# ਬੀਤੇ ਦੀਆਂ ਪੈੜਾਂ-2

ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ
ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ
ਅਤੇ ਹੋਰ ਨੇੜਿਓਂ ਤੱਕੇ ਅਲੌਕਿਕ ਚਰਿੱਤਰਾਂ ਦਾ ਮਨ ਮੱਲਵਾਂ ਵਰਣਨ

ਪ੍ਰੀਤਮ ਸਿੰਘ ਕਵੀ

ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਨਵੀਂ ਦਿੱਲੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**ਏਸੇ ਕਲਮ ਤੋਂ :**

1. ਸਿਮਰਨ (ਕਵਿਤਾ)
2. ਸ੍ਰੀ ਜੀਵਨ ਨਗਰ
3. ਸ੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ : ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ-1

# ਬੀਤੇ ਦੀਆਂ ਪੈੜਾਂ-2

**ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ**

ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ
ਅਤੇ ਹੋਰ ਨੇੜਿਓਂ ਤੱਕੇ ਅਲੌਕਿਕ ਚਰਿੱਤਰਾਂ ਦਾ ਮਨ ਮੱਲਵਾਂ ਵਰਣਨ

ਪ੍ਰੀਤਮ ਸਿੰਘ ਕਵੀ

ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਨਵੀਂ ਦਿੱਲੀ

BEETE DIAN PAIRAN

by

Pritam Singh Kavi

1990

ਪਹਿਲੀ ਵਾਰ, 1100 ਕਾਪੀਆਂ

ਸਾਧਾਰਨ : 65 ਰੁਪਏ

ਲਾਇਬਰੇਰੀ : 130 ਰੁਪਏ

ਪ੍ਰਕਾਸ਼ਕ :

ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ

ਜੇ-3/199 ਏ, ਰਾਜੌਰੀ ਗਾਰਡਨ,

ਨਵੀਂ ਦਿੱਲੀ-110027

ਫੋਨ : 5438202

ਛਾਪਕ :

ਜਨਤਕ ਪ੍ਰੈੱਸ

159, ਲਾਜਪਤ ਰਾਇ ਮਾਰਕੀਟ,

ਚਾਂਦਨੀ ਚੌਕ, ਦਿੱਲੀ-110006.

ਸਮਰਪਣ

**ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ**

ਅਵਤਾਰ ਸ਼ਤਾਬਦੀ ਸਮੇਂ

**ਹਰਭਜਨ ਸਰਬਜੀਤ ਐਂਡ ਐਸੋਸੀਏਟਸ, ਔਰੰਗਾਬਾਦ ਵਲੋਂ**

ਪਰਮ ਸਤਿਕਾਰ ਅਤੇ ਸ਼ਰਧਾ ਸਹਿਤ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੁਆਗਤ ਕਰਦੇ ਹੋਏ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਨਾਮਧਾਰੀ ਜਗਤ ਦੇ ਹਿਰਦੇ ਸਮਰਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਬੀਤੇ ਦੀਆਂ ਪੈੜਾਂ

ਮੇਰੇ ਮਿੱਤਰ ਸ. ਜਗਜ਼ੀਸ਼ ਸਿੰਘ ਨੇ ਜਦੋਂ ਆਪਣੇ ਰਿਸਾਲੇ 'ਵਰਿਆਮ' ਵਿਚ ਸ. ਪ੍ਰੀਤਮ ਸਿੰਘ ਕਵੀ ਦੀ ਅਣਛਪੀ ਗੱਦ-ਰਚਨਾ 'ਬੀਤੇ ਦੀਆਂ ਪੈੜਾਂ' ਕਿਸ਼ਤਵਾਰ ਛਾਪਣੀ ਸ਼ੁਰੂ ਕੀਤੀ ਤਾਂ ਮੈਂ ਉਸਦੇ ਅਨੇਕਾਂ ਉਡੀਕਵਾਨ ਪਾਠੀਆਂ ਵਿਚ ਸ਼ਾਮਿਲ ਸਾਂ ।

ਪੰਜਾਬੀ ਵਿਚ ਕਲਮ ਤੋਂ ਵੀਡੀਓ-ਕੈਮਰੇ ਤੇ ਟੇਪਰੀਕਾਰਡਰ ਦਾ ਕੰਮ ਲੈਣ ਵਾਲਾ ਹੋਰ ਕੋਈ ਇਹੋ ਜਿਹਾ ਪ੍ਰਯਾਸ ਅੱਗੇ ਮੇਰੀ ਨਿਗਾਹ ਵਿਚ ਨਹੀਂ ਸੀ ਆਇਆ । ਇਸ ਲਈ ਮੈਨੂੰ ਜਿਥੇ 'ਪੈੜਾਂ' ਦੀ ਨਵੀਨਤਾ ਖਿੱਚ ਪਾਉਂਦੀ ਸੀ, ਓਥੇ ਲੇਖਕ ਦੀ ਮਿਹਨਤ, ਲਗਨ, ਸਿਰੜ ਤੇ ਉਸਦੇ ਲਿਖਣ ਦੇ ਅੰਦਾਜ਼ ਨੇ ਵੀ ਬਹੁਤ ਪ੍ਰਭਾਵਿਤ ਕੀਤਾ ਸੀ । ਫੇਰ ਲੇਖਕ ਪਾਸੋਂ 'ਬੀਤੇ ਦੀਆਂ ਪੈੜਾਂ' ਦੀ ਛਪੀ ਹੋਈ ਕਿਤਾਬ ਪ੍ਰਾਪਤ ਹੋਈ ਤਾਂ ਮੈਂ ਕਿੰਨਾ ਚਿਰ ਸੋਚਦਾ ਰਿਹਾ, ਕੀ ਇਸ ਨੂੰ ਨਾਮਧਾਰੀ ਸੰਪ੍ਰਦਾਇ ਦੇ ਮੁਖੀ ਦੀ ਇਕ ਤਰ੍ਹਾਂ ਦੀ ਜਨਮ-ਸਾਖੀ ਕਹਿ ਲਵਾਂ ? 'ਪੈੜਾਂ' ਦਾ ਮੁੱਖ ਨਾਇਕ ਇਕ ਧਾਰਮਿਕ ਨੇਤਾ ਹੈ; ਜਨਮ-ਸਾਖੀਆਂ ਦੇ ਨਾਇਕ ਵੀ ਧਾਰਮਿਕ ਨੇਤਾ ਹੁੰਦੇ ਸਨ । 'ਪੈੜਾਂ' ਦਾ ਲੇਖਕ ਆਪਣੇ ਨਾਇਕ ਦਾ ਬਿੰਬ ਉਜਾਗਰ ਕਰਨਾ ਲੋਚਦਾ ਹੈ, ਜਨਮ-ਸਾਖੀਆਂ ਦੇ ਲੇਖਕਾਂ ਨੇ ਵੀ, ਆਮ ਤੌਰ ਉੱਤੇ, ਇਹੀ ਉੱਦੇਸ਼ ਆਪਣੇ ਸਾਹਮਣੇ ਰੱਖਿਆ ਹੁੰਦਾ ਸੀ, ਪਰ ਇਕ ਤਾਂ ਜਨਮ-ਸਾਖੀ ਕਿਸੇ ਵੀ ਜੀਉਂਦੇ ਵਿਅਕਤੀ ਦੀ ਨਹੀਂ ਸੀ ਹੁੰਦੀ, ਇਸ ਲਈ ਉਹ ਨਿੱਘੇ ਆਪ-ਹੰਢਾਏ ਵੇਰਵਿਆਂ ਤੋਂ ਸੱਖਣੀ ਹੁੰਦੀ ਸੀ, ਦੂਜੇ ਲੋਕ-ਯਾਨਿਕ ਤੇ ਦੈਵੀ ਮਿੱਥ-ਕਥਾਵਾਂ ਉਸਦੀ ਬੁਣਤ ਵਿਚ ਤਾਣੇ-ਪੇਟੇ ਵਾਂਗ ਗੁੰਦੀਆਂ ਹੁੰਦੀਆਂ ਸਨ । ਪਰ 'ਪੈੜਾਂ' ਦੇ ਲੇਖਕ ਦਾ ਇਸ਼ਟ ਜੀਵਿਤ ਹੈ ਜਿਸ ਨਾਲ ਉਹ ਮਨ-ਘੜਤ ਜਾਂ ਲੋਕ-ਘੜਤ ਸਾਖੀਆਂ ਜੋੜਨ ਤੋਂ ਪਰਹੇਜ਼ ਕਰਦਾ ਹੈ, ਇਸ ਲਈ ਉਸ ਦੀ ਰਚਨਾ ਸ਼ਰਧਾ ਦੇ ਬਾਵਜੂਦ ਜਨਮ-ਸਾਖੀ ਵਾਲਾ ਮਧ-ਜੁਗੀ ਮਾਹੌਲ ਨਹੀਂ ਉਸਾਰਦੀ ਤੇ 'ਜੀਵਨ-ਸਾਖੀ' ਹੁੰਦਿਆਂ ਹੋਇਆਂ ਵੀ 'ਜਨਮ-ਸਾਖੀ' ਨਹੀਂ ਬਣਦੀ ।

ਕੀ 'ਪੈੜਾਂ' ਨੂੰ ਜੀਵਨੀ ਮੰਨਿਆਂ ਜਾਵੇ ? ਜੀਵਨੀ ਤਾਂ ਇਹ ਹੈ ਹੀ, ਕਿਉਂਕਿ

ਜੇ ਇਸਦੇ ਮੁੱਖ ਪਾਤਰ ਨੂੰ ਵਿਚੋਂ ਕੱਢ ਦੇਈਏ ਤਾਂ ਇਸ ਦਾ ਸਾਰੇ ਦਾ ਸਾਰਾ ਖਿਲਾਰਾ ਧੜਾਮ ਕਰਕੇ ਥੱਲੇ ਆ ਪਵੇਗਾ, ਪਰ ਜੇ ਇਸਨੂੰ ਜੀਵਨੀ ਮੰਨਣਾ ਹੋਵੇ ਤਾਂ ਨਾਲ ਹੀ ਇਹ ਵੀ ਮੰਨਣਾ ਪਵੇਗਾ ਕਿ ਲੇਖਕ ਨੇ ਜਿਸ ਸਰਬੰਗੀ ਵੇਰਵੇ ਨਾਲ ਮਿਲਣੀ ਦੇ ਹਰ ਪੱਖ ਨੂੰ ਸਾਂਭ ਲੈਣ ਦਾ ਜਤਨ ਕੀਤਾ ਹੈ, ਉਹ ਕਿਸੇ ਵੀ ਹੋਰ ਜੀਵਨੀ ਵਿਚ ਨਹੀਂ ਮਿਲਦਾ। ਵੇਰਵੇ ਤਾੜਨ ਵਾਲੀ ਏਨੀ ਡੂੰਘੀ, ਸੂਖਮ ਤੇ ਸਜਗ ਨੀਝ ਤਾਂ ਡਾ: ਜਾਨਸਨ ਦੇ ਜੀਵਨੀਕਾਰ ਵਿਚ ਵੀ ਨਹੀਂ ਮਿਲਦੀ! ਸੋ ਇਹ ਕਿਤਾਬ ਨਿਰੋਲ ਜੀਵਨੀ ਵਾਲੀ ਸਾਹਿਤਕ ਵਿਧਾ ਦੀ ਬੁੱਕਲ ਵਿਚ ਵੀ ਨਹੀਂ ਸਮਾ ਸਕਦੀ।

ਜੇ ਇਹ ਪੁਸਤਕ ਪਰੰਪਰਾਗਤ ਜਨਮ-ਸਾਖੀ ਵੀ ਨਹੀਂ ਤੇ ਜੀਵਨੀ ਵੀ ਨਹੀਂ ਤਾਂ ਕੀ ਇਸ ਨੂੰ ਇਤਿਹਾਸ ਮੰਨ ਲਿਆ ਜਾਵੇ? ਇਤਿਹਾਸ ਤਾਂ ਨਿਰਸੰਦੇਹ ਇਹ ਹੈ, ਪਰ ਇਤਿਹਾਸ ਦਾ ਸੰਜਮ ਤਾਂ ਵੇਖਣ-ਚਾਖਣ ਤੇ ਘੋਖਣ-ਭਾਲਣ ਤੋਂ ਛੁੱਟ ਤੱਥਾਂ ਨੂੰ ਪੁਣ-ਛਾਣ ਕੇ ਪਿਛੋਕੜ ਦੀਆਂ ਕਾਰਜਸ਼ੀਲ ਟੂੰਬਾਂ ਨੂੰ ਬੇਪੜਦ ਕਹਨ ਦਾ ਜਤਨ ਕਰਦਾ ਹੈ। ਇਸ ਲਈ ਜੀਵਨੀਕਾਰ ਦੀ ਤਰ੍ਹਾਂ ਇਤਿਹਾਸਕਾਰ ਨੂੰ ਵੀ ਕੁਝ ਸਾਂਭਣ ਲਈ ਬਹੁਤ ਕੁਝ ਰੱਦਣ ਦੇ ਅਮਲ ਵਿਚੋਂ ਲੰਘਣਾ ਪੈਂਦਾ ਹੈ—ਜਿਸ ਅਮਲ ਨੂੰ 'ਪੈੜਾਂ' ਦੇ ਲੇਖਕ ਨੇ ਆਪਣੀ ਪੁਸਤਕ ਵਿਚ ਬਹੁਤ ਘੱਟ ਥਾਂ ਦਿੱਤੀ ਹੈ। ਸੋ ਇਹ ਪੁਸਤਕ ਨਿਰਾ ਇਤਿਹਾਸ ਵੀ ਨਹੀਂ ਹੈ।

ਅਸਲ ਵਿਚ "ਬੀਤੇ ਦੀਆਂ ਪੈੜਾਂ" ਜਿਸਦੀ ਦੂਜੀ ਜਿਲਦ ਵੀ ਹੁਣ ਛਪ ਗਈ ਹੈ, ਜਨਮ-ਸਾਖੀ, ਜੀਵਨੀ, ਤੇ ਇਤਿਹਾਸ ਤੋਂ ਇਕ ਵੱਖਰੀ ਤਰ੍ਹਾਂ ਦੀ ਵਿਧਾ ਬਣ ਗਈ ਹੈ, ਜਿਸ ਵਿਚ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਬਾਰੇ ਅਮੀਰ ਹਸਨ ਦਿਹਲਵੀ ਰਚਿਤ ਮਲਫ਼ੂਜ਼ 'ਫ਼ਵਾਇਦੁਲ-ਫ਼ੁਵਾਦ' ਤੇ ਸ਼ਹਿਨਸ਼ਾਹ ਅਕਬਰ ਦੇ ਇਕ ਵਿਦਵਾਨ-ਰਤਨ ਅਬੁਲ ਫ਼ਜ਼ਲ ਰਚਿਤ 'ਅਕਬਰ ਨਾਮਾ' ਦਾ ਮਿਲਵਾਂ ਰੰਗ ਮੌਜੂਦ ਹੈ। ਅਮੀਰ ਹਸਨ ਹਰ ਸ਼ੁਕਰਵਾਰ ਵਾਲੇ ਦਿਨ ਹਜ਼ਰਤ ਨਿਜ਼ਾਮੁਦ-ਦੀਨ ਦੇ ਦਰਬਾਰ ਵਿਚ ਹਾਜ਼ਰ ਹੁੰਦਾ ਸੀ ਤੇ ਉਸ ਦਿਨ ਦਰਗਾਹ ਵਿਚ ਜੋ ਕੁਝ ਵਾਪਰਦਾ ਤੇ ਜੋ ਬਚਨ ਔਲੀਆ ਜੀ ਦੇ ਮੁਖ-ਕਮਲ ਵਿਚੋਂ ਨਿਕਲਦਾ, ਉਸਨੂੰ ਉਹ ਘਰ ਜਾ ਕੇ ਲਿਖ ਲਿਆ ਕਰਦਾ ਸੀ। ਜਿੰਨੀਆਂ ਬੈਠਕਾਂ ਦਾ ਹਾਲ ਹਸਨ ਨੇ ਲਿਖਿਆ, ਉਹ ਸਾਡੇ ਤਕ ਪਹੁੰਚ ਗਿਆ ਹੈ। ਇਹ ਲਿਖਤ ਸੰਨ 1308 ਈ: ਦੀ ਹੈ। ਹਸਨ ਆਪਣੇ ਆਪ ਨੂੰ ਬੀਤੇ-ਸੁਣੇ ਦੇ ਅੰਦਰ-ਅੰਦਰ ਰਖਦਾ ਸੀ ਤੇ ਫ਼ਾਲਤੂ ਵੇਰਵੇ ਛੱਡ ਜਾਂਦਾ ਸੀ, ਪਰ ਅੱਬੁਲ ਫ਼ਜ਼ਲ ਵੇਰਵਿਆਂ ਵਾਲੀ ਹਦ ਮੁਕਾ ਦੇਂਦਾ ਹੈ। ਅਕਬਰ ਦੀ ਰਸੋਈ ਦਾ ਜ਼ਿਕਰ ਕਰਦਾ ਹੈ ਤਾਂ ਉਹ ਇਹ ਵੀ ਦੱਸਦਾ ਹੈ ਕਿ ਬਟੇਰੇ ਕਿੱਥੋਂ ਆਉਂਦੇ ਹਨ, ਕਦੋਂ ਆਉਂਦੇ ਹਨ, ਕਿਵੇਂ ਫੜੇ ਜਾਂਦੇ ਹਨ ਤੇ ਪ੍ਰਸਿੱਧ ਬਟੇਰਬਾਜ਼ ਕਿਹੜੇ-ਕਿਹੜੇ ਹਨ? ਤੇ ਇਸੇ ਤਰ੍ਹਾਂ ਚੱਲ ਸੁ ਚੱਲ। 'ਬੀਤੇ ਦੀਆਂ ਪੈੜਾਂ' ਮਲਫ਼ੂਜ਼ (ਬਚਨਾਵਲੀ) ਦਾ ਕੰਮ ਵੀ ਸਾਰਦੀ ਹੈ ਤੇ "ਨਾਮੇ" ਦਾ ਵੀ। ਬਲਕਿ ਇਹ ਕਹਿਣਾ ਅਸਲੀਅਤ ਦੇ ਵਧੇਰੇ ਨੇੜੇ ਹੋਵੇਗਾ ਕਿ ਲੇਖਕ ਇਸ ਪੁਸਤਕ ਰਾਹੀਂ, ਪੰਜਾਬੀ

ਵਿਚ ਇਕ ਅਸਲੋਂ ਨਵਾਂ ਗੱਦ-ਰੂਪ ਵਿਗਸਿਤ ਕਰਨ ਵਿਚ ਸਫਲ ਹੋਇਆ ਹੈ, ਜਿਸ ਲਈ ਉਹ ਵਧਾਈ ਦਾ ਹੱਕਦਾਰ ਹੈ ।

ਜਿਵੇਂ ਕਦੀ, ਮੱਧ ਕਾਲ ਵਿਚ, ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਦੀ ਸ਼ਖ਼ਸੀਅਤ ਨੇ ਅਮੀਰ ਹਸਨ ਦਿਹਲਵੀ ਨੂੰ ਜਾਂ ਅਮੀਰ ਖ਼ੁਸਰੋ ਨੂੰ "ਮਲਫ਼ੂਜ਼" ਤਿਆਰ ਕਰਨ ਲਈ ਪ੍ਰੇਰਿਆ ਸੀ, ਧੰਨਤਾ ਦੀ ਗੱਲ ਹੈ ਕਿ ਸਾਡੇ ਸਮੇਂ ਵਿਚ ਵੀ ਅਜਿਹੀਆਂ ਦਿਲਕਸ਼ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤਾਂ ਮੌਜੂਦ ਹਨ, ਜੋ ਪ੍ਰੀਤਮ ਸਿੰਘ ਕਵੀ ਵਰਗੇ ਪ੍ਰਬੁੱਧ ਤੇ ਸੰਵੇਦਨਸ਼ੀਲ ਨਿਰੀਖਕ ਤੇ ਲੇਖਕ ਨੂੰ, ਦੁਨੀਆਂ ਦੇ ਹੋਰ ਸਾਰੇ ਧੰਧਿਆਂ ਵਲੋਂ ਬੇਮੁਖ ਕਰਾ ਕੇ, ਕੇਵਲ "ਬੀਤੇ ਦੀਆਂ ਪੈੜਾਂ" ਲਿਖਣ ਵੱਲ ਰੁਚਿਤ ਕਰ ਸਕਦੀਆਂ ਹਨ ! ਸਾਡੇ ਜੁਗ ਵਿਚ ਜਾਂ ਪਹਿਲਿਆਂ ਜੁਗਾਂ ਵਿਚ ਕਿਹੜਾ ਮਾਈ ਦਾ ਲਾਲ ਹੋਇਆ ਹੈ, ਜਿਸ ਦੀ ਕਲਮ ਇਹੋ ਜਿਹੇ 20,000 ਸਫ਼ੇ ਆਪਣੇ ਇਸ਼ਟ ਨੂੰ ਸਮਰਪਿਤ ਕਰ ਸਕੀ ਹੈ ? ਧੰਨ ਹੈ ਮੇਰੇ ਹਮਨਾਮ ਨੂੰ ਜੰਮਣ ਵਾਲੀ ਮਾਂ, ਧੰਨ ਹੈ ਪ੍ਰੀਤਮ ਸਿੰਘ ਕਵੀ ਤੇ ਧੰਨ ਹਨ ਉਹ ਜਿਹਨਾਂ ਨੇ ਇਸਦੀ ਕਲਮ ਨੂੰ ਜੁੰਬਸ਼ ਵਿਚ ਲਿਆਂਦਾ ਹੈ !

ਪਟਿਆਲਾ

**ਪ੍ਰੀਤਮ ਸਿੰਘ (ਪ੍ਰੋ.)**
**4-5-90**

# ਕ੍ਰਿਤੱਗਤਾ

ਪਰਮ ਪਿਤਾ, ਪੂਰਣ, ਕਿਰਪਾਲੂ, ਪ੍ਰੀਤਿਵਾਨ, ਪ੍ਰਭੂ ਮੇਰੇ ।
ਹੋ ਨਿਰਾਸ ਦੁਨੀਆਂ ਦੇ ਮੋਹ ਤੋਂ, ਆਣ ਡਿੱਗਾਂ ਦਰ ਤੇਰੇ ।
ਸੱਜਣ, ਸਾਕ, ਨਿਕਟ ਸਨਬੰਧੀ, ਆਪਣੇ ਆਪਣੇ ਗਉਂ ਦੇ :
ਇੱਕੋ ਤੂੰ, ਜੋ ਨਿਰਗੁਣ ਤੇ ਵੀ ਕਰਦੈਂ ਮਿਹਰ ਵਧੇਰੇ ।

ਪੰਜ ਸੌ ਸਫ਼ੇ ਦੀ ਪੁਸਤਕ ਪ੍ਰੈਸ ਦੁਆਰਾ ਛਪ ਕੇ ਆ ਜਾਣ ਤੇ ਮੈਂ ਸਾਧਾਰਣ ਵਿਅਕਤੀ ਦਾ ਹਿਰਦਾ ਗਦ-ਗਦ ਹੋ ਗਿਆ ਹੈ । ਇਹ ਚਮਤਕਾਰ ਸਤਿਗੁਰੂ ਦਾ ਹੀ ਹੈ । ਪਹਿਲਾਂ ਮੈਂ ਨਾਚੀਜ਼ ਤੋਂ, ਆਪਣਾ ਪਿਆਰ ਦੇ ਕੇ ਲਿਖਵਾਇਆ, ਫਿਰ ਕਿਸੇ ਹਾਰਦਿਕ ਪ੍ਰੇਮੀ ਦੇ ਅੰਦਰ ਪ੍ਰੇਰਣਾ ਜਗਾ ਕੇ ਪੁਸਤਕ ਦਾ ਖਰਚਾ ਜੁਟਾਇਆ । ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰ ਤੇ ਸਿੱਜਦਾ ਕਰਦਿਆਂ ਮਨ 'ਜ਼ੀਰੋ' ਰੂਪ ਬਣ ਗਿਆ ਹੈ ।

ਧਨਵਾਦ ਕਿਵੇਂ ਕਰਾਂ ਸੰਤ ਹਰਭਜਨ ਸਿੰਘ ਜੀ ਦਾ ਜਿਨ੍ਹਾਂ ਵੀਰਾਂ ਦੇ ਸਹਿਯੋਗ ਨਾਲ ਮੇਰੇ ਅੱਖਰਾਂ ਨੂੰ ਕਿਤਾਬੀ ਸ਼ਕਲ ਦੇ ਕੇ ਵੀ ਅਹਿਸਾਨ ਨਹੀਂ ਜਤਾਇਆ ।

ਠਾਕੁਰ ਦਲੀਪ ਸਿੰਘ ਜੀ ਜੈਸੇ ਮਹਾਨ ਕਲਾ ਪਾਰਖੂ ਨੇ, ਸਤਿਗੁਰੂ ਸਾਹਿਬਾਨ ਦੀਆਂ ਫੋਟੋ ਪ੍ਰਾਪਤ ਕਰਨ ਵਿਚ ਸਹਿਯੋਗ ਦੇ ਕੇ ਮੇਰੀ ਘਾਲ ਨੂੰ ਹੁੰਗਾਰਾ ਭਰਿਆ ਹੈ ।

ਜਿਸ ਮਹਾਨ ਵਿਦਵਾਨ ਅਤੇ ਵਿਚਾਰਨ ਮੇਰੇ ਸਰਨਾਵੀਏਂ ਨੇ ਇਸ ਪੁਸਤਕ ਲਈ ਆਰੰਭਕ ਸ਼ਬਦ ਲਿਖੇ ਹਨ ਉਸਨੇ ਵੀ ਮੈਂ ਅੰਵਾਣ ਨੂੰ ਮਾਣ ਬਖਸ਼ਿਆ ਹੈ, ਕਿਹੜੇ ਸ਼ਬਦ ਵਰਤਾਂ ਉਸ ਲਈ !

ਅਤੇ ਕਿਵੇਂ ਕ੍ਰਿਤਗਤਾ ਪ੍ਰਗਟ ਕਰਾਂ ਉਸ ਪਿਆਰੇ ਸੁਖਵੰਤ ਦੀ ਜਿਸਨੇ ਮੁੱਲਵਾਨ ਚੋਲੀ ਦਾ ਡੀਜ਼ਾਈਨ ਤਿਆਰ ਕਰਕੇ ਵੀ ਮੇਰਾ ਹੀ ਧਨਵਾਦ ਕੀਤਾ ।

ਜਨਤਕ ਪ੍ਰੈਸ ਦੇ ਮਾਲਕ ਸ. ਚਰਨਜੀਤ ਸਿੰਘ ਚੰਨ ਨੇ ਬਿਨਾ ਕਸ਼ਟ ਲੈਣ-ਦੇਣ ਤੋਂ ਮੇਰਾ ਬੇੜਾ ਬੰਨੇ ਲਾ ਦਿਤਾ ਹੈ, ਧੰਨਵਾਦ !

ਅਤੇ ਉਨ੍ਹਾਂ ਸਭਨਾਂ ਪ੍ਰਤੀ ਕ੍ਰਿਤਗਤਾ ਜਿਨ੍ਹਾ ਨੇ ਕਿਸੇ ਪਰਕਾਰ ਦਾ ਵੀ ਸਹਿਯੋਗ ਦਿਤਾ, ਏਥੋਂ ਤਕ ਕਿ ਇਸ ਦਾ ਪਾਠ ਕਰਨ ਦੀ ਖੇਚਲ ਵੀ ਕੀਤੀ ਹੈ ।

ਖਿਮਾ ਯਾਚਨਾ ਵੀ ਨਿਰਸੰਕੋਚ ਹੈ, ਜਤਨ ਕਰਨ ਦੇ ਬਾਵਜੂਦ ਉਕਾਈਆਂ ਹੋ ਹੀ ਗਈਆਂ !

**ਪ੍ਰੀਤਮ ਸਿੰਘ ਕਵੀ**
30.5.1990

# ਬੀਤੇ ਦੀਆਂ ਪੈੜਾਂ (2)

## 1 ਜਨਵਰੀ 1978, ਐਤਵਾਰ

### ਕਲਕੱਤਾ

**ਵਿਦਾਇਗੀ**

ਦੀ: 1978 ਦੇ ਮੁਢਲੇ 5-6 ਮਿੰਟਾਂ ਵਿਚ ਹੀ, ਰਵਿੰਦਰ ਸਦਨ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਲਾਕਾਰ ਸ਼ਰੋਮਣੀ ਵੱਲੋਂ ਸੁਆਗਤ ਹਾਰ ਪਹਿਨਾਇਆ ਗਿਆ। ਰਵਿੰਦਰ ਸਦਨੋਂ ਵਿਹਲੇ ਹੋ ਕੇ ਡੇਰੇ, ਸ: ਸੁਰਜੀਤ ਸਿੰਘ ਸੇਠੀ ਕੇ ਘਰ ਆਇਆਂ, ਅਤੇ ਪ੍ਰਬੰਧ ਨਾਲ ਸੰਬੰਧਤ ਸਿੱਖਾਂ ਨਾਲ ਬਚਨ ਕਰਦਿਆਂ, ਨੀਂਦ ਵਾਸਤੇ ਵਕਤ ਅੱਜ ਦੋ ਵਜੇ ਹੀ ਮਿਲਿਆ। ਇਸ਼ਨਾਨ ਪਾਣੀ ਕਰਕੇ ਡਮਡਮ ਹਵਾਈ ਅੱਡੇ ਵਾਸਤੇ ਸ: ਸੁਰਜੀਤ ਸਿੰਘ ਸੇਠੀ ਆਪਣੀ ਗੱਡੀ ਲੈ, ਵਿਦਾ ਕਰਨ ਹਿਤ ਚੱਲੇ। ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਕਿਰਪਾਲ ਸਿੰਘ ਝੱਬਰ ਅਤੇ ਸ: ਸੁਰਿੰਦਰ ਸਿੰਘ ਮਨਚੰਦਾ ਨੇ ਹਵਾਈ ਸਫ਼ਰ ਦੁਆਰਾ ਦਿੱਲੀ ਨਾਲ ਹੀ ਜਾਣਾ ਸੀ। ਵਿਦਾ ਕਰਨ ਵਾਲਿਆਂ ਵਿਚ ਸੰਤ ਕਿਰਪਾਲ ਸਿੰਘ ਡਾਲਟਨਗੰਜ, ਸ੍ਰੀ ਸਵਰਨ ਸਿੰਘ, ਸੰਤ ਅਮਰ ਸਿੰਘ, ਸੰਤ ਕਰਤਾਰ ਸਿੰਘ ਅਤੇ ਸ: ਸੁਰਿੰਦਰ ਸਿੰਘ ਲੁਧਿਆਣਾ ਸਨ।......

ਸ੍ਰੀ ਸਤਿਗੁਰੂ ਜੀ ਨੂੰ ਲੈ ਜਾਣ ਵਾਲਾ ਜਹਾਜ਼ 6 ਵਜੇ ਦੀ ਥਾਂ 8 ਵਜੇ ਹੀ ਉੱਡ ਸਕਿਆ।

ਅਸਾਂ, ਬਾਕੀ ਲੋਕਾਂ ਪਾਸ, ਅੱਜ ਸਾਰਾ ਦਿਨ ਛੁਟੀ ਦਾ ਸੀ। ਹੋਰ ਤਾਂ ਸੰਤ ਸਵਰਨ ਸਿੰਘ ਦੇ ਘਰ ਸਿੰਧੀ ਮੋੜ, ਨੈਨਪਾੜਾ ਵਿਖੇ ਚਲੇ ਗਏ, ਮੈਂ "ਕੋਮਲਾ ਵਿਲਾਸ" ਵਿਖੇ 47 ਨੰ: ਕਮਰੇ ਵਿਚ ਗੁਰਦੇਵ ਸਿੰਘ-ਹਰਭਜਨ ਸਿੰਘ ਨੂੰ ਮਿਲਣ ਆ ਗਿਆ।

ਅਸਾਂ ਸਭ ਨੇ ਇਕਠਿਆਂ ਹੀ ਅੱਜ ਰੇਲ ਫੜਨੀ ਸੀ। 800/- ਸਾਡੀਆਂ ਟਿਕਟਾਂ ਤੇ ਖਰਚ ਆ ਗਿਆ।

**ਗਰੇਂਡ ਹੋਟਲ ਵਿਚ**

ਭਾਵੇਂ ਸਾਲ ਦਾ ਪਹਿਲਾ ਦਿਨ ਸੀ ਪਰ ਐਤਵਾਰ ਹੋਣ ਕਰਕੇ ਖ਼ਰੀਦੋ ਫ਼ਰੋਖ਼ਤ ਦਾ ਬਾਜ਼ਾਰ ਗਰਮ ਨਹੀਂ ਸੀ। ਕਰਦੇ ਕਰਾਂਦੇ ਅਸੀਂ, 11 ਵਜੇ, ਕਲਕੱਤੇ ਦੇ ਸਭ ਤੋਂ ਵੱਡੇ ਅਤੇ ਪ੍ਰਸਿੱਧ ਉਬੇਰਾਇ ਹੋਟਲ ਗਰੈਂਡ ਵਿਚ ਪਹੁੰਚੇ।

ਉਸਤਾਦ ਅਮਜਦ ਅਲੀ, ਸਰੋਦ ਸਮਰਾਟ, ਐਗਜ਼ੇਕਟਿਵ ਵਾਲੇ ਕਮਰੇ ਵਿਚ ਰਿਹਾਇਸ਼ ਰੱਖ ਰਹੇ ਸਨ। ਜਦੋਂ ਅਸੀਂ ਲਿਫਟ ਰਾਹੀਂ ਉੱਪਰ ਗਏ ਤਾਂ ਕਮਰਾ ਬੰਦ ਸੀ। ਦਸਤਕ ਦਿੱਤਿਆਂ ਦਰ ਖੁਲ੍ਹੇ। ਅੰਦਰਲੀ ਠਾਠ ਸ਼ਾਹਾਨਾ ਸੀ। ਨੰਬਰ ਇੱਕ ਕਿਸਮ ਦਾ ਫਰਨੀਚਰ, ਚਮਚਮਾਂਦੇ ਚਮੜੇ ਦੀਆਂ ਕੁਰਸੀਆਂ ਅਤੇ ਮੂੜ੍ਹੇ। ਸ਼ੀਸ਼ੇ ਦਾ ਟੇਬਲ। ਨਵੇਂ ਸਾਲ ਦਾ ਬੜਾ ਆਕਰਸ਼ਕ ਗੁਲਦਸਤਾ। ਸਾਰੇ ਫ਼ਰਸ਼ ਤੇ ਹਲਕਾ ਅਸਮਾਨੀ ਗ਼ਲੀਚਾ।

ਸਾਡੇ ਬੈਠਣ ਉਪਰੰਤ ਨਾਲ ਦੇ ਕਮਰਿਓਂ ਪਹਿਲਾਂ ਉਸਤਾਦ-ਪਤਨੀ ਸੁਬਾ ਲਕਸ਼ਮੀ ਆਈ। ਜਲ 'ਚੋਂ ਉਭਰੀ ਗੁਲਾਬੀ ਕੰਮੀ ਵਾਂਗ ਸੁੰਦਰ, ਖਿੜੀ-ਖਿੜੀ, ਸੁਅੱਛ, ਸੁਹਜ ਭਰੀ, ਮੁਸਕਾਂਦੀ-ਮੁਸਕਾਂਦੀ। ਕਮਰੇ ਵਿਚ ਬੈਠੇ ਸਾਰੇ ਸ਼ਾਗਿਰਦਾਂ ਨਾਲ ਜਿਵੇਂ ਮਮਤਾ ਮਈ ਤੇ ਇਕਰਸ ਹੋਈ-ਹੋਈ। ਕੁਛ ਸਮਾਂ ਪਿਛੋਂ ਅਮਜਦ ਅਲੀ ਆਏ, ਗੋਰੇ-ਗੋਰੇ, ਤਾਜ਼ਾ-ਤਾਜ਼ਾ; ਕਸ਼ਮੀਰੀ ਕਢਾਈ ਵਾਲਾ ਚੋਗਾ ਪਹਿਨੀਂ । ਮੱਥੇ ਤਕ ਢਕੇ ਵਾਹੇ ਕਾਲੇ ਵਾਲ ਅਤੇ ਸਾਫ਼ ਸ਼ਫ਼ਾਫ਼ ਨਕਸ਼। ਹੱਥ ਵਿਚ ਸਰੋਦ ਫੜੀ।

ਤਦ ਤਕ ਉਨ੍ਹਾਂ ਦੇ ਸ਼ਾਗਿਰਦ ਬੱਡੂ, ਲਕਸ਼ਮਨ, ਕਾਰੀ (ਨਾਰਵੇ ਦੇਸ਼ ਦੀ ਕੁੜੀ), ਇਸ ਦਾ ਮੰਗੇਤਰ ਹਰੀਓਮ, ਅਸ਼ੀਤ ਪਾਠਕ, ਸਾਡਾ ਗੁਰਦੇਵ ਸਿੰਘ ਅਤੇ ਹਰਭਜਨ ਸਿੰਘ ਪੂਰੀ ਇਕਾਗਰਤਾ ਨਾਲ ਉਸਤਾਦ ਦੀ ਸਰੋਦ ਸੁਣਨ ਲਈ ਅੱਗੇ ਵਧੇ । ਅਤੇ ਫਿਰ ਪਾਸ ਬੈਠ ਕੇ ਉਸਤਾਦ ਦੀ ਵਜਾਈ ਜੌਨਪੁਰੀ ਨਾਲ ਤਾਲ ਦੇਣ ਲੱਗੇ।

ਮੈਂ ਵੇਖਿਆ ਨਾਮਧਾਰੀ ਮੁੰਡੇ ਆਪਣੇ ਉਸਤਾਦ ਜੀ ਨਾਲ ਇਕਮਿਕ ਸਨ। ਨਿੱਕੀਆਂ-ਨਿੱਕੀਆਂ ਛੇੜਖਾਨੀ ਭਰੀਆਂ ਗੱਲਾਂ, ਮਿੱਠੀਆਂ-ਮਿੱਠੀਆਂ ਟਕੋਰਾਂ, ਪਰਵਾਰਕ ਮਾਹੌਲ ਦਾ ਆਨੰਦ ਸੀ। ਇਸ ਸਮੇਂ ਤਕ ਸ੍ਰੀਮਤੀ ਅਮਜਦ ਗੁਰਦੇਵ-ਹਰਭਜਨ ਹੁਰਾਂ ਨਾਲ ਘੱਲਣ ਲਈ ਤਿੰਨ ਸੂਟ ਕੇਸ ਤਿਆਰ ਕਰਦੀ ਰਹੀ। ਖਾਣਾ ਵੀ ਉਸਤਾਦ ਤੇ ਸ਼ਾਗਿਰਦਾਂ ਮਿਲ ਕੇ ਹੀ ਖਾਧਾ। ਅਸੀਂ ਇਸ ਵਿਚ ਸਹਿਯੋਗੀ ਨਹੀਂ ਬਣੇ।

ਅਮਜਦ ਅਲੀ ਜੀ ਨੇ ਸਾਰੇ ਸ਼ਾਗਿਰਦਾਂ ਨੂੰ ਉਨ੍ਹਾਂ ਦੀ ਦੀਦੀ (ਉਸਤਾਦ-ਪਤਨੀ) ਰਾਹੀਂ ਦੋ-ਦੋ ਸੋਵੀਨਰ ਲੈਣ ਲਈ ਕਿਹਾ। ਪਰ ਗੁਰਦੇਵ ਸਿੰਘ ਪੰਜ ਅਤੇ ਹਰਭਜਨ ਸਿੰਘ ਤਿੰਨ ਲੈ ਗਏ। ਦੂਜੇ ਸ਼ਾਗਿਰਦਾਂ ਦੇ ਰੌਲੇ ਨੂੰ ਕਿਸੇ ਤਰਜੀਹ ਨਾ ਦਿਤੀ। ਨਾਮਧਾਰੀ ਸ਼ਾਗਿਰਦਾਂ ਦੀ ਆਪਣੇ ਉਸਤਾਦ ਨਾਲ ਏਨੀ ਨੇੜਤਾ ਵੇਖ ਮੈਨੂੰ ਖੁਸ਼ੀ ਹੋਈ।

ਗੁਰਦੇਵ ਸਿੰਘ-ਹਰਭਜਨ ਸਿੰਘ ਨੇ, ਏਥੇ ਬੈਠਿਆਂ ਹੀ, ਉਸਤਾਦ ਅਮਜਦ ਅਲੀ ਨਾਲ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਬੰਬਈ ਵਿਚ ਕੀਤੇ ਜਾਣ ਵਾਲੇ ਸੰਗੀਤ ਸੰਮੇਲਨ ਦਾ ਪ੍ਰੋਗਰਾਮ ਬਣਾਇਆ।

ਇਸ ਹੋਟਲ ਦੀ ਫੱਬਣ, ਵਿਸ਼ਾਲਤਾ, ਚਟਕ-ਮਟਕ, ਆਰਕੀਟੈਕਚਰ ਤੇ ਹੋਰ ਰੱਖ ਰਖਾਉ ਵੇਖ ਕੇ ਉਬੇਰਾਇ-ਪਰਿਵਾਰ ਦੇ ਆਰਥਿਕ ਵੱਡਪਣ ਦਾ ਅੰਦਾਜ਼ਾ ਹੋਇਆ। ਕਮਰੇ ਤੋਂ ਹਿਠਾਂਹ ਝਾਤ ਮਾਰੀ ਤਾਂ ਇਕ ਅਤੀ ਨਿਰਮਲ ਤਰਨ-ਤਾਲ, ਨੀਲੇ ਜਲ ਦੀ ਭਾਅ ਮਾਰਦਾ, ਮਾਨੋ ਤਾਰੀਆਂ ਲਾਉਣ ਲਈ ਬੁਲਾ ਰਿਹਾ ਸੀ। ਪਰ ਸਿਆਲ ਦਾ ਮੌਸਮ ਹੋਣ ਕਰਕੇ ਕੁਝ ਗੋਰੀਆਂ-ਗੋਰੇ ਲੀੜੇ ਲਾਹੀ, ਚੱਡੀਆਂ ਪਹਿਨੀਂ, ਕੁਰਸੀਆਂ ਬੈਂਚਾਂ ਤੇ ਬੈਠ, ਲੰਮੇ ਪੈ, ਧੁੱਪ-ਸ਼ਨਾਨ ਕਰ ਰਹੇ ਸਨ। ਕਿਸੇ-ਕਿਸੇ ਛਤਰ ਹੇਠ 3-3, 4-4 ਭਾਰਤੀ ਵੀ ਸਲਾਹ ਮਸ਼ਵਰਿਆਂ ਵਿਚ ਰੁਝੇ ਦਿੱਸੇ।

ਹਰੀਓਮ ਤੇ ਕਾਰੀ ਨਾਲ ਜਾਂ ਲਿਫਟ ਰਾਹੀਂ ਹੇਠਾਂ ਆ ਤਰਨ ਤਾਲ ਦੇ ਨਜ਼ਦੀਕ ਗਿਆ, ਤਾਂ ਗੈਲਰੀਆਂ ਅੰਦਰ ਥਾਂ ਪਰ ਥਾਂ ਸਜਾਈਆਂ ਨੰਗੀਆਂ ਅੱਧ ਨੰਗੀਆਂ ਕਾਲੇ ਪੱਥਰ ਦੀਆਂ ਕ੍ਰਿਤੀਆਂ ਨਜ਼ਰ ਪਈਆਂ।

ਤਾਲਾਬ-ਜਲ ਪਾਸ ਬੈਠੇ ਲੋਕਾਂ ਵਲ ਵੇਖ ਹਰੀਓਮ ਨੇ ਦੱਸਿਆ ਜੋ ਬਦਮਾਸ਼ੀ, ਕਪਟ, ਛਲ, ਠੱਗੀ, ਸਾਜ਼ਸ਼ਾਂ ਅਤੇ ਬੇਸ਼ਰਮੀ ਅਜਿਹੇ ਹੋਟਲਾਂ ਵਿਚ ਹੁੰਦੀ ਹੈ, ਅਸੀਂ

ਲੋਕ ਉਹਦੀ ਕਲਪਣਾ ਤਕ ਨਹੀਂ ਕਰ ਸਕਦੇ। ਨਾ ਇਹ ਸਿੱਧੀ ਸਵੱਛ ਕਮਾਈ ਨਾਲ ਬਣਦੇ ਹਨ ਅਤੇ ਨਾ ਏਥੇ ਆਉਣ ਵਾਲੇ ਹੀ ਨੇਕ ਕਮਾਈ ਲਿਆ ਕੇ ਖਰਚ ਕਰਦੇ ਹਨ। ਨੇਕ ਕਮਾਈ ਤਾਂ ਮਸਾਂ ਪੇਟ ਪੂਰਦੀ ਤੇ ਤਨ ਢਕਦੀ ਹੈ। ਇਹ ਦੁਨੀਆਂ ਹੀ ਕੋਈ ਹੋਰ ਹੈ। 200 ਤੋਂ 800 ਤਕ, ਇਕ ਕਮਰੇ ਦਾ ਰਾਤ ਦਾ ਕਰਾਇਆ, ਪੰਜ ਰੁਪਏ ਦੀ ਇਕ ਕੱਪ ਚਾਹ ਅਤੇ 150 ਰੁਪਏ ਇਕ ਡੰਗ ਰੋਟੀ ਦਾ ਖਰਚ ਹੈ।

ਜਾਪਦਾ ਸੀ ਹਰੀਓਮ ਨੇ ਅਜਿਹੇ ਹੋਟਲਾਂ ਦੀ ਮਾਰ ਖਾਧੀ ਹੋਈ ਹੈ।

ਅਸੀਂ ਜਦੋਂ ਗਰੈਂਡ ਹੋਟਲੋਂ ਨਿਕਲ ਬਾਜ਼ਾਰ ਵਿਚ ਆਏ, ਬਾਜ਼ਾਰ ਬੰਦ ਸੀ। ਸੇਠ ਕਿਰਪਾਲ ਸਿੰਘ ਦੀ ਗੱਦੀ ਉਤੇ ਪਹੁੰਚੇ। ਕਿਰਪਾਲ ਸਿੰਘ ਹੁਰਾਂ ਵਾਪਸੀ ਸਮੇਂ, ਆਪਣੀ ਮਿਲ ਦੀਆਂ ਦੋ-ਦੋ ਸੁੰਦਰ ਬੁਨੈਣਾਂ ਦਿਤੀਆਂ। ਕਲਕੱਤਾ ਰਿਹਾਇਸ਼ ਸਮੇਂ, ਰਿਹਾਇਸ਼ ਅਤੇ ਖਾਣ ਪੀਣ ਦਾ ਖਰਚ ਵੀ ਇਹਨਾਂ ਵਲੋਂ ਹੀ ਸੀ। ਸ੍ਰੀ ਸਵਰਨ ਸਿੰਘ ਅਤੇ ਕਰਤਾਰ ਸਿੰਘ ਵੀ ਉਨ੍ਹਾਂ ਦੇ ਵਿਸ਼ਵਸਤ ਕਾਰਿੰਦੇ ਸਨ।

## ਨਿਹਾਲ ਸਿੰਘ ਨਿਹਾਲ

ਸਵਰਨ ਸਿੰਘ ਦੇ ਘਰ ਛਕਣ-ਛਕਾਣ ਗਏ ਤਾਂ ਭਾਈ ਨਿਹਾਲ ਸਿੰਘ ਪਖਾਵਜੀ ਬਾਗ਼ੋਬਾਗ਼ ਹੋਇਆ ਮਿਲਿਆ। ਉਸ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਉਸਨੂੰ 100/- ਇਨਾਮ ਦਿਤਾ ਹੈ। ਓਹਦੇ ਸ਼ਾਗਿਰਦ ਪਿੰਕੀ ਨੇ ਕੱਲ੍ਹ ਕਲਾਕਾਰਾਂ ਦੇ, ਤਬਲਾ ਵਜਾ ਕੇ, ਮਨ ਮੋਹ ਲਏ ਸਨ। ਭਾਈ ਜੀ ਨੇ ਸਤਿਗੁਰੂ ਜੀ ਦੀ ਇਸ ਕ੍ਰਿਪਾ ਦਾ ਕਈ ਵਾਰ ਜ਼ਿਕਰ ਕੀਤਾ।

## ਸੇਠ ਕਿਰਪਾਲ ਸਿੰਘ ਭਰਾਵਾਂ ਦੇ ਵਡਾਰੂ

ਅੱਜ ਮੈਨੂੰ ਕੁਛ ਅਵਸਰ ਸੇਠ ਕਿਰਪਾਲ ਸਿੰਘ ਡਾਲਟਨਗੰਜ ਨਾਲ ਇਕਾਂਤ ਬੈਠਣ ਦਾ ਮਿਲਿਆ। ਉਸ ਤੋਂ ਉਨ੍ਹਾਂ ਦੇ ਬਜ਼ੁਰਗਾਂ ਬਾਰੇ ਹੇਠ ਲਿਖੇ ਅਨੁਸਾਰ ਪਤਾ ਲਗਾ।

ਸੇਠ ਕਿਰਪਾਲ ਸਿੰਘ ਆਦਿ, ਡਾਲਟਨਗੰਜ ਵਿਚ ਵੱਸਦੇ, ਭਰਾਵਾਂ ਦਾ ਪੜਦਾਦਾ ਬਚਪਨ ਵਿਚ ਹੀ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਇਆ ਗਿਆ; ਓਦੋਂ ਪੜਦਾਦਾ ਗੰਗਾ ਸਿੰਘ ਕੇਵਲ 9-10 ਸਾਲ ਆਯੂ ਦਾ ਹੀ ਸੀ ਜਦੋਂ ਜ਼ਿਲਾ ਗੁਜਰਾਤ (ਹੁਣ ਪਾਕਿਸਤਾਨ) ਦਾ ਦੌਰਾ ਕਰਦੇ ਸਤਿਗੁਰੂ ਸ਼ਾਹਬਾਜ਼ ਪੁਰੇ ਆਏ। ਏਥੇ ਦੀਵਾਨ ਸਮੇਂ ਬੱਚੇ ਦੀ ਭਜਨ ਬਾਣੀ ਵਿਚ ਦਿਲਚਸਪੀ ਵੇਖ ਕੇ, ਉਸਨੂੰ ਸਤਿਗੁਰਾਂ ਆਵਾਜ਼ ਦਿਤੀ। ਆਏ ਨੂੰ, ਆਪਣੇ ਪੱਟਾਂ ਤੇ ਬੈਠਾ ਕੇ ਆਪ ਭਜਨ ਦੱਸਿਆ। ਤਦ ਤੋਂ ਹੀ ਇਹ ਖ਼ਾਨਦਾਨ ਸਤਿਗੁਰੂ ਜੀ ਦੇ ਘਰ ਦਾ ਆਸ਼ਕ ਚਲਾ ਆਇਆ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਚਲੇ ਜਾਣ ਪਿਛੋਂ ਇਕ ਵਾਰ ਗੁਰ ਹਰੀ ਸਿੰਘ ਜੀ ਨੇ ਏਥੇ ਹੋਲਾ ਵੀ ਕੀਤਾ। ਸੰਤ ਗੰਗਾ ਸਿੰਘ ਜੀ ਜ਼ਿਲਾ ਗੁਜਰਾਤ ਦੇ ਸੂਬੇ, ਸੰਗਤ-ਦਰਸ਼ਨਾਂ ਦੇ ਪ੍ਰੇਮੀ ਅਤੇ ਸੇਵਕ-ਸੁਭਾਈ ਸਨ। ਸਤਿਗੁਰੂ ਹਰੀ ਸਿੰਘ ਜੀ ਨਾਲ ਉਹਨਾਂ ਦਾ ਬੜਾ ਸਨੇਹ ਸੀ। ਆਪ ਖੇਤੀ ਬਾੜੀ ਭਾਵ ਜ਼ਿਮੀਦਾਰਾ ਕੀਤਾ ਕਰਵਾਇਆ ਕਰਦੇ ਸਨ।

ਸੂਬਾ ਗੰਗਾ ਸਿੰਘ ਘਰ ਇਕੋ ਇਕ ਸੰਤਾਨ ਗੋਪਾਲ ਸਿੰਘ ਹੋਏ । ਇਹ ਵੀ ਜ਼ਿਮੀਦਾਰਾ ਕਰਦੇ ਸਨ । ਉਮਰੋਂ ਅਜੇ ਛੋਟੇ ਹੀ ਸਨ ਕਿ ਇਹਨਾਂ ਦੇ ਪਿਤਾ ਜੀ ਸਰੀਰ ਤਿਆਗ ਗਏ । ਵਿਧਵਾ ਮਾਂ ਨੇ ਬੜੀ ਸੂਝ ਸਮਝ ਨਾਲ ਜ਼ਮੀਦਾਰਾ ਸੰਭਾਲਿਆ ਅਤੇ ਬੱਚੇ ਨੂੰ ਵੀ ਪਾਲਿਆ । ਇਹਨੀਂ ਦਿਨੀਂ ਨਾਮਧਾਰੀਆਂ ਵਿਚ ਭਾਵੇਂ ਵਿਧਵਾ ਵਿਆਹ ਪ੍ਰਚਲਤ ਸਨ ਪਰ ਵੱਡੇ ਘਰਾਂ ਵਿਚ, ਜਾਇਦਾਦਾਂ ਨਾਲ ਮੋਹ ਹੋਣ ਕਾਰਨ, ਦੂਜਾ ਵਿਆਹ ਸੋਚਿਆ ਨਹੀਂ ਸੀ ਜਾਂਦਾ ।

ਜਦੋਂ ਇਹਨਾਂ ਦੇ ਘਰ ਸ੍ਰੀ ਜੋਧ ਸਿੰਘ ਜਨਮੇ ਤਾਂ ਨੌਂ ਮਹੀਨਿਆਂ ਦੇ ਬੱਚੇ ਨੂੰ ਛਡ ਗੋਪਾਲ ਸਿੰਘ ਵੀ ਦੇਹ ਤਿਆਗ ਗਏ । ਇਸ ਤਰ੍ਹਾਂ ਸੇਠ ਕਿਰਪਾਲ ਸਿੰਘ ਦੀ ਦਾਦੀ ਹੁਰਾਂ ਵੀ ਲਗ ਭਗ ਸਾਰੀ ਜ਼ਿੰਦਗੀ ਰੰਡੇਪੇ ਵਿਚ ਹੀ ਕੱਟੀ ।

ਸ੍ਰੀ ਜੋਧ ਸਿੰਘ ਨੇ ਮੱਤ ਬੁੱਧ ਸੰਭਲ ਕੇ ਆਪਣੇ ਚਾਚਾ ਸੰਤ ਬੁੱਧ ਸਿੰਘ (ਜੋ ਅਜ ਕਲ ਗਦਵਾ, ਬਿਹਾਰ ਦੇ ਵਸਨੀਕ ਹਨ) ਨਾਲ ਵਪਾਰ ਸ਼ੁਰੂ ਕੀਤਾ । ਕਪੜੇ ਦੀ ਦੁਕਾਨ ਪਾ ਕੇ ਦੋਹਾਂ ਨੇ ਪੈਰ ਮਜ਼ਬੂਤ ਕਰ ਲਏ । ਫੇਰ ਇਹਨਾਂ ਵਲੋਂ ਹੀ ਆਪਣੀ ਜ਼ਮੀਦਾਰੀ ਵਿਚ ਇਕ ਪਿੰਡ ਵਸਾਇਆ ਗਿਆ ਜਿਸ ਦਾ ਨਾਂ ਸੀ ਨੁਸ਼ਹਿਰਾ ਖੋਜਿਆਂ ।

ਕਿਰਪਾਲ ਸਿੰਘ ਹੁਰਾਂ ਇਸ ਪਿੰਡ ਦੇ ਵਸੇਬੇ ਨੂੰ ਆਪ ਡੌਲਿਆ ਅਤੇ ਏਸ ਨਗਰ ਵਿਚ ਸਰਦਾਰੀ ਕੀਤੀ ।

ਜਦੋਂ ਪਾਕਿਸਤਾਨ ਬਣਿਆ, ਇਕ ਸਾਲ ਏਧਰ ਓਧਰ ਫਿਰ ਕੇ ਇਹ ਸਾਰੇ ਪਰਿਵਾਰ ਡਾਲਟਨ ਗੰਜ (ਬਿਹਾਰ ਪ੍ਰਾਂਤ) ਵਿਖੇ ਅਗਸਤ 1948 ਨੂੰ ਆ ਪਹੁੰਚੇ । ਏਥੇ ਕੱਪੜੇ ਦਾ ਕਾਰੋਬਾਰ ਜਾਰੀ ਕੀਤਾ ।

ਸੰਤ ਜੋਧ ਸਿੰਘ ਦੇ ਘਰ ਅੱਠ ਲੜਕੇ ਪੈਦਾ ਹੋਏ : 1. ਬਲਵੰਤ ਸਿੰਘ, 2. ਕਿਰਪਾਲ ਸਿੰਘ, 3. ਅਮਰ ਸਿੰਘ, 4. ਮਹਿੰਦਰ ਸਿੰਘ, 5. ਸੁਰਿੰਦਰ ਸਿੰਘ, 6. ਇੰਦਰ ਸਿੰਘ, 7. ਪ੍ਰੀਤਮ ਸਿੰਘ, ਅਤੇ 8. ਅਜੀਤ ਸਿੰਘ ।

ਉਪ੍ਰੋਕਤ ਬੱਚਿਆਂ ਦੇ ਪਿਤਾ ਜੀ ਨੂੰ ਇਕ ਵਾਰ ਸੰਕਲਪ ਹੋਇਆ ਕਿ ਇਹ ਜਿਉਂਦੇ ਜੀ 101 ਅਖੰਡ ਪਾਠ ਕਰਵਾਣ । ਓਦੋਂ ਸੰਤ ਜੋਧ ਸਿੰਘ ਦਾ ਸਰੀਰ ਕਾਫ਼ੀ ਜਰਜਰਾ ਤੇ ਰੋਗ ਗ੍ਰਸਤ ਸੀ । ਕਿਰਪਾਲ ਸਿੰਘ ਜੀ ਨੇ ਤਦ ਸਤਿਗੁਰੂ ਜੀ ਦੇ ਚਰਨਾਂ ਵਿਚ ਪਿਤਾ ਦੀ ਦੇਹ ਅਰੋਗਤਾ ਲਈ ਅਰਦਾਸ ਕੀਤੀ । ਬੇਨਤੀ ਪ੍ਰਵਾਨ ਹੋਈ ਤੇ ਮਰਣ ਮੰਜੇ ਤੇ ਪਏ ਹੋਏ ਸੰਤ ਜੋਧ ਸਿੰਘ ਮੁੜ ਟਹਿਕ ਉਠੇ । ਅਤੇ ਹੌਲੀ ਹੌਲੀ ਪੂਰੀ ਸਿਹਤ ਮਾਣਨ ਲਗੇ । ਪਿਤਾ ਦੀ ਇੱਛਾ ਪੂਰਤੀ ਲਈ ਸੇਠ ਕਿਰਪਾਲ ਸਿੰਘ ਅਤੇ ਭਰਾਵਾਂ ਨੇ ਲਗਾਤਾਰ ਚਾਰ ਸਾਲ 101 ਅਖੰਡ ਪਾਠ ਨਾਮਧਾਰੀ ਮਰਿਆਦਾ ਅਨੁਸਾਰ ਕਰਵਾਏ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਜੋਧ ਸਿੰਘ ਜੀ ਨੂੰ ਸਤਿਕਾਰ ਅਤੇ ਮਾਣ ਦੇਣ ਦੀ ਕ੍ਰਿਪਾ ਕਰਦੇ । ਕਿਰਪਾਲ ਸਿੰਘ ਹੁਰਾਂ ਦਸਿਆ ਕਿ ਉਨ੍ਹਾਂ ਦੇ ਪਿਤਾ ਜੀ ਜਦੋਂ ਵੀ ਸਤਿਗੁਰੂ ਜੀ ਨੂੰ ਮਾਇਆ ਭੇਂਟ ਕਰਦੇ ਓਹਲੇ ਜਾਂ ਕਵੇਲੇ ਹੀ ਕਰਦੇ । ਉਹ ਵਿਖਾਵੇ ਵਿਚ ਵਿਸ਼ਵਾਸ ਨਹੀਂ ਸਨ ਰੱਖਦੇ । ਸੰਤ ਜੋਧ ਸਿੰਘ ਜੀ ਦੇ ਅੰਤਮ ਦਿਨਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਗੱਦੀ ਨਸ਼ੀਨ ਸਨ । ਆਪ ਜੀ ਦੇ ਚਰਨਾਂ

ਨਾਲ ਵੀ ਸੰਤ ਜੋਧ ਸਿੰਘ ਜੀ ਦਾ ਅਪਾਰ ਸਨੇਹ ਸੀ। ਆਪ ਹਰ ਸਾਲ ਗੁਰੂ ਦਰਸ਼ਨਾਂ ਦੀ ਮੰਗ ਕਰਦੇ। ਪਰ ਸਤਿਗੁਰੂ ਜੀ ਆਪਣੀ ਸਹੂਲਤ ਮੁਤਾਬਕ ਹੀ ਦਰਸ਼ਨ ਦੇਣ ਦੀ ਕਿਰਪਾ ਕਰਦੇ।

## ਡਾਲਟਨਗੰਜੀ-ਭਰਾ

ਮੇਰੇ ਇਹ ਪੁਛਣ ਤੇ ਕਿ ਤੁਸਾਂ ਭਰਾਵਾਂ ਦਾ ਅਜ ਕਲ ਕੀ ਕਾਰੋਬਾਰ ਹੈ, ਸੇਠ ਕਿਰਪਾਲ ਸਿੰਘ ਹੁਰਾਂ ਦਸਿਆ ਕਿ ਅੱਠਾਂ ਭਰਾਵਾਂ ਕੋਲ 32 ਕਾਰੋਬਾਰ ਹਨ। ਵੇਰਵਾ ਇਸ ਪਰਕਾਰ ਹੈ :

1. ਸੰਤ ਬਲਵੰਤ ਸਿੰਘ : ਨਾਮਧਾਰੀ ਜਨਰਲ ਸਟੋਰਜ਼, ਡਾਲਟਨ ਗੰਜ।
ਨਿਊ ਨਾਮਧਾਰੀ ਕਲਾਥ ਹਾਊਸ, ਡਾ: ਗੰਜ।
2. ਸੰਤ ਕਿਰਪਾਲ ਸਿੰਘ : ਨਾਮਧਾਰੀ ਟੈਕਸਟਾਈਲ ਮਿਲਜ਼, ਬੰਬਈ।
ਨਾਮਧਾਰੀ ਵੀਵਿੰਗ ਫੈਕਟਰੀਜ਼, ਮਦਰਾਸ।
ਸ੍ਰੀ ਜਗਜੀਤ ਹੌਜ਼ਰੀ ਮਿਲਜ਼, ਕਲਕੱਤਾ।
ਨਾਮਧਾਰੀ ਬਲੀਚਿੰਗ ਕੰ:, ਕਲਕੱਤਾ।
ਨਾਮਧਾਰੀ ਸ਼ਾਪਿੰਗ ਸੈਂਟਰ, ਦਿੱਲੀ।
ਨਾਮਧਾਰੀ ਮਾਰਕੀਟਿੰਗ ਕੋ:, ਡਾਲਟਨ ਗੰਜ।
ਨਾਮਧਾਰੀ ਹੌਜ਼ਰੀ, ਡਾ: ਗੰ:।
ਬੰਬਈ ਮਿਲਜ਼ ਏਜੰਸੀਜ਼, ਡਾਲਟਨ ਗੰਜ।
3. ਸੰਤ ਅਮਰ ਸਿੰਘ : ਨਾਮਧਾਰੀ ਕਲਾਥ ਹਾਊਸ, ਡਾਲਟਨ ਗੰਜ।
ਨਾਮਧਾਰੀ ਵਸਤ੍ਰਾਲੈ, ਡਾ: ਗੰਜ।
ਨਾਮਧਾਰੀ ਰੈਸਟ ਹਾਊਸ, ਡਾਲਟਨ ਗੰਜ।
ਸ੍ਰੀ ਸਤਿਗੁਰੂ ਟੈਕਸਟਾਈਲਜ਼, ਅਹਿਮਦਾਬਾਦ।
4. ਸ੍ਰੀ ਮਹਿੰਦਰ ਸਿੰਘ
5. ਸ੍ਰੀ ਸੁਰਿੰਦਰ ਸਿੰਘ ] ਇਹਨਾਂ ਦੇ ਜ਼ਿੰਮੇ ਨਾਮਧਾਰੀ ਕਾਟਨ ਮਿਲਜ਼ ਅਤੇ ਨਾਮਧਾਰੀ ਰਾਈਸ ਮਿਲਜ਼, ਸ੍ਰੀ ਜੀਵਨ ਨਗਰ ਦਾ ਕੰਮ ਹੈ। (ਇਹ ਦੋਵੇਂ ਮਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਸ਼ੇਸ਼ ਆਗ੍ਰਹਿ ਤੇ ਸ੍ਰੀ ਜੀਵਨ ਨਗਰ ਵਿਖੇ ਲਗਾਈਆਂ ਗਈਆਂ)
6. ਪ੍ਰੋਫੈਸਰ ਇੰਦਰ ਸਿਘ : ਨਾਮਧਾਰੀ ਹੈਂਡਲੂਮ, ਗੜਵਾ (ਬਿਹਾਰ)।
ਜਨਪ੍ਰਿਅ ਵਸਤ੍ਰਾਲੈ, ਗੜਵਾ।
ਇੰਡੀਆ ਕਲਾਥ ਹਾਊਸ, ਡਾਲਟਨ ਗੰਜ।
ਨਾਮਧਾਰੀ ਟਿੰਬਰ ਟ੍ਰੇਡਰਜ਼, ਡਾਲਟਨ ਗੰਜ।
7. ਸੰਤ ਪ੍ਰੀਤਮ ਸਿਘ : ਨਾਮਧਾਰੀ ਆਇਲ ਮਿਲਜ਼, ਡਾਲਟਨ ਗੰਜ।
ਨਾਮਧਾਰੀ ਕ੍ਰਟਪੀਸ ਕਲਾਥ ਹਾਊਸ, ਡਾਲਟਨ ਗੰਜ।
8. ਸ੍ਰ: ਅਜੀਤ ਸਿੰਘ : ਨਾਮਧਾਰੀ ਬ੍ਰਦਰਜ਼ (ਨਾਲ ਪੰਪ ਤੇ ਮੋਟਰ ਪੰਪ ਆਦਿ), ਡਾਲਟਨ ਗੰਜ।

ਨਾਮਧਾਰੀ ਪੰਪ ਹਾਊਸ, ਗੜਵਾ ।

ਇਹਨਾਂ ਭਰਾਵਾਂ ਦੁਆਰਾ ਹੇਠ ਲਿਖੇ ਸਮਾਜਿਕ ਕਾਰਜ ਵੀ ਕੀਤੇ ਗਏ :

1. ਨਾਮਧਾਰੀ ਧਰਮਸਾਲਾ, ਡਾਲਟਨ ਗੰਜ ।

2. ਸ੍ਰੀ ਸਤਿਗੁਰੂ ਹਰੀ ਪ੍ਰਤਾਪ ਉੱਚ ਵਿਦਿਆਲਾ, ਚੇਨਪੁਰ, ਬਿਹਾਰ ।

3. ਜੋਧ ਸਿੰਘ ਨਾਮਧਾਰੀ ਮਹਿਲਾ ਮਹਾਂਵਿਦਿਆਲਾ, ਡਾਲਟਨ ਗੰਜ ।

4. ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਕਾਲਿਜ, ਗੜਵਾ, ਬਿਹਾਰ ।

5. ਨਾਮਧਾਰੀ ਰੀਲੀਫ਼ ਸੋਸਾਇਟੀ (ਰਜਿਸਟਰਡ) : ਇਸ ਨੇ ਬਿਹਾਰ ਵਿਚ ਪਏ 1967 ਦੇ ਕਾਲ ਸਮੇਂ ਬਾਜ਼ਾਰ ਦੇ ਰੇਟ ਨਾਲੋਂ ਅੱਧੇ ਭਾਅ ਤੇ 6000 ਨਰ ਨਾਰਾਂ ਨੂੰ 6 ਮਹੀਨੇ ਲਈ ਚਾਵਲ ਤੇ ਤੂੜੀ ਅਦਾ ਕੀਤੇ । ਚਾਵਲ 1.25 ਰੁਪੈ ਕਿਲੋ, ਤੂੜੀ 8.00 ਕੁਇੰਟਲ । ਇਸ ਨਾਲ ਮੱਧਵਰਗੀ ਲੋਕਾਂ ਦੀ ਬੜੀ ਮਦਦ ਹੋਈ ।

6. ਕਰੀਬ ਚਾਰ ਸਾਲ, ਸੂਬਾ ਸਾਹਿਬ ਸਿੰਘ ਦੀ ਯਾਦ ਵਿਚ ਹਰ 10 ਜੂਨ ਨੂੰ (ਉਹਨਾਂ ਦੇ ਸਵਰਗਵਾਸ ਦੇ ਦਿਨ) ਹਜ਼ਾਰੀ ਬਾਗ ਵਿਖੇ ਮੇਲੇ ਕੀਤੇ ।

ਸੇਠ ਕਿਰਪਾਲ ਸਿੰਘ ਅਤੇ ਭਰਾਵਾਂ ਦੇ ਇਹ ਜਤਨ ਸਰਵਥਾ ਸਲਾਹੁਣ ਯੋਗ ਹਨ । ਮੈਂ ਉਨ੍ਹਾਂ ਦੇ ਹਰ ਕਾਰੋਬਾਰ ਨਾਲ ਨਾਮਧਾਰੀ ਨਾਂ ਦੀ ਵਰਤੋਂ ਦਾ ਕਾਰਨ ਪੁੱਛਿਆ । ਸੇਠ ਕਿਰਪਾਲ ਸਿੰਘ ਨੇ ਦਸਿਆ : ਜਦੋਂ ਦਿੱਲੀ ਵਿਖੇ ਰਮੇਸ਼ ਨਗਰ ਨਾਮਧਾਰੀ ਕਾਲੋਨੀ ਵਿਚ ਨਾਮਧਾਰੀਆਂ ਵਲੋਂ ਧਰਮਸਾਲਾ ਉਸਾਰੀ ਗਈ ਤਾਂ ਉਥੋਂ ਦੇ ਕੁਝ ਨਾਮਧਾਰੀਆਂ ਉਸਦਾ ਨਾਮ 'ਰਾਮਗੜ੍ਹੀਆ ਧਰਮਸਾਲਾ' ਰਖਿਆ ਜਾਣ ਤੇ ਜ਼ੋਰ ਦਿਤਾ । ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਕੋਸ਼ਿਸ਼ ਦੀ ਮੁਖਾਲਫ਼ਤ ਕੀਤੀ ਤੇ ਡਟ ਕੇ ਆਖਿਆ ਕਿ ਉਹਨਾਂ ਨੂੰ ਕੋਈ ਜ਼ਾਤ, ਗੋਤ, ਭਾਈਚਾਰਾ 'ਨਾਮਧਾਰੀ' ਨਾਂ ਤੋਂ ਉੱਤਮ ਨਹੀਂ ਲਗਦਾ । ਉਹਨਾਂ ਨੇ ਧਰਮਸਾਲਾ ਨੂੰ 'ਨਾਮਧਾਰੀ ਧਰਮਸਾਲਾ' ਦਾ ਨਾਂ ਦਿਤਾ । ਤਦ ਤੋਂ ਮੈਂ ਇਹ ਪ੍ਰਣ ਕੀਤਾ ਕਿ ਮੇਰੇ ਦੁਆਰਾ ਜਾਰੀ ਸਾਰੇ ਕਾਰੋਬਾਰਾਂ ਦੇ ਨਾਮ 'ਨਾਮਧਾਰੀ' ਸ਼ਬਦ ਨਾਲ ਆਰੰਭ ਹੋਣਗੇ । ਅਤੇ ਲਗਭਗ ਇਸੇ ਤਰ੍ਹਾਂ ਕੀਤਾ ਗਿਆ ।

ਅਤੇ ਨਾਲ ਲਗਦਿਆਂ ਸ਼ਾਪਿੰਗ ਸੈਂਟਰ ਦਿੱਲੀ ਦੀ ਗੱਲ ਸੁਣਾਂਦਿਆਂ ਉਹਨਾਂ ਕਿਹਾ : ਮੇਰੀ ਰੁਚੀ ਨਾਮਧਾਰੀ ਸ਼ਾਪਿੰਗ ਸੈਂਟਰ ਵਿਚ, ਸੱਚ ਪੁਛੋ ਤਾਂ ਨਹੀਂ ਰਹੀ ।

## ਵਾਪਸੀ

ਅਜ ਰਾਤੀਂ 9 ਵਜੇ ਥ੍ਰੀ ਟਾਇਰ ਤੇ ਸਲੀਪਿੰਗ ਬਰਥ ਲੈ ਕੇ ਦਿੱਲੀ ਨੂੰ ਸਫ਼ਰ ਜਾਰੀ ਕੀਤਾ । ਸਾਡੇ ਨਾਲ ਸ੍ਰੀ ਗੁਰਦੇਵ ਸਿੰਘ ਡਾਲਟਨ ਗੰਜ ਨੇ ਮੁਗ਼ਲ ਸਰਾਇ ਤਕ ਸਫ਼ਰ ਕੀਤਾ । ਬਨਾਰਸ ਆਏ ਤਾਂ ਇਕ ਨਾਮਧਾਰੀ ਬੀਬੀ ਨੇ ਆਪਣੇ ਨੂੰਹ ਪੁੱਤਰ ਨਾਲ ਸਾਡੇ ਵਾਸਤੇ ਲੰਗਰ ਪਕਾ ਕੇ ਲੈ ਆਂਦਾ ਤੇ ਕੇਲੇ ਆਦਿ ਫਲਾਂ ਦੀਆਂ ਟੋਕਰੀਆਂ ਵੀ ਸਾਨੂੰ ਲਭ ਕੇ ਭੇਟ ਕੀਤੀਆਂ । ਸਤਿਗੁਰੂ ਜੀ ਇਸ ਪਰਿਵਾਰ ਨੂੰ ਪਿਛਲੇ ਸਾਲ 31 ਦਸੰਬਰ ਨੂੰ ਹੀ ਫੋਨ ਕਰਵਾ ਗਏ ਸਨ । 3 ਜਨਵਰੀ 1978 ਨੂੰ 5 ਵਜੇ ਸਵੇਰੇ ਦਿੱਲੀ ਆਣ ਉਤਰੇ ।

ਕਲਕੱਤੇ ਵਿਖੇ ਗੁਰਦੇਵ ਸਿੰਘ ਸਰੋਦ ਨੂੰ ਸਤਿਗੁਰੂ ਜੀ ਨੇ ਆਗਿਆ ਕੀਤੀ ਸੀ

ਕਿ ਉਹ ਸੁਰਿੰਦਰ ਸਿੰਘ ਦਿੱਲੀ ਸਪੁਤਰ ਸੰਤ ਊਧਮ ਸਿੰਘ ਨੂੰ ਨਾਲ ਲੈ ਕੇ ਭੈਣੀ ਸਾਹਿਬ ਆਵੇ, ਹਰਭਜਨ ਸਿੰਘ ਤਾਂ ਆਵੇਗਾ ਹੀ ਪਰ ਕਵੀ ਹੁਰਾਂ ਨੂੰ ਵੀ ਨਾਲ ਲਿਆਂਦਾ ਜਾਵੇ। ਸਤਿਗੁਰੂ ਜੀ 12 ਜਨਵਰੀ 1978 ਤਕ ਸ੍ਰੀ ਭੈਣੀ ਸਾਹਿਬ ਹੀ ਰਹਿਣਗੇ।

## 8 ਜਨਵਰੀ 1978 ਐਤਵਾਰ
## ਨਵੀਂ ਦਿੱਲੀ

**ਸੁਆਗਤ !**

ਪਰਸੋਂ ਦੇ, ਮਹਾਰਾਜ ਬੀਰ ਸਿੰਘ ਜੀ ਤੇ ਉਹਨਾਂ ਦੇ ਵੱਡੇ ਸਪੁਤਰ ਠਾਕੁਰ ਦਲੀਪ ਸਿੰਘ ਦਿੱਲੀ ਆਏ ਹੋਏ ਹਨ। ਠਾਕੁਰ ਜੀ ਨੇ ਗੁਰਦੇਵ-ਹਰਭਜਨ ਸਿੰਘ ਨੂੰ ਸਤਿਗੁਰਾਂ ਦਾ ਸੁਨੇਹਾ ਦਿੱਤਾ ਕਿ ਸੁਰਿੰਦਰ ਸਿੰਘ ਗਾਇਕ ਅਤੇ ਕਵੀ ਹੁਰਾਂ ਨੂੰ ਨਾਲ ਲੈ ਕੇ ਭੈਣੀ ਸਾਹਿਬ ਆਉਣ। ਅਸੀਂ ਅਜੇ ਤਿਆਰੀਆਂ ਵੱਟ ਹੀ ਰਹੇ ਸਾਂ ਕਿ ਕਲ ਸ਼ਾਮੀ ਸ੍ਰ. ਹਰਵਿੰਦਰ ਸਿੰਘ ਤੋਂ ਪਤਾ ਲਗ ਗਿਆ ਕਿ ਸਤਿਗੁਰੂ ਜੀ 8.1.78 ਨੂੰ ਹਵਾਈ ਜਹਾਜ਼ ਦੁਆਰਾ ਅੰਮ੍ਰਿਤਸਰੋਂ ਆ ਰਹੇ ਹਨ। ਪਹਿਲੇ ਦੱਸੇ ਪ੍ਰੋਗਰਾਮ ਅਨੁਸਾਰ ਸਤਿਗੁਰਾਂ 12 ਜਨਵਰੀ ਤਕ ਭੈਣੀ ਸਾਹਿਬ ਰਹਿਣਾ ਸੀ।

ਅੱਜ ਆਉਣ ਦਾ ਪਤਾ ਖਾਸ ਖਾਸ ਥਾਵਾਂ ਤੇ ਲਗ ਗਿਆ। ਸ੍ਰ. ਹਰਵਿੰਦਰ ਸਿੰਘ ਹੰਸਪਾਲ ਨਾਲ ਉਸੇ ਦੀ ਗੱਡੀ ਤੇ ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਸਿਤਾਰ, ਸੇਠ-ਸਪੁਤ੍ਰ ਲਾਲ ਜੀ ਅਤੇ ਮੈਂ ਪਾਲਮ ਏਅਰ ਪੋਰਟ ਤੇ ਪਹੁੰਚੇ। ਸ੍ਰੀ ਮਹਾਰਾਜ ਜੀ, ਠਾਕੁਰ ਦਲੀਪ ਸਿੰਘ ਜੀ, ਸੇਠ ਸਪੁਤ੍ਰ ਭੁਪਿੰਦਰ ਸਿੰਘ, ਸੰਤ ਰਣਧੀਰ ਸਿੰਘ ਸੇਠ ਧਰਮ ਸਿੰਘ ਹੁਰਾਂ ਦੀ ਕਾਰ ਤੇ ਗਏ। ਸ੍ਰ. ਸੁਰਿੰਦਰ ਸਿੰਘ ਮਨਚੰਦਾ, ਇਸ ਦੇ ਪਿਤਾ ਸੰਤ ਹਰਬੰਸ ਸਿੰਘ ਅਤੇ ਇਕ ਇਸਦੀ ਭੈਣ ਜਿਸ ਨੇ ਥਾਈਲੈਂਡ ਜਾਣਾ ਸੀ, ਇਹ ਵੀ ਪਹੁੰਚ ਗਏ। ਸ੍ਰ. ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ੍ਰ. ਮਨਮੋਹਨ ਸਿੰਘ, ਸ੍ਰ. ਚਰਨਜੀਤ ਸਿੰਘ, ਇਹਨਾਂ ਦੋਹਾਂ ਦੀ ਮਾਤਾ ਜੀ ਅਤੇ ਬੀਬੀ ਪਵਨਜੀਤ ਕੌਰ ਸਪੁਤਨੀ ਸ੍ਰ. ਸੇਵਾ ਸਿੰਘ, ਸੰਤ ਲਛਮਣ ਸਿੰਘ ਫਗਵਾੜਾ, ਸੰਤ ਕਿਰਪਾਲ ਸਿੰਘ ਮੋਤੀ ਨਗਰ, ਸਕੱਤਰ ਗੁਰਦੀਪ ਸਿੰਘ ਰਮੇਸ਼ ਨਗਰ, ਮਿਃ ਕਪੂਰ ਸ਼ਾਹਬਾਦ ਮਾਰਕੰਡਾ, ਅਤੇ 5-7 ਹੋਰ ਸਰੀਰ ਸਤਿਗੁਰੂ ਜੀ ਦੇ ਸੁਆਗਤ ਲਈ ਏਅਰਪੋਰਟ ਤੇ ਨਜ਼ਰ ਪਏ।

ਸੁਆਗਤ ਹਾਲ ਵਿਚ ਨਾਮਧਾਰੀਆਂ ਦੀਆਂ ਸਿੱਧੀਆਂ ਸਫੇਦ ਦਸਤਾਰਾਂ, ਚੂੜੀ-ਦਾਰ ਪਜਾਮੇ ਤੇ ਬਾਕੀ ਇਕਸਾਰ ਵੇਸ਼ ਭੂਸ਼ਾ ਲੋਕਾਂ ਲਈ ਆਕਰਸ਼ਣ ਸੀ। ਐਨ 6.20 ਤੇ ਅੰਮ੍ਰਿਤਸਰੋਂ ਦਿੱਲੀ ਤਕ ਦਾ 50 ਮਿੰਟਾਂ ਵਿਚ ਸਫਰ ਕਰਕੇ ਹਵਾਈ ਜਹਾਜ਼ ਆਣ ਉਤਰਿਆ। ਇਸ ਸਫਰ ਦਾ ਫੀ ਟਿਕਟ 200/- ਕਿਰਾਇਆ ਹੈ।

ਸ੍ਰੀ ਸਤਿਗੁਰੂ ਜੀ ਨਾਲ ਸੰਤ ਮਹਿੰਦਰ ਸਿੰਘ ਪੂਰਬਾ, ਅਤੇ ਸ੍ਰ. ਸੁਰਜੀਤ ਸਿੰਘ ਸਪੁਤ੍ਰ ਸ੍ਰ. ਸੂਰਤ ਸਿੰਘ ਜੋ ਅਜੇ ਬੀਤੇ ਮੰਗਲ ਹੀ ਨੈਰੋਬੀਓਂ ਆਏ ਸਨ, ਉਤਰੇ। ਸੱਚੇ ਪਾਤਸ਼ਾਹ ਨੇ ਹਲਕੇ ਅਸਮਾਨੀ ਰੰਗ ਦੀ ਪਸ਼ਮੀਨੇ ਦੀ ਐਚਕਨ ਪਹਿਨੀ ਹੋਈ ਸੀ, ਬਾਕੀ ਦੇ ਬਸਤਰ ਸਫੇਦ ਖੱਦਰ ਦੇ।

ਸੁਆਗਤ ਹਾਲ ਵਿਚ ਦਾਖਲ ਹੁੰਦਿਆਂ ਹੀ, ਹਾਜ਼ਰ 25-30 ਸਜਣਾਂ ਨੇ, ਨੰਗੇ ਪੈਰੀਂ ਹੋ, ਸ੍ਰੀ ਸਤਿਗੁਰੂ ਜੀ ਦੇ ਚਰਨ ਛੂਹੇ।

ਸਤਿਗੁਰੂ ਜੀ ਨਜ਼ਰਾਂ ਮਿਲਾ, ਮੁਸਕਰਾ ਕੇ, ਜਾਂ ਇਕ ਦੋ ਸ਼ਬਦ ਆਖਕੇ ਹਰੇਕ ਨੂੰ ਨਿਵਾਜ ਰਹੇ ਸਨ। ਫਿਰ ਕੋਲ ਖਲੋਤੇ ਕਸ਼ਮੀਰ ਸਰਕਾਰ ਦੇ ਟੂਰਿਜ਼ਮ ਵਿਭਾਗ ਦੇ ਮੈਨੇਜਰ ਨੂੰ ਅਗੇ ਕਰਕੇ ਉਸ ਨਾਲ ਸ੍ਰੀ ਮਹਾਰਾਜ ਜੀ, ਸ੍ਰੀ ਠਾਕੁਰ ਜੀ ਤੇ ਸ. ਹੰਸਪਾਲ ਦੀ ਜਾਣ ਪਛਾਣ ਕਰਵਾਈ। ਮੈਨੂੰ ਤਕਾ ਕੇ ਉਸ ਨੂੰ ਦਸਿਆ : ਲੇਖਕ ਹੈ, ਕਵੀ ਹੈ, ਸਾਡੇ ਨਾਲ ਪੜ੍ਹਦਾ ਰਿਹਾ ਹੈ, ਚੰਗਾ ਸਮਝਦਾਰ ਹੈ।

ਬਾਹਰ ਨਿਕਲੇ ਤਾਂ ਜੈਕਾਰਿਆਂ ਦੀ ਗੂੰਜ ਵਿਚ ਕੋਠੀ ਪੂਸਾ ਰੋਡ ਨੂੰ ਸੇਠ ਜੀ ਦੀ ਕਾਰ ਵਿਚ ਧਰਮ ਸਿੰਘ ਨਾਲ ਚਲੇ।

## ਕੋਠੀ ਪੂਸਾ ਰੋਡ

ਕੋਠੀ ਆਉਂਦਿਆਂ ਨੂੰ ਹੋਰ 30-40 ਇਸਤਰੀਆਂ ਪੁਰਸ਼ ਸਤਿਗੁਰੂ ਜੀ ਨੂੰ ਨਮਸਕਾਰ ਕਰ ਤਾਬਿਆ ਵਿਚ ਖਲੋਤੇ ਹੋਏ ਸਨ। ਵਰਾਂਡੇ ਵਿਚ ਖਲੋਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਾਈਸ ਪ੍ਰੈਜ਼ੀਡੈਂਟ ਸ੍ਰ. ਸੁਲੱਖਣ ਸਿੰਘ ਤੇ ਇਨ੍ਹਾਂ ਨਾਲ ਆਏ ਸ੍ਰ. ਨਿਰਮਲ ਸਿੰਘ ਜੋ ਕਿ ਆਲ ਇੰਡੀਆ ਮੈਡੀਕਲ ਇੰਸਟੀਚਿਊਟ ਦਿੱਲੀ ਦੇ ਮੁਖ ਪ੍ਰਬੰਧਕ ਹਨ ਸਤਿਗੁਰੂ ਜੀ ਨਾਲ ਵਾਰਤਾਲਾਪ ਕਰਨ ਲਗੇ। ਇਹ ਉਹ ਬੈਲਟ ਪੇਪਰ ਵਖਾ ਰਹੇ ਸਨ ਜੋ ਰਾਮਗੜ੍ਹੀਆ ਕੋ-ਆਪਰੇਟਿਵ ਬੈਂਕ ਦੀ ਚੋਣ ਵਿਚ ਵਰਤੇ ਜਾਣੇ ਸਨ। ਇਸ ਵਿਚ ਦੋ ਜਣੇ ਸਿੱਧੀ ਦਸਤਾਰ ਵਾਲੇ ਵੀ ਸਨ : ਸ੍ਰ. ਅਮਰ ਸਿੰਘ ਨਿਰਮਾਣ ਤੇ ਸ੍ਰ. ਰਤਨ ਸਿੰਘ। ਵੋਟਾਂ ਅੱਜ ਪੈ ਹਟੀਆਂ ਹਨ ਤੇ ਗਿਣਤੀ ਹੋ ਰਹੀ ਹੈ। ਰਾਤ 8 ਵਜੇ ਤਕ ਜੇਤੂ ਸੱਜਣਾਂ ਦਾ ਐਲਾਨ ਹੋ ਜਾਵੇਗਾ।

ਕੋਈ 15 ਕੁ ਮਿੰਟ ਮਿਲਣ-ਗਿਲਣ ਵਾਲਿਆਂ ਨੂੰ ਦਰਸ਼ਨ ਦੇ ਕੇ "ਚੰਗਾ ਫਿਰ ਮੈਂ ਤਾਂ ਹੁਣ ਅਗਲੀ ਤਿਆਰੀ ਕਰਨਾਂ" ਆਖ ਸਤਿਗੁਰੂ ਜੀ ਨੈ ਇਕ ਤਰ੍ਹਾਂ ਨਾਲ ਸੰਗਤ ਨੂੰ ਵੀ ਵਿਦਾ ਕੀਤਾ। ਪਰ ਸਤਿਗੁਰੂ ਜੀ ਨੂੰ ਛੱਡਣ ਤੇ ਜਿਵੇਂ ਸੰਗਤ ਦਾ ਜੀ ਨਹੀਂ ਸੀ ਕਰਦਾ।

ਸ: ਸੁਲੱਖਣ ਸਿੰਘ ਤੇ ਸ: ਹਰਵਿੰਦਰ ਸਿੰਘ ਖਲੇ ਖਲੋਤਿਆਂ ਹੀ ਸਤਿਗੁਰੂ ਜੀ ਨੂੰ ਇੰਦਰਾ ਕਾਂਗਰਸ ਦੀ ਬਣਤਰ ਉਸ ਵਿਚ ਇਨ੍ਹਾਂ ਦੋਹਾਂ ਦੀ ਸ਼ਮੂਲੀਅਤ ਅਤੇ ਸ: ਬੂਟਾ ਸਿੰਘ ਬਾਰੇ ਗੱਲਬਾਤ ਕੀਤੀ। ਹੰਸਪਾਲ ਦੀ ਜ਼ਬਾਨੀ ਇਹ ਸੀ ਕਿ ਸ: ਬੂਟਾ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਇਹ ਕਾਂਗਰਸ ਦਾ ਇਕ ਜਨਰਲ ਸਕੱਤਰ ਹੈ। ਸਤਿਗੁਰੂ ਜੀ ਨੇ ਹੰਸਪਾਲ ਨੂੰ ਇਸੇ ਮਹੀਨੇ ਦੀ 18 ਤੋਂ 21-22 ਤਾਰੀਖ ਤਕ ਕੋਈ ਦਿਨ ਨਿਸਚਿਤ ਕਰਨ ਦਾ ਹੁਕਮ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਸ੍ਰ: ਸੁਲਖਣ ਸਿੰਘ ਨਾਲ ਆਏ ਨੌਜਵਾਨ ਸ: ਨਿਰਮਲ ਸਿੰਘ ਨੂੰ ਬਚਨ ਕੀਤਾ : 'ਅਗੇ ਤਾਂ ਤੁਸੀਂ ਇੰਗਲੈਂਡ 'ਚੋਂ ਐਡਮਿਨਿਸਟ੍ਰੇਸ਼ਨ ਦੀਆਂ ਵਿਸ਼ੇਸ਼ ਡਿਗਰੀਆਂ ਲੈ ਕੇ ਆਏ ਹੋ, ਹੁਣ ਜ਼ਰਾ ਏਥੋਂ ਵੀ ਲੈ ਕੇ ਜਾਇਓ। ਵਿਚੋਲੇ ਦੀ ਇੰਤਜ਼ਾਰ ਨਾ ਕਰਨੀ। ਜਦੋਂ ਜੀ ਕਰੇ ਮਿਲ ਜਾਣਾ।' ਸਿੰਘ ਵਿਦਾ ਹੋ ਗਏ।

ਜਾਂ ਸਤਿਗੁਰੂ ਜੀ ਆਪਣੇ ਬਿਰਾਜਣ ਕਮਰੇ ਵਿਚ ਪਧਾਰੇ ਤਾਂ ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਅਤੇ ਸ: ਸੇਵਾ ਸਿੰਘ ਨਾਮਧਾਰੀ ਏਜੰਸੀ ਨੂੰ ਅੰਦਰ ਬੁਲਾ ਲਿਆ। ਮਾਲੂਮ ਨਹੀਂ ਕਿਸ ਸੰਬੰਧ ਵਿਚ ਵਾਰਤਾਲਾਪ ਹੋਇਆ।

ਸਤਿਗੁਰੂ ਜੀ ਦੇ ਆਰਾਮ ਕਮਰੇ ਵਿਚ ਪਹੁੰਚਿਆਂ ਬੈਠਣ ਕਮਰੇ ਵਿਚ ਰੌਣਕਾਂ ਲਗ ਗਈਆਂ। ਸ: ਸੁਖਦਰਸ਼ਨ ਸਿੰਘ, ਇਨ੍ਹਾਂ ਦੀ ਪਤਨੀ ਬੀਬੀ ਸੁਰਜੀਤ ਕੌਰ, ਸੰਤ ਗੁਰਬਖਸ਼ ਸਿੰਘ ਮਸਤਾਨਾ, ਸ: ਸੁਖਬੀਰ ਸਿੰਘ ਗੁਲਾਟੀ ਤੇ ਇਨ੍ਹਾਂ ਦੀ ਪਤਨੀ ਬੀਬੀ ਸੁਰਜੀਤ ਐਮ. ਏ., ਸੇਠ ਅਵਤਾਰ ਸਿੰਘ ਬੈਂਕੋਕ ਤੇ ਇਕ ਹਿੰਦੂ ਸੱਜਣ, ਮਹੰਤ ਗੁਰਬਖਸ਼ ਸਿੰਘ ਗਾਂਧੀ ਨਗਰ, ਸ: ਸੰਤੋਖ ਸਿੰਘ ਕਾਨਪੁਰ, ਸ: ਜਵਾਹਰ ਸਿੰਘ ਕਾਮੋਕਾ, ਸ: ਨਰਿੰਦਰ ਸਿੰਘ ਖੁਰਾਣਾ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਇਨ੍ਹਾਂ ਦਾ ਸਹੁਰਾ ਸੰਤ ਨਿਰੰਜਨ ਸਿੰਘ ਕੁਲੂ, ਸ੍ਰੀ ਹਰਭਜਨ ਸਿੰਘ ਦੀ ਸੁਪਤਨੀ, ਬੀਬੀ ਪ੍ਰੀਤਮ ਕੌਰ ਦਿੱਲੀ, ਸੰਤ ਹਰਭਜਨ ਸਿੰਘ (ਸੇਵਕ ਸੰਤ ਮੋਹਣ ਸਿੰਘ), ਸੰਤ ਹਰਭਜਨ ਸਿੰਘ ਟਾਈਪਿਸਟ, ਅਤੇ ਹੋਰ ਦੋ ਚਾਰ ਜਵਾਨ ਤੇ ਬੀਬੀਆਂ ਇਸ ਕਮਰੇ ਵਿਚ ਹਾਜ਼ਰ ਸਨ।

ਅੰਤਰਿੰਗ ਮੀਟਿੰਗ ਮਹਾਰਾਜ ਬੀਰ ਸਿੰਘ ਅਤੇ ਠਾਕੁਰ ਦਲੀਪ ਸਿੰਘ ਨਾਲ ਹੋਈ। ਸ: ਹਰਵਿੰਦਰ ਸਿੰਘ ਅਜਿਹੀ ਗੱਲਬਾਤ ਵਿਚ ਬਾਹਲੀ ਵਾਰ ਸ਼ਾਮਲ ਹੁੰਦੇ ਰਹੇ। ਆਮ ਕਰਕੇ ਸੇਠ ਤ੍ਰਿਲੋਕ ਸਿੰਘ ਵੀ ਅਜਿਹੀਆਂ ਬੈਠਕਾਂ ਵਿਚ ਹਾਜ਼ਰ ਹੋਇਆ ਕਰਦੇ ਸਨ ਪਰ ਅੱਜ ਕਲ੍ਹ ਉਹ ਪੈਨਸਲਵਾਨੀਆ (ਅਮਰੀਕਾ) ਗਏ ਹੋਏ ਹਨ।

## ਉਸਤਾਦ ਅਮਜਦ ਦੀ ਪ੍ਰਸੰਸਾ

ਇਕ ਵਾਰ ਗੁਰਦੇਵ ਸਿੰਘ-ਹਰਭਜਨ ਸਿੰਘ ਤੇ ਮੈਨੂੰ ਵੀ ਅੰਦਰ ਬੁਲਾਇਆ। ਤਦ ਨੂੰ ਸ੍ਰ. ਸੁਰਿੰਦਰ ਸਿੰਘ ਮਨਚੰਦਾ ਵੀ ਆਣ ਪਹੁੰਚਾ। ਸ਼ਾਇਦ ਕੋਈ ਹੋਰ ਬਚਨ ਵੀ ਕਰਨਾ ਹੋਵੇ ਪਰ ਮੇਰੇ ਨਾਲ ਤਾਂ ਏਨੀ ਹੀ ਗੱਲ ਕੀਤੀ : ਖਾਂ ਸਾਹਿਬ ਅਮਜਦ ਅਲੀ ਬੜੇ ਵਧੀਆ ਬੰਦੇ ਹਨ ਤੇ ਉਹ ਜਿੱਡੇ ਸੋਹਣੇ ਆਪ ਹਨ ਉੱਨੀ ਵਧੀਆ ਗੱਲ ਵੀ ਕਰਨੀ ਜਾਣਦੇ ਹਨ। ਉਹਨਾਂ ਨੂੰ ਵਕਤ ਪਛਾਨਣਾ ਤੇ ਉਹਦੀ ਵਰਤੋਂ ਕਰਨੀ ਆਉਂਦੀ ਹੈ।

ਠਾਕੁਰ ਉਦੈ ਸਿੰਘ ਜੋ ਅੱਜ ਦਿਨੇ 2.30 ਦੇ ਭੈਣੀ ਸਾਹਿਬੋਂ ਆਏ ਹੋਏ ਹਨ, ਅੰਦਰ ਆ ਗਏ। ਠਾਕੁਰ ਜੀ ਵੱਡੇ ਤੇ ਮਹਾਰਾਜ ਵੀ ਆਣ ਪਹੁੰਚੇ ਅਤੇ ਸਾਨੂੰ ਬਾਹਰ ਜਾਣ ਦੀ ਆਗਿਆ ਹੋ ਗਈ।

## ਸੰਤ ਨੂੰ ਸਲਾਹ

ਜਦੋਂ ਸਤਿਗੁਰੂ ਜੀ ਬਚਨ ਬਿਲਾਸੋਂ ਵਿਹਲੇ ਹੋ, ਬਾਹਰ ਆਏ ਤਾਂ ਭੇਟਾ ਧਰ ਮੱਥਾ ਟੇਕਣ ਵਾਲਿਆਂ ਨੂੰ ਫਿਰ ਮੌਕਾ ਮਿਲਿਆ। ਸੰਤ ਹਰਭਜਨ ਸਿੰਘ ਨੇ ਵੀ ਮੱਥਾ ਟੇਕਿਆ। ਸਤਿਗੁਰਾਂ ਫ਼ਰਮਾਇਆ, 'ਸੰਤ ਜੀ, ਨਾਮਧਾਰੀਆਂ ਵਾਂਗ ਦਸਤਾਰ ਸਜਾਇਆ ਕਰੋ, ਇਹ ਸਿਰ ਤੇ ਮੋਘੜਾ ਮਾਰ ਜੋ ਵਖੇਰਵਾਂ ਜਤਾਂਦੇ ਹੋ, ਇਹ ਠੀਕ ਨਹੀਂ। ਅੱਗੇ ਵੀ ਤੁਹਾਨੂੰ ਅਰਜ਼ ਕੀਤੀ ਸੀ।' ਸਿੰਘ ਨੇ ਆਖਿਆ : 'ਗਰੀਬ ਨਿਵਾਜ਼, ਜਿਵੇਂ ਆਪ

ਜੀ ਹੁਕਮ ਕਰੋ ।'

"ਹੁਕਮ ਕਰੋ ਆਖ ਕੇ ਪਰਨਾਲਾ ਓਥੇ ਦਾ ਓਥੇ ਨਾ ਰਖਿਆ ਕਰੋ । ਇੰਝ ਸੋਹਣੇ ਨਹੀਂ ਲਗੀਦਾ ।"

ਸੰਤ ਮਹਿੰਦਰ ਸਿੰਘ ਬਾਲੀ ਨਗਰ ਵਾਲੇ ਨੂੰ ਅੰਦਰ ਬੁਲਾਇਆ ਗਿਆ। ਆਗਿਆ ਹੋਈ : "ਪਿੰਕੀ (ਸੁਖਵਿੰਦਰ ਸਿੰਘ) ਨੂੰ 18 ਤਾਰੀਖ ਤਕ ਬਨਾਰਸੋਂ ਏਥੇ ਬੁਲਾਉਣਾ ਹੈ, ਪ੍ਰਬੰਧ ਕਰੋਗੇ ਨ ?" "ਸਤਿ ਬਚਨ ਜੀ" ਆਖ ਸਿੰਘ ਨੇ ਪਿੰਕੀ ਦਾ ਐਡਰੈਸ ਪ੍ਰਾਪਤ ਕੀਤਾ ।

## ਲਖਨਊ ਬਾਰੇ

ਸੁਰਿੰਦਰ ਸਿੰਘ ਮਨਚੰਦਾ ਨਾਲ : ਗੱਡੀ ਵਿਚ ਲਖਨਊਓਂ ਆਉਂਦਿਆਂ ਬੈਠਣ ਦੀਆਂ ਸੀਟਾਂ ਹੀ ਮਿਲਦੀਆਂ ਹਨ, ਠੀਕ ਤਰ੍ਹਾਂ ਟਿਕਟ ਨਹੀਂ ਲਏ ਜਾਂਦੇ । ਸੁਰਿੰਦਰ ਸਿੰਘ ਨੇ ਆਖਿਆ : ਦੀਨ ਦਿਆਲ, ਕੱਲ੍ਹ ਹੀ ਬੰਦਾ ਭੇਜ ਦਿਆਂਗੇ । ਉਹ ਵਾਪਸੀ ਦੀਆਂ ਟਿਕਟਾਂ ਬੁੱਕ ਕਰਵਾ ਕੇ ਆਵੇਗਾ ।

ਸਤਿਗੁਰੂ ਜੀ ਕੱਲ੍ਹ ਰਾਤ, ਬਿਜਲੀਵਾਲ ਤੋਂ ਮੇਲਾ ਕਰਕੇ, ਅੰਮ੍ਰਿਤਸਰ ਸ੍ਰ. ਸੂਰਤ ਸਿੰਘ ਕੇ ਆ ਰਹੇ ਸਨ । ਜਿਥੋਂ ਅੱਜ ਦਿੱਲੀ ਪਹੁੰਚੇ ।

## ਅਗਲਾ ਪ੍ਰੋਗਰਾਮ

ਸੰਤ ਕਿਰਪਾਲ ਸਿੰਘ ਝੱਬਰ (ਬਸਤਰ ਸੋਧਕ) ਤੇ ਸੰਤ ਨਿਰੰਜਨ ਸਿੰਘ ਨਗਰ ਅੱਜ ਭੈਣੀ ਸਾਹਿਬੋਂ ਆਏ । ਕਿਰਪਾਲ ਸਿੰਘ ਝੱਬਰ ਨੇ ਦੱਸਿਆ : ਪਿਛਲੇ ਦੌਰੇ ਸਮੇਂ ਯੂ. ਪੀ. ਵਿਚ ਸਤਿਗੁਰਾਂ ਨੇ ਸੱਤ ਮੁਰੱਬੇ ਜ਼ਮੀਨ ਖਰੀਦੀ ਹੈ । ਹੁਣ ਫਿਰ ਯੂ. ਪੀ. ਦਾ ਦੌਰਾ ਹੈ । ਅੱਜ ਰਾਤ ਲਖਨਊ ਮੇਲ ਦੀਆਂ ਏ. ਸੀ. ਸੀ. ਦੀਆਂ ਦੋ ਟਿਕਟਾਂ 164/- ਫੀ ਟਿਕਟ ਦੇ ਹਿਸਾਬ ਖਰੀਦੀਆਂ ਗਈਆਂ ਹਨ । ਇਹ ਵੀ ਨਾਲ ਜਾਣਗੇ । ਕੱਲ੍ਹ ਦਾ ਲੰਗਰ ਲਖਨਊ ਹੋਵੇਗਾ । ਦੁਪਹਿਰੇ ਕਾਨ੍ਹਪੁਰ ਤੇ ਰਾਤ ਨੂੰ ਸ਼ਾਹਜਹਾਨ ਪੁਰ ਜਾਣਗੇ । ਗੋਲਾ ਗੋਕਰਨ ਨਾਥ ਦੇ ਪਾਸ ਸਤਿਗੁਰੂ ਜੀ ਦਾ ਨਵਾਂ ਖਰੀਦਿਆ ਫਾਰਮ ਹੈ । ਦੋ ਲੰਗਰ ਹੋਰਨੀਂ ਥਾਈਂ ਕਰਕੇ 12 ਜਨਵਰੀ ਨੂੰ ਸ਼ਾਹਜਹਾਨਪੁਰੋਂ ਰੇਲ ਤੇ ਸਵਾਰ ਹੋ 13 ਨੂੰ ਸਵੇਰੇ ਲੁਧਿਆਣੇ ਪਹੁੰਚਣਗੇ ।

ਥੋੜ੍ਹੇ ਚਿਰ ਬਾਅਦ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਛੋਟੇ ਸਪੁਤਰ ਸ: ਵਿਸ਼ੇਸ਼ਰ ਸਿੰਘ ਜੀ ਸਤਿਗੁਰਾਂ ਪਾਸ ਆਏ । ਚਰਨਾਂ ਪੁਰ ਝੁਕ ਕੇ ਨਮਸਕਾਰ ਕਰਕੇ ਆਗਿਆ ਲੈ ਕੇ ਛੇਤੀ ਹੀ ਵਾਪਸ ਹੋ ਗਏ । ਉਨ੍ਹਾਂ ਵੀ ਕਿਧਰੇ ਹਵਾਈ ਸਫ਼ਰ ਕਰਨਾ ਸੀ ।

7 ਤੋਂ 9 ਤਕ ਦਰਸ਼ਨ ਅਤੇ ਅਰਜ਼ਾਂ ਕਰਨ ਵਾਲਿਆਂ ਦੀ ਖ਼ੂਬ ਸਰਗਰਮੀ ਰਹੀ । ਕਈ ਪਰਕਾਰ ਦੇ ਸਲਾਹ ਮਸ਼ਵਰੇ ਵੀ ਹੋਏ । ਮੈਨੂੰ ਜਾਪਿਆ ਨਹੀਂ ਕਿ ਸਤਿਗੁਰੂ ਜੀ ਨੂੰ ਕੁਝ ਛਕਣ ਛਕਾਣ ਦਾ ਅਵਸਰ ਵੀ ਮਿਲਿਆ ਹੋਵੇ । 9 ਵਜੇ ਸਤਿਗੁਰੂ ਅਰਾਮ ਕਮਰਿਓਂ ਬਾਹਰ ਨਿਕਲੇ ਤੇ ਆਉਂਦਿਆਂ ਹੀ ਨਵੀਂ ਦਿੱਲੀ ਸਟੇਸ਼ਨ ਜਾਣ ਦੀ ਤਿਆਰੀ ਹੋ ਗਈ ।

ਕਰੀਬ 25-30 ਸੱਜਣ ਸਤਿਗੁਰੂ ਜੀ ਨੂੰ ਨਵੀਂ ਦਿੱਲੀ ਸਟੇਸ਼ਨ ਤੇ ਰੇਲ ਤੇ ਵਿਦਾ ਕਰਨ ਵਾਸਤੇ ਆਏ। ਮਹਾਰਾਜ ਜੀ, ਠਾਕਰ ਜੀ ਤੇ ਹੰਸਪਾਲ ਨਾਲ ਵੱਖ ਵੱਖ ਹੋ ਤੇ ਇਕੱਠਿਆਂ ਵੀ ਗੱਲਬਾਤ ਚਲਦੀ ਰਹੀ। ਮੈਂ ਸਤਿਗੁਰੂ ਜੀ ਨੂੰ ਅਗਲੇ ਹੋਲੇ ਬਾਰੇ ਪੁਛਿਆ।

"ਹੋਲਾ ਜੇ ਸਤਿਗੁਰੂ ਦੀ ਇੱਛਾ ਹੋਈ ਤਾਂ ਸੰਤ ਨਗਰ ਹੀ ਹੋਵੇਗਾ, ਨਹੀਂ ਤਾਂ ਵੇਖੀ ਜਾਵੇਗੀ।"

ਸਤਿਗੁਰੂ ਜੀ ਦਾ ਏ. ਸੀ. ਸੀ. ਕਮਰੇ ਵਿਚ ਬਿਸਤਰ ਵਿਛ ਗਿਆ, ਪੂਰਬਾ ਨਾਲ ਸੀ। ਗੱਡੀ ਚਲਣ ਵਾਲੀ ਹੋਈ ਤਾਂ ਸਤਿਗੁਰੂ ਜੀ ਨੇ ਬਾਰੀ ਵਿਚ ਖਲੋ ਕੇ ਸਭ ਨੂੰ ਦਰਸ਼ਨ ਦਿਤੇ। ਸਿੱਖਾਂ ਜੋੜੇ ਲਾਹ ਕੇ ਗੁਰੂ ਚਰਨਾਂ ਤੇ ਝੁਕ ਝੁਕ ਨਮਸਕਾਰ ਕੀਤੀ। ਸੀਟੀ ਵੱਜੀ, ਗੱਡੀ ਚਲੀ। ਪ੍ਰੀਤਮ ਪਿਆਰਾ ਅੱਖੀਓਂ ਉਹਲੇ ਹੋ ਗਿਆ! ਰਾਤ ਦੇ 9-55 ਹੋ ਚੁਕੇ ਸਨ।

## 10 ਜਨਵਰੀ 1978 ਮੰਗਲਵਾਰ
## ਨਵੀਂ ਦਿੱਲੀ

### ਸੁਰਿੰਦਰ ਸਿੰਘ 'ਸੁਮਨ'

ਅੱਜ ਉਸ ਸੁਰਿੰਦਰ ਸਿੰਘ ਨਾਲ ਗੁਰਦੇਵ ਸਿੰਘ ਸਰੋਦ ਦੇ ਘਰ ਰਮੇਸ਼ ਨਗਰ ਮੇਲ ਹੋ ਗਿਆ ਜਿਸ ਨੂੰ ਅਸਾਂ 18-12-77 ਨੂੰ ਸ੍ਰੀ ਸਤਿਗੁਰੂ ਦੇ ਪੇਸ਼ ਕੀਤਾ ਸੀ। ਸੁਰਿਦਰ ਸਿੰਘ ਜਿਸ ਦਾ ਛੋਟਾ ਨਾਮ 'ਸੁਮਨ' ਹੈ ਨੇ ਗੱਲੀਂ ਬਾਤੀਂ ਪਿਆਂ ਦੱਸਿਆ ਕਿ ਜਦੋਂ ਉਹ ਮਸਾਂ 9 ਕੁ ਸਾਲ ਦਾ ਸੀ ਇਕ ਦਿਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਸ ਨੇ ਸ਼ਬਦ ਸੁਣਾਇਆ। ਸਤਿਗੁਰੂ ਜੀ ਬੜੇ ਪ੍ਰਸੰਨ ਹੋਏ ਅਤੇ ਉਨ੍ਹਾਂ ਬਚਨ ਕੀਤਾ: ਕਾਕੇ ਦਾ ਕੰਠ ਸੁਰੀਲਾ ਹੈ। ਜੇ ਮਿਹਨਤ ਕਰਦਾ ਰਿਹਾ ਤਾਂ ਬਹੁਤ ਅੱਗੇ ਵਧ ਜਾਵੇਗਾ।

ਇਸ ਤੋਂ ਪਿਛੋਂ ਛੇਤੀ ਹੀ ਭੈਣੀ ਸਾਹਿਬੋਂ ਸੁਨੇਹਾ ਆ ਗਿਆ ਕਿ ਜਿਨ੍ਹਾਂ ਜਿਨ੍ਹਾਂ ਨੇ ਡਾਲਟਨ ਗੰਜ (ਬਿਹਾਰ) ਵਿਚ ਕੀਰਤਨ ਕੀਤਾ ਜਾਂ ਸ਼ਬਦ ਪੜ੍ਹੇ ਸਨ, ਉਹ ਭੈਣੀ ਸਾਹਿਬ ਆਉਣ ਅਤੇ ਇਹ ਸੁਰਿੰਦਰ ਸਿੰਘ ਵੀ ਭੈਣੀ ਸਾਹਿਬ ਜਾ ਪਹੁੰਚਾ।...

ਇਕ ਵਾਰ ਇਸ ਨੇ ਪਹਾੜ ਗੰਜ ਨਾਮਧਾਰੀ ਧਰਮਸਾਲਾ ਵਿਚ ਸ਼ਬਦ ਪੜ੍ਹਿਆ ਸੀ, ਉਦੋਂ ਸਿਰ ਤੇ ਕਾਲੀ ਪਗੜੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ਼ਬਦ ਸੁਣ ਕੇ ਵੈਦ ਊਧਮ ਸਿੰਘ, ਸੁਰਿੰਦਰ ਸਿੰਘ ਦੇ ਪਿਤਾ ਨੂੰ ਸੱਦ ਕੇ ਤਾੜਿਆ ਕਿ ਮੁੰਡਿਆਂ ਨੂੰ ਕਾਲੀਆਂ ਪੱਗਾਂ ਨਾ ਬੰਨ੍ਹਣ ਦਿਓ। ਪਿਤਾ ਨੇ ਅਰਜੋਈ ਕੀਤੀ: ਮੁੰਡਾ ਅਮੋੜ ਹੋ ਰਿਹਾ ਹੈ। ਸਤਿਗੁਰਾਂ ਬਚਨ ਕੀਤਾ: ਜਤਨ ਨਾ ਛੱਡੋ, ਠੀਕ ਹੋ ਜਾਏਗਾ।

ਸੁਰਿੰਦਰ ਸਿੰਘ ਨੇ ਦਸਿਆ ਕਿ ਇਕ ਦਿਨ ਉਸ ਨੇ ਗੁਰਦੁਆਰਾ ਸੀਸ ਗੰਜ ਜਾ ਕੇ, ਅਤੀ ਸਨਿਮਰ ਭਾਵ ਨਾਲ ਸ਼ਰਧਾ ਭਰਪੂਰ ਹੋ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਦੁੱਖ ਰੋਏ। ਰਾਤ ਨੂੰ ਸੁਪਨੇ ਵਿਚ ਗੁਰੂ ਤੇਗ ਬਹਾਦਰ ਜੀ ਨੇ ਦਰਸ਼ਨ ਦੇ ਕੇ ਬਚਨ ਕੀਤਾ: ਤੇਰੇ ਸਾਰੇ ਦੁੱਖ ਸਤਿਗੁਰੂ ਪ੍ਰਤਾਪ ਸਿੰਘ ਜੀ ਕੱਟਣਗੇ।

ਪਰ ਵੇਹ ਉਹ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੀ ਨਹੀਂ ਹੋ ਸਕਿਆ। ਇਕ ਵਾਰ ਉਸ ਦਾ ਪਿਤਾ ਸੰਤ ਊਧਮ ਸਿੰਘ ਉਹਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਸ੍ਰੀ ਜੀਵਨ ਨਗਰ ਲੈ ਗਿਆ। ਸ਼ਬਦ ਸੁਣਾਇਆ। ਸਤਿਗੁਰੂ ਜੀ ਨੇ ਪਸੰਦ ਕੀਤਾ ਪਰ ਨੇੜਤਾ ਨਾ ਹੋ ਸਕੀ।

ਹੁਣ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਧਿਆਨ ਵਿਚ ਸੁਰਿੰਦਰ ਸਿੰਘ ਨੂੰ ਲਿਆਂਦਾ ਗਿਆ (18-12-1977) ਤਾਂ ਉਸ ਦੀਆਂ ਤਰੰਗਤ ਕਰਦੀਆਂ ਸੁਰਾਂ ਨੇ ਸਤਿਗੁਰੂ ਜੀ ਦੇ ਹਿਰਦੇ ਵਿਚ ਥਾਂ ਬਣਾ ਲਈ। ਉਹਦੀਆਂ ਸੁਰਾਂ ਵਿਚ ਲੋਹੜੇ ਦੀ ਕੰਪਨ, ਮੁਰਕੀ, ਮਟਕ ਤੇ ਰਸੀਲਾਪਨ ਹੈ। ਸੁਣ ਕੇ ਸਮਝਦਾਰ ਸਰੋਤਾ ਬੇਵੱਸੇ ਵਾਹ ਵਾਹ ਕਰ ਉਠਦਾ ਹੈ। ਸਤਿਗੁਰਾਂ ਕਲਕੱਤੇ ਜਾਣ ਸਮੇਂ ਵੀ ਉਸ ਨੂੰ ਯਾਦ ਕੀਤਾ ਸੀ, ਪਰ ਸਬੱਬ ਨਾਲ ਵੇਲੇ ਸਿਰ ਉਸ ਦਾ ਪ੍ਰਬੰਧ ਨਾ ਹੋ ਸਕਿਆ।

## ਸੰਤ ਊਧਮ ਸਿੰਘ

ਸੁਮਨ ਅੱਜ ਸ਼ਾਮੀਂ ਸਾਡੇ ਘਰ ਆਇਆ। ਮੈਨੂੰ ਪਤਾ ਲਗ ਚੁਕਾ ਸੀ ਕਿ ਇਹ ਉਸ ਊਧਮ ਸਿੰਘ ਦਾ ਲੜਕਾ ਹੈ ਜੋ ਕਦੇ ਸ੍ਰੀਮਾਨ ਸੰਤ ਨਿਧਾਨ ਸਿੰਘ ਆਲਿਮ ਨਾਲ ਹਾਰਮੋਨੀਅਮ ਵਜਾਇਆ ਕਰਦਾ ਸੀ। ਆਲਿਮ ਜੀ ਨਾਮਧਾਰੀ ਪੰਥ ਦੇ ਬਹੁਤ ਵਿਦਵਾਨ ਵਕਤਾ ਤੇ ਲਿਖਾਰੀ ਸਨ ਤੇ ਇਸ ਦੇ ਨਾਲ ਹੀ ਗਜ਼ਬ ਦੇ ਕੀਰਤਨਕਾਰ ਵੀ। ਅਮਰ ਭਾਰਤੀ ਜੀ ਨੇ ਇਕ ਵਾਰ ਦੱਸਿਆ ਸੀ ਕਿ ਆਲਿਮ ਜੀ ਨੇ ਦੁਰਗਿਆਣੇ, ਅੰਮ੍ਰਿਤਸਰ ਦੇ ਸੁਕੇ ਤਲਾਬ ਵਿਚ ਹੁੰਦੇ ਕੀਰਤਨ ਸਮੇਂ ਹਜ਼ਾਰਾਂ ਲੋਕਾਂ ਨੂੰ ਨੱਚਣ ਲਾ ਦਿਤਾ, ਅਰਥਾਤ ਮਸਤਾਨੇ ਕਰ ਦਿਤਾ। ਊਧਮ ਸਿੰਘ ਅਜਿਹੇ ਸਮੇਂ ਹਾਰਮੋਨੀਅਮ ਦੀਆਂ ਸੁਰਾਂ ਨਾਲ ਰੰਗ ਬੰਨ੍ਹ ਦਿੰਦਾ। ਊਧਮ ਸਿੰਘ ਇਕ ਚੰਗਾ ਵੈਦ ਵੀ ਸੀ। ਪਠਨ ਪਾਠਨ ਦਾ ਪ੍ਰੇਮੀ ਵੀ।

## ਸੰਤ ਨਿਧਾਨ ਸਿੰਘ ਆਲਿਮ

ਆਲਿਮ ਜੀ ਬਾਰੇ ਦੋ ਗੱਲਾਂ। ਮੇਰੇ ਆਪਣੇ ਤਅਲਕਾਤ ਵੀ ਸ੍ਰੀ ਆਲਿਮ ਜੀ ਨਾਲ ਬਹੁਤ ਗੂੜ੍ਹੇ ਸਨ। ਬਚਪਨ ਵਿਚ ਮੈਂ ਉਹਨਾਂ ਦੀ ਕਲਮ ਦੇ ਚਮਤਕਾਰ ਤਾਂ "ਗੁਰੂ ਪਦ ਪ੍ਰਕਾਸ਼" ਦੀ ਰਚਨਾ ਸਮੇਂ ਵੇਖੇ। ਬਾਅਦ ਵਿਚ ਜਦੋਂ ਭਾਈ ਸੇਵਾ ਸਿੰਘ ਜੀ ਨਾਲ ਗੁਰੂ ਪਦ ਨਿਰਣੇ ਉਤੇ ਬਹਿਸ ਛਿੜੀ ਤਾਂ ਵੀ ਉਹਨਾਂ ਦੀ ਇਲਮੀਅਤ, ਪੱਖ ਪੇਸ਼ ਕਰਨ ਦੀ ਮੋਹਕ ਸ਼ਕਤੀ ਤੇ ਅਕਟ ਪ੍ਰਮਾਣਾਂ ਦੁਆਰਾ ਆਪਣੇ ਮਤ ਦੀ ਪੁਸ਼ਟੀ ਦੀ ਅਪਾਰ ਸ਼ਕਤੀ ਵੇਖੀ। ਸ੍ਰੀ ਭੈਣੀ ਸਾਹਿਬ ਵਿਚ ਜਦੋਂ ਕਿਤੇ ਆਲਿਮ ਜੀ ਦਾ ਕੀਰਤਨ ਹੁੰਦਾ ਤਾਂ ਲੋਕੀਂ ਸੌ ਕੰਮ ਛੱਡ ਕੇ ਵੀ ਦੀਵਾਨ ਵਿਚ ਪਹੁੰਚ ਜਾਂਦੇ। ਏਨੇ ਰਸ ਭਿੰਨੇ ਕੀਰਤਨ ਹੁੰਦੇ ਕਿ ਪਬਲਿਕ ਉਨ੍ਹਾਂ ਦੀ ਆਵਾਜ਼ ਸੁਣਨ ਨੂੰ ਤਾਂਘਦੀ ਰਹਿੰਦੀ। ਆਪਣੀਆਂ ਵਿਆਖਿਆਵਾਂ ਵਿਚ ਉਹ ਪਤਲੀ ਅਤੇ ਮੋਟੀ ਅਵਾਜ਼ ਦੀ ਵਰਤੋਂ ਇਸ ਪ੍ਰਕਾਰ ਕੀਤਾ ਕਰਦੇ ਜਿਵੇਂ ਦੋ ਸੱਜਣ ਇਕੋ ਸਟੇਜ ਤੇ ਬੋਲ ਰਹੇ ਹੋਣ। ਪੰ: ਗੋਪਾਲ ਸਿੰਘ ਹੁਰਾਂ ਦੇ ਕਥਨ ਵਿਚੋਂ ਕਦੇ ਕਦੇ ਉਹਨਾਂ ਦਾ ਬੋਲਣ ਢੰਗ ਡਲ੍ਹਕਦਾ ਹੈ।

ਸੰਤ ਧਰਮ ਸਿੰਘ ਅਤੇ ਸੰਤ ਊਧਮ ਸਿੰਘ ਜੀ ਸ੍ਰੀ ਆਲਿਮ ਜੀ ਦੇ ਚੇਲੇ ਸਨ ਜਿਨ੍ਹਾਂ ਕੁਝ ਸਮਾਂ ਆਲਿਮ ਜੀ ਤੋਂ ਬਾਅਦ ਵੀ ਨਾਮਧਾਰੀ ਜੀਵਨ ਢੰਗ ਦਾ ਪਰਚਾਰ ਕੀਤਾ।

## 11 ਜਨਵਰੀ 1978 ਬੁਧਵਾਰ
## ਨਵੀਂ ਦਿੱਲੀ

### ਨਵੀਂ ਕਾਰ

ਅੱਜ ਮੈਂ ਸ੍ਰ: ਹਰਵਿੰਦਰ ਸਿੰਘ ਹੰਸਪਾਲ ਦੇ ਘਰ ਗਿਆ ਤਾਂ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਪ੍ਰੇਮੀ ਸ੍ਰ: ਸੁਰਜੀਤ ਸਿੰਘ, ਸ: ਸੂਰਤ ਸਿੰਘ ਅੰਮ੍ਰਿਤਸਰੀ ਦੇ ਵੱਡੇ ਲੜਕੇ ਨੂੰ ਮਿਲਣ ਦਾ ਅਵਸਰ ਮਿਲਿਆ। ਇਹ ਸ੍ਰੀਮਾਨ ਜੀ, ਭੇਟ ਸਰੂਪ, ਇੰਗਲੈਂਡ ਦੀ ਸੰਗਤ ਵਲੋਂ ਇਕ ਕਾਰ ਸਤਿਗੁਰੂ ਜੀ ਵਾਸਤੇ ਲਿਆਏ ਹਨ। ਕਾਰ ਬੰਬਈ ਪਹੁੰਚ ਚੁਕੀ ਹੈ। ਉਸ ਲਈ ਲੋੜੀਂਦੇ ਕਾਗਜ਼ਾਤ ਦਿੱਲੀ ਦੇ ਵਿਦੇਸ਼ ਵਾਪਾਰ ਵਿਭਾਗ ਨੂੰ ਦੇਣੇ ਸਨ। ਇਸ ਤਿਆਰੀ ਵਿਚ ਸ੍ਰ: ਹੰਸਪਾਲ ਦੀ ਸਹਾਇਤਾ ਨਾਲ, ਮਸਰੂਫ਼ ਰਹਿ ਕੇ, ਕੰਮ ਮੁਕਾ ਕੇ ਅਜ ਫਲਾਇੰਗ ਮੇਲ ਤੇ ਅੰਮ੍ਰਿਤਸਰ ਚਲੇ ਜਾਣਗੇ।

### ਸ: ਮਹਿੰਦਰ ਸਿੰਘ ਗਿੱਲ

ਹੰਸਪਾਲ ਨੇ ਦਸਿਆ ਕਿ ਕਲ੍ਹ ਸਵੇਰੇ ਉਹ ਸ. ਸੁਰਜੀਤ ਸਿੰਘ ਨਾਲ ਸ: ਮਹਿੰਦਰ ਸਿੰਘ ਗਿੱਲ ਐਮ. ਪੀ. ਦੀ ਕੋਠੀ, ਜੋ ਗੁਰੂ ਹਰਿਕ੍ਰਿਸ਼ਨ ਹਾਇਰ ਸੈਕੰਡਰੀ ਸਕੂਲ, ਨਵੀਂ ਦਿੱਲੀ ਦੇ ਸਾਹਮਣੇ ਹੈ, ਮਿਲਣ ਵਾਸਤੇ ਗਏ। ਹੰਸਪਾਲ ਨੇ ਗਿੱਲ ਸਾਹਿਬ ਦੀ ਵਰਤਮਾਨ ਪਾਰਟੀ ਵਿਭਾਜਨ (ਕਾਂਗਰਸ) ਵਿਚ ਸਥਿਤੀ ਪੁੱਛੀ।

ਸ: ਮਹਿੰਦਰ ਸਿੰਘ ਗਿੱਲ ਇੰਦਰਾ ਗਾਂਧੀ ਦੀ ਪ੍ਰਾਈਮ ਮਨਿਸਟਰੀ ਸਮੇਂ ਉਨ੍ਹਾਂ ਦੇ ਪੁੱਤਰ ਸੰਜੇ ਗਾਂਧੀ ਦੇ ਬਹੁਤ ਨੇੜੇ ਸਨ । ਪੰਜਾਬ ਕਾਂਗਰਸ ਦਾ ਪ੍ਰਧਾਨ ਹੋਣ ਦੀ ਹੈਸੀਅਤ ਵਿਚ ਸੰਜੈ ਗਾਂਧੀ ਦੇ ਪੰਜਾਬ ਟੂਰ ਕਰਾਂਦੇ ਹੀ ਰਹਿੰਦੇ । ਜ਼ਾਤੀ ਤੌਰ ਤੇ ਮਿਲਾਪੜੇ, ਉਦਾਰ ਤੇ ਮੋਹਕ ਡਿਪਲੋਮੈਟ ਸਨ। ਮੇਰੇ ਵੀ ਨੇੜਿਉਂ ਜਾਣੂੰ ਹਨ। ਜਦੋਂ ਮੈਂ ਅਵਾਮੀ ਕੋ-ਆਪਰੇਟਿਵ ਪ੍ਰਿੰਟਿੰਗ ਐਂਡ ਪਬਲਿਸ਼ਿੰਗ ਸੁਸਾਇਟੀ, ਜਲੰਧਰ ਦੇ ਪ੍ਰੈਸ, ਜਿਸ ਵਿਚ ਰੋਜ਼ਾਨਾ ਅਖਬਾਰ 'ਨਵਾਂ ਜ਼ਮਾਨਾ' ਛਪਦਾ ਸੀ ਦਾ ਮੈਨੇਜਰ ਸਾਂ, ਉਦੋਂ ਸ: ਹਜ਼ਾਰਾ ਸਿੰਘ ਮੁਸ਼ਤਾਕ ਨੇ (ਇਨ੍ਹਾਂ ਦੇ ਪ੍ਰਸ਼ੰਸਕ ਕਵੀ) ਮੇਰੀ ਇਨ੍ਹਾਂ ਨਾਲ ਜਾਣ ਪਛਾਣ ਕਰਵਾਈ ਸੀ। ਤਦ ਤੋਂ ਇਕ ਵਾਰ ਫੇਰ ਮਿਲਣ ਦਾ ਮੌਕਾ ਮਿਲਿਆ।

ਜਦੋਂ ਮੈਂ 1974 ਦੀ ਜੁਲਾਈ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਸਾਰ ਭਰਮਣ ਨਿਕਲਿਆ ਸੀ ਤਾਂ ਸ੍ਰੀ ਗਿੱਲ, ਸ: ਨਿਰੰਜਨ ਸਿੰਘ ਤਾਲਿਬ ਤੇ ਜਨਰਲ ਮੋਹਨ ਸਿੰਘ ਨਾਲ ਗਏ ਹੋਏ, ਮੈਨੂੰ ਮੇਡਨ ਹੈਡ (ਯੂ. ਕੇ.) ਮਿਲੇ। ਸ੍ਰੀ ਕੇ. ਐਸ. ਭਮਰਾ, ਮੇਰਾ ਮਿੱਤਰ, ਮੈਨੂੰ ਉਸ ਪਾਰਟੀ ਤੇ ਲੈ ਗਿਆ ਜਿਸ ਵਿਚ ਗਿੱਲ ਸਾਹਿਬ ਆਏ ਹੋਏ ਸਨ। ਗਿੱਲ ਵਿਸ਼ੇਸ਼ ਤੌਰ ਤੇ ਉਠ ਕੇ ਹੱਥ ਮਿਲਾ, ਜੱਫੀ ਪਾ ਕੇ ਮਿਲੇ। ਫਿਰ ਆਪਣੀ ਮਹਿਫਲ 'ਚੋਂ ਉਠ ਕੇ 10 ਮਿੰਟ ਮੇਰੇ ਨਾਲ ਬੈਠੇ। ਫੋਟੋ ਖਿਚਵਾਈ ਤੇ ਪੱਕੀ ਕੀਤੀ ਕਿ

ਜਦੋਂ ਮੈਂ ਵਾਪਸੀ ਸਮੇਂ ਦਿੱਲੀਓਂ ਲੰਘਾਂ ਉਨ੍ਹਾਂ ਨੂੰ ਮਿਲ ਕੇ ਜਾਵਾਂ ਉਹ ਮੈਨੂੰ ਲੋਕ ਸਭਾ ਦਾ ਸੈਸ਼ਨ ਵਿਖਾਣਗੇ ਤੇ ਵੱਡਿਆਂ-ਵੱਡਿਆਂ ਲੀਡਰਾਂ ਨੂੰ ਮਿਲਾਣਗੇ।

ਲੀਡਰ ਆਦਮੀ ਦਾ ਮੇਰੇ ਵਰਗੇ ਆਦਮੀ ਨੂੰ ਯਾਦ ਰੱਖਣਾ, ਵੱਖਰੇ ਤੌਰ ਤੇ ਆ ਕੇ ਵਿਦੇਸ਼ ਵਿਚ ਮਿਲਣਾ ਤੇ ਫਿਰ ਦਿੱਲੀ ਆ ਕੇ ਮਿਲਣ ਦਾ ਨਿਮੰਤਰਣ ਦੇਣਾ ਸ: ਗਿੱਲ ਦੀ ਮਿਲਾਪੜੀ ਤਬੀਅਤ ਤੇ ਖੁਲ੍ਹ ਦਿਲੀ ਦਾ ਲਖਾਇਕ ਹੈ।

ਖ਼ੈਰ, ਇਹ ਤਾਂ ਗੱਲੋ ਆਈ ਗੱਲ ਕਰ ਦਿਤੀ। ਜਦੋਂ ਹੰਸਪਾਲ ਨੇ ਉਹਨੂੰ ਉਹਦੀ ਪੋਜ਼ੀਸ਼ਨ ਬਾਰੇ ਪੁਛਿਆ ਤਾਂ ਗਿੱਲ ਸਾਹਿਬ ਨੇ ਉੱਤਰ ਦਿਤਾ ਕਿ ਉਹ ਕੋਠੀ ਛਡ ਰਹੇ ਹਨ ਕਿਉਂਕਿ ਰਾਜ ਸਭਾ ਦੀ ਮੈਂਬਰੀ ਦਾ ਉਨ੍ਹਾਂ ਦਾ ਸਮਾਂ ਖਤਮ ਹੋ ਚੁਕਾ ਹੈ।

## ਹੰਸਪਾਲ ਦੀਆਂ ਮਿਲਣੀਆਂ

ਹੰਸਪਾਲ ਨੇ ਮੈਨੂੰ ਇਹ ਵੀ ਦਸਿਆ ਕਿ ਕਲ੍ਹ ਉਹ ਬਾਅਦ ਦੁਪਹਿਰ ਸ: ਸੁਰਜੀਤ ਸਿੰਘ ਅਤੇ ਸ੍ਰੀ ਗੁਰਭਜਨ ਸਿੰਘ ਨਾਲ ਇੰਦਰਾ ਕਾਂਗਰਸ ਦੇ ਜਨਰਲ ਸਕੱਤਰ ਸ: ਬੂਟਾ ਸਿੰਘ ਨੂੰ ਵੀ ਮਿਲੇ। ਉਸਨੂੰ ਇਹਨਾਂ ਕੀ ਆਖਿਆ ਇਸ ਦਾ ਵੇਰਵਾ ਮੈਨੂੰ ਨਹੀਂ ਮਿਲਿਆ।

ਸ਼ਾਮ ਨੂੰ ਉਪਰੋਕਤ ਦੋਵੇਂ ਸ੍ਰੀ ਜਗਜੀਵਨ ਰਾਮ (ਕੇਂਦਰੀ ਮੰਤਰੀ) ਨੂੰ ਜਾ ਕੇ ਮਿਲੇ। ਉਸ ਨੂੰ ਦੇਵੀ ਲਾਲ ਮੁਖ ਮੰਤਰੀ ਹਰਿਆਣਾ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ ਝੂਠੇ ਕੇਸ ਵਿਚ ਫਸਾਣ ਦੇ ਕੁਜਤਨਾਂ ਬਾਰੇ ਦੱਸਿਆ। ਉਸ ਨੇ ਸਾਰੀ ਗੱਲ ਧਿਆਨ ਨਾਲ ਸੁਣੀ ਤੇ ਆਖਿਆ: ਇਹ ਬਹੁਤ ਮਾੜੀ ਗੱਲ ਹੈ ਜੇ ਸਤਿਗੁਰੂ ਜੀ ਨੂੰ ਵੀ ਝੂਠੇ ਕੇਸਾਂ ਵਿਚ ਅੜੁੰਗਿਆ ਜਾ ਰਿਹਾ ਹੈ। ਪਰ ਕੀ ਤੁਸੀਂ ਬਾਦਲ (ਸ. ਪ੍ਰਕਾਸ਼ ਸਿੰਘ) ਨੂੰ ਨਹੀਂ ਮਿਲੇ? ਇਹਨਾਂ ਦੱਸਿਆ ਕਿ ਬਾਦਲ ਨੂੰ ਮਿਲ ਕੇ ਵੀ ਇਹੋ ਪਤਾ ਲਗ ਸਕਿਆ ਹੈ ਜਿਵੇਂ ਉਸ ਦੀ ਦਾਲ ਨਹੀਂ ਗਲਦੀ। ਹਰਿਆਣੇ ਵਿਚ ਉਸ ਦੇ ਦਖ਼ਲ ਨੂੰ ਪ੍ਰਵਾਨਗੀ ਨਹੀਂ ਮਿਲੀ। ਇਹ ਸੁਣ ਸ੍ਰੀ ਜਗਜੀਵਨ ਰਾਮ ਨੇ ਆਖਿਆ: ਮੈਂ ਪ੍ਰਕਾਸ਼ ਸਿੰਘ ਬਾਦਲ ਨੂੰ ਕਹਾਂਗਾ ਤੇ ਚੌਧਰੀ ਦੇਵੀ ਲਾਲ ਨੂੰ ਲਿਖਾਂਗਾ।

ਉਦਯੋਗ ਭਵਨ ਵਿਚ ਖਲੋਤਿਆਂ ਸ੍ਰ: ਹੰਸਪਾਲ ਨੇ ਮੇਰੇ ਨਾਲ ਗੱਲ ਕੀਤੀ: ਨਾਮਧਾਰੀ ਸ਼ਾਪਿੰਗ ਸੈਂਟਰ ਦੀ ਜ਼ਿੰਮੇਵਾਰੀ ਮੇਰੇ ਗੱਲ ਆ ਪਈ ਹੈ। ਬਚਿੱਤਰ ਸਿੰਘ ਹੁਰੀਂ ਨੱਸ ਰਹੇ ਹਨ। ਮੈਂ ਆਖਿਆ ਹੈ ਕਿ ਉਹ ਮਹੀਨਾ ਭਰ ਕੱਢਣ ਤੇ ਸਹਿਯੋਗ ਦੇਣ, ਫੇਰ, ਸਤਿਗੁਰਾਂ ਦੀ ਕ੍ਰਿਪਾ ਨਾਲ ਸਭ ਠੀਕ ਹੋ ਜਾਵੇਗਾ ਪਰ ਉਹ ਪੱਲਾ ਛੁਡਾ ਰਹੇ ਹਨ।

ਇਹ ਦੁਖਾਂਤ ਹੈ। ਨਾਮਧਾਰੀਆਂ ਦੀ ਫਰਮ ਜੁ ਸਮਾਜ ਸੇਵਾ ਲਈ ਹੀ ਸ਼ੁਰੂ ਕੀਤੀ ਸੀ, ਰਾਹ ਵਿਚ ਹੀ ਦਮ ਤੋੜ ਰਹੀ ਹੈ। ਮੈਨੂੰ ਭਾਰਤੀ ਜੀ ਨੇ ਇਕ ਵਾਰ ਦਸਿਆ ਸੀ ਕਿ ਇਕ ਵਾਰ ਟਰੇਡਰਜ਼ ਬੈਂਕ ਨੂੰ ਵੀ ਬੰਦ ਹੋਣ ਦਾ ਖਦਸ਼ਾ ਪੈਦਾ ਹੋ ਗਿਆ ਸੀ ਤਾਂ ਸਤਿਗੁਰਾਂ ਬਚਨ ਕੀਤਾ: ਇਹ ਬੈਂਕ ਬੰਦ ਨਹੀਂ ਹੋਵੇਗਾ ਤੇ ਹੁਣ ਸ਼ਾਖ ਤੇ ਸ਼ਾਖ ਖੋਲ੍ਹ ਰਿਹਾ ਹੈ।

## ਸ੍ਰ: ਪ੍ਰੀਤਮ ਸਿੰਘ 'ਨਵਯੁਗ' ਦਾ ਕਥਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਦਿਨ ਉਪਲਕਸ਼ ਵਿਚ ਲਿਖਿਆ ਇਕ ਪੈਂਫਲਿਟ "ਸਤਿਗੁਰੂ ਜਗਜੀਤ ਸਿੰਘ ਇਕ ਪ੍ਰੀਵਰਤਨ" ਨਵਯੁਗ ਪ੍ਰੈਸ, ਦੇ ਮਾਲਿਕ ਭਾਪਾ ਪ੍ਰੀਤਮ ਸਿੰਘ ਹੁਰਾਂ ਨੂੰ ਛਪਾਈ ਲਈ ਦੇਣ ਸਮੇਂ ਮਿਲਿਆ ਤਾਂ ਉਹਨਾਂ ਗੱਲਬਾਤ ਕਰਦਿਆਂ ਕਿਹਾ : ਵੱਡੇ ਬੰਦੇ ਆਪਣੀਆ ਕਰਨੀਆਂ ਕਰਕੇ ਹੀ ਆਮ ਦੁਨੀਆਂ ਨਾਲੋਂ ਉੱਚੇ ਹੋ ਜਾਂਦੇ ਹਨ। ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਵੀ ਏਸੇ ਕਾਰਨ ਸਰਵੋਪਰ ਹੋ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦਾ ਵੱਡਪਣ ਵੀ ਇੰਜ ਦਾ ਹੀ ਹੈ। ਇਹ ਸਤਿ-ਗੁਰੂ ਨੇ ਹਜ਼ਾਰਾਂ ਲੱਖਾਂ ਲੋਕਾਂ ਦੇ ਦਿਲਾਂ ਵਿਚ ਸਤਿਕਾਰ ਰੱਖਣ ਵਾਲੇ । ਇਹਨਾਂ ਧਰਮ ਉਤੇ ਸ਼ਰਧਾ ਨਾ ਰੱਖਣ ਵਾਲੇ ਗੁਰਬਖਸ਼ ਸਿੰਘ ਪ੍ਰੀਤ ਲੜੀ ਦਾ ਇਕ ਸਾਹਿਤਕਾਰ ਦੇ ਨਾਤੇ ਬੜਾ ਮਾਣ ਤੇ ਪਿਆਰ ਸਤਿਕਾਰ ਰਖਿਆ। ਇਹ ਤਾਂ ਬਣਦਾ ਹੀ ਸੀ ਕਿਉਂਕਿ ਉਹ ਉਮਰੋਂ ਵੀ ਵੱਡੇ ਸਨ ਤੇ ਚੋਟੀ ਦੇ ਸਾਹਿਤਕਾਰ ਵੀ ਸਨ ਪਰ ਸਤਿਗੁਰਾਂ ਤਾਂ ਉਹਨਾਂ ਦੇ ਬੱਚਿਆਂ ਨੂੰ ਵੀ ਵੱਧ ਤੋਂ ਵੱਧ ਆਦਰ ਦਿਤਾ। ਸਰਦਾਰ ਗੁਰਬਖਸ਼ ਸਿੰਘ ਜੀ ਦੇ ਮਿਰਤੂ ਹੋਣ ਸਮੇਂ ਮੈਂ ਤਾਂ ਦੇਸੋਂ ਬਾਹਰ ਸਾਂ ਪਰ ਮੈਨੂੰ ਏਥੇ ਆਇਆਂ ਸਰਦਾਰ ਗੁਰਬਖਸ਼ ਸਿੰਘ ਦੇ ਸਪੁਤਰ ਨਵਤੇਜ ਸਿੰਘ ਨੇ ਦਸਿਆ ਕਿ ਦਾਰਜੀ ਦੇ ਸਤ੍ਹਾਰੀਏ ਤੋਂ ਇਕ ਦਿਨ ਪਹਿਲਾਂ ਸਤਿਗੁਰੂ ਜੀ ਸਵੇਰੇ ਹੀ ਪ੍ਰੀਤ ਨਗਰ ਆਏ ਤੇ ਕਹਿਣ ਲਗੇ : ਪਤਾ ਨਹੀਂ ਤੁਹਾਡਾ ਕੀ ਪਰੋਗਰਾਮ ਹੋਵੇ ਪਰ ਅਸੀਂ ਵੀ ਉਹਨਾਂ ਦੇ ਇਸ ਦਿਨ ਵਿਚ ਆਪਣਾ ਹਿੱਸਾ ਪਾਉਣਾ ਚਾਹੁੰਦੇ ਹਾਂ । ਕਲ ਬਹੁਤ ਸਾਰੇ ਲੋਕਾਂ ਨੇ ਤੁਹਾਡੇ ਘਰ ਆਉਣਾ ਹੈ, ਤੁਹਾਨੂੰ ਹੋਰ ਕੰਮ ਹੋਣਗੇ। ਲੰਗਰ ਦਾ ਪ੍ਰਬੰਧ ਨਾਮਧਾਰੀ ਸੰਗਤ ਵਲੋਂ ਹੋਵੇਗਾ। ਤੁਸਾਂ ਸਿਰਫ਼ ਇਕ ਸ਼ਾਮਿਆਨਾ ਸਾਨੂੰ ਲਾ ਦੇਣਾ ਬਾਕੀ ਦਾ ਕੰਮ—ਬਰਤਨ ਛੋਟੇ ਵੱਡੇ, ਆਟਾ, ਦਾਲਾਂ, ਸਬਜ਼ੀ, ਪਕਾਵੇ ਆਦਿ, ਸਾਡੇ ਵਲੋਂ ਹੋ ਜਾਵੇਗਾ । ਛਕਾਣ ਦਾ ਪ੍ਰਬੰਧ ਵੀ ਅਸੀਂ ਕਰ ਦਿਆਂਗੇ। ਸੁਭਾਵਕ ਸੀ ਨਵਤੇਜ ਸਿੰਘ ਅਤੇ ਸਾਰੇ ਪਰਵਾਰ ਨੂੰ ਆਪਣੇ ਅਜਿਹੇ ਸਹਾਇਕ ਨੂੰ ਵੇਖ ਕੇ ਖੁਸ਼ੀ ਹੁੰਦੀ । ਨਵਤੇਜ ਸਿੰਘ ਨੇ ਕਿਹਾ : ਚੰਗਾ ਜੀ, ਮੈਂ ਫਿਰ, ਕਲ ਸਵੇਰੇ ਆਪ ਨੂੰ ਯਾਦ ਕਰਵਾ ਦਿਆਂਗਾ । ਸਤਿਗੁਰਾਂ ਆਖਿਆ : ਨਾ, ਮੇਰੀ ਆਦਤ ਨਾ ਵਿਗਾੜੋ। ਮੈਂ ਜਦੋਂ ਤੇ ਜਿਸ ਕੰਮ ਦਾ ਜ਼ਿੰਮਾ ਲੈ ਲਵਾਂ ਉਦੋਂ ਉਹਦੇ ਸਾਰੇ ਫ਼ਿਕਰ ਮੇਰੇ ਹੀ ਹੁੰਦੇ ਹਨ । ਮੈਨੂੰ ਯਾਦ ਕਿਉਂ ਨ ਰਹੇਗਾ ?

ਪ੍ਰੀਤਮ ਸਿੰਘ ਜੀ ਨੇ ਅੱਗੇ ਦਸਿਆ : ਅਗਲੇ ਭਲਕ ਨਾਮਧਾਰੀਆਂ ਵਲੋਂ ਲੰਗਰ ਦਾ ਪਰਬੰਧ ਹੋ ਗਿਆ ।

ਹਰ ਕਿਸੇ ਨੇ ਰੱਜ ਕੇ ਰੋਟੀ ਖਾਧੀ ਤੇ ਗੁਰਬਖਸ਼ ਸਿੰਘ ਜੀ ਦੇ ਇਸ ਖਾਮੋਸ਼ ਪਰਸੰਸਕ ਲਈ ਕਿਰਤਗਤਾ ਪਰਗਟ ਕੀਤੀ ।

ਸ੍ਰ: ਪ੍ਰੀਤਮ ਸਿੰਘ ਜੀ ਨੇ ਕਿਹਾ : ਸਤਿਗੁਰੂ ਜੀ ਨਾਲ ਜਦੋਂ ਵੀ ਵਾਸਤਾ ਪਿਆ ਹੈ, ਇਹ ਵੱਡਿਓਂ ਵੱਡੇ ਲੱਗੇ ਹਨ ।

# 12 ਜਨਵਰੀ 1978 ਵੀਰਵਾਰ
## ਚੰਡੀਗੜ੍ਹ

ਪਤਾ ਨਹੀਂ ਕਿਉਂ, ਅੱਜ ਮੇਰਾ ਦਿਲ ਉਦਾਸੀ ਮਹਿਸੂਸ ਕਰ ਰਿਹਾ ਹੈ। ਸਪੁਤਰੀ ਨਾਲ ਗੱਲ ਕਰਕੇ, ਘਰ ਵਿਚੋਂ ਜਿੰਨੇ ਕੁ ਪੈਸੇ ਮਿਲੇ, ਲੈ ਕੇ, ਭੈਣੀ ਸਾਹਿਬ ਲਈ ਚਲ ਪਿਆ 8 ਵਜੇ ਸਵੇਰੇ। ਖ਼ਬਰ ਆਈ ਸੀ ਕਿ ਸ: ਸਰਮੁਖ ਸਿੰਘ "ਚਮਕ" ਪ੍ਰਧਾਨ ਰਾਮਗੜ੍ਹੀਆ ਫੈਡਰੇਸ਼ਨ ਸਿਹਤ ਵਲੋਂ ਡਾਵਾਂਡੋਲ ਹਨ। ਮੈਂ ਉਹਨਾਂ ਤੋਂ ਕੁਝ ਗੱਲਾਂ ਟੇਪ ਰੀਕਾਰਡ ਕਰਨੀਆਂ ਸਨ।

### ਸਾਥੀਆਂ ਵਿਚਾਲੇ

ਇਸ ਕੰਮ ਨੂੰ ਮਨ ਵਿਚ ਲੈ, 9 ਵਜੇ ਵੱਡੇ ਬੱਸ ਅੱਡਿਓਂ ਚੰਡੀਗੜ੍ਹ ਲਈ ਬਸ ਫੜੀ। 3 ਵਜੇ ਏਥੇ ਪਹੁੰਚ ਗਿਆ। ਸੀ. ਪੀ. ਆਈ. ਦੇ ਦਫਤਰ ਜਾਣਾ ਚਾਹੁੰਦਾ ਸਾਂ ਤੇ ਪਾਰਟੀ ਸੰਚਾਲਤ ਪੰਜਾਬ ਬੁਕ ਸੈਂਟਰ ਵਿਚ ਵੀ ਮੇਰੇ ਮਿਤਰ ਸਨ। ਉਨ੍ਹਾਂ ਨੂੰ ਮਿਲਣਾ ਸੀ। ਪੰਜਾਬ ਬੁਕ ਸੈਂਟਰ ਦੇ ਜਨਰਲ ਮੈਨੇਜਰ ਕਾਮਰੇਡ ਹੰਸਰਾਜ ਜੈਨ ਤੇ ਮੈਨੇਜਰ ਕਾਮਰੇਡ ਖ਼ੁਰਸ਼ੀਦੀ ਨਾਲ ਮੇਰਾ ਗੂੜ੍ਹ ਹੈ। ਖ਼ੁਰਸ਼ੀਦੀ ਪੁਰਾਣੇ ਕੂਕਾ ਪਰਿਵਾਰ ਦਾ ਮੈਂਬਰ ਹੈ। ਇਸ ਦਾ ਪਿਤਾ ਕੱਟੜ ਕੂਕਾ ਹੈ ਤੇ ਇਹ ਸਾਹਿਤ ਘੋਖੀ ਮਾਰਕਸਵਾਦੀ ਵਿਚਾਰਵਾਨ ਹੈ। ਮਿਲਿਆਂ ਉਸ ਦੱਸਿਆ ਕਿ ਉਹ "ਵਰਿਆਮ" ਦਾ 'ਸਤਿਗੁਰੂ ਜਗਜੀਤ ਸਿੰਘ ਅੰਕ' ਬੜੀ ਤੀਬਰਤਾ ਨਾਲ ਉਡੀਕ ਰਿਹਾ ਹੈ।

ਏਥੇ ਫਿਰਿਆਂ ਤੁਰਿਆਂ ਜਾਪਿਆ ਕਿ ਕਈ ਕਾਮਰੇਡ ਸੀ. ਪੀ. ਆਈ. ਦੇ ਇਸ ਫੈਸਲੇ ਨੂੰ ਚੰਗਾ ਨਹੀਂ ਸਮਝਦੇ ਕਿ ਉਹਨਾਂ ਐਮਰਜੈਂਸੀ ਦੇ ਫੈਸਲੇ ਦੀ ਪੁਸ਼ਟੀ ਕਰਕੇ ਗਲਤੀ ਕੀਤੀ ਸੀ। ਉਹ ਸਮਝਦੇ ਹਨ ਕਿ ਉਸ ਵੇਲੇ ਸਾਡਾ ਫੈਸਲਾ ਸਹੀ ਸੀ ਪਰ ਜਦੋਂ ਇੰਦਰਾ ਇਕਵਾਸੀ ਹੋ ਤੁਰੀ, ਉਦੋਂ ਵਿਰੋਧਤਾ ਡਟ ਕੇ ਨਹੀਂ ਕੀਤੀ ਗਈ, ਇਹ ਸਾਡੀ ਗਲਤੀ ਸੀ। ਮੇਰੀ ਭੀ ਇਹੋ ਰਾਇ ਹੈ।

ਅਤੇ ਹੁਣ, ਜਿਵੇਂ ਜਨਤਾ ਪਾਰਟੀ ਵਾਲੇ ਇੰਦਰਾ ਗਾਂਧੀ ਦੇ ਮਗਰ ਹੱਥ ਧੋ ਕੇ ਪਏ ਹੋਏ ਹਨ, ਮੇਰੀ ਸੋਚ ਅਨੁਸਾਰ, ਇਹਨਾਂ ਨੂੰ ਡਰ ਹੀ ਇੰਦਰਾ ਗਾਂਧੀ ਤੋਂ ਲਗਦਾ ਹੈ। ਕਾਂਗਰਸ ਦੀ ਜ਼ਬਾਨ ਵੀ ਇੰਦਰਾ ਹੀ ਹੈ। ਇਸ ਤੋਂ ਬਿਨਾਂ ਪਾਲਸੀਆਂ ਦੀ ਬਿਨਾਅ ਤੇ ਨਾ ਰੈੱਡੀ ਨਾ ਚੱਵਾਨ, ਕੋਈ ਗੱਲ ਕਰ ਰਹੇ ਹਨ। ਇਹਨਾਂ ਦੀ ਖਾਮੋਸ਼ੀ ਨੀਮ ਰਜ਼ਾ ਹੀ ਹੈ। ਇੰਦਰਾ ਗਾਂਧੀ ਨੂੰ ਦੂਹਰੀ ਲੜਾਈ ਲੜਨੀ ਪੈ ਰਹੀ ਹੈ, ਇਕ ਆਪਣੇ ਖਿਲਾਫ਼ ਸ਼ਾਹ ਕਮਿਸ਼ਨ ਦੀਆਂ ਜਵਾਬ ਤਲਬੀਆਂ ਦੀ, ਦੂਜੇ ਜਨਤਾ ਪਾਰਟੀ ਦੇ ਝੂਠਾਂ ਨਾਲ ਡਟਵਾਂ ਸੰਘਰਸ਼ ਕਰਨ ਦੀ। ਮਾਰਕਸਵਾਦੀਆਂ ਦੀ ਜਿੱਤ ਕਮਿਊਨਿਸਟ ਅਸੂਲਾਂ ਦੀ ਜਿੱਤ ਨਹੀਂ ਮੌਕਾ ਪ੍ਰਸਤੀ ਦੀ ਜਿੱਤ ਹੈ। ਉਹਨਾਂ ਦੀ ਸਫ਼ਲਤਾ ਵਿਚਾਰਾਂ ਦੀ ਦਰੁਸਤੀ ਦੀ ਕਸਵਟੀ ਨਹੀਂ! ਖ਼ੈਰ।

ਮੈਂ ਏਥੇ ਕੁਛ ਲੋਕਾਂ ਨੂੰ ਮਿਲ ਕੇ ਜਾਣਿਆ ਜੁ ਲੋਕਾਂ ਨੇ ਅਖਬਾਰਾਂ 'ਚੋਂ ਪੜ੍ਹ ਕੇ ਇਹ ਮਾਲੂਮ ਕੀਤਾ ਹੈ ਕਿ ਚੌਧਰੀ ਦੇਵੀ ਲਾਲ ਸਰਸਾ ਵਿਚ ਨਾਮਧਾਰੀਆਂ ਨਾਲ

ਧੱਕਾ ਕਰ ਰਿਹਾ ਹੈ। ਇਹ ਮੈਨੂੰ ਪੰਜਾਬ ਬੁੱਕ ਸੈਂਟਰ ਵਾਲਿਆਂ ਤੋਂ ਵੀ ਪਤਾ ਲਗਾ ਅਤੇ "ਸਾਡਾ ਜੁਗ" ਸੰਪਾਦਕ ਕਾਮਰੇਡ ਭੁਪਿੰਦਰ ਸਾਬਰ ਤੋਂ ਵੀ। ਕਾਮਰੇਡ ਭੁਪਿੰਦਰ ਸਾਬਰ ਨੇ ਦੱਸਿਆ : "ਨਵਾਂ ਜ਼ਮਾਨਾ" ਤੋਂ ਪੜ੍ਹਿਆ ਹੈ ਕਿ ਚੌਧਰੀ ਦੇਵੀ ਲਾਲ ਨੇ ਨਾਮਧਾਰੀਆਂ ਨਾਲ ਜ਼ਿਆਦਤੀਆਂ ਦਾ ਤਾਣਾ ਬਾਣਾ ਵਾਹਵਾ ਰਚਿਆ ਹੋਇਆ ਹੈ। ਪਰ ਉਸ ਦੇ ਖਿਲਾਫ਼ ਵੀ ਪਟਾਕਾ ਪੈਣ ਵਾਲਾ ਹੈ।

## ਇਕ ਹੋਰ ਹੰਸਪਾਲ

ਰਾਤੀਂ 8 ਵਜੇ ਦੇ ਕਰੀਬ ਮੁਹਾਲੀ, ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਕੋਠੀ ਨੰਬਰ 704, ਫੇਸ 2 ਵਿਚ ਸ: ਤੀਰਥ ਸਿੰਘ ਹੰਸਪਾਲ ਨੂੰ ਮਿਲਣ ਗਿਆ। ਇਹਨਾਂ ਦੇ ਕਹਿਣ ਮੁਤਾਬਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 7 ਜਨਵਰੀ ਵਾਲੇ ਦਿਨ ਚੰਡੀਗੜ੍ਹ ਸਨ। ਹਾਈਕੋਰਟ ਦੇ ਚੀਫ ਜਸਟਿਸ ਸ: ਹਰਨਾਮ ਸਿੰਘ ਦੇ ਘਰ ਨਾਮਧਾਰੀਆਂ ਵਲੋਂ ਵਰਨੀ ਕੀਤੀ ਗਈ ਸੀ। ਸ੍ਰੀ ਸਤਿਗੁਰੂ ਜੀ ਨੇ ਵੀ ਇਸ ਅਵਸਰ ਤੇ ਦਰਸ਼ਨ ਦਿਤੇ। ਭਜਨ ਨਾ ਪੁਛਿਆ ਹੋਣ ਕਾਰਨ ਸਤਿਗੁਰੂ ਜੀ ਨੇ ਅੰਨ-ਜਲ ਗ੍ਰਹਿਣ ਨਹੀਂ ਕੀਤਾ ਇਸ ਘਰੋਂ।

ਸ੍ਰ: ਤੀਰਥ ਸਿੰਘ ਨੇ ਸਰਸੇ ਦੇ ਹਾਲਾਤ ਬਾਰੇ ਮੇਰੇ ਕੋਲੋਂ ਜਾਣਕਾਰੀ ਲਈ ਤੇ ਆਪਣੇ ਬਾਰੇ ਦਸਿਆ ਕਿ ਸਰਕਾਰੀ ਦਫਤਰ ਛੱਡ ਆਉਣ ਪਿਛੋਂ ਅੱਜ ਕਲ੍ਹ ਬੇਕਾਰ ਹਨ ਤੇ ਉਹਨਾਂ ਦਾ ਲੜਕਾ ਲਾਲ ਜੀ ਵੀ ਇੰਜ ਹੀ ਹੈ। ਤੇ ਹੋਰ ਨਿੱਜੀ ਸਰਗਰਮੀਆਂ ਦਾ ਵੇਰਵਾ ਵੀ ਮੈਨੂੰ ਦਿਤਾ।

## 13 ਜਨਵਰੀ 1978 ਸ਼ੁਕਰਵਾਰ
## ਭੈ: ਸਾ:, ਜਲੰਧਰ, ਰੇਰੂ

ਕੋਈ 7 ਵੱਜੇ ਮੁਹਾਲੀਓਂ ਚਲ ਕੇ 9.30 ਵਜੇ ਸਵੇਰੇ ਸ੍ਰੀ ਭੈਣੀ ਸਾਹਿਬ ਪਹੁੰਚ ਗਿਆ। ਏਥੇ ਮੈਨੂੰ ਸੰਤ ਗੁਰਬਖਸ਼ ਸਿੰਘ ਅਮਲੀ ਦੇ ਛੋਟੇ ਲੜਕੇ ਸ੍ਰੀ ਅਮਰ ਸਿੰਘ ਤੋਂ ਪਤਾ ਲਗਾ ਕਿ ਗੁਰੂ ਪਰਿਵਾਰ ਤਾਂ ਕੱਲ ਦਾ ਹੀ ਸ੍ਰੀ ਜੀਵਨ ਨਗਰ ਤੁਰ ਗਿਆ ਹੈ।

ਰਾਮ ਦਾਸ ਪੁਰਾ ਖੇਤਰ ਵਿਚ ਦਾਖ਼ਲ ਹੋਇਆਂ ਸਵਾ ਲੱਖ ਪਾਠਾਂ ਦੇ ਪ੍ਰਬੰਧਕ ਸੰਤ ਸਤਨਾਮ ਸਿੰਘ ਦਿੱਲੀ ਵਾਲਿਆਂ ਤੋਂ ਜਾਣਕਾਰੀ ਮਿਲੀ ਕਿ ਸਤਿਗੁਰੂ ਜੀ ਬੀਤੇ ਕਲ੍ਹ (12.1.78) ਸਵੇਰੇ ਸਵੇਰੇ ਹੀ ਲੁਧਿਆਣਿਓਂ ਟੈਕਸੀ ਲੈ ਕੇ ਭੈਣੀ ਸਾਹਿਬ ਪਹੁੰਚੇ। ਟੈਕਸੀ ਨੇ ਰਾਹ ਵਿਚ ਰੱਜ ਕੇ ਖ਼ਰਾਬ ਕੀਤਾ। ਕਦੀ ਬੂਹਾ ਨਾ ਬੰਦ ਹੋਵੇ, ਕਦੇ ਤੇਲ ਨਾ ਲਭੇ, ਕਦੇ ਕੁਛ ਨੁਕਸ ਤੇ ਕਦੇ ਕੁਛ ਨੁਕਸ। ਸਤਿਗੁਰੂ ਜੀ ਨਾਲ ਕੇਵਲ ਸੰਤ ਮਹਿੰਦਰ ਸਿੰਘ ਪੂਰਬਾ ਸੀ ਤੇ ਇਹ ਸਿੱਧੇ ਯੂ. ਪੀ. ਵਿਚੋਂ ਆ ਰਹੇ ਸਨ, ਸਵੇਰ ਦੀ ਗੱਡੀ ਤੇ। ਸਤਿਗੁਰੂ ਜੀ ਤਾਂ ਅਪਣਾ ਨਿੱਤਨੇਮ ਸ਼ਾਂਤੀ ਪੂਰਵਕ ਕਰਦੇ ਰਹੇ ਪਰ ਪੂਰਬਾ ਨੂੰ ਟੈਕਸੀਏ ਤੇ ਖਿਝ ਆ ਰਹੀ ਸੀ। ਜਿਵੇਂ ਕਿਵੇਂ ਟੈਕਸੀ 6 ਕੁ ਵਜੇ ਸਵੇਰੇ ਭੈਣੀ ਸਾਹਿਬ ਪਹੁੰਚ ਹੀ ਗਈ।

ਸਤਿਗੁਰਾਂ ਪਹਿਲਾਂ ਦਿਤੇ ਪ੍ਰੋਗਰਾਮ ਅਨੁਸਾਰ ਤਾਂ 13 ਜਨਵਰੀ ਭਾਵ ਅੱਜ 5 ਵਜੇ ਸਵੇਰੇ ਲੁਧਿਆਣੇ ਗੱਡੀਓਂ ਉਤਰਨਾ ਸੀ। ਮੈਂ ਵੀ ਹਜ਼ੂਰ ਦੀ ਅੱਜ ਆਮਦ ਸੋਚ ਹੀ ਭੈਣੀ ਸਾਹਿਬ ਆਇਆ ਸਾਂ। ਪਰ ਸਤਿਗੁਰੂ ਜੀ ਤਾਂ ਕੱਲ ਆਉਂਦਿਆਂ ਹੀ ਮਾਤਾ ਜੀ, ਬੇਬੇ ਜੀ, ਬੀਬਾ ਜੀ ਤੇ ਦੋਹਾਂ ਠਾਕਰਾਂ ਨਾਲ ਸ੍ਰੀ ਜੀਵਨ ਨਗਰ ਨੂੰ ਕਾਰ ਦੁਆਰਾ ਚਲੇ ਗਏ।

ਸੰਤ ਸਤਨਾਮ ਸਿੰਘ ਨੇ ਦੱਸਿਆ ਕਿ ਪੁਲਿਸ ਅਧਿਕਾਰੀਆਂ ਨੂੰ ਜਦੋਂ ਸਤਿਗੁਰੂ ਜੀ, ਮਹਾਰਾਜ ਜੀ ਤੇ ਠਾਕੁਰ ਜੀ ਦੇ, ਬਣਾਏ ਗਏ ਵਕੂਏ ਵਾਲੇ ਦਿਨ ਵਿਦੇਸ਼ ਵਿਚ ਹੋਣ ਦੇ ਪ੍ਰਮਾਣ ਪੱਤਰ ਮਿਲੇ ਤਾਂ ਗੁਰੂ-ਪਰਿਵਾਰ ਨੂੰ ਝੂਠੇ ਕੇਸ ਵਿਚ ਦੋਸ਼ੀ ਬਣਾ ਰੱਖਣ ਦਾ ਕੋਈ ਕਾਰਣ ਨਹੀਂ ਸੀ, ਸੋ ਉਸ ਕੇਸ ਵਿਚੋਂ ਉਪਰੋਕਤ ਤਿੰਨਾਂ ਦੇ ਨਾਮ ਵਾਪਸ ਲੈ ਲਏ ਗਏ ਜਿਸ ਕਾਰਨ ਵਾਰੰਟਾਂ ਦੀ ਗੱਲ ਮੁੱਕ ਗਈ । ਸਤਿਗੁਰੂ ਜੀ ਦੇ ਦਰਸ਼ਨ ਕੀਤਿਆਂ ਮੇਰੇ ਲਈ ਹੋਰ ਸਾਰੀ ਸਥਿਤੀ ਸਪੱਸ਼ਟ ਹੋ ਜਾਵੇਗੀ।

ਭੈਣੀ ਸਾਹਿਬੋਂ ਮੈਨੂੰ 10 ਕੁ ਵਜੇ ਹੀ ਵਾਪਸੀ ਕਰਨੀ ਪੈ ਗਈ। ਹੁਣ ਜਲੰਧਰ ਪਹੁੰਚਿਆ। ਏਥੇ ਸਤਿਗੁਰੂ ਜੀ ਦੇ ਪਿਆਰੇ ਜਗਦੀਸ਼ ਸਿੰਘ, ਸੰਪਾਦਕ "ਵਰਿਆਮ" ਦੀ ਪਤਨੀ ਬਖਸ਼ੀਸ਼, ਬੱਚੇ ਦੀ ਦੋ ਮਹੀਨੇ ਬਾਅਦ ਅਬਾਰਸ਼ਨ ਹੋ ਜਾਣ ਕਾਰਨ ਬਿਮਾਰ ਪਈ ਸੀ। ਅਤੇ ਜਗਦੀਸ਼ ਸਿੰਘ ਨੇ ਜੋ ਵਿਸ਼ੇਸ਼ ਅੰਕ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਤਿਆਰ ਕਰਨਾ ਸੀ, ਉਹ ਖੱਟੇ ਪਿਆ ਹੋਇਆ ਸੀ। ਕੱਲਾ ਜਣਾ ਸੀ। ਘਰ ਵਿਚ ਕਾਰੋਬਾਰ ਦਾ ਹੋਰ ਸਹਾਇਕ ਨਾ ਹੋਣ ਕਾਰਨ (ਇਹ ਤਿੰਨ ਲੜਕੀਆਂ ਦਾ ਪਿਤਾ ਹੈ), ਉਸ ਨੂੰ ਪਤਨੀ ਦਾ ਧਿਆਨ ਰੱਖਣਾ ਪਿਆ। ਸੋ ਕੰਮ ਅਗੇ ਨਹੀਂ ਵਧ ਸਕਿਆ। ਬਲਾਕ ਬਣ ਰਹੇ ਹਨ। ਲੇਖ ਕੰਪੋਜ਼ ਹੋਣੇ ਹਨ। ਅਜਿਹੀ ਸਥਿਤੀ ਵੇਖ, ਵੇਲੇ ਸਿਰ ਕੰਮ ਨਾ ਹੋ ਸਕਣ ਲਈ ਖਿਝ ਉਠਦੀ ਹੈ।

ਜਗਦੀਸ਼ ਸਿੰਘ ਨੂੰ ਜੀਵਨ ਨਗਰ ਵਿਚ ਕੀ ਹੋਇਆ ਦਾ ਪਤਾ ਨਹੀਂ ਸੀ। ਸਭ ਨੇ ਖੁਸ਼ੀ ਮਨਾਈ ਕਿ ਸਤਿਗੁਰੂ ਜੀ ਤੇ ਇਹਨਾਂ ਦਾ ਪਰਿਵਾਰ ਝੂਠੇ ਕੇਸੋਂ ਮੁਕਤ ਹੋ ਗਿਆ।

ਰਾਤ ਮੈਂ ਸ੍ਰ: ਨਿਰੰਜਨ ਸਿੰਘ ਰੇਰੂ ਵਾਲਿਆਂ ਦੇ ਆ ਰਿਹਾ। ਇਹ ਮੇਰੇ ਪੁਰਾਣੇ ਸਨੇਹੀ ਹਨ ਤੇ ਸਤਿਗੁਰੂ ਜੀ ਦੇ ਚਰਨਾਂ ਨਾਲ ਪ੍ਰੇਮ ਕਰਨ ਵਾਲੇ ਹਨ, ਹੈਨ ਭਾਵੇਂ ਰਾਧਾ ਸੁਆਮੀ।

## 14 ਜਨਵਰੀ 1978 ਸ਼ਨੀਵਾਰ

## ਅੰਮ੍ਰਿਤਸਰ

### ਬਾਬਾ ਬੰਨੋਆਣਾ

ਜਲੰਧਰ, ਸਵੇਰੇ ਉਠ, ਜੋ ਮਜ਼ਮੂਨ ਗੁਰੂ ਗੋਬਿੰਦ ਸਿੰਘ ਜੀ ਬਾਰੇ ਰੋਜ਼ਾਨਾ "ਨਵਾਂ ਜ਼ਮਾਨਾ" ਕਮਿਊਨਿਸਟ ਪਰਚੇ ਦੇ ਐਕਟਿੰਗ ਸੰਪਾਦਕ ਕਾਮਰੇਡ ਗੁਰਬਖਸ਼ ਸਿੰਘ ਬੰਨੋਆਣਾ ਦੇ ਕਹਿਣ ਤੇ ਬੀਤੀ ਰਾਤੀਂ ਲਿਖਿਆ ਸੀ, ਸ੍ਰੀ ਜਗਦੀਸ਼ ਸਿੰਘ "ਵਰਿਆਮ" ਨੂੰ ਨਾਲ ਲੈ ਕੇ ਦੇਣ ਗਿਆ। ਬਾਬਾ ਬੰਨੋਆਣਾ ਨੇ ਨਾਮਧਾਰੀਆਂ ਨਾਲ ਹੁੰਦੀਆਂ

ਜ਼ਿਆਦਤੀਆਂ ਨੂੰ ਆਪਣੇ ਸੰਪਾਦਕੀ ਨੋਟਾਂ ਵਿਚ ਵੀ ਲਿਖਿਆ ਸੀ। ਸਤਿਗੁਰੂ ਜੀ ਨੇ ਪਿਛੇ ਜਿਹੇ ਦਿੱਲੀ ਵਿਖੇ ਮੈਨੂੰ ਬਾਬਾ ਦੇ ਚੌਧਰੀ ਚਰਨ ਸਿੰਘ ਬਾਰੇ ਲਿਖੇ ਲੇਖ ਉਤੇ ਹੀ ਆਖਿਆ ਸੀ : ਕਿਸੇ ਨੇ ਉਹ ਲੇਖ ਬਹੁਤ ਵਧੀਆ ਲਿਖਿਆ ਹੈ। ਭਾਵੇਂ ਮੈਂ ਸਤਿਗੁਰਾਂ ਦੀ ਖੁਸ਼ੀ ਬਾਬਾ ਜੀ ਨਾਲ ਕਾਰਡ ਲਿਖ ਕੇ ਵੀ ਸਾਂਝੀ ਕੀਤੀ, ਪਰ ਅੱਜ ਜ਼ਬਾਨੀ ਵੀ ਜਾ ਦੱਸੀ।

ਜਲੰਧਰੋਂ ਚਲ ਕੇ 12 ਵਜੇ ਅੰਮ੍ਰਿਤਸਰ ਪੁੱਜਾ। ਸਭ ਤੋਂ ਪਹਿਲੋਂ ਸੰਤ ਕਲਿਆਣ ਸਿੰਘ ਬੇਰੂਨ ਸੁਲਤਾਨ ਵਿੰਡ ਗੇਟ ਨੂੰ ਜਾ ਕੇ ਪੁਛਿਆ ਕਿ ਉਸ ਨੇ ਸ੍ਰ: ਚਮਕ ਤੋਂ ਬਿਆਨ ਟੇਪ ਕਰਵਾਇਆ ਹੈ ਕਿ ਨਹੀਂ। ਪਰ ਉਹ ਇਹ ਗੱਲ ਭੁੱਲ ਚੁਕੇ ਸਨ।

## ਸ੍ਰ: ਸਰਮੁਖ ਸਿੰਘ 'ਚਮਕ' ਨਾਲ

ਖ਼ੈਰ, ਮੈਂ ਸ੍ਰ: ਸਰਮੁਖ ਸਿੰਘ 'ਚਮਕ' ਦੇ ਘਰ 86, ਅਜੀਤ ਨਗਰ ਵਿਖੇ ਗਿਆ, ਅਗੇ ਕੋਠੀ ਦੇ ਵਿਹਾਂਡੇ ਵਿਚ ਧੁੱਪੇ ਮੰਜਾ ਡਾਹੀ ਚਮਕ ਸਾਹਿਬ ਪਏ ਸਨ, ਇਕੱਲੇ ਹੀ। ਸਤਿ ਸ੍ਰੀ ਅਕਾਲ ਉਪਰੰਤ ਮੈਂ ਦੇਖਿਆ ਕਿ ਉਹਨਾਂ ਦੀ ਛਾਤੀ ਬਲਗ਼ਮ ਨਾਲ ਰੁਕੀ ਪਈ ਸੀ, ਉਹਨਾਂ ਨੂੰ ਬੈਠਣਾ ਜਾਂ ਲੰਮੇ ਪੈਣਾ ਕਠਿਨ ਸੀ, ਮੇਰੇ ਗਿਆਂ ਉਠ ਬੈਠੇ। ਥੋੜ੍ਹੀ ਢਾਰਸ ਆਈ। ਜ਼ਰਾ ਸੰਭਲ ਕੇ ਬੋਲੇ : ਛਾਤੀ ਦੇ ਜਮਾਉ ਦੀ ਤਕਲੀਫ਼ ਤਾਂ ਸੀ ਹੀ, ਪਰ 5-7 ਦਿਨ ਹੋਏ ਮੇਰੀ ਵੱਡੀ ਭੈਣ, ਜੁ ਮੈਥੋਂ ਸਾਲ ਵੱਡੀ ਸੀ ਤੇ ਇਸ ਵੇਲੇ 85 ਸਾਲਾਂ ਦੀ ਸੀ, ਫੇਰੂਮਾਨ, ਆਪਣੇ ਘਰ ਵਿਚ ਚਲ ਵਸੀ ਹੈ। ਉਸ ਬਾਰੇ ਗਿਆ ਸਾਂ। ਦੋਵੇਂ ਭੈਣ ਭਰਾ ਸਾਂ, ਉਸਦੇ ਜਾਣ ਨਾਲ ਅਪੱਣਤ ਵਲੋਂ ਇਕਦਮ ਇਕੱਲ ਜਾਪਣ ਲਗ ਪਈ ਹੈ।

ਗਲਾ ਰੁਕ ਗਿਆ। ਫਿਰ ਮੇਰੇ ਨਾਲ ਗੱਲ ਵਟਾਂਦਿਆਂ ਉਹਨਾਂ ਦੱਸਿਆ ਕਿ ਉਹ ਚੇਤੇ ਤਾਂ ਕਰਦੇ ਰਹੇ ਮੇਰੀ ਲੋੜ ਨੂੰ ਪਰ ਕੋਈ ਟੇਪ ਰਿਕਾਰਡਰ ਵਾਲਾ ਨਾ ਮਿਲਿਆ। ਸਬਬ ਨਾਲ ਮੈਂ ਵੀ ਅੱਜ ਖਾਲੀ ਹੱਥ ਹੀ ਗਿਆ ਸਾਂ।

ਚਮਕ ਜੀ ਦੇ ਚਿਹਰੇ ਤੇ ਮੇਰੇ ਆਇਆਂ ਰੌਣਕ ਆ ਗਈ। ਮੈਂ ਆਖਿਆ : ਮੈਂ ਆਪਣੇ ਵਲੋਂ ਤੁਹਾਡੀ ਖ਼ਬਰ ਸੁਰਤ ਲੈਣ ਹੀ ਆਇਆ ਹਾਂ। ਸਤਿਗੁਰੂ ਜੀ ਮੇਰੇ ਆਉਣ ਤੋਂ ਪਹਿਲੋਂ ਹੀ ਭੈਣੀ ਸਾਹਿਬੋਂ ਚਲੇ ਗਏ ਨਹੀਂ ਤਾਂ ਮੈਂ ਕੁਛ ਦਵਾਦਾਰੂ ਲਈ ਰਕਮ ਵੀ ਲੈ ਕੇ ਆਉਂਦਾ। ਚਮਕ ਜੀ ਕ੍ਰਿਤਗਤਾ ਨਾਲ ਦ੍ਰਵ ਗਏ ! ਉਹਨਾਂ ਕਿਹਾ : ਸਤਿਗੁਰੂ ਜੀ ਬੜੇ ਮਿਹਰਬਾਨ ਹਨ ਤੇ ਇਹਨਾਂ ਦੇ ਪਿਤਾ ਜੀ ਮੇਰੇ ਲਈ ਬੜੇ ਉਦਾਰ ਸਨ। ਇਕ ਵਾਰ ਅੰਮ੍ਰਿਤਸਰ ਦੇ ਸਿੱਖਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਗਿਲਾ ਕੀਤਾ : ਆਪ ਜੀ ਸਾਡੇ ਘਰੀਂ ਤਾਂ ਬਾਰ ਬਾਰ ਬੇਨਤੀ ਕਰਨ ਤੇ ਵੀ ਚਰਨ ਨਹੀਂ ਪਾਉਂਦੇ ਪਰ ਇਹਨਾਂ ਦੇ ਘਰ ਆਪਣੇ ਆਪ ਹੀ ਚਲੇ ਜਾਂਦੇ ਹੋ। ਸਤਿਗੁਰਾਂ ਉੱਤਰ ਦਿੱਤਾ ਸੀ : ਇਹਦੇ ਬਾਰੇ ਤੁਸੀਂ ਕੀ ਜਾਣਦੇ ਹੋ ਕਿ ਇਹ ਕੈਸਾ ਸਿੱਖ ਹੈ। ਚਮਕ ਜੀ ਨੇ ਇਹਦੇ ਨਾਲ ਹੀ ਦੱਸਿਆ : ਸਭ ਤੋਂ ਪਹਿਲੋਂ ਜਦੋਂ ਮੈਂ ਭੈਣੀ ਸਾਹਿਬ ਗਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਬੈਠਿਆਂ, ਹੀ ਓਥੋਂ ਪ੍ਰਸ਼ਾਦਾ ਪਾਣੀ ਛਕ ਲਿਆ। ਸਾਡੇ ਬੈਠਿਆਂ ਹੀ ਮਾਤਾ ਜੀਉਣ ਕੌਰ ਜੀ ਆਏ। ਉਹਨਾਂ ਸਤਿਗੁਰਾਂ ਨੂੰ ਆਖਿਆ—

ਇਹਨਾਂ ਨੂੰ ਕੋਈ ਪ੍ਰਸ਼ਾਦ ਪਾਣੀ ਵੀ ਪੁਛਿਆ ਏ ਕਿ ਬਚਨ ਬਿਲਾਸ ਵਿਚ ਹੀ ਰੁਝ ਗਏ ਹੋ ? ਸਤਿਗੁਰਾਂ ਫ਼ਰਮਾਇਆ—ਕਿਸੇ ਕਿਸੇ ਦਾ ਫ਼ਿਕਰ ਸਾਡੇ ਲਈ ਵੀ ਰਹਿਣ ਦਿਆ ਕਰੋ ।

"ਸ਼ਾਮ ਦਾ ਪਰਸ਼ਾਦਾ ਮਾਤਾ ਜੀਉਣ ਕੌਰ ਜੀ ਨੇ ਹੱਥੀਂ ਪਕਾ ਕੇ ਛਕਾਇਆ । ਪਤਾ ਨਹੀਂ ਉਸ ਵਿਚ ਕੀ ਰਸ ਸੀ, ਮੁੜ ਉਹੋ ਜਿਹਾ ਕਿਸੇ ਲੰਗਰੋਂ ਵੀ ਅਨੰਦ ਨਹੀਂ ਆਇਆ ।" ਚਮਕ ਜੀ ਨੇ ਇਹ ਦਸਦਿਆਂ ਇਹ ਵੀ ਆਖਿਆ : ਉਹਨੀਂ ਦਿਨੀਂ ਰਾਮਗੜ੍ਹੀਆਂ ਦੀ ਸਾਲਾਨਾ ਕਾਨਫਰੰਸ ਆਸਾਮ ਵਿਚ ਹੋ ਰਹੀ ਸੀ, ਜਿਸ ਵਿਚ ਮੈਂ ਹਾਜ਼ਰ ਹੋਣਾ ਸੀ । ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ : ਆਪ ਜੀ ਵਲੋਂ ਵੀ ਪ੍ਰਤੀਨਿਧ ਉਸ ਵਿਚ ਚਾਹੀਦਾ ਹੈ । ਸਤਿਗੁਰਾਂ ਹੱਸ ਕੇ ਬਚਨ ਕੀਤਾ : ਆਪਣੇ ਸਾਥੀ (ਮਹਾਰਾਜ ਬੀਰ ਸਿੰਘ ਜੀ) ਨੂੰ ਨਾਲ ਲੈ ਜਾਓ । ਉਹ ਇੰਜ ਹੀ ਉਹਨਾਂ ਬਾਰੇ ਮੈਨੂੰ ਕਿਹਾ ਕਰਦੇ ਸਨ । ਫਿਰ ਹੁਕਮ ਕੀਤੋ ਨੇ ਕਿ ਵੱਡੇ ਕਾਕਾ (ਵਰਤਮਾਨ ਸਤਿਗੁਰੂ ਜੀ) ਜੀ ਨੂੰ ਵੀ ਨਾਲ ਲੈ ਜਾਵਾਂ । ਅਤੇ ਮੈਂ ਆਸਾਮ ਦੇ ਸਾਰੇ ਵਡੇ ਵੱਡੇ ਸ਼ਹਿਰ ਸ਼ੀਲਾਂਗ, ਨੌਗਾਂਗ ਆਦਿ ਕਾਰ ਦੁਆਰਾ ਸਫ਼ਰ ਕਰਦਿਆਂ ਵਖਾਏ । ਸਾਡਾ ਟੂਰ ਬੜਾ ਦਿਲਚਸਪ ਰਿਹਾ । (ਚਮਕ ਜੀ ਨੇ ਇਸ ਸਾਲ ਸੰਮਤ ਬਾਰੇ ਦੱਸਿਆ ਕਿ ਉਹਨਾਂ ਦੀ ਡਾਇਰੀ ਵਿਚ ਦਰਜ ਹੈ) ।

ਗੱਲਬਾਤ ਕਰਦਿਆਂ ਉਹਨਾਂ ਨੂੰ ਕਈ ਵਾਰ ਖੰਘ ਛਿੜੀ । ਅਸਾਂ ਤੇ ਕੀਤਾ ਕਿ ਜਦੋਂ ਚਮਕ ਜੀ ਨੂੰ ਆਰਾਮ ਆਵੇਗਾ, ਉਹ ਮੈਨੂੰ ਦਿੱਲੀ ਖ਼ਤ ਲਿਖਣਗੇ ਅਤੇ ਮੈਂ ਟੇਪ ਰਿਕਾਰਡਰ ਲੈ ਕੇ ਆਵਾਂਗਾ ਬਿਆਨ ਟੇਪ ਕਰਨ ਲਈ ।

ਮੈਂ ਵਿਦਾ ਲੈਣ ਲਗਾ ਤਾਂ 75 ਸਾਲਾ ਚਮਕ ਹੁਰੀਂ ਫੁਫ਼ਕ ਫੁਫ਼ਕ ਕੇ ਰੋ ਪਏ । ਉੱਚੇ ਲੰਮੇ, ਤਕੜੇ ਜੁੱਸੇ ਵਾਲੇ ਸੱਜਣ ਦੀਆਂ ਅੱਖਾਂ ਸਤਿਗੁਰੂ ਜੀ ਦੇ ਪਿਆਰ ਵਿਚ ਹੰਝੂ ਕੇਰਨ ਲਗੀਆਂ । ਸਫੈਦ ਦਾੜ੍ਹੇ ਦੀਆਂ ਚਾਂਦੀ ਤਾਰਾਂ ਤੇ ਹਿਰਦਿਓਂ ਉਠੇ ਉਦਗਾਰ, ਅਣਕਹੇ ਸ਼ਬਦ, ਹੰਝੂ ਮੋਤੀ ਬਣ ਬਣ ਪਰੁੱਚੇ ਜਾਣ ਲਗੇ । ਮੈਂ ਨਾਲ ਲਗ, ਅਪਣੇ ਤੋਂ 10 ਸਾਲ ਵੱਡੇ ਚਮਕ ਜੀ ਨੂੰ ਕੰਡ ਤੇ ਪਿਆਰ ਭਰਿਆ ਹੱਥ ਫੇਰ ਕੇ ਸਤਿਗੁਰੂ ਜੀ ਦੇ ਸਨੇਹ ਨੂੰ ਹਿਰਦੇ ਤਕ ਪਹੁੰਚਾਇਆ । ਜ਼ਰਾ ਪਸੀਜ ਕੇ 'ਚਮਕ' ਜੀ ਨੇ ਕਿਹਾ : ਕੌਣ ਹੋਵੇ ਸਤਿਗੁਰੂ ਬਿਨਾ ਏਦਾਂ ਦੂਰ-ਦਰਾਜ਼ ਬੈਠੇ ਸਿੱਖਾਂ ਨੂੰ ਚੇਤੇ ਰੱਖਣ ਵਾਲਾ ! ਮੈਨੂੰ ਕਵੀ ਨਹੀਂ, ਸਤਿਗੁਰੂ ਹੀ ਮਿਲ ਕੇ ਸਨੇਹ ਦੇ ਗਏ ਹਨ ।

## ਅਵਿਨਾਸ਼ ਪਾਸ

ਅਤੇ ਏਥੋਂ ਫੀਰੋਜ਼ਪੁਰ ਜਾਂਦੀ ਬਸ ਤੇ ਸਵਾਰ ਹੋ ਕੇ ਰਾਤੀਂ ਆਪਣੀ ਲੜਕੀ ਅਵਿਨਾਸ਼ ਨੂੰ ਸੁਰ ਸਿੰਘ ਵਾਲੇ ਜਾ ਮਿਲਿਆ । ਜੋ ਨਾਮਧਾਰੀਆਂ ਦੀ ਸੰਗਤ ਵਿਚ ਵੱਡੀ ਹੋ ਕੇ ਅਨਾਮਧਾਰੀ ਨਾਲ ਵਿਆਹੇ ਜਾਣ ਦੀ ਮਜਬੂਰੀ ਨੂੰ ਭਾਣਾ ਸਮਝ ਕੇ ਸਵੀਕਾਰੀ ਬੈਠੀ ਹੈ । ਉਸ ਦੇ ਪਤੀ ਸ੍ਰ: ਸੁਰਤ ਸਿੰਘ ਨੇ ਆਖਿਆ : ਸਤਿਗੁਰੂ ਜੀ ਨੂੰ ਅਰਜ਼ ਕਰਿਓ, ਕਦੇ ਸਾਨੂੰ ਵੀ ਨਿਵਾਜਣ । ਅਵਿਨਾਸ਼ ਨੇ ਕਿਹਾ : ਇਹਨਾਂ ਦੀ ਇਹੋ ਭਾਵਨਾ ਮੈਨੂੰ ਓਪਰਿਆਂ ਨਹੀਂ ਮਹਿਸੂਸ ਹੋਣ ਦਿੰਦੀ ।

ਰਾਤ ਏਥੇ ਰਹਿ ਸਵੇਰੇ 15-1-78 ਦਾ ਤੁਰਿਆ ਰਾਤੀਂ 8.30 ਵਜੇ ਦਿੱਲੀ, ਘਰ, ਪਰਤਿਆ।

## 18 ਜਨਵਰੀ 1978 ਬੁਧਵਾਰ
## ਨਵੀਂ ਦਿੱਲੀ

ਅੱਜ ਸ੍ਰੀ ਸਤਿਗੁਰੂ ਜੀ ਦੀ, ਨਾਮਧਾਰੀਆਂ ਵਲੋਂ ਦਿੱਲੀ ਵਿਚ ਸਾਰਾ ਦਿਨ ਉਡੀਕ ਹੁੰਦੀ ਰਹੀ। ਮੈਂ ਵੀ 2 ਵਜੇ ਤੋਂ ਰਮੇਸ਼ ਨਗਰ, ਨਾਮਧਾਰੀ ਕਾਲੋਨੀ, ਸੰਤ ਗੁਰਦੀਪ ਸਿੰਘ ਢੋਡਾ ਦੇ ਫੋਨ ਦਾ ਆਸਰਾ ਲੈ, ਗੁਰਦੇਵ-ਹਰਭਜਨ ਸਿੰਘ ਹੁਰਾਂ ਪਾਸ ਰਾਤ ਸਵਾ ਸੱਤ ਤਕ ਅਟਕਿਆ ਰਿਹਾ। ਵਿਚਾਰ ਸੀ ਕਿ ਜੇ 11/10 ਪੂਸਾ ਰੋਡ ਆਏ ਹੋਏ ਤਾਂ ਡਾ: ਅਮਰ ਭਾਰਤੀ ਜੀ ਦੇ ਮੋਟਰ ਸਾਈਕਲ ਤੇ ਚਲਾ ਜਾਵਾਂਗਾ।

ਦੁਪਹਿਰੇ ਮੈਨੂੰ ਆਪਣੇ ਗੁਆਂਢੀ ਸੰਤ ਪ੍ਰਤਾਪ ਸਿੰਘ ਮੁੱਛਲ ਤੋਂ ਪਤਾ ਲਗਾ ਸੀ ਕਿ ਸਤਿਗੁਰਾਂ ਤਾਂ ਅੱਜ ਆਉਣਾ ਹੀ ਹੈ, ਮਹਾਰਾਜ ਬੀਰ ਸਿੰਘ ਜੀ ਵੀ ਪਹੁੰਚ ਰਹੇ ਹਨ। ਸਤਿਗੁਰੂ ਜੀ ਅੱਜ ਮਲੇਰ ਕੋਟਲੇ ਦੇ ਸ਼ਹੀਦੀ ਮੇਲੇ ਤੋਂ ਸਿੱਧੇ ਦਿੱਲੀ ਆਉਣਗੇ। ਸਤਿਗੁਰੂ ਜੀ ਨੇ ਮਾਘੀ ਦਾ ਮੇਲਾ ਮੁਕਤਸਰ (ਫਰੀਦਕੋਟ) ਕੀਤਾ। 17-18 ਜਨਵਰੀ ਨੂੰ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਮਲੇਰ ਕੋਟਲੇ ਮੇਲਾ ਕੀਤਾ ਜਾਂਦਾ ਹੈ ਜਿਸ ਵਿਚ ਸ੍ਰੀ ਸਤਿਗੁਰੂ ਜੀ ਜ਼ਰੂਰ ਸ਼ਾਮਲ ਹੁੰਦੇ ਹਨ।

ਸ੍ਰੀ ਗੁਰਦੀਪ ਸਿੰਘ ਢੋਡਾ ਨੂੰ ਸ਼ਾਮਾਂ ਵੇਲੇ ਸਤਿਗੁਰੂ ਜੀ ਦੀ ਆਮਦ ਬਾਰੇ ਜਾਣਨ ਲਈ ਮਿਲੇ ਤਾਂ ਉਸ ਦੱਸਿਆ ਕਿ ਇਕ ਸਿੱਖ ਜੀਵਨ ਨਗਰੋਂ ਆਇਆ ਹੈ। ਉਸ ਦੱਸਿਆ ਹੈ ਕਿ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬੋਂ ਹੋ ਕੇ ਦਿੱਲੀ ਆਉਣਗੇ। ਉਸ ਸਿੱਖ ਨੇ ਇਹ ਵੀ ਦੱਸਿਆ ਕਿ ਸ੍ਰ: ਸੁਰਜਨ ਸਿੰਘ ਹਾਰਨੀਆਂ ਦੇ ਸਰਪੰਚ ਨੂੰ, ਜੋ ਕਿ ਸਤਿਗੁਰੂ ਜੀ ਨਾਲ ਸੰਬੰਧਤ ਕੇਸ ਵਿਚ ਸੰਤ ਅਮਰ ਸਿੰਘ ਸਰਪੰਚ ਜੀਵਨ ਨਗਰ ਨਾਲ ਭੱਜਾ-ਨੱਠਾ ਫਿਰਦਾ ਰਿਹਾ, ਘਸੀਟਾ ਸਿੰਘ ਦੇ ਪੁੱਤਰ ਨੇ ਗੋਲੀ ਮਾਰ ਕੇ ਮਾਰ ਦਿਤਾ ਹੈ। ਵਾਕਿਆ ਪਰਸੋਂ ਜਾਂ ਚੋਥ ਦਾ ਹੈ।

ਨਾਮਧਾਰੀ ਹਲਕੇ ਵਿਚ ਅਜਿਹਾ, ਕੋਈ ਨਾ ਕੋਈ ਵਰਕਾ ਖੁਲ੍ਹਿਆ ਹੀ ਰਹਿੰਦਾ ਹੈ। ਡਰ ਹੈ ਕੋਈ ਸਾਜ਼ਸ਼ ਬਣਾ ਕੇ ਦੇਵੀ ਲਾਲ ਕੇ ਹੋਰ ਨਾ ਪਰੇਸ਼ਾਨੀਆਂ ਪੈਦਾ ਕਰਨ ਲਗ ਪੈਣ।

ਅੱਜ ਸ਼ਾਮ ਨੂੰ ਰਮੇਸ਼ ਨਗਰ ਦੀਵਾਨ ਲਾਉਣ ਤੇ ਨਾਮ ਸਿਮਰਨ ਦਾ ਪ੍ਰੋਗਰਾਮ ਰਖਿਆ ਗਿਆ ਸੀ ਤਾਂ ਕਿ ਸਤਿਗੁਰੂ ਜੀ ਜਦੋਂ ਵੀ ਆਉਣ, ਸੰਗਤ ਨੂੰ ਦਰਸ਼ਨ ਕਰਨ ਦਾ ਅਵਸਰ ਪ੍ਰਾਪਤ ਹੋ ਜਾਵੇ ਪਰ ਮੈਂ ਤਾਂ ਸ਼ਾਮ ਦੇ 7.15 ਤਕ ਉਡੀਕ ਕੇ ਘਰ ਹੀ ਆ ਗਿਆ।

## 19 ਜਨਵਰੀ 1978 ਵੀਰਵਾਰ
## ਨਵੀਂ ਦਿੱਲੀ

9.45 ਵਜੇ ਸਵੇਰੇ ਮੈਂ 11/10 ਪੂਸਾ ਰੋਡ ਪੁੱਜਾ। ਸਤਿਗੁਰੂ ਜੀ ਬੈਠਣ-ਕਮਰੇ ਵਿਚ ਬੱਚਿਆਂ (ਸੁਖਵਿੰਦਰ ਸਿੰਘ ਜਲੰਧਰੀ, ਸੁਖਵਿੰਦਰ ਸਿੰਘ ਪਿੰਕੀ—ਬਨਾਰਸੋਂ

ਕਲ੍ਹ ਦੇ ਮੰਗਵਾਏ ਹੋਏ, ਸੁਖਦੇਵ ਸਿੰਘ, ਮੋਹਣ ਸਿੰਘ, ਸੁਰਿੰਦਰ ਸਿੰਘ ਭੈ: ਸਾ:, ਬਲਜੀਤ ਸਿੰਘ ਖਾਪੜਖੇੜੀ) ਨੂੰ ਸੁਣ ਰਹੇ ਸਨ ।

ਏਨੇ ਸਮੇਂ ਵਿਚ ਸ੍ਰੀ ਰਾਜਨ (ਗਾਇਕ ਕਲਾਕਾਰ) ਆਪਣੀ ਸੰਸਥਾ ਦੇ ਖਜ਼ਾਨਚੀ ਨਾਲ ਆਏ ਅਤੇ ਉਨ੍ਹਾਂ ਨੇ ਆਪਣੇ ਸੰਗੀਤ ਪ੍ਰੋਗਰਾਮ ਬਾਰੇ ਸਤਿਗੁਰੂ ਜੀ ਨੂੰ ਜਾਣੂੰ ਕਰਵਾਇਆ । ਇਹਨਾਂ ਤੋਂ ਫੋਨ ਨੰ: ਲੈ ਕੇ ਸਤਿਗੁਰੂ ਜੀ ਨੇ ਕਿਸਨ ਮਹਾਰਾਜ ਨੂੰ, ਜੋ ਲਾਲਾ ਬੰਸੀਧਰ ਡੀ. ਸੀ. ਐਮ. ਵਾਲਿਆਂ ਦੇ ਟਿਕੇ ਹੋਏ ਸਨ, ਫੋਨ ਕੀਤਾ ਅਤੇ ਕਲਕੱਤੇ ਵਿਚ ਸ੍ਰੀ ਸੇਠੀ ਘਰ ਹੋਈ ਸੰਗੀਤਾਚਾਰੀਆਂ ਨਾਲ ਮਿਲਣੀ ਬਾਰੇ ਦੱਸਿਆ । ਇਹ ਇੱਛਾ ਵੀ ਪਰਗਟ ਕੀਤੀ ਕਿ ਰਾਜਨ ਕੀ ਕਾਨਫਰੰਸ ਵਿਚ ਉਹਨਾਂ ਨੂੰ ਸੁਣਨਗੇ ।

ਸਤਿਗੁਰੂ ਜੀ ਰਾਤੀਂ 7 ਵਜੇ ਕਰੀਬ ਦਿੱਲੀ ਪਹੁੰਚ ਗਏ ਸਨ । ਕਾਰ ਚਾਲਕ ਗੁਰਮੁਖ ਸਿੰਘ, ਮਹਾਰਾਜ ਬੀਰ ਸਿੰਘ ਜੀ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਵੀ ਸਤਿਗੁਰੂ ਜੀ ਨਾਲ ਲਿਆਇਆ । ਮਲੇਰ ਕੋਟਲੇ ਅੱਜ ਸਵੇਰੇ ਮੇਲੇ ਦਾ ਭੋਗ ਪਾ ਕੇ ਭੈਣੀ ਸਾਹਿਬੋਂ ਹੋ ਕੇ ਹੀ ਦਿੱਲੀ ਪਹੁੰਚੇ ਸਨ ।

ਰਾਤੀਂ ਰੇਲ ਦੁਆਰਾ ਮਾਤਾ ਜੀ, ਬੀਬਾ ਜੀ, ਬੀਬੀ ਨਰਿੰਦਰ, ਸੰਤ ਕਿਰਪਾਲ ਸਿੰਘ ਭੱਬਰ ਤੇ ਮਹਾਰਾਜ ਜੀ ਦਾ ਸੇਵਕ ਰਣਧੀਰ ਸਿੰਘ ਵੀ ਦਿੱਲੀ ਪਹੁੰਚ ਗਏ ਸਨ ।

ਬੱਚਿਆਂ ਵਲੋਂ ਜਾਰੀ ਸੰਗੀਤ ਸਮੇਂ, ਸਤਿਗੁਰੂ ਜੀ ਨੇ ਮੇਰੇ ਨਾਲ ਕੁਝ ਬਚਨ ਸਾਂਝੇ ਕੀਤੇ : ਸਤਿਗੁਰੂ ਜੀ ਦੀ ਕਿਰਪਾ ਹੋ ਗਈ ਹੈ । ਮੁਕਦਮੇ ਵਿਚੋਂ ਨਾਮ ਨਿਕਲ ਗਏ ਹਨ । ਦੂਜੇ ਵਿਚੋਂ ਵੀ, ਆਸ ਹੈ ਨਾਂ ਨਿਕਲ ਜਾਣਗੇ । ਸਤਿਗੁਰਾਂ ਨੇ ਹੋਰ ਦੱਸਿਆ : ਹਿਮਾਚਲ ਦੇ ਮੁਖ ਮੰਤਰੀ ਜਿਉਂ ਕੇ ਤਿਉਂ ਰਹਿਣ ਬਾਰੇ ਜਾਣ ਕੇ ਆਭਾਸ ਹੋਇਆ ਸੀ ਕਿ ਦੇਵੀ ਲਾਲ ਵੀ ਸ਼ਾਇਦ ਜਿਉਂ ਕਾ ਤਿਉਂ ਮੁਖ ਮੰਤਰੀ ਰਹੇ ਪਰ ਪੰਜੌਰ ਵਿਚ ਹੋਈ ਉਹਨਾਂ ਦੀ ਮੀਟਿੰਗ ਤੋਂ ਜਾਪਦਾ ਹੈ ਕਿ ਦੇਵੀ ਲਾਲ ਲਈ ਕਾਫ਼ੀ ਮੁਸ਼ਕਲ ਹੈ ।

ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕਿ ਮੈਂ ਗਿਆਨੀ ਜਸਵੰਤ ਸਿੰਘ ਨੂੰ ਸੂਚਿਤ ਕਰ ਦਿਆਂ ਕਿ ਪੰ: ਗੋਪਾਲ ਮਿਸ਼ਰਾ ਜੀ ਦੀ ਯਾਦ ਵਿਚ ਹੋ ਰਹੇ (21-22 ਜਨਵਰੀ ਨੂੰ) ਸੰਗੀਤ ਸਮਾਰੋਹ ਸਮੇਂ ਸਾਰੇ ਸੰਗੀਤ ਦਾ ਪ੍ਰੋਗਰਾਮ ਰਿਕਾਰਡ ਕਰ ਲੈਣ ।

ਸ੍ਰ: ਸੁਰਜੀਤ ਸਿੰਘ ਯੂ. ਕੇ. ਵੀ ਪਰਸੋਂ ਦਾ ਦਿੱਲੀ ਹੈ । ਉਹ ਵੀ ਸਵੇਰ ਤੋਂ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਿਆ । ਇਹ ਸੱਜਣ ਸੰਗੀਤ ਬਾਰੇ ਸੁਆਦ ਅਤੇ ਗਿਆਨ ਰਖਦਾ ਹੈ । ਸੋ ਸਤਿਗੁਰੂ ਜੀ ਸਮੇਂ ਸਮੇਂ ਇਸ ਨਾਲ ਬਚਨ ਬਿਲਾਸ ਕਰਦੇ ਰਹੇ । ਹੁਣ ਤਕ ਮਹਾਰਾਜ ਜੀ, ਸੁਰਜੀਤ ਸਿੰਘ ਤੇ ਰਾਜਨ ਮਿਸ਼ਰਾ ਨਾਲ ਸੰਗੀਤ ਸਮਾਰੋਹ ਬਾਰੇ ਗੱਲਬਾਤ ਕਰਦੇ ਰਹੇ ਤਦ ਤਕ ਸਤਿਗੁਰੂ ਜੀ ਆਪਣੇ ਹਜ਼ੂਰੀਏ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਬੁਲਾ ਲਿਆ । ਅਤੇ ਉਸ ਨੂੰ ਆਰਾਮ ਕਮਰੇ ਵਿਚ ਲੈ ਗਏ । ਜੋ ਉਹ ਬਾਹਰ ਨਿਕਲਿਆ ਤਾਂ ਸ੍ਰੀ ਰਾਜਨ ਨੂੰ ਅੰਦਰ ਬੁਲਾ ਲਿਆ

ਗਿਆ । ਜਾਪਦਾ ਹੈ ਸ੍ਰੀ ਰਾਜਨ ਦੇ ਅਣਕਹੇ ਹੀ ਉਨ੍ਹਾਂ ਨੂੰ ਕੁਝ ਦਿਤਾ ਜਾਣਾ ਹੈ। ਪੂਰਬਾ ਨੂੰ ਪੁੱਛਣ ਤੇ ਪਤਾ ਲੱਗਾ ਕਿ 1500/-ਇਹਨਾਂ ਨੂੰ ਸਹਾਇਤਾ ਅਰਥ ਦਿਤਾ ਗਿਆ ਹੈ।

ਜਲੰਧਰ ਵਿਚ, ਪ੍ਰੋ. ਜੋਗਿੰਦਰ ਬਾਵਰਾ ਕੋਈ ਸੰਗੀਤ ਸੰਮੇਲਨ ਕਰ ਰਿਹਾ ਹੈ, ਉਸ ਵਾਸਤੇ ਵੀ ਸ੍ਰੀ ਰਾਜਨ ਨੂੰ ਪਹੁੰਚਣ ਲਈ ਤਾਕੀਦ ਕੀਤੀ ਗਈ ਹੈ।

ਥੋੜ੍ਹਾ ਸਮਾਂ ਬਾਹਰੋਂ ਹੋ ਕੇ ਪਰਤਿਆ ਤਾਂ ਵੇਖਿਆ ਕਿ ਸਤਿਗੁਰੂ ਜੀ ਦੀ ਸੇਵਾ ਵਿਚ ਉਕਾੜਾ ਟ੍ਰਾਂਸਪੋਰਟ ਵਾਲੇ ਸ: ਓਅੰਕਾਰ ਸਿੰਘ ਤੇ ਉਨ੍ਹਾਂ ਨਾਲ ਸੰਤ ਕਿਰਪਾਲ ਸਿੰਘ ਆਏ ਹੋਏ ਸਨ। ਬੈਂਗਲੌਰ ਵਾਲੇ ਪਾਸਿਓਂ ਕੇਲਾ ਮੰਗਵਾਣਾ ਸੀ। ਸਤਿਗੁਰੂ ਜੀ ਨੇ ਸੰਤ ਕਿਰਪਾਲ ਸਿੰਘ ਨੂੰ ਹੁਕਮ ਕੀਤਾ ਕਿ 800 ਬੂਟੇ ਕੇਲੇ ਦੇ ਲਿਆਂਦੇ ਜਾਣ। ਕੁਝ ਗੋਲੇ (ਯੂ. ਪੀ.) ਫਾਰਮ ਭੇਜਣੇ ਹਨ ਤੇ ਕੁਝ ਮਸਤਾਨਗੜ੍ਹ ਲਈ ਮੰਗਵਾ ਲਏ ਜਾਣਗੇ। ਇੰਜ ਹੀ ਅੱਧਾ ਏਕੜ ਪੌਨੇ ਕਮਾਦ ਦਾ ਬੀਜ ਗੋਲੇ ਭੇਜਣਾ ਹੈ। ਇਸ ਬਾਰੇ ਵੀ ਓਅੰਕਾਰ ਸਿੰਘ ਨਾਲ ਸਲਾਹ ਕੀਤੀ। ਸੁਰਜਨ ਸਿੰਘ ਨੇ ਬੈਂਗਲੌਰ ਜਾਣਾ ਹੈ। ਮਹਾਰਾਜ ਜੀ ਨੇ ਆਖਿਆ ਕਿ ਉਹ ਰੇਲ ਦੁਆਰਾ ਜਾਵੇ ਤੇ ਓਥੇ ਚੱਕੀ ਆਦਿ ਜਾ ਕੇ ਪਹਿਲਾਂ ਚਲਵਾਵੇ।

ਸ੍ਰ: ਓਅੰਕਾਰ ਸਿੰਘ ਹੱਥੀਂ ਮੋਟਰ ਸਾਈਕਲ ਤੇ ਚਿੱਠੀਆਂ ਪੰ: ਕਿਸਨ ਮਹਾਰਾਜ ਨੂੰ ਭੇਜਣੀਆਂ ਸਨ। ਇਸ ਬਹਾਨੇ ਪਿੰਕੀ ਨੂੰ ਦਿੱਲੀ ਦੀ ਸੈਰ ਕਰਵਾਣ ਦੀ ਆਗਿਆ ਹੋਈ : ਸਾਡੇ ਬਨਾਰਸੋਂ ਆਏ ਮੁੰਡੇ ਨੂੰ ਜ਼ਰਾ ਦਿੱਲੀ ਦੀ ਸੈਰ ਕਰਵਾ ਦਿਓ। ਓਅੰਕਾਰ ਸਿੰਘ ਨੇ "ਸਤਿਬਚਨ" ਕਹਿ ਆਗਿਆ ਵਿਚ ਸਿਰ ਝੁਕਾਇਆ।

ਬੈਠਣ ਕਮਰੇ ਵਿਚ ਹੀ ਸੰਤ ਗੁਰਬਖਸ਼ ਸਿੰਘ ਤੇ ਉਹਨਾਂ ਦਾ ਸਪੁਤ੍ਰ ਨਰਿੰਦਰ ਸਿੰਘ ਲਾਜਪਤ ਰਾਇ ਮਾਰਕਿਟ ਵਾਲੇ ਅਤੇ ਸ: ਪ੍ਰੇਮ ਸਿੰਘ ਥਾਈਲੈਂਡ ਵਾਲੇ ਆ ਬੈਠੇ। ਸ: ਪ੍ਰੇਮ ਸਿੰਘ, ਸ: ਪਿਆਰਾ ਸਿੰਘ ਸਚਦੇਵ ਦਾ ਲੜਕਾ ਹੈ। ਉਸ ਦੀ ਮਾਤਾ-ਬੀਬੀ ਪਵਿੱਤਰ ਕੌਰ ਨੂੰ ਫਾਲਿਜ ਹੋ ਗਿਆ ਸੀ, ਉਸ ਦੀ ਸੁਖ ਸਾਂਦ ਪੁੱਛੀ । ਉਸ ਨੇ ਦਸਿਆ : ਅਗੇ ਨਾਲੋਂ ਫਰਕ ਹੈ।

ਤਬਲੇ ਵਾਲਿਆਂ ਦੀ ਵਾਰੀ ਫਿਰ ਆ ਗਈ। ਸਤਿਗੁਰੂ ਜੀ ਨੇ ਪਿੰਕੀ ਨੂੰ ਦੱਸਿਆ ਕਿ ਉਹ ਪਹਿਲਾਂ ਵਜਾਏ ਬੋਲ ਭੁੱਲ ਜਾਂਦਾ ਹੈ। ਪਿੰਕੀ ਨੂੰ ਉਹਦੀ ਕਲਕੱਤੇ ਵਿਚ ਵਜਾਈ ਹੋਈ ਗਤ ਸਤਿਗੁਰਾਂ ਯਾਦ ਕਰਵਾਈ।

11.30 ਵਜੇ ਸੱਚੇ ਪਾਤਸ਼ਾਹ ਪ੍ਰਸ਼ਾਦ ਛਕਣ ਵਾਸਤੇ ਇਸ਼ਨਾਨ ਕਰਨ ਲਈ ਉਠੇ ਤਾਂ ਹੱਸਦੇ ਹੱਸਦੇ ਕਹਿਓ ਨੇ : ਗੁਰਦੇਵ ਪਟਵਾਰੀ ਦੇ ਕਹਿਣ ਵਾਂਗ ਰੋਟੀ ਖਾਣ ਜੋਗਾ ਕੰਮ ਕਰ ਲਿਆ ਏ।

## ਭਾਟੀਆ ਪਿਤਾ ਪੁੱਤਰ

ਸਤਿਗੁਰੂ ਜੀ ਦੇ ਇਸ਼ਨਾਨ ਕਰਦਿਆਂ "ਕੌਮੀ ਏਕਤਾ" ਸੰਪਾਦਕ ਸ: ਰਾਜਿੰਦਰ ਸਿੰਘ ਭਾਟੀਆ ਆਪਣੇ ਲੜਕੇ ਹਰਜੀਤ ਸਿੰਘ ਨੂੰ, ਜੋ ਫਿਨੀਕਸ (ਅਮਰੀਕਾ) ਵਿਚ ਰਹਿੰਦਾ ਹੈ, ਨਾਲ ਲੈ ਕੇ ਆਇਆ, ਮਹਾਰਾਜ ਜੀ ਪਿਤਾ-ਪੁੱਤਰ ਨਾਲ ਕੁਝ ਸਮਾਂ

ਗਲਾਂ ਬਾਤਾਂ ਕਰਦੇ ਰਹੇ । ਪ੍ਰਸ਼ਾਦ ਛਕ ਕੇ ਸਤਿਗੁਰੂ ਜੀ ਵੀ ਇਹਨਾਂ ਪਾਸ ਆ ਗਏ । ਉਹ ਬੁੱਕਲ ਮਾਰੀ ਆਏ ਸਨ, ਕੁਛ ਸਮਾਂ ਖਲੇ ਖਲੋਤੇ ਹੀ ਬਚਨ ਕਰਦੇ ਰਹੇ । ਸ: ਭਾਟੀਆ ਨੇ ਅਮਰੀਕਾ ਵਿਚ ਉਤਮ ਨਸਲ ਦੀਆਂ ਗਊਆਂ ਦਾ ਜ਼ਿਕਰ ਕੀਤਾ । ਸਤਿਗੁਰੂ ਜੀ ਨੇ ਸਵੀਡਨ, ਨਾਰਵੇ ਤੇ ਰੂਸੀ ਗਊ ਫਾਰਮਾਂ ਦਾ ਵਿਸਤਾਰ ਦਸ ਕੇ ਵਡੀ ਲਕੀਰ ਖਿਚ ਦਿਤੀ । ਤੇ ਭਾਟੀਆ ਸਪੁੱਤਰ ਦੀ ਸਾਬਤ ਸਬੂਤ ਦਾਹੜੀ ਵੇਖ ਕੇ ਪ੍ਰਸੰਨਤਾ ਦਾ ਇਜ਼ਹਾਰ ਕੀਤਾ, ਸਤਿਗੁਰਾਂ ਫ਼ਰਮਾਇਆ : ਜੁਆਨ ਹੈ ਜੋ ਅਮਰੀਕਾ ਵਿਚ ਦਾਹੜੀ ਦੀ ਰੱਖਿਆ ਕਰ ਰਿਹਾ ਹੈ। ਭਾਟੀਆ ਨੇ ਕਿਹਾ : ਇਹ ਸਭ ਆਪ ਦੀ ਅਸ਼ੀਰਵਾਦ ਹੈ । ਆਉਣ ਦਾ ਮਨੋਰਥ ਉਸ ਨੇ ਇਹੋ ਦਸਿਆ ਕਿ 'ਬੱਚੇ ਨੂੰ ਸਤਿਗੁਰਾਂ ਦੇ ਦਰਸ਼ਨ ਕਰਵਾਣੇ ਸਨ, ਤੇ ਫਿਰ, ਕਿੰਨਾ ਚਿਰ ਏਥੇ ਰਹਿਣਗੇ, ਦਾ ਪਤਾ ਕਰ ਗੋਡਿਆਂ ਨੂੰ ਛੂਹਣ ਲਈ ਝੁਕ ਕੇ ਤੇ ਲੜਕਾ ਗੁਰੂ ਚਰਨਾਂ ਤਕ ਝੁਕ ਕੇ ਚਲੇ ਗਏ ।

## ਦਰਸ਼ਨਾਂ ਦੇ ਚਾਹਵਾਨ

ਸੰਤ ਅਮਰ ਸਿੰਘ ਨਿਰਮਾਣ ਤੇ ਸੰਤ ਗਿਆਨ ਸਿੰਘ ਖਾਰੇਵਾਲਾ ਵੀ ਦਰਸ਼ਨ ਕਰਨ ਆਏ । ਕੁਝ ਹੋਰ ਸਰੀਰ ਵੀ ਦਰਸ਼ਨ ਯਾਚਕ ਸਨ । ਭਾਟੀਏ ਪਿਤਾ-ਪੁੱਤਰ ਵਲੋਂ ਵਿਹਲੇ ਹੋ ਸਤਿਗੁਰੂ ਜੀ ਨੇ ਹੋਰ ਦਰਸ਼ਨ ਪ੍ਰੇਮੀਆਂ ਨੂੰ ਨਿਵਾਜਿਆ । ਆਰਾਮ ਕਰਨ ਲਈ 12.30 ਵਜੇ ਹੀ ਸੁਖਾਸਨ ਤੇ ਜਾ ਸਕੇ ।

ਸੰਤ ਪਿਆਰਾ ਸਿੰਘ ਕਰੋਲ ਬਾਗ ਵਿਚ ਫਰਨੀਚਰ ਦੀ ਦੁਕਾਨ ਵਾਲੇ, ਸੰਤ ਨਿਹਾਲ ਸਿੰਘ ਤੇ ਉਸ ਦਾ ਲੜਕਾ ਮਨਮੋਹਨ ਸਿੰਘ ਗਾਜ਼ੀਆਬਾਦ ਵਾਲੇ, ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼-ਸੁਪਤਨੀ ਬੀਬੀ ਪਵਨਜੀਤ ਕੌਰ ਤੇ ਸ: ਗਣੇਸ਼ਾ ਸਿੰਘ ਪਖਤੂਨ ਵੀ ਦਰਸ਼ਨਾਂ ਦੀ ਕਾਮਨਾ ਲੈ ਕੇ ਆਏ ।

ਸੰਤ ਗੁਰਬਖਸ਼ ਸਿੰਘ ਗਾਂਧੀ ਨਗਰ, ਪਿਛੋਂ ਕੋਈ ਵਾਲੇ ਜ਼ਿਲਾ ਗੁਜਰਾਂਵਾਲਾ ਫਿਲੋਕਿਆ ਦੇ ਨਜ਼ਦੀਕ ਦੇ ਹਨ, ਜੋ 1948 ਵਿਚ ਦਿੱਲੀ ਵਿਖੇ ਆ ਕੇ ਸੈਟਲ ਹੋ ਗਏ, ਅਜ ਕਲ ਇਹ ਲਾਜਪਤਰਾਇ ਮਾਰਕੀਟ ਵਿਚ ਬਜਾਜ਼ੀ ਦੀ ਦੁਕਾਨ ਕਰਦੇ ਹਨ। ਇਹਨਾਂ ਦਾ ਲੜਕਾ ਨਰਿੰਦਰ ਸਿੰਘ ਖੁਰਾਣਾ ਵੀ ਕਾਰੋਬਾਰ ਵਿਚ ਸਹਿਯੋਗੀ ਹੈ ।

ਗੁਰਬਖਸ਼ ਸਿੰਘ ਜੀ ਨੇ ਦਸਿਆ ਕਿ ਉਹਨਾਂ ਦਾ ਨਰਿੰਦਰ ਸਿੰਘ ਸੰਤ ਬਲਵੰਤ ਸਿੰਘ ਡਾਲਟਨ ਗੰਜ ਵਾਲਿਆਂ ਦੇ ਘਰ, ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਵਿਆਹਿਆ ਗਿਆ ਹੈ । ਉਹ ਏਨਾ ਸੁਖਦਾਈ ਪਰਿਵਾਰ ਹੈ ਕਿ ਅਸੀਂ ਤਾਂ ਸਤਿਗੁਰੂ ਜੀ ਦੇ ਬੇਦਾਮ ਗੁਲਾਮ ਹੋ ਗਏ ਹਾਂ ।

## ਨਰਿੰਦਰ ਸਿੰਘ ਦੀ ਆਪ ਬੀਤੀ

ਤਦ ਤਕ ਨਰਿੰਦਰ ਸਿੰਘ ਵੀ ਮੇਰੇ ਕੋਲ ਆ ਬੈਠਾ । ਉਸ ਨੇ ਆਪ ਬੀਤੀ ਸੁਣਾਈ : ਸਾਡੀ ਦੁਕਾਨ ਭਾਵੇਂ ਲਾਜਪਤ ਰਾਇ ਮਾਰਕਿਟ ਵਿਚ ਸੀ ਪਰ ਦਰੀਆਂ, ਖੇਸ ਹੀ ਵੇਚਦਿਆਂ ਮਸਾਂ ਸੌ ਦੋ ਸੌ ਰੁਪੈਆ ਰਾਤ ਤਕ ਮਿਲਦਾ । ਮਨ ਨੂੰ ਕੋਈ ਤਸੱਲੀ ਨਹੀਂ ਸੀ । ਇਕ ਦਿਨ ਸਾਡਾ ਇਕ ਲਹਿਣੇਦਾਰ ਆ ਗਿਆ । ਉਸ ਨੂੰ ਸਿਰਫ਼

2000/- ਦੇਣਾ ਸੀ ਪਰ ਸਾਡੇ ਪਾਸੋਂ ਉਹ ਦੋ ਹਜ਼ਾਰ ਪੂਰਾ ਨਹੀਂ ਸੀ ਹੋ ਰਿਹਾ। ਇਹ ਚੌਥਾ ਇਕਰਾਰ ਸੀ ਜੁ ਉਸ ਅੱਜ ਆਉਣਾ ਸੀ। ਗੱਲ ਸੱਤ ਕੁ ਸਾਲਾਂ ਦੀ ਹੈ। ਮੈਂ ਦੁਕਾਨ ਖੋਲ੍ਹੀ। ਸਾਫ਼ ਸੁਥਰੀ ਕਰਕੇ ਸਤਿਗੁਰੂ ਜੀ ਦੀ ਮੂਰਤੀ ਸਾਹਮਣੇ ਰਖ, ਮਨ ਵਿਚ ਵਸਾ, ਸੱਚੇ ਦਿਲ ਨਾਲ ਬੇਨਤੀ ਕੀਤੀ : ਸੱਚੇ ਪਾਤਸ਼ਾਹ, ਅੱਜ ਨਹੀਂ ਰਹਿੰਦੀ ਜੇ ਦਰਗਾਹੀ ਮਦਦ ਨਾ ਕਰੋ। ਅੱਜ ਭਾਵੇਂ ਕਿਵੇਂ, ਮੈਨੂੰ 2000/- ਮਿਲਣਾ ਚਾਹੀਦਾ ਹੈ।

"ਜਿਉਂ ਜਿਉਂ ਦਿਨ ਚੜ੍ਹਦਾ ਗਿਆ, ਆਸ ਬਝਦੀ ਰਹੀ, ਪਰ ਪੱਲੇ ਕੁਝ ਨਹੀਂ ਸੀ ਪੈ ਰਿਹਾ। ਮੇਰੀਆਂ ਗਿੱਲੀਆਂ ਅੱਖਾਂ ਨਾਲ ਕੀਤੀ ਅਰਦਾਸ, ਮੈਨੂੰ ਯਕੀਨ ਸੀ, ਬਿਰਥੀ ਨਹੀਂ ਜਾਏਗੀ। ਸ਼ਿਕਾਰੀ ਦੇ ਤੀਰ ਥਾਂ ਸਿਰ ਲਗੇ ਵਾਂਗ ਮੈਨੂੰ ਆਪਣੀ ਅਰਦਾਸ ਦੇ ਧੁਰ ਦਰਗਾਹੇ ਪਹੁੰਚਣ ਦਾ ਵਿਸ਼ਵਾਸ ਸੀ। ਘੜੀ ਘੰਟੇ ਤੇ ਘੰਟਾ ਕਰਦੀ ਵਕਤ ਲੰਘਾਈ ਜਾ ਰਹੀ ਸੀ, ਪਰ ਦੁਕਾਨਦਾਰੀ ਵਾਲੀ ਗੱਲ ਕੋਈ ਨਾ ਬਣੀ।

"ਦੋ ਵਜੇ ਦੇ ਕਰੀਬ ਦਿੱਲੀ ਦੇ ਜਥੇਦਾਰ ਦਰਸ਼ਨ ਸਿੰਘ ਹੁਰੀਂ ਇਕੱਠਾ ਹੀ ਦੋ ਹਜ਼ਾਰ ਰੁਪੈਆ ਲੈ ਕੇ ਆ ਗਏ। ਕਹਿਣ ਲਗੇ : ਸਤਿਗੁਰੂ ਜੀ ਨੇ ਭੇਜਿਆ ਹੈ। ਕਿਹਾ ਨੇ, ਨਰਿੰਦਰ ਨੂੰ ਕਹੋ 50 ਬਿਸਤਰੇ ਤਿਆਰ ਕਰਕੇ ਭੈਣੀ ਸਾਹਿਬ ਭੇਜ ਦੇਵੇ। ਜਿੰਨੇ ਦਾ ਬਿੱਲ ਬਣੇਗਾ ਉਸ ਦਾ ਬਕਾਇਆ ਵੀ ਭੇਜ ਦਿਆਂਗੇ। ਦੇਰ ਨਾ ਕਰੇ।

"ਰਕਮ ਅਸਾਂ ਲਹਿਣੇਦਾਰ ਨੂੰ ਦੇ ਦਿਤੀ। ਰਾਤ ਤਕ ਦੋ ਚਾਰ ਗਾਹਕ ਹੋਰ ਵੀ ਆ ਗਏ। ਅਤੇ ਉਸ ਦਿਨ ਤੋਂ ਸਾਡਾ ਕੰਮ ਏਨਾ ਵਧਿਆ ਕਿ ਅਜ ਸਰਮਾਏ ਵਲੋਂ ਰੱਤੀ ਭਰ ਵੀ ਚਿੰਤਾ ਨਹੀਂ।"

ਸੰਤ ਗੁਰਬਖ਼ਸ਼ ਸਿੰਘ ਜੀ ਨੇ ਗਲ ਪੂਰੀ ਕੀਤੀ : ਇਕ ਵੇਲਾ ਸੀ ਕਿ ਅਸੀਂ ਆਪਣੀ ਦੁਕਾਨ ਦਾ ਦਸ ਹਜ਼ਾਰ ਰੁਪਿਆ ਮੰਗਦੇ ਸਾਂ ਕਿ ਜੇ ਮਿਲ ਜਾਵੇ ਤਾਂ ਬਾਹਰ, ਪਹਾੜਾਂ ਨੂੰ ਜਾਂ ਦੂਰ ਦਰਾਜ਼ ਨਿਕਲ ਜਾਈਏ ਪਰ ਹੁਣ ਇਹ ਹਾਲ ਹੈ ਕਿ ਦੋ ਸਾਲ ਪਹਿਲਾਂ ਅਸਾਂ ਆਪਣੇ ਨਾਲ ਦੀ ਦੁਕਾਨ ਲੈਣ ਲਈ ਇਕ ਲੱਖ ਰੁਪਿਆ ਆਫ਼ਰ ਕੀਤਾ, ਸੌਦਾ ਨਾ ਬਣਨ ਤੇ ਅਸਾਂ, ਮੇਰੇ ਛੋਟੇ ਭਰਾ ਨੂੰ ਗਾਂਧੀ ਨਗਰ ਵਿਚ, ਉਸ ਦੀ ਆਟਾ ਚੱਕੀ ਪੁਟਾਅ ਕਪੜੇ ਦੀ ਦੁਕਾਨ ਪਾਉਣ ਲਈ ਕਿਹਾ। ਸਰਮਾਇਆ ਅਸਾਂ ਲਾ ਦਿਤਾ। ਅੱਧੋ ਅੱਧੀ ਪੱਤੀ ਕਰ ਲਈ। ਅਜ ਗਾਂਧੀ ਨਗਰ ਵਿਚ ਵੀ ਕਾਰੋਬਾਰ ਨੂੰ ਹੜ੍ਹ ਆ ਗਿਆ ਹੈ।

"ਹੁਣ ਇਸ ਸਾਰੀ ਕਮਾਈ ਦਾ ਸਤਿਗੁਰੂ ਹੀ ਮਾਲਕ ਜਾਪਦਾ ਹੈ।"

ਇਹਨਾਂ ਦੀ ਗੱਲਬਾਤ ਮੁਕੀ ਤਾਂ ਸੰਤ ਕਰਤਾਰ ਸਿੰਘ ਕਾਣੀ ਰਾਜੌਰੀ ਗਾਰਡਨ ਵਾਲਿਆਂ ਨਾਲ ਮਹੰਤ ਅਤਰ ਸਿੰਘ ਅੰਮ੍ਰਿਤਸਰ ਵਾਲਿਆਂ ਦਾ ਲੜਕਾ ਸ: ਗੱਜਣ ਸਿੰਘ ਜੋ ਦਿਲੀ ਵਿਖੇ ਹੀ ਅਕਾਉਂਟਸ ਦਾ ਕੰਮ ਕਰਦਾ ਹੈ, ਗੁਰੂ ਦਰਸ਼ਨਾਂ ਦੀ ਇੱਛਾ ਨਾਲ ਆਇਆ।

## ਮੁੜ ਸੰਗੀਤ ਜਗਤ

2.30 ਵਜੇ ਸਤਿਗੁਰੂ ਜੀ ਮੁੜ ਇਸ਼ਨਾਨ ਆਦਿ ਕਰਕੇ ਬੈਠਣ ਕਮਰੇ ਵਿਚ ਆ

ਪਹੁੰਚੇ । ਏਥੇ ਪਹਿਲਾਂ ਹੀ ਸਵੇਰ ਵਾਲੇ ਬੱਚੇ ਸੰਗੀਤ ਸਿੱਖਿਆ ਦੀ ਤਿਆਰੀ ਹਿਤ ਬੈਠੇ ਸਨ, ਸੁ ਹਾਰਮੋਨੀਅਮ ਦੀਆਂ ਸੁਰਾਂ ਤੇ ਤਬਲੇ ਦੀ ਥਾਪ ਗਮਕ ਪਏ । ਕਦੇ 'ਕਰੁਣਾ ਨਿਧਾਨ' ਕਦੇ 'ਧਰ ਜੀਅਰੇ ਇਕ ਟੇਕ' । ਇਸ ਸੁਣਦਿਆਂ ਕਰਦਿਆਂ ਨੂੰ ਸ੍ਰੀ ਗੁਰਦੇਵ ਸਿੰਘ ਸਰੋਦ ਸੁਰਿੰਦਰ ਸਿੰਘ 'ਸੁਮਨ' ਨੂੰ ਨਾਲ ਲੈ ਕੇ ਆ ਗਿਆ । ਥੋੜ੍ਹੇ ਚਿਰ ਪਿਛੋਂ ਗੁਰਦੇਵ ਸਿੰਘ ਨੇ ਸਤਿਗੁਰਾਂ ਨੂੰ ਅਰਜ਼ ਕੀਤੀ : ਉਸਤਾਦ (ਅਮਜਦ ਅਲੀ ਖਾਂ) ਜੀ ਆਪ ਜੀ ਨੂੰ ਨਮਸਕਾਰ ਉਪਰੰਤ ਪੁਛਦੇ ਸਨ ਕਿ ਬੰਬਈ ਵਾਲੀ ਸੰਗੀਤ ਕਾਨਫਰੰਸ ਦਾ ਕੀ ਬਣਿਆ ?

ਸਤਿਗੁਰੂ ਜੀ ਬਚਨ ਕੀਤਾ : ਜਦੋਂ ਗੱਲ ਪੁਛ ਪੁਛਾਈ ਵਿਚ ਪੈ ਜਾਂਦੀ ਹੈ ਉਦੋਂ ਸਾਰੀਆਂ ਗੱਲਾਂ ਹੀ ਪਿਛੇ ਪਈ ਜਾਂਦੀਆਂ ਹਨ । ਏਥੋਂ ਨਿੱਕੇ ਕਾਕੇ (ਉਦੈ ਸਿੰਘ ਜੀ) ਨੂੰ ਬੰਬਈ ਘੱਲਾਂਗੇ ਤਾਂ ਕਿ ਉਹ ਹਾਲ ਬੁਕ ਕਰਵਾ ਕੇ ਹੀ ਆਵੇ ।

ਸਤਿਗੁਰੂ ਜੀ ਬੱਚਿਆਂ ਨੂੰ ਮਾਤਰਾ ਗਿਣਨ ਤੇ ਤਬਲੇ ਦੇ ਨਵੇਂ ਨਵੇਂ ਬੋਲ ਬਣਾ ਕੇ ਦੱਸ ਰਹੇ ਸਨ ਕਿ 3.30 ਹੋ ਗਏ । ਬੱਚਿਆਂ ਵਿਚੋਂ ਕਿਸੇ ਨੇ ਕੁਛ ਖਾਣ ਦਾ ਜਤਨ ਕੀਤਾ । ਸਤਿਗੁਰਾਂ ਨੋਟ ਕਰਦਿਆਂ ਬਚਨ ਕੀਤਾ : ਜਦੋਂ ਗਾ-ਵਜਾ ਰਹੇ ਹੋਵੋ ਓਦੋਂ ਕੁਛ ਖਾਇਆ ਪੀਆ ਨਾ ਕਰੋ । ਵੱਡੀਆਂ ਵੱਡੀਆਂ ਸਭਾਵਾਂ ਵਿਚ ਜਦੋਂ ਗਵੱਯੇ ਕੁਛ ਖਾਣ ਪੀਣ ਨੂੰ ਮੰਗਦੇ ਜਾਂ ਚਾਹ ਪਾਣੀ ਆਦਿ ਪੀਂਦੇ ਹਨ ਤਾਂ ਸੁਹਣੇ ਨਹੀਂ ਲਗਦੇ । ਤਿੰਨ ਚਾਰ ਘੰਟੇ ਗਾਉਂਦਿਆਂ-ਵਜਾਉਂਦਿਆਂ ਭਲਾ ਪਾਣੀ ਦੀ ਵੀ ਲੋੜ ਕਿਉਂ ਪਏ ! ਜਦੋਂ ਤੁਸੀਂ ਖੇਡਣ ਵਿਚ ਮਸਤ ਹੁੰਦੇ ਹੋ ਕਦੇ ਪਾਣੀ ਦਾ ਚੇਤਾ ਆਇਆ ਹੈ ? ਜਿੰਨਾ ਚਿਰ ਸਿੱਖਣ ਦੇ ਗੇੜ ਵਿਚ ਹੋਵੋ ਉੱਨਾਂ ਚਿਰ ਖਾਣ ਪੀਣ ਦੀ ਗੱਲ ਧਿਆਨ ਵਿਚ ਨਾ ਲਿਆਵੋ ।

## ਸ੍ਰ. ਗਣੇਸ਼ਾ ਸਿੰਘ ਪਖ਼ਤੂਨ

ਬੱਚਿਆਂ ਨੂੰ ਸਿਖਾਣ ਸਮੇਂ ਸ੍ਰ. ਗਣੇਸ਼ਾ ਸਿੰਘ ਪਖ਼ਤੂਨ ਨੇ ਆ ਕੇ ਕਿੰਨੀ ਵਾਰੀ ਆਪਣੀ ਗੱਲ ਕਰਨ ਦੀ ਕੋਸ਼ਿਸ਼ ਕੀਤੀ । ਪਰ ਸਤਿਗੁਰੂ ਜੀ ਬਿਨਾਂ ਕਿਸੇ ਗੁੱਸੇ ਜਾਂ ਕਾਹਲ ਦੇ, ਕਹਿ ਦਿੰਦੇ : ਨਹੀਂ, ਅਜੇ ਨਹੀਂ । ਸ੍ਰ. ਗਣੇਸ਼ਾ ਸਿੰਘ ਦੋ ਤਿੰਨ ਘੰਟੇ ਦਾ ਬੈਠਾ ਸਤਿਗੁਰੂ ਜੀ ਨਾਲ ਗੱਲ ਕਰਨ ਲਈ ਤਾਂਘ ਰਿਹਾ ਸੀ । ਸਤਿਗੁਰੂ ਜੀ ਨੂੰ ਉਹਦੇ ਢਿੱਡ ਹੌਲਾ ਕਰਨ ਦਾ ਪਤਾ ਹੈ ਪਰ ਪਖ਼ਤੂਨ ਨੂੰ ਇਹ ਪਤਾ ਨਹੀਂ ਲਗ ਰਿਹਾ ਕਿ ਸਤਿਗੁਰੂ ਜੀ ਹੁਣ ਸੰਗੀਤ ਵਲ ਧਿਆਨ ਕੇਂਦਰਤ ਬੈਠੇ ਹਨ ।

3.55 ਵਜ ਗਏ ਤਾਂ ਮ੍ਰਿਦੰਗ ਆ ਗਿਆ ਪਿੰਕੀ ਲਈ । ਨਿਕੇ ਜਿਹੇ ਪਿੰਕੀ ਨੇ ਵੱਡੇ ਸਾਰੇ ਮ੍ਰਿਦੰਗ ਨੂੰ, ਗੋਡਿਆਂ ਪਰਨੇ ਹੋ ਕੇ ਸੁਰ ਕਰਨਾ ਸ਼ੁਰੂ ਕਰ ਦਿਤਾ । ਹਥੌੜੀਆਂ ਮਾਰ ਮਾਰ ਮ੍ਰਿਦੰਗ ਦੇ ਪੁੜੇ ਸੂਤਰ ਕੀਤੇ ਜਾਂਦੇ ਰਹੇ । ਇਸ ਨੇ ਹੁਣੇ ਮ੍ਰਿਦੰਗ ਵਜਾਣਾ ਹੈ ।

ਫਿਰ ਨਿਕੇ ਜਿਹੇ ਸੁਖਵਿੰਦਰ ਸਿੰਘ ਪਿੰਕੀ ਨੇ ਮ੍ਰਿਦੰਗ ਵਜਾ ਕੇ ਨਿਹਾਲ ਕੀਤਾ । ਉਸ ਨੇ ਭਾਈ ਨਸੀਬ ਹੁਰਾਂ ਵਾਲੀ ਪਰਣ ਵਜਾਈ । ਸਤਿਗੁਰੂ ਬਹੁਤ ਪ੍ਰਸੰਨ ਸਨ ।

## ਸੁਮਨ ਤੋਂ ਸੰਗੀਤ

ਹੁਣ ਸੁਰਿੰਦਰ ਸਿੰਘ 'ਸੁਮਨ' ਦੀ ਵਾਰੀ ਆਈ। ਉਸ ਨੇ ਪ੍ਰੀਤਮ ਸਿੰਘ ਕਵੀ ਦੀ ਰਚਨਾ 'ਇਹ ਹੈ ਸੋਮਾ ਪਿਆਰਾਂ ਦਾ' ਗਉਂ ਕੇ ਸੁਣਾਈ। ਤਦ ਤਕ ਸਤਿਗੁਰੂ ਜੀ ਟੇਪ ਰਿਕਾਰਡਰ ਠੀਕਠਾਕ ਕਰਨ ਲਗੇ ਰਹੇ। ਫਿਰ ਸਤਿਗੁਰੂ ਜੀ ਨੇ 'ਸੁਮਨ' ਨੂੰ ਪਹਿਲਾਂ ਸੁਣੀ ਔਖੀਆਂ ਸੁਰਾਂ ਵਾਲੀ ਇਕ ਗੀਤ-ਗ਼ਜ਼ਲ ਸੁਣਾਨ ਨੂੰ ਕਿਹਾ। ਇਹ ਕੇ. ਮਹਾਂਵੀਰ ਦੀ ਸਵੱਰ ਬੱਧ ਕੀਤੀ ਹੋਈ ਹੈ।

ਇਸ ਤੋਂ ਉਪਰੰਤ ਸ੍ਰੀ ਹਜ਼ੂਰ ਨੇ ਆਸਾ ਰਾਗ ਵਿਚ 'ਦਿਲਹੁ ਮੁਹਬਤ ਜਿਨ ਸੇਈ ਸਚਿਆ' ਸ਼ਬਦ ਸੁਣਿਆ ਤੇ ਰੀਕਾਰਡ ਕੀਤਾ। ਸ਼ਬਦ ਦਾ ਪੂਰਾ ਪਾਠ ਇਸ ਪਰਕਾਰ ਹੈ :

ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ।
ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ।੧।
ਰਤੇ ਇਸ਼ਕ ਖੁਦਾਇ ਰੰਗਿ ਦੀਦਾਰ ਕੇ।
ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ।੧। ਰਹਾਉ।
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ।
ਤਿਨ੍ਹ ਧੰਨੁ ਜਣੇਦੀ ਮਾਉ ਆਏ ਸਫਲੁ ਸੇ।੨।
ਪਰਵਰਦਗਾਰ ਅਪਾਰ ਅਗਮ ਬੇਅੰਤ ਤੂ।
ਜਿਨ੍ਹਾ ਪਛਾਤਾ ਸਚੁ ਚੁੰਮਾ ਪੈਰ ਮੂੰ।੩।
ਤੇਰੀ ਪਨਹ ਖੁਦਾਇ ਤੂ ਬਖਸਿੰਦਗੀ।
ਸੇਖ ਫਰੀਦਾ ਖੈਰੁ ਦੀਜੈ ਬੰਦਗੀ ॥ ੪ ।੧।

[ਆਸਾ ਸੇਖ ਫਰੀਦ ਜੀਉਕੀ ਬਾਣੀ, ਆਦਿ ਗਰੰਥ, ਪੰਨਾ 488]

## ਭਾਈ ਤਾਬੇ ਨਸੀਰ ਦੀਆਂ ਕੈਸਟਾਂ

ਏਨੇ ਚਿਰ ਨੂੰ ਸਤਿਗੁਰੂ ਜੀ ਨੇ ਕਈ ਕੈਸਟਾਂ ਆਪਣੇ ਭੰਡਾਰ 'ਚੋਂ ਲੱਭ ਲਈਆਂ। ਅਤੇ ਭਾਈ ਤਾਬਾ (ਰਬਾਬੀ, ਪਾਕਿਸਤਾਨ) ਦਾ ਗੰਵਿਆਂ ਸ਼ਬਦ "ਮੋਹਨ ਨੀਦ ਨਾ ਆਵੇ" ਦਾ ਕੈਸਟ ਸੁਣਾਇਆ। ਇਸ ਸ਼ਬਦ ਵਿਚ ਤਬਲੇ ਦੀ ਸੰਗਤ ਭਾਈ ਨਸੀਰ ਜੀ ਨੇ ਕੀਤੀ ਹੋਈ ਸੀ।

ਸ਼ਬਦ ਪਾਠ ਇਸ ਤਰ੍ਹਾਂ ਹੈ :

ਮੋਹਨ ! ਨੀਦ ਨ ਆਵੈ, ਹਾਵੈ ਹਾਰ, ਕਜਰ, ਬਸਤ੍ਰ ਆਭਰਨ ਕੀਨੇ।
ਉਡੀਨੀ, ਉਡੀਨੀ, ਉਡੀਨੀ।
ਕਬ ਘਰਿ ਆਵੈ ਰੀ। ੧। ਰਹਾਉ।
ਸਰਨਿ ਸੁਹਾਗਨਿ, ਚਰਨ ਸੀਸ਼ ਧਰਿ,
ਲਾਲਨੁ ਮੋਹਿ ਮਿਲਾਵਹੁ।
ਕਬ ਘਰਿ ਆਵੈ ਰੀ। ੧।

ਸੁਨਹੁ ਸਹੇਰੀ ! ਮਿਲਨ ਬਾਤ ਕਹਉ, ਸਗਰੋ ਅਹੰ ਮਿਟਾਵਹੁ ।
ਤਉ ਘਰਿ ਹੀ ਲਾਲਨੁ ਪਾਵਹੁ ।
ਤਬ ਰਸ ਮੰਗਲ ਗੁਨ ਗਾਵਹੁ ।
ਆਨਦ ਰੂਪ ਧਿਆਵਹੁ ।
ਨਾਨਕੁ ਦੁਆਰੈ ਆਇਓ ।
ਤਉ ਮੈ ਲਾਲਨੁ ਪਾਇਓ ਰੀ । ੨ ।
ਮੋਹਨ ਰੂਪੁ ਦਿਖਾਵੈ ।
ਅਬ ਮੋਹਿ ਨੀਦ ਸੁਹਾਵੈ ।
ਸਭ ਮੇਰੀ ਤਿਖਾ ਬੁਝਾਨੀ ।
ਅਬ ਮੈ, ਸਹਜਿ ਸਮਾਨੀ ।
ਮੀਠੀ ਪਿਰਹਿ ਕਹਾਨੀ ।
ਮੋਹਨੁ ਲਾਲਨੁ ਪਾਇਓ ਰੀ । ਰਹਾਉ ਦੂਜਾ । ੧ । ੧੨੮ ।

ਅਤੇ ਪੁਰਾਣੀ ਗਵਾਇਸ਼ ਦੇ ਕਈ ਸ਼ਬਦ, ਜੁ ਸਤਿਗੁਰੂ ਜੀ ਨੇ ਅੱਜ ਤੋਂ 25-30 ਸਾਲ ਪਹਿਲਾਂ ਰਿਕਾਰਡ ਕੀਤੇ ਹੋਏ ਸਨ, ਸੁਣਾਏ । ਸਤਿਗੁਰੂ ਜੀ ਨੇ ਆਪਣੀ ਤੇ ਮਹਾਰਾਜ ਜੀ ਦੀ ਗਾਈ ਹੋਈ ਇਕ ਪਉੜੀ, ਰਾਇ ਕਮਾਲ ਦੀ ਮੌਜਦੀ ਕੀ ਧੁਨੀ ਤੇ ਸੁਣਾਈ, ਜੁ ਰਿਕਾਰਡ ਕੀਤੀ ਹੋਈ ਸੀ । ਇਸ ਵਿਚ ਤਬਲਾ ਭਾਈ ਨਸੀਰ ਹੁਰਾਂ ਵਜਾਇਆ ਹੋਇਆ ਸੀ । ਫਿਰ ਆਪਣੇ ਵਜਾਏ ਦਿਲਰੁਬਾ ਦੀ ਧੁਨ ਉਤੇ ਨਸੀਰ ਜੀ ਦਾ ਤਬਲਾ ਸੁਣਾਇਆ ।

4.35 ਹੋਏ ਤਾਂ ਸ੍ਰ: ਹੰਸਪਾਲ ਨੇ ਵੀ ਆ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ । ਇਕ ਹੋਰ ਜੋੜਾ ਵੀ ਆ ਗਿਆ । ਜਿਸ ਬਾਰੇ ਮਹਾਰਾਜ ਜੀ ਸਤਿਗੁਰੂ ਜੀ ਨੂੰ ਕੁਛ ਅਰਜ਼ ਕਰ ਗਏ ਸਨ । ਪਤਲਾ ਜਿਹਾ ਜਿਸਮ, 30 ਕੁ ਸਾਲ ਦੀ ਉਮਰ—ਪਤਨੀ ਸਮੇਤ । ਅਸ਼ੋਕਪਾਲ ਸਿੰਘ, ਸਿੰਘ ਦਾ ਨਾਂ ਹੈ । ਦਰਜ਼ੀ ਦਾ ਕੰਮ ਕਰਦਾ ਹੈ । ਪਹਿਲਾਂ ਬੈਂਗਲੌਰ ਵੀ ਰਿਹਾ ਹੈ ।

## 'ਸੁਮਨ' ਲਈ ਉਦਾਰਤਾ

ਦੀਵਾਨ ਵਿਚ ਦਰਸ਼ਨ ਦੇਣ ਤੋਂ ਪਹਿਲੋਂ ਕੋਠੀ ਵਿਚ ਹੀ, ਸਤਿਗੁਰੂ ਜੀ ਨੇ ਸੁਰਿੰਦਰ ਸਿੰਘ 'ਸੁਮਨ' ਨੂੰ ਅੰਦਰ ਬੁਲਾਇਆ ਤੇ ਪੁਛਿਆ : ਉਸ ਦਿਨ ਕੀ ਗੱਲ ਸੀ ? ਉਸ ਦੱਸਿਆ ਕਿ ਉਸ ਦੇ ਮਕਾਨ ਦੀ ਤਿਆਰੀ ਵਿਚ ਜੋ ਦਰਵਾਜ਼ੇ ਬਣ ਕੇ ਆਏ ਸਨ ਉਨ੍ਹਾਂ ਨੂੰ ਸੰਬੰਧਤ ਲੋਕਾਂ ਹੀ ਵੇਚ ਲਿਆ ।

"ਤੇਰੀ ਮਾਸਿਕ ਆਮਦਨੀ ਕਿੰਨੀ ਕੁ ਹੈ ?"

"ਅੱਠ-ਨੌਂ ਸੌ ਰੁਪਏ !"

"ਤਾਂ ਫਿਰ ਮਕਾਨ ਤਾਂ ਤਿਆਰ ਹੋ ਹੀ ਜਾਣਾ ਸੀ, ਤੂੰ ਕੱਲਾ ਹੀ ਤਾਂ ਹੈਂ !"

ਉਸ ਦੱਸਿਆ ਕਿ ਬੇਦੀ ਸਾਹਿਬ ਦੀ ਸ਼ਾਗਿਰਦੀ ਸਮੇਂ ਖਰਚ ਬੜਾ ਹੁੰਦਾ ਰਿਹਾ ਹੈ ਤੇ ਪਿਛਲੇ ਛੇ-ਸੱਤ ਸਾਲ ਉਹ ਕਿਸੇ ਤਰ੍ਹਾਂ ਹੀ ਇਹ ਖਰਚ ਸਾਰਦਾ ਰਿਹਾ ਹੈ । ਫੇਰ

'ਸੁਮਨ' ਨੇ ਅਰਜ਼ ਕੀਤੀ ਕਿ ਜੇ ਉਹ ਕੁਝ ਸਮਾਂ ਹੋਰ ਬੇਦੀ ਜੀ ਕੋਲ ਲਗਾਏ ਤਾਂ ਪਰੀਪੂਰਣ ਹੋ ਜਾਵੇ ।

"ਕਿੰਨਾ ਕੁ ਸਮਾਂ ?"

"ਇਹੋ ਕੋਈ 5-6 ਮਹੀਨੇ !"

"ਕਿੰਨੀ ਫੀਸ ਦੇਣੀ ਪਵੇਗੀ ?"

"125 ਰੁਪਏ ਮਹੀਨਾ ਜੀ !"

ਸਤਿਗੁਰੂ ਜੀ ਬਚਨ ਕੀਤਾ : 1800 ਰੁਪਏ ਤੈਨੂੰ ਅਸੀਂ ਦਿਆਂਗੇ, ਤੂੰ ਸਾਲ ਭਰ ਲਗਾ ਲੈ ।

ਤੇ ਸੁਮਨ ਆਨੰਦਿਤ ਹੋ ਗਿਆ ।

ਸਤਿਗੁਰੂ ਜੀ ਖਿੜ ਖਿੜ ਹੱਸੇ : ਏਥੇ ਵੀ ਤਿਹਾਈ ਲਗ ਗਈ ਹੈ । ਇਕ ਤਾਂ ਇਹ ਦਲੀਪ ਚੰਦ ਬੇਦੀ ਜੀ ਦਾ ਸ਼ਾਗਿਰਦ ਹੈ । ਦੂਜੇ, ਇਹ ਮੁੰਡਾ ਨਾਮਧਾਰੀਆਂ ਦਾ ਹੈ । ਤੀਜੇ, ਇਹ ਸਾਡੇ ਪਾਸ ਆਉਣ ਲਗ ਪਿਆ ਹੈ ।

## ਰਮੇਸ਼ ਨਗਰ ਵਿਚ

5 ਤੋਂ 6 ਤਕ ਨਾਮ ਸਿਮਰਨ ਦਾ ਪਰੋਗਰਾਮ ਸੀ ਰਮੇਸ਼ ਨਗਰ ਨਾਮਧਾਰੀ ਧਰਮਸਾਲਾ । ਸਤਿਗੁਰੂ ਜੀ ਕੋਠੀਓਂ ਹੀ ਅਰਦਾਸ ਕਰਕੇ ਚੱਲੇ । ਛੋਟੇ ਬੱਚਿਆਂ ਨੂੰ ਅਪਣੀ ਕਾਰ ਵਿਚ ਬਿਠਾ ਲੈ ਗਏ । ਅੱਗੇ ਸੰਗਤ ਇਕਚਿੱਤ ਹੋ ਨਾਮ ਸਿਮਰਨ ਕਰਦੀ ਸਤਿਗੁਰੂ ਜੀ ਦੀ ਉਡੀਕ ਵਿਚ ਸੀ ।

ਸਿਮਰਨ ਉਪਰੰਤ ਬੱਚਿਆਂ ਨੇ ਸ੍ਰੀ ਸਤਿਗੁਰੂ ਜੀ ਦੇ ਦਿਲ ਰੁਬਾ ਦੇ ਸਾਥ ਵਿਚ ਕੀਰਤਨ ਕੀਤਾ ।

ਧਰਮਸਾਲਾ ਵਿਚ ਬੱਚਿਆਂ ਦਾ ਸ਼ਬਦ ਗਾਇਨ ਚਲਦਿਆਂ ਤਬਲੇ ਦੇ ਇਕ ਗੇੜ ਦੇ ਬੋਲ ਸਤਿਗੁਰਾਂ ਬਣਾਏ ਅਤੇ ਲਿਖੇ । ਮੈਨੂੰ ਪੁਛਿਆ : ਅਜ ਤਾਰੀਖ ਕਿੰਨੀ ਹੈ ?

"19"

"ਓਨੀ ?" ਆਪ ਮੁਸਕਰਾਂਦੇ ਬੋਲੇ ।

## ਬੇਨਤੀਆਂ

ਦੀਵਾਨ ਦੀ ਅਰਦਾਸ ਉਪਰੰਤ ਦਿੱਲੀ ਦੇ ਮੁਖੀ ਸੂਬਾ ਗੰਡਾ ਸਿੰਘ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਗੁਰਦੀਪ ਸਿੰਘ ਸੱਕਤ੍ਰ, ਸੰਤ ਗੁਰਚਰਨ ਸਿੰਘ-ਸੁਰਿੰਦਰ ਸਿੰਘ ਰਮੇਸ਼ ਨਗਰ, ਸ੍ਰ. ਸੁਲੱਖਣ ਸਿੰਘ ਆਦਿ 10 ਕੁ ਸਿੰਘ ਸਤਿਗੁਰੂ ਜੀ ਦੇ ਸਨਮੁਖ ਹੋਏ ਅਤੇ ਬੇਨਤੀ ਕੀਤੀ ਕਿ ਬਸੰਤ ਪੰਚਮੀ ਦਾ ਤਿਉਹਾਰ ਮਨਾਣ ਲਈ ਸਤਿਗੁਰੂ ਜੀ ਦਿੱਲੀ ਦਰਸ਼ਨ ਦੇਣ । ਸੱਚੇ ਪਾਤਸ਼ਾਹ ਜੀ ਨੇ ਸਭਨਾਂ ਵਲ ਪ੍ਰਸੰਨ-ਨਜ਼ਰਾਂ ਨਾਲ ਤੱਕਿਆ ਤੇ ਬੇਨਤੀ ਪਰਵਾਨ ਕਰਦਿਆਂ ਫ਼ਰਮਾਇਆ : ਤਾਰੀਖ਼ ਫੇਰ ਦਸਾਂਗੇ !

ਇਕ ਹਿਦੂ ਜੈਂਟਲਮੈਨ ਨੇ ਆਗਿਆ ਲੈ ਕੇ ਨਜ਼ਮ ਪੜ੍ਹੀ ਤੇ ਫਿਰ 'ਸੁਮਨ' ਨੇ ਵੀ 'ਮਾਛੀਵਾੜੇ ਵਿਚ ਸੌਂ ਗਿਆ ਮਾਹੀ ਪੱਥਰਾਂ ਤੇ ਆਸਣ ਲਾ ਕੇ' ਗਉਂ ਦਿਤਾ ।

ਸੰਤ ਨਰਾਇਣ ਸਿੰਘ ਢੌਡਾ ਤੇ ਸੰਤ ਨਿਹਾਲ ਸਿੰਘ ਗਾਜ਼ੀਆਬਾਦ **ਵਾਲੇ ਨੂੰ** ਪਰਿਵਾਰਾਂ ਸਮੇਤ ਰਾਤੀਂ 9 ਵਜੇ ਤਕ ਕੋਠੀ ਆਉਣ ਦੀ ਆਗਿਆ ਹੋਈ।

**ਅਤੇ** ਆਪ ਰਮੇਸ਼ ਨਗਰੋਂ ਕੋਠੀ ਪੂਸਾ ਰੋਡ ਲਈ ਪਧਾਰ ਗਏ।

## 20 ਜਨਵਰੀ 1978 ਸ਼ੁਕਰਵਾਰ
## ਨਵੀਂ ਦਿੱਲੀ

ਮੇਰਾ ਸਹਿਪਾਠੀ ਪ੍ਰੀਤਮ ਸਿੰਘ ਪੰਛੀ ਰਾਤ ਦਾ ਮੇਰੇ ਕੋਲ ਸੀ। **ਸਵੇਰੇ** ਆਸਾ ਦੀ ਵਾਰ ਵਿਚ ਸਤਿਗੁਰਾਂ ਦੇ ਦਰਸ਼ਨ ਕਰਨ ਦਾ ਅਭਿਲਾਖੀ ਸੀ। ਅਸੀਂ **6-30 ਵਜੇ** ਰਮੇਸ਼ ਨਗਰ ਧਰਮਸਾਲਾ ਪਹੁੰਚੇ, ਜਿਥੇ 4 ਵਜੇ ਸਵੇਰੇ ਤੋਂ ਹੀ ਆਸਾ ਦੀ ਵਾਰ ਦਾ ਕੀਰਤਨ ਜਾਰੀ ਸੀ। ਧਰਮਸਾਲਾ ਤੋਂ ਬਾਹਰ ਸਕੂਟਰ, ਕਾਰਾਂ ਆਦਿ ਵਾਹਨ ਖੜੇ ਸਨ। ਅੰਦਰ ਗਿਆਂ ਵੇਖਿਆ, ਹਾਲ ਵਿਚ ਸੰਗਤ ਭਰਪੂਰ ਨਹੀਂ ਸੀ। ਸਰਦੀ ਕਾਫ਼ੀ ਹੋਣ ਕਰਕੇ ਇਸਤਰੀਆਂ ਪੁਰਸ਼ ਸੰਕੋਚ ਤੋਂ ਹੀ ਕੰਮ ਲੈ ਗਏ।

ਬੱਚਾ ਪਾਰਟੀ ਹੀ ਸਤਿਗੁਰੂ ਜੀ ਦੀ ਦਿਲਰੁਬਾ ਸਹਿਤ ਅਗਵਾਈ ਵਿਚ ਕੀਰਤਨ ਕਰ ਰਹੀ ਸੀ।

ਸਤਿਗੁਰੂ ਜੀ ਦੇ ਗਿਰਦ ਹੇਠ ਲਿਖੇ ਸਰੀਰ ਸ਼ੋਭਾ ਪ੍ਰਾਪਤ ਸਨ : ਮਹਾਰਾਜ ਬੀਰ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਸੰਤ ਰਣਧੀਰ ਸਿੰਘ ਧੀਰਾ, ਪ੍ਰੀਤਮ ਸਿੰਘ ਪੰਛੀ, ਠਾਕੁਰ ਉਦੈ ਸਿੰਘ ਜੀ, ਸੰਤ ਅਮਰ ਸਿੰਘ ਢੌਡਾ, ਸੇਠ ਸਪੁਤਰ ਸ਼ੇਰ ਸਿੰਘ, ਸੰਤ ਸਵਰਨ ਸਿੰਘ (ਦੁਆਬੀਆ), ਸੰਤ ਗੰਡਾ ਸਿੰਘ ਸੂਬਾ (ਚੋਰ ਬਰਦਾਰ), ਸ. ਸੁਰਜੀਤ ਸਿੰਘ ਯੂ. ਕੇ., ਸ੍ਰ. ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਮਨਧੀਰ ਸਿੰਘ ਰਾਜੌਰੀ ਗਾਰਡਨ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੇਠ ਸਪੁਤਰ ਧਰਮ ਸਿੰਘ, ਲਾਲ ਜੀ, ਸੰਤ ਸੁਖਦਰਸ਼ਨ ਸਿੰਘ, ਸੇਠ ਸਪੁਤਰ ਭੁਪਿੰਦਰ ਸਿੰਘ ਆਦਿ ਹੋਰ ਵੀ ਕਈ ਸਰੀਰ ਜਿਨ੍ਹਾਂ ਦੇ ਨਾਮ ਯਾਦ ਨਹੀਂ।

### ਬਸੰਤ ਆਗਮਨ

7.20 ਵਜੇ ਵਾਰ ਦਾ ਅੰਤਮ ਸਲੋਕ ਪੜ੍ਹਿਆ ਗਿਆ। ਹੁਣ ਬਸੰਤ ਰਾਗ ਦਾ ਬਸੰਤ ਵਿਚ ਹੀ ਸਤਿਗੁਰੂ ਜੀ ਦੀ ਪਹਿਲ ਤੇ ਸ਼ਬਦ ਸ਼ੁਰੂ ਹੋ ਗਿਆ। ਪੂਰਾ ਪਾਠ :

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ।
ਜੋਗੀ ਮਾਤੇ ਜੋਗ ਧਿਆਨ।
ਸੰਨਿਆਸੀ ਮਾਤੇ ਅਹੰਮੇਵ।
ਤਪਸੀ ਮਾਤੇ ਤਪ ਕੈ ਭੇਵ।੧।
ਸਭ ਮਦ ਮਾਤੇ ਕੋਊ ਨ ਜਾਗ।
ਸੰਗ ਹੀ ਚੋਰ ਘਰੁ ਮੁਸਨ ਲਾਗ।੧। ਰਹਾਉ।
ਜਾਗੈ ਸੁਕਦੇਉ ਅਰ ਅਕੂਰੁ।
ਹਣਵੰਤੁ ਜਾਗੈ ਧਰਿ ਲੰਕੂਰੁ।

ਸੰਕਰੁ ਜਾਗੈ ਚਰਨ ਸੇਵ ।
ਕਲਿ ਜਾਗੇ ਨਾਮਾ ਜੈ ਦੇਵ । ੨ ।
ਜਾਗਤ ਸੋਵਤ ਬਹੁ ਪ੍ਰਕਾਰ ।
ਗੁਰਮੁਖਿ ਜਾਗੈ ਸੋਈ ਸਾਰੁ ।
ਇਸੁ ਦੇਹੀ ਕੇ ਅਧਿਕ ਕਾਮ ।
ਕਹਿ ਕਬੀਰ ਭਜਿ ਰਾਮ ਨਾਮ । ੩ । ੨ ।

[ਆਦਿ ਗ੍ਰੰਥ, ਪੰਨਾ 1193]

ਇਸ ਸ਼ਬਦ ਦੀ ਟੇਕ ਸੀ "ਸਭ ਮਦ ਮਾਤੇ ਕੋਊ ਨ ਜਾਗ ।" ਸੁਖਵਿੰਦਰ ਸਿੰਘ ਜਲੰਧਰੀ ਨੇ ਬੜੀਆਂ ਚਪਲ ਥਾਪਾਂ ਨਾਲ ਗਤ ਵਜਾਂਦਿਆਂ ਸੰਗਤ ਕੀਤੀ । ਅਜ ਉਹ ਖੁਲ੍ਹ ਕੇ ਵਜਾ ਰਿਹਾ ਸੀ । ਪਰਿਪਾਟੀ ਹੈ ਕਿ ਬਸੰਤ ਦੇ ਆਗਮਨ ਤੇ ਜਾਂ ਚੜ੍ਹਦੇ ਮਾਘ ਤੋਂ ਹੀ ਨਾਮਧਾਰੀ ਦੀਵਾਨਾਂ ਵਿਚ ਵਾਰ ਦੇ ਅੰਤ ਉਤੇ ਇਕ ਦੋ ਸ਼ਬਦ ਰਾਗ ਬਸੰਤ ਵਿਚ ਗੰਵੇ ਜਾਂਦੇ ਹਨ ਤੇ ਅੰਤ ਉਤੇ ਬਸੰਤ ਦੀ ਵਾਰ ਦੀ ਪਉੜੀ ਬੱਚਿਆਂ ਕੋਲੋਂ ਹੀ ਸੁਣੀ ਗਈ ।

ਹਰਿ ਕਾ ਨਾਮ ਧਿਆਇਕੈ ਹੋਹੁ ਹਰਿਆ ਭਾਈ ।
ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ।
ਵਣੁ, ਤ੍ਰਿਣੁ, ਤ੍ਰਿਭਵਣੁ ਮਉਲਿਆ ਅੰਮ੍ਰਿਤੁ ਫਲੁ ਪਾਈ ।
ਮਿਲਿ ਸਾਧੂ, ਸੁਖੁ ਉਪਜੈ, ਲਥੀ ਸਭ ਛਾਈ ।
ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ । ੧ ।
ਪੰਜੇ ਬਧੇ ਮਹਾ ਬਲੀ ਕਰਿ ਸਚਾ ਢੋਆ ।
ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ ।
ਰੋਗ ਸੋਗ ਸਭ ਮਿਟਿ ਗਏ ਨਿਤ ਨਵਾ ਨਰੋਆ ।
ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ ।
ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ । ੨ ।
ਕਿਥਹੁ ਉਪਜੈ ? ਕਹ ਰਹੈ ? ਕਹ ਮਾਹਿ ਸਮਾਵੈ ?
ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ।
ਕਹਨਿ, ਧਿਆਇਨਿ, ਸੁਣਨਿ ਨਿਤ ਸੇ ਭਗਤ ਸੁਹਾਵੈ ।
ਅਗਮੁ, ਅਗੋਚਰੁ ਸਾਹਿਬੋ, ਦੂਸਰੁ ਲਵੈ ਨ ਲਾਵੈ ।
ਸਚੁ ਪੂਰੈ ਗੁਰਿ ਉਪਦੇਸਿਆ ਨਾਨਕ ਸੁਣਾਵੈ । ੩ । ੧ ।

## ਸਤਿਗੁਰੂ ਜੀ ਦੀ ਭੇਟਾ

7.35 ਤੇ ਕੜਾਹ ਪ੍ਰਸਾਦ ਅਤੇ ਆਦਿ ਗ੍ਰੰਥ ਜੀ ਦੀ ਬੀੜ ਆਉਣ ਨਾਲ ਨੌਵੇਂ ਮਹਲ ਦੇ ਸ਼ਲੋਕ ਪੜ੍ਹਨੇ ਸ਼ੁਰੂ ਹੋ ਗਏ । ਭੋਗ ਪਾਉਣ ਵਾਲੇ ਸਨ ਸੰਤ ਕਰਤਾਰ ਸਿੰਘ ਸੋਧੀ, ਸੰਤ ਸਵਰਨ ਸਿੰਘ ਸੋਧੀ ਸ਼ਾਮ ਨਗਰ, ਤੇ ਸੰਤ ਗੋਪਾਲ ਸਿੰਘ ਗਿਆਨੀ । ਸ਼ਲੋਕ ਪੜ੍ਹੇ ਜਾਣ ਉਪਰੰਤ ਅਨੰਦ ਦਾ ਸਵਰ ਮਈ ਪਾਠ ਹੋਇਆ ।

8.00 ਵਜੇ ਸਾਧਾਰਨ ਪਾਠਾਂ ਦੇ ਭੋਗ ਦੀ ਅਰਦਾਸ ਹੋਈ ਤਾਂ ਸਵਰਨ ਸਿੰਘ ਸੋਧੀ ਨੇ ਤੁਕ ਲਈ। "ਪ੍ਰਭੁ ਆਗੈ ਮਾਰਗਿ ਪਾਵੈ" ਦੀ ਥਾਂ "ਪ੍ਰਭ ਆਗੇ ਮਾਰਗ ਪਾਵੈ" ਪੜ੍ਹਿਆ। ਸਤਿਗੁਰੂ ਜੀ ਨੇ ਤੁਕ ਸ਼ੁਧ ਕਰਵਾ ਕੇ ਅਗੇ ਤੋਂ ਧਿਆਨ ਨਾਲ ਪਾਠ ਕਰਨ ਦੀ ਪੱਕੀ ਕੀਤੀ।

ਦੋ ਪਾਠਾਂ ਦੇ ਭੋਗ ਪਾਏ ਗਏ ਸਨ ਜੁ ਸਤਿਗੁਰੂ ਜੀ ਦੇ ਝੂਠੇ ਮੁਕਦਮੇ ਤੋਂ ਨਿਕਲਣ ਦੀ ਖੁਸ਼ੀ ਵਿਚ ਸਨ। ਇਕ ਪਾਠ ਸੰਤ ਅਮਰ ਸਿੰਘ ਨਿਰਮਾਣ ਵਲੋਂ ਦੂਜਾ ਸੰਤ ਗੋਪਾਲ ਸਿੰਘ ਵਲੋਂ।

ਦੀਵਾਨ ਸਮਾਪਤ ਹੋ ਗਿਆ।

## ਪੂਸਾ ਰੋਡ ਕੋਠੀ ਵਿਚ

ਕੋਠੀ ਪਹੁੰਚਿਆ ਤਾਂ ਸ੍ਰੀ ਸਤਿਗੁਰੂ ਜੀ ਛੱਤ ਉੱਪਰ ਧੁੱਪੇ ਮੰਜੇ ਉਤੇ ਵਿਰਾਜੇ ਹੋਏ ਕੁਝ ਸੱਜਣਾਂ ਨਾਲ ਬਚਨ ਕਰ ਰਹੇ ਸਨ। ਆਪ ਜੀ ਪਾਸ ਉਸ ਵੇਲੇ ਸ੍ਰ. ਹਰਵਿੰਦਰ ਸਿੰਘ ਹੰਸਪਾਲ, ਸ੍ਰ. ਅਵਤਾਰ ਸਿੰਘ ਕਰੀਵਾਲਾ, ਜੋ ਅੱਜ ਹੀ ਸਵੇਰੇ ਯੂ. ਪੀ. ਵਿਚੋਂ ਆਇਆ ਸੀ, ਸ੍ਰ. ਸੁਰਜੀਤ ਸਿੰਘ ਯੂ. ਕੇ., ਬਾਬੂ ਕਰਤਾਰ ਸਿੰਘ ਅਤੇ ਇਕ ਦੋ ਮੇਰੇ ਨਾਵਾਕਫ਼ ਸੱਜਣ ਬੈਠੇ ਹੋਏ ਸਨ। ਸ੍ਰੀ ਪ੍ਰੀਤਮ ਸਿੰਘ, ਸ੍ਰ: ਹਰਵਿੰਦਰ ਸਿੰਘ ਥਾਈਲੈਂਡ ਵਾਲੇ ਵੀ ਮੇਰੇ ਨਾਲ ਸਨ।

## ਅਨੰਦ ਵਿਚ 'ਬੇ'

ਏਥੇ ਗ਼ਲੀਚੇ ਉਤੇ ਹੋਰ ਵੀ ਦਰਸ਼ਨ ਪ੍ਰੇਮੀ ਬੈਠੇ ਹੋਏ ਸਨ। ਦੋ ਸਰੀਰਾਂ ਦਾ ਲੜਕੀ ਤੇ ਲੜਕੇ ਦੇ ਵਿਵਾਹਤ ਜੀਵਨ ਬਾਰੇ ਝਗੜਾ ਸੀ। ਸਤਿਗੁਰੂ ਜੀ ਨੇ ਫੈਸਲਾ ਸੁਣਾਇਆ: ਲੜਕੇ ਵਾਲੇ ਲੜਕੀ ਨੂੰ (ਪਤੀ ਆਪਣੀ ਪਤਨੀ ਨੂੰ) ਜਾ ਕੇ ਲੈ ਆਉਣ ਤੇ ਮਹੀਨੇ ਵਿਚ ਦੋ ਵਾਰ ਲੜਕਾ ਲੜਕੀ ਨੂੰ ਪੇਕੇ ਘਰ ਇਕ ਦੋ ਦਿਨ ਮਿਲਾ ਲਿਆਵੇ। (ਪੇਕੇ ਨੇੜੇ ਹੀ ਸਨ)। ਲੜਕੇ ਵਾਲੇ ਅਰਜ਼ ਕੀਤੀ : ਮਹੀਨੇ ਵਿਚ ਇਕੋ ਵਾਰ ਹੀ।

"ਨਹੀਂ ਘੱਟੋ ਘੱਟ ਦੋ ਮਹੀਨੇ ਤਾਂ ਇੰਜ ਹੀ ਚੱਲੋ।"

ਲੜਕੀ ਵਾਲੇ ਨੇ ਆਪਣੀ ਪੁੱਤਰੀ ਦੀ ਦਰਦ ਕਹਾਣੀ ਵਿਸਤਾਰਨੀ ਚਾਹੀ ਤਾਂ ਸਤਿਗੁਰੂ ਜੀ ਬਚਨ ਕੀਤਾ : ਜੇ ਫੱਟੀ ਪੋਚਣੀ ਹੋਵੇ ਤਾਂ ਗਾਚੀ ਵਧੇਰੇ ਲਾਈਏ ਤਾਂਕਿ ਹੇਠਲੇ ਅੱਖਰ ਨਾ ਦਿੱਸਣ। ਪਿਛਲੀਆਂ ਗੱਲਾਂ ਨਾ ਛੇੜੋ। ਸਿੰਘ ਨੇ ਇਕ ਦੋ ਵਾਰ ਫਿਰ ਆਪਣੀ ਗੱਲ ਕਰਨ ਦੀ ਕੋਸ਼ਿਸ਼ ਕੀਤੀ। ਸਤਿਗੁਰੂ ਜੀ ਨੇ ਰੋਕਿਆ ਹੋਰ ਵੀ ਮਿਸਾਲਾਂ ਦੇ ਕੇ।

ਅੱਧਾ ਪੌਣਾ ਘੰਟਾ ਬਾਅਦ ਮਾਤਾ ਚੰਦ ਕੌਰ ਜੀ ਨੇ ਲੜਕੇ ਤੇ ਲੜਕੀ ਦੀ ਮਾਤਾ ਨੂੰ ਵੱਖ ਕਰਕੇ ਸਮਝਾਇਆ ਅਤੇ ਸਤਿਗੁਰੂ ਜੀ ਨੇ ਸੰਤ ਸਤਨਾਮ ਸਿੰਘ ਤੇ ਸੰਤ ਗੁਰਦੀਪ ਸਿੰਘ ਢੋਡਾ (ਦੋਵੇਂ ਰਮੇਸ਼ ਨਗਰ) ਦੀ ਡਿਊਟੀ ਲਾਈ ਕਿ ਜਦੋਂ ਲੜਕਾ ਆਵੇ ਨਾਲ ਜਾ ਕੇ ਲੜਕੀ ਤੁਰਵਾ ਦੇਣੀ।

ਸਤਿਗੁਰੂ ਜੀ ਨੇ ਲੜਕੇ ਦੇ ਪਿਤਾ ਅਤੇ ਲੜਕੇ ਨੂੰ ਸਮਝਾਇਆ : ਲੜਕਾ ਪੱਗ ਸਿੱਧੀ ਰਖੇ ਅਤੇ ਪਤਨੀ ਨੂੰ ਵੀ ਮਨੋਂ ਜਿੱਤ ਕੇ ਅਪਨੇ ਵਲ ਸਿੱਧੀ ਰਖੇ। ਕਿਸੇ ਤਰ੍ਹਾਂ ਦੇ ਲੈਣ-ਦੇਣ ਦੀ ਗੱਲ ਕਦੇ ਨਾ ਕੀਤੀ ਜਾਇ। ਸਿੱਖ ਸਫ਼ਾਈ ਦੇਣ ਲਗਾ। ਸਤਿਗੁਰਾਂ ਫ਼ਰਮਾਇਆ : ਸਫ਼ਾਈ ਦੀ ਲੋੜ ਨਹੀਂ। ਗੱਲ, ਆਖੀ ਹੋਣ ਦੀ ਮੰਨ ਲੈਣ ਦੀ ਹੈ। ਮਿਸਾਲ ਦਿਤੀ ਸਤਿਗੁਰਾਂ : ਸੱਪ ਬਾਰੇ ਜੇ ਕੋਈ ਆਖੇ ਕਿ ਡੇਢ ਗਜ਼ ਲੰਮਾ ਏ, ਤਾਂ ਵੀ ਮੰਨ ਲਓ। ਤੇ ਜੇ ਕੋਈ ਕਹੇ, ਗਿੱਠ ਕੁ ਜਿੱਡਾ ਸੀ ਉਹ ਵੀ ਮੰਨਣ ਵਾਲੀ ਗੱਲ ਏ। ਸੱਪ ਤਾਂ ਸੱਪ ਹੀ ਏ।

ਇਸ ਘੜੀ, ਕੇਸ ਖੁਸ਼ ਅਸਲੂਬੀ ਵਿਚ ਸਮਾਪਤ ਹੋ ਗਿਆ।

ਮਾਤਾ ਜੀ ਅਤੇ ਹੋਰ ਬੀਬੀਆਂ ਵੀ ਉਪਰ ਛੱਤ ਤੇ ਆ ਗਈਆਂ। ਠਾਕੁਰ ਸ਼ਮਸ਼ੇਰ ਸਿੰਘ ਜੀ ਵੀ ਆ ਗਏ।...ਗੱਲਾਂ ਬਾਤਾਂ ਚਲਦੀਆਂ ਰਹੀਆਂ।

11.15 ਵਜੇ ਸਤਿਗੁਰੂ ਜੀ ਆਪਣੇ ਬੈਠਣ ਕਮਰੇ ਵਿਚ ਆਣ ਕੇ ਬੱਚਿਆਂ ਨੂੰ ਸੰਗੀਤ ਅਭਿਆਸ ਕਰਵਾਣ ਲਗੇ।

ਸ੍ਰ: ਅਵਤਾਰ ਸਿੰਘ ਝੱਬਰ ਮਾਤਾ ਜੀ ਨਾਲ ਅੱਜ ਹੀ ਸ੍ਰੀ ਜੀਵਨ ਨਗਰ ਚਲਾ ਜਾਵੇਗਾ, ਜੀਵਨ ਨਗਰ ਸਥਾਪਨਾ ਦਿਵਸ ਦਾ ਪ੍ਰਬੰਧ ਕਰਨ ਲਈ।

ਠਾਕੁਰ ਉਦੇ ਸਿੰਘ ਜੀ ਤੋਂ ਪਤਾ ਲਗਾ ਕਿ ਜੋ ਬੰਬਈ ਸੰਗੀਤ ਸੰਮੇਲਨ ਮਾਰਚ ਦੇ ਮਹੀਨੇ ਹੋਣਾ ਸੀ ਉਹ ਹਾਲ ਬੁਕ ਨਾ ਹੋ ਸਕਣ ਕਾਰਨ ਹੁਣ ਅਪਰੈਲ ਮਹੀਨੇ ਵਿਚ ਜਾ ਪਏਗਾ ਤੇ ਉਹ ਨਵੇਂ ਸਿਰੇ ਹਾਲ ਦੀ ਬੁਕਿੰਗ ਲਈ 22-1-78 ਨੂੰ ਬੰਬਈ ਜਾਣਗੇ।

## ਦਰਸ਼ਨ ਪ੍ਰੇਮੀ

ਦਰਸ਼ਨਾਰਥੀ ਜੁ ਹੋਰ ਆਏ ਉਨ੍ਹਾਂ ਦੇ ਨਾਮ : ਬੀਬੀ ਸ਼ਕੁੰਤਲਾ ਭੂਟਾਨੀ, ਸ੍ਰ: ਰਾਮ ਰਤਨ ਸਿੰਘ ਤੇ ਉਸ ਦਾ ਪਰਿਵਾਰ। ਸੇਠ ਸੁਹੇਲ ਸਿੰਘ ਧੀਰ ਦਾ ਜੁਆਤਰਾ ਸ੍ਰ: ਦਰਸ਼ਨ ਸਿੰਘ, ਪ੍ਰਸਿੱਧ ਢੋਲਕਈਆ ਤੇ ਵਧੀਆ ਕਾਰੀਗਰ ਸੰਤ ਖਜ਼ਾਨ ਸਿੰਘ ਖਾਰਾ ਆਪਣੀ ਸੁਪਤਨੀ ਪ੍ਰਕਾਸ਼ ਕੌਰ ਨਾਲ। ਸੰਤ ਅਵਤਾਰ ਸਿੰਘ ਰਮੇਸ਼ ਨਗਰ, ਸੰਤ ਸਵਰਨ ਸਿੰਘ ਸ਼ਾਮ ਨਗਰ ਸਮੇਤ ਪਰਿਵਾਰ, ਆਦਿਕ।

ਸਤਿਗੁਰੂ ਜੀ ਸੇਵਕਾਂ ਦੀ ਇੱਛਾ ਅਨੁਸਾਰ ਬੱਚਿਆਂ ਨੂੰ ਹੋਰ ਰਾਗ ਸਿਖਾਣ ਦੀ ਥਾਂ ਇਸ਼ਨਾਨ ਆਦਿ ਕਰਨ ਤੇ ਪਰਸ਼ਾਦ ਛਕਣ ਲਈ ਚਲੇ ਗਏ।

## ਰਾਮ ਰਤਨ ਸਿੰਘ

ਬੀਬੀ ਸ਼ਕੁੰਤਲਾ ਦੁਆਰਾ ਮੈਂ ਰਾਇ ਬਹਾਦੁਰ ਸ੍ਰ: ਬੂਟਾ ਸਿੰਘ ਦੇ ਪੋਤਰੇ ਅਤੇ ਸ੍ਰ: ਆਤਮਾ ਸਿੰਘ ਰਾਈਸ ਬੀਬੀ ਲੀਲਾਵੰਤੀ ਰਾਵਲਪਿੰਡੀ ਦੇ ਇਕਲੌਤੇ ਬੇਟੇ ਸ੍ਰ: ਰਾਮ ਰਤਨ ਸਿੰਘ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਜੋ ਕਿਸੇ ਵੀ ਪਰਿਵਾਰਕ ਜਾਂ ਆਰਥਿਕ ਮੁਸ਼ਕਲ ਦਾ ਜ਼ਿਕਰ ਸਤਿਗੁਰੂ ਜੀ ਤਕ ਨਹੀਂ ਕਰਨਾ ਚਾਹੁੰਦਾ ਤੇ ਜੋ ਸ਼ਰਧਾ, ਸਤਿਕਾਰ ਤੇ ਪਿਆਰ ਸਹਿਤ ਗੁਰੂ ਪਰਿਵਾਰ ਲਈ ਤੇ ਸਮਾਜ ਦੇ ਕੰਮ ਆਉਣ ਦੇ ਚਾਅ ਵਿਚ

ਮਸਤ ਰਹਿੰਦਾ ਹੈ।

ਅੱਜ ਮੈਂ ਇਕ ਮੌਕਾ ਅਜਿਹਾ ਲੱਭ ਲਿਆ ਜਦੋਂ ਗੁਰੂ ਕੇ ਆਰਾਮ ਕਮਰੇ ਵਿਚ ਇਕੱਲਿਆਂ ਹੀ ਜਾ ਸਕਿਆ।

ਇਹ ਕਮਰਾ ਬੜੇ ਗਹੁ ਨਾਲ ਵੇਖਿਆ। ਰਕਬਾ 18'×10' ਹੋਵੇਗਾ। ਇਸ ਵਿਚ ਇਕੋ ਚਾਰਪਾਈ ਹੈ ਜਿਸ ਉਤੇ ਸਫੈਦ ਬਿਸਤਰ ਵਿਛਿਆ ਹੋਇਆ ਹੈ। ਰਜ਼ਾਈ ਪਲੱਛ ਦੀ ਕੋਕਾ ਕੋਲਾ ਰੰਗੀ। ਸਰ੍ਹਾਣੇ ਵਾਲੇ ਪਾਸੇ ਲਾਲ ਪਰਦਿਆਂ ਪਿਛੇ ਇਕ ਕੂਲਰ। ਪੁਆਂਦੀ 1'×3' ਦਾ ਸ਼ੀਸ਼ਾ। ਦੂਜੀ ਦੀਵਾਰ ਤੇ ਟੰਗਣੀ ਜਿਸ ਤੇ ਇਕ ਅਚਕਨ ਲਟਕ ਰਹੀ ਹੈ। ਪੁਆਂਦੀ ਵੱਲ ਹੀ ਗੁਸਲਖਾਨੇ ਫਲਸ਼ ਵਾਸਤੇ ਦਰ ਖੁਲ੍ਹਦਾ ਹੈ। ਇਕ ਬੂਹਾ ਬੈਠਣ-ਕਮਰੇ ਵਲ ਹੈ। ਫ਼ਰਸ਼ ਤੇ ਹਰੇ ਰੰਗ ਦਾ ਗ਼ਲੀਚਾ। ਬੈਠਣ-ਕਮਰੇ ਦੀ ਦੀਵਾਰ ਵਲੋਂ ਇਸ ਦੇ ਅੰਦਰੋਂ ਉਪਰ ਨੂੰ ਪੌੜੀਆਂ ਚੜ੍ਹਦੀਆਂ ਹਨ। ਉਪਰ ਸਟੋਰ ਹੈ ਜਿਥੇ ਨਿੱਜੀ ਸੇਵਕ ਲੁੜੀਂਦਾ ਸਾਮਾਨ ਰਖਦੇ ਹਨ। ਪੁਆਂਦੀ ਵੱਲੇ ਇਕ ਵਧੀਆ ਛੋਟੀ ਤਿਪਾਈ, ਸਰ੍ਹਾਣੇ ਦੇ ਕੋਲ ਵਾਰ ਬਾਰੀ ਨਾਲ ਸੁਨਹਿਰੀ ਕਪੜੇ ਨਾਲ ਢਕੀ ਇਕ ਨਿਕੜੇ ਤਿਪਾਈ ਜਿਸ ਉਤੇ ਥੁੱਕ ਆਦਿ ਸੁਟਣ ਲਈ ਸਟੀਲ ਦੀ ਗੜਵੀ। ਇਕ ਛੋਟੀ ਪਲੇਟ ਵਿਚ ਮਿਸ਼ਰੀ ਵਰਗੇ ਗੁੜ ਦੀਆਂ ਛੋਟੀਆਂ ਛੋਟੀਆਂ ਟੁਕੜੀਆਂ, ਇਕ ਪਲਾਸਟਕ ਡੱਬੇ ਵਿਚ ਕਿਸ਼ਮਿਸ਼, ਕਾਜੂ, ਨਿਉਜ਼ੇ, ਛੋਟੀ ਇਲਾਇਚੀ, ਪਿਸਤਾ ਅਤੇ ਬਾਦਾਮ। ਨਾਲ ਕਰਕੇ ਇਕ ਨਿਕਚੇ ਜਿਹੇ ਗਮਲੇ ਵਿਚ ਗੁਲਾਬੀ ਫੁਲ। ਮੰਜੇ ਦੇ ਸਾਹਵੇਂ ਇਕ ਸੁਨਹਿਰੀ ਕਪੜੇ ਨਾਲ ਢਕੀ ਕੁਰਸੀ। ਮੰਜੇ ਉਤੇ ਬੈਠਿਆਂ ਚਰਨਾਂ ਹੇਠ ਰਖਣ ਲਈ ਵੀ ਇਕ ਸਵਾ ਫੁਟ ਚੁੜਾਈ ਤੇ ਢਾਈ ਫੁਟ ਲੰਬਾਈ ਵਾਲਾ ਸੁਨਹਿਰੀ ਕਪੜੇ ਦਾ ਵਿਛਿਆ ਹੋਇਆ ਟੁਕੜਾ। ਦੋ ਸਲੀਪਰਾਂ ਦੇ ਜੋੜੇ। ਪੌੜੀਆਂ ਹੇਠ ਇਕ ਤਿਪਾਈ-ਨੁਮਾ ਡੈਸਕ ਜਿਸ ਉਤੇ ਲਾਲ ਸੁਨਹਿਰੀ ਵਿਛਾਈ। ਉਪਰ ਮਾਲਾ, ਗੁਟਕਾ, ਨੋਟ-ਸਲਿੱਪਾਂ, ਐਨਕ ਤੇ ਕੰਨਾਂ ਵਿਚ ਫੇਰਨ ਵਾਲੀਆਂ ਰੂੰ-ਸਲਾਖਾਂ ਦੀ ਡੱਬੀ।

ਇਸ ਪਰਕਾਰ ਦੀ ਇਸ ਕਮਰੇ ਦੀ ਤਿਆਰੀ ਸੇਠ ਤ੍ਰਿਲੋਕ ਸਿੰਘ ਦੀ ਸੁਪਤਨੀ ਬੀਬੀ ਮਹਿੰਦਰ ਕੌਰ ਅਪਟੂਡੇਟ ਰਖਦੀ ਹੈ। ਸਤਿਗੁਰੂ ਜੀ ਨੇ ਜਦੋਂ ਬਿਰਾਜਣਾ ਜਾਂ ਆਰਾਮ ਕਰਨਾ ਹੁੰਦਾ ਹੈ ਤਾਂ ਕੋਠੀ ਦੇ ਇਸੇ ਲਹਿੰਦੇ-ਦਖਣੀ ਕਮਰੇ ਵਿਚ ਪਰਵੇਸ਼ ਕਰਦੇ ਹਨ।

## ਭੋਜਨ ਕਮਰੇ ਵਿਚ

12.30 ਵਜੇ ਦੁਪਹਿਰੇ, ਮੈਂ ਸ੍ਰੀ ਸਤਿਗੁਰੂ ਜੀ ਦੇ ਭੋਜਨ ਕਮਰੇ ਵਿਚ ਗਿਆ। ਸ੍ਰੀ ਸਤਿਗੁਰੂ ਜੀ ਪ੍ਰਸ਼ਾਦਾ ਛਕ ਕੇ ਹਟੇ ਹੀ ਸਨ। ਹੁਣ ਇਕ ਚੌਕੀ ਉਪਰ ਬੈਠੇ ਹੀਟਰ ਸੇਕ ਰਹੇ ਸਨ। ਪਿਛਲੇ ਪਾਸੇ ਬੈਠੇ ਠਾਕੁਰ ਉਦੇ ਸਿੰਘ ਪਰਸ਼ਾਦਾ ਛਕ ਰਹੇ ਤੇ ਮਾਤਾ ਜੀ ਛਕਾ ਰਹੇ ਸਨ। ਏਥੇ ਸ੍ਰ: ਸੁਰਿੰਦਰ ਸਿੰਘ ਮਨਚੰਦਾ, ਠਾਕੁਰ ਸ਼ਮਸ਼ੇਰ ਸਿੰਘ ਜੀ, ਉਨ੍ਹਾਂ ਦੇ ਮਾਤਾ ਬੀਬੀ ਸਤਿਵੰਤ ਕੌਰ ਜੀ, ਸ੍ਰ: ਅਵਤਾਰ ਸਿੰਘ ਵੀ ਪ੍ਰਸ਼ਾਦ ਛਕ ਹਟੇ ਹਨ। ਬੀਬੀ ਸੁਰਜੀਤ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਲੰਗਰ-ਸਹਾਇਕ ਹੈ। ਮਾਤਾ ਜੀ ਨੇ ਸਭ ਤੋਂ ਪਿਛੋਂ ਭੋਜਨ ਛਕਿਆ ਹੈ।

10 ਕੁ ਮਿੰਟ ਆਰਾਮ ਕਮਰੇ ਵਿਚ ਜਾ ਸ੍ਰ: ਅਵਤਾਰ ਸਿੰਘ ਝੱਬਰ ਨਾਲ ਕੋਈ ਵਿਹਾਰਕ ਬਚਨ ਕਰਨ ਲਈ ਸੇਠ ਤ੍ਰਿਲੋਕ ਸਿੰਘ ਦੇ ਕਮਰੇ ਵਿਚ ਸਤਿਗੁਰੂ ਜੀ ਪਧਾਰੇ ।

ਅੱਜ ਸਾਧ ਸੰਗਤ ਦੇ ਲੰਗਰ ਦੀ ਸੇਵਾ ਬੀਬੀ ਇੰਦਰ ਕੌਰ ਸੁਪਤਨੀ ਸੁਰਗਵਾਸੀ ਮਾਸਟਰ ਚੰਦਾ ਸਿੰਘ, ਬੀਬੀ ਪ੍ਰੀਤਮ ਕੌਰ ਸੁਪਤਨੀ ਸੰਤ ਬਲਵੰਤ ਸਿੰਘ ਸੋਧੀ ਤੇ ਸੁਰਿੰਦਰ ਕੌਰ ਨੇ ਨਿਭਾਈ।

ਸਤਿਗੁਰੂ ਜੀ 1.15 ਵਜੇ ਹੀ ਆਰਾਮ ਕਰਨ ਲਈ ਜਾ ਸਕੇ ।

## ਸ੍ਰੀ ਅਸ਼ੋਕਪਾਲ ਸਿੰਘ

ਸ੍ਰੀ ਅਸ਼ੋਕਪਾਲ ਸਿੰਘ ਸਮੇਤ ਪਰਿਵਾਰ ਆਇਆ ਦਰਸ਼ਨਾਂ ਵਾਸਤੇ । ਮੇਰੇ ਨਾਲ ਗੱਲਬਾਤ ਕਰਦਿਆਂ ਇਸ ਨੇ ਦਸਿਆ ਕਿ ਇਹ ਬੈਂਗਲੋਰ ਵਿਚ ਐਂਬਰਾਇਡਰੀ ਦਾ ਕੰਮ ਕੀਤਾ ਕਰਦਾ ਸੀ । ਦੋ ਦੁਕਾਨਾਂ ਦਾ ਮਾਲਕ ਸੀ । ਪਰ ਸ਼ਰਾਬ ਪੀਣ ਦੀ ਲਤ ਪੈ ਗਈ । ਇਸ ਦਾ ਪਿਤਾ ਵੀ ਨਾਮਧਾਰੀ ਸੀ ਜੋ ਇਸ ਦੇ ਛੋਟੇ ਹੁੰਦਿਆਂ ਗੁਜ਼ਰ ਗਿਆ ਸੀ । ਅਤੇ ਇਹ ਵਧੇਰੇ ਆਮਦਨ ਤੇ ਕੁਸੰਗਤ ਕਾਰਨ ਪੀਣ ਪਿਲਾਣ ਵਿਚ ਗੁਆਚ ਗਿਆ । ਜਦੋਂ ਬੈਂਗਲੋਰ ਵਿਚ ਸਤਿਗੁਰੂ ਜੀ ਫਾਰਮ ਬਾਰੇ ਆਉਣ ਜਾਣ ਲਗੇ ਤਦੋਂ ਇਸ ਦੇ ਪਾਸ ਰਹਿਣ ਲਈ ਇਕ-ਦੋ ਵਾਰ ਆਏ । ਸ਼ਰਾਬ ਦੀ ਲਤ ਲਗੀ ਜਾਣ ਸਤਿਗੁਰਾਂ ਰੋਕਿਆ । ਇਸ ਨੇ ਹਰ ਵਾਰ ਸਹੁੰ ਖਾਣੀ ਤੇ ਤੋੜ ਦੇਣੀ । ਅੰਤ ਇਕ ਦਿਨ ਸਤਿਗੁਰੂ ਜੀ ਨੇ ਬਹੁਤ ਝਿੜਕਿਆ ਪਰ ਪਿਆਰ ਨਾਲ ਹੀ । ਸ੍ਰ: ਅਸ਼ੋਕਪਾਲ ਸਿੰਘ ਨੇ ਦਸਿਆ : ਸਤਿਗੁਰੂ ਜੀ ਦੀ ਪਿਆਰੀ ਝਿੜਕ ਨੇ ਐਸਾ ਅਸਰ ਕੀਤਾ ਕਿ ਮੈਂ ਸਾਰੇ ਧੰਦੇ ਤਿਆਗ ਕੇ ਦਿੱਲੀ ਆ ਗਿਆ ਹਾਂ । ਛੇ ਮਹੀਨੇ ਤੋਂ ਸਹੁਰੇ ਘਰ ਹੀ ਰਹਿ ਰਿਹਾ ਹਾਂ । ਪਰ ਸਤਿਗੁਰੂ ਜੀ ਨੇ ਏਨੀ ਕਿਰਪਾ ਕੀਤੀ ਹੈ ਕਿ ਹੁਣ ਮੇਰੀ ਨੀਂਦ ਨੂੰ ਤੇ ਰੋਟੀ ਨੂੰ ਸ਼ਰਾਬ ਦੀ ਲੋੜ ਨਹੀਂ ਪੈਂਦੀ । ਹੁਣ ਮੇਰੀਆਂ ਲੱਤਾਂ, ਬਾਹਾਂ ਤੇ ਉਂਗਲੀਆਂ ਕੰਬਦੀਆਂ ਨਹੀਂ । ਅਜਿਹਾ ਸੰਤੋਖ ਆ ਗਿਆ ਹੈ ਕਿ ਮਾਇਆ ਦੀ ਧੋਹ ਹੀ ਮੁਕ ਗਈ ਹੈ ।

ਸਥਾਪਨਾ ਦਿਵਸ ਤੇ ਪਹੁੰਚਣ ਬਾਰੇ ਸਤਿਗੁਰੂ ਜੀ ਦਾ ਹੁਕਮ ਨਿੱਜੀ ਸਕੱਤਰ ਦੁਆਰਾ ਮੇਰੇ ਤਕ ਪਹੁੰਚਿਆ । ਸ੍ਰ: ਅਵਤਾਰ ਸਿੰਘ ਝੱਬਰ ਨੇ ਸਵੇਰੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਕਵੀ ਹੁਰੀਂ ਯੂ. ਪੀ. ਦੇ ਦੌਰੇ ਤੇ ਹਜ਼ੂਰ ਦੇ ਨਾਲ ਜ਼ਰੂਰ ਆਉਣ ।

ਲੰਗਰ ਪਾਸ, ਸ੍ਰੀ ਭੈਣੀ ਸਾਹਿਬ ਲੰਗਰ ਵਾਸਤੇ ਭੇਜਣ ਲਈ ਸਵੀਡਿਸ਼ ਗੋਕੇ ਘਿਉ ਦੇ 18 ਟੀਨ ਮੈਂ ਵੇਖੇ । ਹਰ ਟੀਨ 5 ਕਿਲੋ ਦਾ ਤੇ ਹਰ ਕਿਲੋ 17 ਰੁਪੈ ਦਾ ।

## ਕੋਠੀ ਦੀ ਛੱਤ ਉਪਰ

3.30 ਵਜੇ ਢਲੇ ਦਿਨ ਸੱਚੇ ਪਾਤਸ਼ਾਹ ਜੀ ਇਸ਼ਨਾਨ ਪਾਣੀ ਕਰਕੇ ਕੋਠੀ ਦੀ

ਛੱਤ ਉਤੇ ਪੱਛਮੀ ਪਾਸੇ, ਧੁੱਪੇ, ਸਫ਼ ਉਤੇ ਵਿਛੇ ਬਸਤਰ ਤੇ ਆ ਕੇ ਵੱਖੀ ਪਰਨੇ ਲੇਟ ਗਏ। 'ਬੱਚਿਆਂ ਨੂੰ ਰਿਆਜ਼ ਕਰਵਾਣਾ' ਸੀ। ਜੋੜੀ ਸੁਰ ਕੀਤੀ ਗਈ। ਹਾਰਮੋਨੀਅਮ ਤਲਾਸ਼ ਕਰਕੇ ਲਿਆਂਦਾ ਗਿਆ। ਇਸ ਮੌਕੇ ਬੇਬੇ ਸਤਿਵੰਤ ਕੌਰ ਜੀ ਸੁਪਤਨੀ ਮਹਾਰਾਜ ਨਿਹਾਲ ਸਿੰਘ ਜੀ, ਇਹਨਾਂ ਦੀ ਨੂੰਹ ਬੀਬੀ ਬਲਜੀਤ ਕੌਰ ਸੁਪਤਨੀ ਵੱਲਭ ਵਿਸ਼ੇਸ਼ਰ ਸਿੰਘ ਜੀ ਤੇ ਦੋਨੋਂ ਪੋਤਰੀਆਂ ਪਾਸ ਬੈਠੀਆਂ ਸਨ।

ਸੰਗੀਤਕਾਰ ਬੱਚਿਆਂ ਵਲ ਮਹਾਰਾਜ ਬੀਰ ਸਿੰਘ ਜੀ, ਗਿਆਨੀ ਜਸਵੰਤ ਸਿੰਘ, ਇਹਨਾਂ ਦਾ ਲੜਕਾ ਪ੍ਰੇਮ ਸਿੰਘ, ਗੁਰਦੇਵ ਸਿੰਘ-ਹਰਭਜਨ ਸਿੰਘ ਆਦਿ ਕੁਝ ਸੰਗੀਤ ਸ਼ੌਕੀਨ ਬੈਠੇ ਸਨ।

ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਇਕ ਗੱਲ ਸੁਣਾਈ : ਬੇਬੇ (ਸਤਵੰਤ ਕੌਰ) ਜੀ ਨੇ ਅੱਜ ਮੈਨੂੰ ਆਖਿਆ ਕਿ ਤੁਸਾਂ ਆਪਣੇ ਘਰੋਂ, ਮਾਤਾ ਜੀ ਨੂੰ (ਜੋ ਰਿਸ਼ਤੇ ਵਿਚ ਇਹਨਾਂ ਦੀ ਨੂੰਹ ਲਗਦੇ ਹਨ) ਜੀਵਨ ਨਗਰ ਤੋਰ ਦਿਤਾ ਏ। ਮੈਂ ਉੱਤਰ ਦਿਤਾ, ਮੇਰੇ ਕਦੋਂ ਆਖੇ ਲਗਦੇ ਨੇ, ਆਪਣੀ ਮਰਜ਼ੀ ਨਾਲ ਹੀ ਗਏ ਨੇ। ਬੇਬੇ ਜੀ ਨੇ ਕਿਹਾ : ਨਹੀਂ, ਇਹ ਕਿਵੇਂ ਹੋ ਸਕਦਾ ਏ ਕਿ ਉਹ ਆਪਦੇ ਆਖੇ ਨਾ ਲੱਗਣ। ਤੁਹਾਡੇ ਕੌਣ ਨਹੀਂ ਆਖੇ ਲਗਦਾ। ਸਤਿਗੁਰੂ ਜੀ ਨੇ ਹੱਸਦੇ ਹੱਸਦੇ ਦੱਸਿਆ : ਮੈਂ ਕਿਹਾ, ਜੇ ਮੇਰੇ ਸਾਰੇ ਆਖੇ ਲਗਦੇ ਨੇ ਫਿਰ ਤੁਸੀਂ ਕਿਉਂ ਨਹੀਂ ਗ੍ਰੇਟਰ ਕੈਲਾਸ਼ (ਠਾਕੁਰ ਸ਼ਮਸ਼ੇਰ ਸਿੰਘ ਜੀ ਦੇ ਮਕਾਨ ਵਿਚ) ਜਾਂਦੇ!

ਸਤਿਗੁਰੂ ਜੀ ਬੜੇ ਚਿਰ ਤੋਂ ਚਾਹ ਰਹੇ ਹਨ ਕਿ ਬੇਬੇ ਜੀ ਅਤੇ ਵਿਸ਼ੇਸ਼ਰ ਸਿੰਘ ਜੀ ਕੁਤਬ ਰੋਡ ਵਾਲਾ ਮਕਾਨ ਛੱਡ ਕੇ ਠਾਕੁਰ ਜੀ ਪਾਸ ਗ੍ਰੇਟਰ ਕੈਲਾਸ਼ ਜਾ ਰਹਿਣ।

ਸ੍ਰੀ ਗੁਰਦੇਵ ਸਿੰਘ ਨੂੰ ਸਤਿਗੁਰੂ ਜੀ ਨੇ ਬੰਬਈ ਵਿਚ ਹੋਣ ਵਾਲੇ ਸੰਗੀਤ ਸੰਮੇਲਨ ਵਾਸਤੇ ਕੁਛ ਹਦਾਇਤਾਂ ਦੇ ਕੇ ਠਾਕੁਰ ਉਦੈ ਸਿੰਘ ਜੀ ਨੂੰ ਦੱਸਣ ਤੇ ਉਥੇ ਜਾ ਕੇ, ਹਰ ਤਰ੍ਹਾਂ, ਹਾਲ ਬੁਕ ਕਰਵਾਣ ਲਈ ਹੁਕਮ ਕੀਤਾ।

ਏਥੇ ਛੱਤ ਉਤੇ ਹੀ ਪਹਿਲਾਂ ਸ. ਸੰਤੋਖ ਸਿੰਘ ਲਖਨਊ, "ਸ਼ੌਕ" ਸਪੁਤਰੀ ਬੀਬੀ ਮਹਿੰਦਰ ਕੌਰ ਤੇ ਫਿਰ ਸ੍ਰ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਆਪਣੀ ਪਤਨੀ ਪਵਨਜੀਤ ਕੌਰ, ਸਪੁੱਤਰ ਭੁਪਿੰਦਰ ਸਿੰਘ ਅਤੇ ਭਣੇਵੇਂ ਮਨਮੋਹਨ ਸਿੰਘ ਨਾਲ ਦਰਸ਼ਨਾਂ ਲਈ ਆਏ। ਗਿਆਨੀ ਜਸਵੰਤ ਸਿੰਘ ਦੀ ਸਪੁੱਤਰੀ ਬੀਬੀ ਪ੍ਰਕਾਸ਼ ਕੌਰ ਆਪਣੀ ਨੂੰਹ ਤੇ ਪੋਤਰੀ ਨਾਲ ਆ ਪਹੁੰਚੀ। ਪ੍ਰੇਮ ਸਿੰਘ ਦੀ ਪਤਨੀ ਤੇ ਬੇਬੇ ਜੀ ਦੀ ਨੂੰਹ ਦੋਵੇਂ ਸੱਕੀਆਂ ਭੈਣਾਂ ਹਨ।

ਸ੍ਰੀ ਸੁਰਿੰਦਰ ਸਿੰਘ 'ਸੁਮਨ' ਨੇ ਆ ਕੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਬਚਨ ਕੀਤਾ : ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੁਰਿੰਦਰ, ਹਰਭਜਨ ਸਿੰਘ ਐਂਡ ਪਾਰਟੀ ਕਰਨਗੇ। ਹੱਥ ਜੋੜ ਕੇ ਸੁਰਿੰਦਰ ਸਿੰਘ ਨੇ ਪਰਵਾਨ ਕੀਤਾ। ਸ੍ਰੀ ਗੁਰਦੇਵ ਸਿੰਘ ਨੇ ਸੁਰਿੰਦਰ ਸਿੰਘ ਦੇ ਗ਼ੈਰ ਨਾਮਧਾਰੀ ਬਸਤਰਾਂ ਵਲ ਇੰਗਤ ਕੀਤਾ ਕਿ ਇਸ ਕੋਲ ਸਾਡੇ ਵਾਲੇ ਕਪੜੇ ਨਹੀਂ। ਸਤਿਗੁਰਾਂ ਬਚਨ ਕੀਤਾ : ਜਿਵੇਂ ਆਵੇ ਠੀਕ ਹੈ। ਜਦੋਂ ਮਨ ਠੀਕ ਹੋ ਜਾਵੇ ਉਦੋਂ ਕਪੜੇ ਪਾਉਣੇ ਔਖੇ ਨਹੀਂ ਹੁੰਦੇ।

ਬੱਚੇ ਗਾ-ਵਜਾ ਰਹੇ ਸਨ। ਏਧਰ ਸਤਿਗੁਰੂ ਜੀ ਪਾਸ ਰਾਗ ਤਾਲ ਦੀ ਚਰਚਾ

ਹੁੰਦੀ ਰਹੀ। ਸਤਿਗੁਰੂ ਜੀ ਨੇ ਗੁਰਦੇਵ ਸਿੰਘ ਨੂੰ ਆਖਿਆ : ਕੋਈ ਜਣਾ ਬਾਜ਼ਾਰ ਜਾ ਕੇ 'ਮਾਰਿਫੂੰਨਗਮਾਤ' (ਹਿੰਦੀ) ਦੋਵੇਂ ਹਿੱਸੇ ਲਿਆਵੇ । ਖਜ਼ਾਨਚੀ ਮਹਿੰਦਰ ਸਿੰਘ ਪੂਰਬਾ ਤੋਂ ਉਸੇ ਵੇਲੇ ਪੈਸੇ ਲੈ ਕੇ ਹਰਭਜਨ ਸਿੰਘ ਦੇ ਹਵਾਲੇ ਕਰ ਦਿਤੇ ਗਏ। ਉਸ ਨੇ ਕਿਹਾ ਸੀ ਕਿ ਉਹ ਜਾ ਕੇ ਲਿਆਉਂਦਾ ਹੈ।

## ਰਮੇਸ਼ ਨਗਰ ਦੀਵਾਨ

5 ਤੋਂ 6 ਵਜੇ ਸ਼ਾਮੀਂ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਸਮੂਹਿਕ ਨਾਮ ਸਿਮਰਨ ਹੋਇਅ।

ਅਰਦਾਸ ਉਪਰੰਤ ਕਾਕਾ ਬਲਜੀਤ ਸਿੰਘ ਨੂੰ ਬੁਲਾ ਕੇ, ਹਾਰਮੋਨੀਅਮ ਤੇ ਆਪ ਸੁਰਾਂ ਛੇੜ ਕੇ ਇਕ ਨਗਮਾ ਵਜਾਣ ਦੀ ਜਾਚ ਸਿਖਾਈ । 5-7 ਮਿੰਟਾਂ ਵਿਚ ਸੁਰਾਂ ਸਮਝਾ ਕੇ ਉਸਨੂੰ ਬੱਚੇ-ਸਾਥੀਆਂ ਵਿਚ ਗਾਉਣ ਲਈ ਭੇਜ ਦਿਤਾ। ਨਗਮਾ ਰਾਗ ਜ਼ਿਲੇ ਵਿਚ "ਫਿਰਉ ਮੈਂ ਦੀਵਾਨੀ" ਦੇ ਨੇੜੇ ਤੇੜੇ ਦਾ ਸੀ।

ਅਜ ਦੀਵਾਨ ਵਿਚ ਚੋਖੀ ਰੌਣਕ ਹੈ। ਹਾਲ ਪੂਰੀ ਤਰ੍ਹਾਂ ਭਰਪੂਰ ਹੈ । ਸਿੱਧੇ ਦਸਤਾਰਿਆਂ ਤੇ ਸਫੈਦ ਪਹਿਰਾਵੇ ਵਾਲਿਆਂ ਦੀ ਭਰਮਾਰ ਹੈ। ਗਾਉਣ ਵਾਲਿਆਂ ਵਲ ਗੁਰਦੇਵ ਸਿੰਘ-ਹਰਭਜਨ ਸਿੰਘ ਤੇ ਸੁਮਨ ਵੀ ਸਾਜ਼ ਲਈ ਬੈਠੇ ਹਨ । ਸੁਖਵਿੰਦਰ ਸਿੰਘ ਪੱਪੂ (ਜਲੰਧਰੀ) ਤੇ ਸੁਖਵਿੰਦਰ ਸਿੰਘ ਪਿੰਕੀ ਜੋੜੀਆਂ ਵਜਾ ਰਹੇ ਹਨ। ਪਿੰਕੀ ਦਾ ਤਬਲਾ ਚੜ੍ਹ ਕੇ ਵਜ ਰਿਹਾ ਹੈ। ਸਤਿਗੁਰੂ ਜੀ ਨੇ ਮੰਗਲਾ ਚਰਣ ਲਈ ਸੁਰਾਂ ਚੁਕੀਆਂ। ਉਹ ਟੀਪ ਅਤੇ ਮੰਦਰ ਸਪਤਕ ਉਤੇ ਅੱਧੀਆਂ ਅੱਧੀਆਂ ਤੁਕਾਂ ਹੀ ਗਾਉਂਦੇ ਹਨ ਬਾਕੀ ਦੀ ਪੂਰਤੀ ਮਹਾਰਾਜ ਕਰ ਰਹੇ ਹਨ।

ਅਜਿਹੇ ਵਿਚ "ਹਉ ਫਿਰਉ ਦਿਵਾਨੀ" ਦੀ ਟੇਕ ਨੇ ਦੀਵਾਨ ਵਿਚ ਇਕ ਰੰਗ ਪੈਦਾ ਕਰ ਦਿਤਾ। ਹਿਰਦਿਆਂ ਵਿਚ ਰਾਗ, ਵੈਰਾਗ ਤੇ ਪ੍ਰੇਮਾ ਭਾਵ ਦਾ ਜਿਵੇਂ ਲੋਹੜਾ ਆ ਗਿਆ। ਸਾਰਾ ਸ਼ਬਦ ਇਸ ਪਰਕਾਰ ਹੈ :

ਮੇਰੇ ਮਨ ! ਮੁਖਿ ਹਰਿ, ਹਰਿ, ਹਰਿ ਬੋਲੀਐ ।
ਗੁਰਮੁਖਿ ਰੰਗਿ ਚਲੂਲੈ ਰਾਤੀ, ਹਰਿ ਪ੍ਰੇਮ ਭੀਨੀ
ਚੋਲੀਐ। ੧। ਰਹਾਉ।
ਹਉ ਫਿਰਉ ਦਿਵਾਨੀ ਆਵਲ ਬਾਵਲ, ਤਿਸੁ ਕਾਰਣਿ ਹਰ ਢੋਲੀਐ।
ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ, ਹਮ ਤਿਸਕੀ ਗੁਲ ਗੋਲੀਐ।
ਸਤਿਗੁਰੁ ਪੁਰਖੁ ਮਨਾਵਹੁ ਅਪਨਾ, ਹਰਿ ਅਮ੍ਰਿਤੁ ਪੀ ਝੋਲੀਐ।
ਗੁਰ ਪ੍ਰਸਾਦਿ, ਜਨ ਨਾਨਕ, ਪਾਇਆ, ਹਰਿ ਲਾਧਾ ਦੇਹਿ
ਟੋਲੀਐ ।੨।੩।

[ਗੰਧਾਰੀ (ਮਹਲਾ ੪) ਆਦਿ ਗ੍ਰੰਥ, ਪੰਨਾ 427

ਜ਼ਿਲੇ ਦੀਆਂ ਉਪਰਲੀਆਂ ਸੁਰਾਂ ਖਾਸ ਕਰ ਆਨੰਦ ਸਿਰਜਦੀਆਂ ਹਨ ਪਰ ਸੰਤ ਖਜ਼ਾਨ ਸਿੰਘ ਰਾਗੀ ਦੀ ਯਾਦ ਆ ਰਹੀ ਹੈ ਜੇ ਉਹ ਹੁੰਦਾ ਤਾਂ ਉਹਦੇ ਤਬਲੇ ਦੀਆਂ ਥਾਪਾਂ ਹੋਰ ਵੀ ਇਸ ਸ਼ਬਦ ਨੂੰ ਚੜ੍ਹਵਾਂ ਕਰ ਦਿੰਦੀਆਂ । ਇਹ ਦੋਵੇਂ ਬੱਚੇ ਪੱਪੂ ਤੇ

ਪਿੱਕੀ ਤਬਲੇ ਦੀਆਂ ਚਲੰਤ ਤੇ ਸ਼ਬਦ ਅਨੁਸਾਰ ਥਾਪਾਂ ਦੇ ਵਾਕਫ਼ ਨਹੀਂ।

ਰਾਗੀ ਖਜ਼ਾਨ ਸਿੰਘ ਦੀ ਕਸਰ ਸਤਿਗੁਰੂ ਜੀ ਨੇ ਵੀ ਮਹਿਸੂਸ ਕੀਤੀ ਤੇ ਉਨ੍ਹਾਂ ਸੰਤ ਖਜ਼ਾਨ ਸਿੰਘ ਖਾਰੇ ਵਾਲੇ ਨੂੰ ਢੋਲਕੀ ਹੱਥ ਲੈਣ ਲਈ ਆਗਿਆ ਕੀਤੀ। ਆਨੰਦ ਵਿਚ ਵਿਆਪਤ ਕਮੀ ਵਿਚ ਬਹੁਤ ਸਾਰੀ ਕਮੀ ਆ ਗਈ। ਸਤਿਗੁਰੂ ਜੀ ਦੇ ਦਿਲਰੁਬਾ ਉਤੇ ਖਿੱਚ ਖਿੱਚ ਕੇ ਗਜ਼ ਚਲਾਣ ਨਾਲ ਦਿਲਾਂ ਨੂੰ ਧੂਹ ਪੈਂਦੀ। ਸਤਿਗੁਰੂ ਜੀ ਤੇ ਰਾਗੀਆਂ ਵਾਲੇ ਪਾਸਿਓਂ ਪ੍ਰਮਾਣਾਂ ਦੇ ਵਟਾਂਦਰੇ ਨਾਲ ਸਮਝਦਾਰ ਸ੍ਰੋਤਿਆਂ ਵਲੋਂ ਵਾਹ ਵਾਹ ਹੋਣੀ ਕੁਦਰਤੀ ਸੀ। ਅਜਿਹਾ ਸੁਆਦ ਬਣਿਆਂ ਕਿ 7.15 ਤੇ ਹੀ ਜਾ ਸਮਾਪਤੀ ਹੋਈ।

## ਗੁਰ ਉਪਦੇਸ਼

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੀਵਾਨ ਦੀ ਅਰਦਾਸ ਕੀਤੀ ਤਾਂ ਸਤਿਗੁਰੂ ਜੀ ਨੇ ਸੰਗਤ ਪ੍ਰਤੀ ਉਪਦੇਸ਼ ਕੀਤਾ। ਜਿਸ ਦਾ ਤੱਤ ਇਹ ਹੈ: ਨਾਮਧਾਰੀਆਂ ਨੂੰ ਆਪਣੇ ਬੱਚਿਆਂ ਅੰਦਰ ਸੰਗੀਤ ਦੀ, ਖਾਸ ਕਰ ਗੁਰਮਤਿ ਸੰਗੀਤ ਦੇ ਸਿਖਣ ਸਿਖਾਣ ਦੀ, ਰੁਚੀ ਜਗਾਣੀ ਚਾਹੀਦੀ ਹੈ। ਸਾਡੇ ਦੇਸ਼ ਵਿਚ ਬਹੁਤ ਕੁਛ ਗਵਾਇਆ ਜਾ ਰਿਹਾ ਹੈ। ਆਪਣੇ ਸਭਿਆਚਾਰ ਵਲੋਂ ਜੋ ਅੱਖਾਂ ਮੀਟੀਆਂ ਜਾ ਰਹੀਆਂ ਹਨ ਉਹ ਸਾਨੂੰ ਤ੍ਰਿਸ਼ੰਕੂ ਦੀ ਅਵਸਥਾ ਵੱਲ ਲੈ ਜਾਵੇਗਾ। ਸ਼ੁਧ ਭਾਰਤੀ ਗਊਆਂ ਦੀਆਂ ਨਸਲਾਂ ਨੂੰ ਕ੍ਰਾਸ ਬ੍ਰੀਡ ਵਿਚ ਵਟਾਇਆ ਜਾ ਰਿਹਾ ਹੈ। ਇੰਜ ਹੀ ਸੰਗੀਤ ਵਲੋਂ ਵੀ ਅਵੇਸਲਾਪਣ ਪ੍ਰਗਟ ਹੈ। ਗੁਰਮਤਿ ਸੰਗੀਤ ਵੀ ਅਲੋਪ ਹੁੰਦਾ ਜਾ ਰਿਹਾ ਹੈ। ਸੰਗੀਤ ਸਿਖਾਓ ਬੱਚਿਆਂ ਨੂੰ। ਬਚਾਓ। ਬਚਾਓ ਇਸ ਨੂੰ। ਮੇਰੀ ਮਦਦ ਕਰੋ। ਮੈਨੂੰ ਬੱਚੇ ਦੇ ਕੇ ਸਾਰੇ ਖਰਚੇ ਮੇਰੇ ਤੇ ਨਾ ਪਾਓ। ਸਗੋਂ ਆਪ ਖਰਚ ਤੇ ਜਤਨ ਕਰਕੇ ਸ਼ਬਦ ਪੜ੍ਹਨ ਸਿਖਣ ਤੇ ਲਗਾਓ। ਅੰਗਰੇਜ਼ੀ ਪਬਲਿਕ ਸਕੂਲਾਂ ਨੂੰ ਅਸੀਂ ਲਭਦੇ ਹਾਂ। ਬੀ. ਏ., ਐਮ. ਏ. ਪੜ੍ਹ ਕੇ ਵੀ ਯੂ. ਪੀ. ਵਿਚ 10,000 ਬੇਕਾਰ ਫਿਰਦਿਆਂ ਨੇ ਰਿਕਸ਼ੇ ਚਲਾਣੇ ਸ਼ੁਰੂ ਕਰ ਦਿਤੇ ਹਨ। ਸਾਨੂੰ ਆਪਣੇ ਸ਼ਬਦ ਕੀਰਤਨ ਦਾ ਮੁੱਲ ਸਮਝਣਾ ਚਾਹੀਦਾ ਹੈ। ਕੋਈ ਪੜ੍ਹੇ ਤਾਂ ਸਹੀ ਇਹ 'ਦੀਵਾਨੀ' ਫਿਰਨਾ ਕੀ ਹੈ? ਆਵਲ-ਬਾਵਲ ਹੋਣਾ ਕਿਸ ਤਰ੍ਹਾਂ ਦਾ ਹੁੰਦਾ ਹੈ? ਏਧਰ ਵੀ ਧਿਆਨ ਦਿਓ।

ਕਈ ਪ੍ਰਮਾਣ ਤੇ ਉਦਾਹਰਣ ਦੇ ਕੇ ਸਤਿਗੁਰੂ ਜੀ ਨੇ ਸੰਗੀਤ ਸ਼ੌਕ ਨੂੰ ਉਤੇਜਿਤ ਕਰਨ ਦੇ ਬਚਨ ਕੀਤੇ। ਬੱਚਿਆਂ ਨੂੰ ਗੁਰਮਤ ਵਾਲੇ ਪਾਸੇ ਲਾਉਣ ਦੀ ਪੱਕੀ ਕੀਤੀ। ਸਿੱਖਾਂ ਵਲੋਂ, ਗੁਰਸਿੱਖੀ ਦੇ ਮੂਲ ਆਧਾਰ ਦੇਹਧਾਰੀ ਗੁਰੂ ਦੇ, ਵਿਰੋਧ ਵਿਚ ਲਗੇ ਪਰਚਾਰ ਦਾ ਜ਼ਿਕਰ ਵੀ ਕੀਤਾ ਗਿਆ।

## ਕਲਸੀ ਕਿੱਥੇ?

ਉਪਰੰਤ, ਸਾਹਿਬਪੁਰੇ ਦੇ ਦਸ ਕੁ ਸਿੰਘਾਂ ਨੇ ਸਨਮੁਖ ਹੋ, ਹੱਥ ਜੋੜ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਵੀ ਬਸੰਤ ਪਰਬ ਮਨਾਣ ਦਾ ਕੋਈ ਦਿਨ ਦਿਤਾ ਜਾਇ। ਸਤਿਗੁਰੂ ਜੀ ਨੇ ਇਹਨਾਂ ਵਿਚ ਸੰਤ ਮਹਿੰਦਰ ਸਿੰਘ ਕਲਸੀ ਨੂੰ ਨਾ ਵੇਖ ਕੇ ਪੁੱਛਿਆ: ਕਲਸੀ

ਕਿਥੇ ਹੈ ?

"ਉਹ ਤਾਂ ਹੈ ਨਹੀਂ ਜੀ !" ਉੱਤਰ ਮਿਲਿਆ ।

ਸਤਿਗੁਰੂ ਜੀ ਨੇ ਇਨਕਾਰ ਕੀਤਾ ਕਿ ਜਦ ਤਕ ਉਹ ਵਿੱਚ ਨਹੀਂ ਆਉਂਦਾ ਤਦ ਤਕ ਕੋਈ ਦਿਨ ਨਹੀਂ ਦਿਤਾ ਜਾਵੇਗਾ ।

ਏਥੋਂ ਇਕ ਦੂਜੀ ਗੱਡੀ ਰਾਹੀਂ ਬੱਚਿਆਂ ਨੂੰ ਕੋਠੀ ਭੇਜ ਆਪ ਵੀ ਸ੍ਰੀ ਸਤਿਗੁਰੂ ਜੀ 11/10 ਪੂਸਾ ਰੋਡ ਹੀ ਪਧਾਰੇ ।

## 21 ਜਨਵਰੀ 1978 ਸ਼ਨੀਵਾਰ
## ਨਵੀਂ ਦਿੱਲੀ

### ਮਨਮਹਕ ਆਸਾ ਦੀ ਵਾਰ

ਬੀਤੀ ਰਾਤੀਂ ਸਤਿਗੁਰੂ ਜੀ ਵਲੋਂ ਸਵੇਰੇ 5 ਤੋਂ 7.30 ਵਜੇ ਤਕ ਆਸਾ ਦੀ ਵਾਰ ਲਾਉਣ ਦੀ ਆਗਿਆ ਹੋਈ । ਅਤੇ ਮੇਰੀ ਜਾਣਕਾਰੀ ਵਿਚ, ਇਹ ਪਹਿਲਾ ਸਮਾਂ ਸੀ ਜਦੋਂ ਘੱਟੋ ਘੱਟ ਇਕ ਘੰਟਾ ਲੇਟ ਵਾਰ ਸ਼ੁਰੂ ਕਰਨ ਦੀ ਆਗਿਆ ਕੀਤੀ ਗਈ । ਅੱਜ ਕੱਲ ਠੰਢ ਬਹੁਤ ਪੈ ਰਹੀ ਹੈ, ਸ਼ਾਇਦ ਏਸੇ ਕਾਰਨ ਏਨੀ ਰਿਆਇਤ ਦਿਤੀ ਗਈ ।

ਸੰਤ ਅਵਤਾਰ ਸਿੰਘ, ਨਾਮਧਾਰੀ ਪ੍ਰਿੰਟਿੰਗ ਵਰਕਸ, ਸਦਰ ਬਾਜ਼ਾਰ ਵਾਲੇ, ਘਨਿਸ਼ਟ ਮਿੱਤਰ ਹੋਣ ਦੇ ਨਾਤੇ, ਰਾਤ ਦੇ ਦੀਵਾਨ ਪਿਛੋਂ ਮੇਰੇ ਪਾਸ ਰਾਜੌਰੀ ਹੀ ਆ ਟਿਕੇ । ਉਹਨਾਂ ਦੇ ਉਦਮ ਨਾਲ ਮੈਂ ਵੀ ਸਵੇਰੇ 5.45 ਵਜੇ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਆਸਾ ਦੀ ਵਾਰ ਸੁਣਨ ਪਹੁੰਚ ਗਿਆ । ਮਿੰਨ੍ਹੇ ਮਿੰਨ੍ਹੇ ਚਾਨਣ ਵਿਚ ਜ਼ੋਰਦਾਰ ਕੀਰਤਨ ਹੋ ਰਿਹਾ ਸੀ । ਉਸਤਾਦ ਹਰਭਜਨ ਸਿੰਘ ਦੀ ਅਗਵਾਈ ਵਿਚ ਬੱਚੇ ਕੀਰਤਨ ਕਰ ਰਹੇ ਸਨ । ਸੁਮਨ ਹਾਰਮੋਨੀਅਮ ਲੈ ਕੇ ਅਤੇ ਸਰਦਾਰ ਮਹਿੰਦਰ ਸਿੰਘ, ਰਮੇਸ਼ ਨਗਰ, ਮੈਂਡੋਲੀਨ ਦੀਆਂ ਸੁਰਾਂ ਟੁਣਕਾਂਦੇ ਬੈਠੇ ਹੋਏ ਸਨ ।

ਆਸਾ ਦੀ ਵਾਰ ਦੇ ਕੀਰਤਨ ਵਿਚ ਸੰਜੋਅ ਕੇ ਪੜ੍ਹੇ ਜਾਂਦੇ ਤੇ ਸਤਿਗੁਰੂ ਜੀ ਵਲੋਂ ਸੁਣਾਏ ਜਾਂਦੇ ਸ਼ਬਦ ਨੋਟ ਕਰਦਾ ਹਾਂ । ਮੇਰੇ ਆਇਆਂ ਰਾਗ ਸ਼ੰਕਰਾ ਵਿਚ ਇਹ ਸ਼ਬਦ ਗੰਵਿਆਂ ਜਾ ਰਿਹਾ ਸੀ । ਟੇਕ ਸੀ : ਮੇਰੇ ਪ੍ਰਭ ਪ੍ਰੀਤਮ ਨਾਮ ਆਧਾਰਾ । ਪੂਰਾ ਪਾਠ :

(1) ਤੂੰ ਵਡ ਦਾਤਾ ਅੰਤਰ ਜਾਮੀ ।
ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ । ੧ ।
ਮੇਰੇ ਪ੍ਰਭ ਪ੍ਰੀਤਮ ਨਾਮ ਆਧਾਰਾ ।
ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ । ੧ । ਰਹਾਉ ।
ਤੇਰੀ ਸਰਣਿ ਸਤਿਗੁਰ ਮੇਰੇ ਪੂਰੇ ।
ਮਨੁ ਨਿਰਮਲ ਹੋਇ ਸੰਤਾ ਧੂਰੇ । ੨ ।
ਚਰਨ ਕਮਲ ਹਿਰਦੈ ਉਰਿਧਾਰੇ ।
ਤੇਰੇ ਦਰਸਨ ਕਉ ਜਾਈ ਬਲਿਹਾਰੇ । ੩ ।
ਕਰਿ ਕਿਰਪਾ ਤੇਰੇ ਗੁਣ ਗਾਵਾ

ਨਾਨਕ ਨਾਮੁ ਜਪਤ ਸੁਖੁ ਪਾਵਾ । ੪ । ੫ ।

[ਵਡਹੰਸੁ ਮਹਲਾ ੫ ਆਦਿ ਗ੍ਰੰਥ, ਪੰਨਾ 563

ਕਾਲਿੰਗੜਾ-ਹਿੰਡੋਲ ਵਿਚ ਗ੍ਰੰਥ ਸਾਹਿਬ ਜੀ ਦੇ ਬਸੰਤ-ਹਿੰਡੋਲ ਮਹਲਾ 3 ਨੂੰ ਗੰਵਿਆਂ । ਟੇਕ ਹੈ : ਮੇਰੇ ਮਨ ਰਾਮ ਨਾਮਿ ਚਿਤੁ ਲਾਇ । ਪੂਰਾ ਸ਼ਬਦ :

(2) ਗੁਰ ਕੀ ਬਾਣੀ ਵਿਟਹੁ ਵਾਰਿਆ,
ਭਾਈ ! ਗੁਰ ਸਬਦ ਵਿਟਹੁ ਬਲਿ ਜਾਈ ।
ਗੁਰੁ ਸਾਲਾਹੀ ਸਦ ਆਪਣਾ, ਭਾਈ ! ਗੁਰ ਚਰਣੀ ਚਿਤੁ ਲਾਈ । ੧ ।
ਮੇਰੇ ਮਨ ਰਾਮ ਨਾਮਿ ਚਿਤੁ ਲਾਇ ।
ਮਨੁ, ਤਨੁ ਤੇਰਾ ਹਰਿਆ ਹੋਵੈ,
ਇਕੁ ਹਰਿਨਾਮਾ ਫਲੁ ਪਾਇ । ੧ । ਰਹਾਉ ।
ਗੁਰ ਰਾਖੇ ਸੇ ਉਬਰੇ, ਭਾਈ ! ਹਰਿ ਰਸੁ ਅੰਮ੍ਰਿਤੁ ਪੀਆਇ ।
ਵਿਚਹੁ ਹਉਮੈ ਦੁਖੁ ਉਠਿ ਗਇਆ, ਭਾਈ !
ਸੁਖੁ ਵੁਠਾ ਮਨਿ ਆਇ । ੨ ।
ਧੁਰਿ ਆਪੇ ਜਿਨ੍ਹਾਂ ਨੋ ਬਖਸਿਓਨੁ, ਭਾਈ ! ਸਬਦੇ ਲਇਅਨੁ ਮਿਲਾਇ ।
ਧੂੜਿ ਤਿਨ੍ਹਾਂ ਕੀ ਅਘੁਲੀਐ, ਭਾਈ ! ਸਤ ਸੰਗਤਿ ਮੇਲਿ ਮਿਲਾਇ । ੩ ।
ਆਪਿ ਕਰਾਏ ਕਰੇ ਆਪਿ, ਭਾਈ ! ਜਿਨਿ ਹਰਿਆ ਕੀਆ ਸਭੁ ਕੋਇ ।
ਨਾਨਕ ਮਨਿ ਤਨਿ ਸੁਖੁ ਸਦ ਵਸੈ, ਭਾਈ !
ਸਬਦਿ ਮਿਲਾਵਾ ਹੋਇ । ੪ । ੧ ।

[ਬਸੰਤੁ ਹਿੰਡੋਲ ਮਹਲਾ ੩, ਘਰੁ ੨
ਆਦਿ ਗ੍ਰੰਥ, ਪੰਨਾ 1177

(3) ਟੋਡੀ ਮਹਲਾ ੫ ਦਾ ਸ਼ਬਦ ਜਿਸ ਦੀ ਟੇਕ ਹੈ 'ਮਾਈ ਮੇਰੇ ਮਨ ਕੀ ਪ੍ਰੀਤ' ਮੀਏਂ ਦੀ ਟੋਡੀ ਵਿਚ ਆਰੰਭ ਕੀਤਾ ਗਿਆ । ਇਸ ਦਾ ਪੂਰਾ ਪਾਠ ਇੰਜ ਹੈ :

ਮਾਈ ਮੇਰੇ ਮਨ ਕੀ ਪ੍ਰੀਤਿ,
ਏਹੀ ਕਰਮ, ਧਰਮ, ਜਪ ਏਹੀ, ਰਾਮ ਨਾਮ
ਨਿਰਮਲ ਹੈ ਰੀਤਿ । ੧ । ਰਹਾਉ ।
ਪ੍ਰਾਨ ਅਧਾਰ ਜੀਵਨ ਧਨ ਮੋਰੈ,
ਦੇਖਣ ਕਉ ਦਰਸਨ ਪ੍ਰਭ ਨੀਤ ।
ਬਾਟ ਘਾਟ ਤੋਸਾ ਸੰਗਿ ਮੋਰੈ, ਮਨੁ ਅਪਨੇ ਕਉ ਮੈ ਹਰਿ ਸਖਾ ਕੀਤ ।੧।
ਸੰਤ ਪ੍ਰਸਾਦਿ ਭਏ ਮਨ ਨਿਰਮਲ, ਕਰਿ ਕਿਰਪਾ, ਅਪੁਨੇ ਕਰਿ ਲੀਤ ।
ਸਿਮਰਿ, ਸਿਮਰਿ ਨਾਨਕ, ਸੁਖੁ ਪਾਇਆ, ਆਦਿ ਜੁਗਾਦਿ ਭਗਤਨ ਕੇ ਮੀਤ
।੨।੨।੨੧।

[ਟੋਡੀ ਮਹਲਾ ੫, ਆਦਿ ਗ੍ਰੰਥ, ਪੰਨਾ 716

ਸਾਰੇ ਸ਼ਬਦਾਂ ਦੀ ਟੇਕ ਲੈਣ ਵਿਚ ਅਗਵਾਈ ਸਤਿਗੁਰੂ ਹੀ ਕਰ ਰਹੇ ਹਨ । ਦੋਵੇਂ ਸੁਖਵਿੰਦਰ ਤਬਲੇ ਨਾਲ ਸੰਗਤ ਕਰ ਰਹੇ ਹਨ । ਪਰ ਪਿੰਕੀ ਨੂੰ ਕਿਉਂਕਿ

ਸਤਿਗੁਰੂ ਜੀ ਨਾਲ ਰਹਿ ਕੇ ਕੀਰਤਨ ਵਿਚ ਵਧੇਰੇ ਭਾਗ ਲੈਣ ਦਾ ਅਵਸਰ ਮਿਲਦਾ ਰਿਹਾ ਹੈ, ਉਹ ਤਬਲੇ ਨੂੰ ਹੋਰ ਵੀ ਪ੍ਰਭਾਵਸ਼ਾਲੀ ਤੇ ਜ਼ੋਰਦਾਰ ਵਜਾ ਰਿਹਾ ਹੈ।

(4) ਗਉੜੀ ਦੀ ਵਾਰ, ਮਹਲਾ ੪, ਦਾ ਹੇਠ ਲਿਖਿਆ ਸ਼ਬਦ ਰਾਗ ਆਸਾ ਵਿਚ ਸੁਰ-ਬੱਧ ਕੀਤਾ ਗਿਆ ਹੈ। ਟੇਕ : ਸੇ ਜੰਤ ਭਏ ਹਰੀਆਵਲੇ......

ਪੂਰਾ ਸ਼ਬਦ :

ਸਾ ਧਰਤੀ ਭਈ ਹਰੀਆਵਲੀ,
ਜਿਥੈ ਮੇਰਾ ਸਤਿਗੁਰੁ ਬੈਠਾ ਆਇ।
ਸੇ ਜੰਤ ਭਏ ਹਰੀਆਵਲੇ,
ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ।
ਧਨੁ ਧੰਨੁ ਪਿਤਾ, ਧਨੁ ਧੰਨੁ ਕੁਲੁ, ਧਨੁ ਸੁ ਜਨਨੀ,
ਜਿਨਿ ਗੁਰੂ ਜਣਿਆ ਮਾਇ।
ਧਨੁ ਧੰਨੁ ਗੁਰੂ, ਜਿਨਿ ਨਾਮੁ ਅਰਾਧਿਆ,
ਆਪਿ ਤਰਿਆ, ਜਿਨੀ ਡਿਠਾ, ਤਿਨਾ ਲਏ ਛਡਾਇ।
ਹਰਿ ! ਸਤਿਗੁਰੁ ਮੇਲਹੁ ਦਇਆ ਕਰਿ, ਜਨੁ ਨਾਨਕ, ਧੋਵੈ ਪਾਇ ।੨।

[ਗਉੜੀ ਵਾਰ ਮਹਲਾ ੪, ਆਦਿ ਗ੍ਰੰਥ, ਪੰਨਾ 310

(5) ਰਾਗ ਖਮਾਚ ਵਿਚ ਫੁਨਹੇ ਮਹਲਾ ੫ ਦਾ ਸ਼ਬਦ "ਜੀ ਮੈਂ ਵਾਰੀਆਂ ਸਾਜਨ ਚਾਹੀਐ, ਜੀ ਮੈਂ ਵਾਰੀਆਂ ਸਾਜਨ ਚਾ..." ਦੀ ਟੇਕ ਨਾਲ ਗੰਵਿਆਂ। ਪਾਠ ਇਸ ਤਰ੍ਹਾਂ ਹੈ :

ਚਾਤ੍ਰਿਕ ਚਿਤ ਸੁਚਿਤ, ਸੁ ਸਾਜਨੁ ਚਾਹੀਐ।
ਜਿਸੁ ਸੰਗਿ ਲਾਗੇ ਪ੍ਰਾਣ, ਤਿਸੈ ਕਉ ਆਹੀਐ।
ਬਨੁ ਬਨੁ ਫਿਰਤ ਉਦਾਸ, ਬੂੰਦ ਜਲ ਕਾਰਣੇ।
ਹਰਿਹਾਂ ! ਤਿਉ ਹਰਿ ਜਨੁ ਮਾਂਗੈ ਨਾਮੁ, ਨਾਨਕ ਬਲਿਹਾਰਣੇ ।੧੧।

[ਆਦਿ ਗ੍ਰੰਥ, ਪੰਨਾ 1362

(6) ਰਾਗ ਬਿਲਾਵਲ ਦੀ ਪੜਤਾਲ, ਏਸੇ ਰਾਗ ਦੀ ਪੜਤਾਲ ਦੇ ਰੂਪ ਵਿਚ ਸੁਰ-ਬੱਧ ਹੋਈ। ਟੇਕ ਹੈ: ਮੋਹਨ ਨੀਦ ਨ ਆਵੈ।

ਪੂਰਾ ਪਾਠ :

ਮੋਹਨ ! ਨੀਦ ਨ ਆਵੈ, ਹਾਵੈ, ਹਾਰ, ਕਜਰ, ਬਸਤ ਅਭਰਨ ਕੀਨੇ।
ਉਡੀਨੀ, ਉਡੀਨੀ, ਉਡੀਨੀ।
ਕਬ ਘਰਿ ਆਵੈ ਰੀ ।੧।ਰਹਾਉ।
ਸਰਨਿ ਸੁਹਾਗਨਿ, ਚਰਨ ਸੀਸੁ ਧਰਿ,
ਲਾਲਨੁ ਮੋਹਿ ਮਿਲਾਵਹੁ।
ਕਬ ਘਰਿ ਆਵੈ ਰੀ ।੧।
ਸੁਨਹੁ ਸਹੇਰੀ ! ਮਿਲਨ ਬਾਤ ਕਹਉ, ਸਗਰੋ ਅਹੰ ਮਿਟਾਵਹੁ।
ਤਉ ਘਰ ਹੀ ਲਾਲਨੁ ਪਾਵਹੁ।

ਤਬ ਰਸ ਮੰਗਲ ਗਾਵਹੁ
ਆਨਦ ਰੂਪ ਧਿਆਵਹੁ ।
ਨਾਨਕੁ ਦੁਆਰੈ ਆਇਓ ।
ਤਉ ਮੈ ਲਾਲਨ ਪਾਇਓ ਰੀ ।੨।
ਮੋਹਨ ਰੂਪੁ ਦਿਖਾਵੈ ।
ਅਬ ਮੋਹਿ ਨੀਂਦ ਸੁਹਾਵੈ ।
ਸਭ ਮੇਰੀ ਤਿਖਾ ਬੁਝਾਨੀ ।
ਅਬ ਮੈ ਸਹਜਿ ਸਮਾਨੀ ।
ਮੀਠੀ ਪਿਰਹਿ ਕਹਾਨੀ ।
ਮੋਹਨੁ ! ਲਾਲਨੁ, ਪਾਇਓ ਰੀ । ਰਹਾਉ ਦੂਜਾ ।੧।੧੨੮।
[ਰਾਗੁ ਬਿਲਾਵਲੁ ਮਹਲਾ ੫, ਘਰੁ ੧੩, ਪੜਤਾਲ ਆਦਿ ਗ੍ਰੰਥ, ਪੰਨਾ 830

(7) ਸੂਰਜ ਉਦੈ ਹੋਣ ਦੇ ਅਸਲੋਂ ਨਜ਼ੀਕ ਹੈ । ਇਸ ਸਮੇਂ ਸਤਿਗੁਰੂ ਜੀ ਤੇ ਸੰਗਤ ਵਿਚੋਂ ਹੋਰ ਕਈ ਸਰੀਰ ਚੰਡੀ ਦੀ ਵਾਰ ਦਾ ਪਾਠ ਕਰਨ ਲਗੇ ਜਿਸ ਦੀ ਸਮਾਪਤੀ ਸੂਰਜ ਉਦੈ ਨਾਲ ਹੋਣੀ ਜ਼ਰੂਰੀ ਸੀ । ਸ: ਸੁਰਿੰਦਰ ਸਿੰਘ 'ਸੁਮਨ' ਨੇ ਆਸਾ ਦੀਆਂ ਸੁਰਾਂ ਵਿਚ ਹੀ ਇਕ ਸ਼ਬਦ ਗੰਵਿਆਂ । ਦਿਲਹੁ ਮੁਹੱਬਤ ਜਿਨਿ ਸੇਈ ਸਚਿਆ । (ਪਾਠ ਪਹਿਲਾਂ ਦਿਤਾ ਜਾ ਚੁਕਾ ਹੈ ।)

(8) ਭੈਰਵੀ ਵਿਚ 'ਤੁਮ ਘਰਿ ਆਵਹੁ ਮੇਰੇ ਮੀਤ' ਗਉਂ ਕੇ ਅੰਤਮ ਛੱਕਾ ਤੇ ਸਲੋਕ ਪੜ੍ਹ ਦਿਤਾ ਗਿਆ ਹੈ । ਨਾਮਧਾਰੀਆਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਪਰਦੇਸੋਂ ਵਾਪਸੀ ਲਈ ਅਰਜੋਈ ਦੇ ਰੂਪ ਵਿਚ ਇਸ ਸ਼ਬਦ ਨੂੰ ਵਾਰ ਦੇ ਅੰਤਮ ਸ਼ਲੋਕ ਨਾਲ ਪੜ੍ਹਨ ਦੀ ਪਰਿਪਾਟੀ ਹੈ।

ਜਿਨਿ ਤੁਮ ਭੇਜੇ, ਤਿਨਹਿ ਬੁਲਾਏ, ਸੁਖ ਸਹਜ ਸੇਤੀ ਘਰਿ ਆਉ ।
ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ।੧।
ਤੁਮ ਘਰਿ ਆਵਹੁ ਮੇਰੇ ਮੀਤ ।
ਤੁਮਰੇ ਦੋਖੀ ਹਰਿ ਆਪਿ ਨਿਵਾਰੇ, ਅਪਦਾ ਭਈ ਬਿਤੀਤ ।੧।ਰਹਾਉ।
ਪ੍ਰਗਟ ਕੀਨੇ ਪ੍ਰਭ ਕਰਨੈ ਹਾਰੇ, ਨਾਸਨ ਭਾਜਨ ਥਾਕੇ ।
ਘਰਿ ਮੰਗਲ, ਵਾਜਹਿ ਨਿਤ ਵਾਜੇ, ਅਪੁਨੈ ਖਸਮਿ ਨਿਵਾਜੇ ।੨।
ਅਸਥਿਰ ਰਹਹੁ ਡੋਲਹੁ ਮਤ ਕਬਹੂ, ਗੁਰਕੈ ਬਚਨਿ ਅਧਾਰਿ ।
ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ।੩।
ਜਿਨ ਕੇ ਜੀਅ ਤਿਨੈ ਹੀ ਫੇਰੇ, ਆਪੇ ਭਇਆ ਸਹਾਈ ।
ਅਚਰਜੁ ਕੀਆ, ਕਰਨੈ ਹਾਰੈ, ਨਾਨਕ, ਸਚੁ ਵਡਿਆਈ ।੪।੪।੨੮।
[ਧਨਾਸਰੀ ਮਹਲਾ ੫, ਆਦਿ ਗਰੰਥ, ਪੰਨਾ 678

ਮੇਰੇ ਆਉਣ ਸਮੇਂ ਕੀਰਤਨ ਪ੍ਰੌਢ ਗਾਇਕਾਂ ਦਾ ਹੋ ਰਿਹਾ ਸੀ । ਬੱਚੇ ਇਕ ਪਾਸੇ ਹੋ ਕੇ ਬੈਠ ਗਏ ਸਨ ਪਰ ਤਬਲਾ ਵਾਦਨ ਦੋਵੇਂ ਸੁਖਵਿੰਦਰ ਹੀ ਕਰਦੇ ਰਹੇ । ਸੰਗਤ ਵਲੋਂ ਹਾਲ ਕਮਰਾ ਭਰਪੂਰ ਸੀ ।

ਸਤਿਗੁਰੂ ਜੀ ਨੇ ਆਸਾ ਦੀ ਵਾਰ ਦਾ ਅੰਤਮ ਛਕਾ "ਹਰਿ ਜੁਗ ਜੁਗ ਭਗਤਿ ਉਪਾਇਆ" ਰਾਗ ਆਸਾ ਅਤੇ ਮਾਤ੍ਰਾਂ ਪੌਣੀਆਂ ਤੇਰਾਂ ਵਿਚ ਆਪ ਹੀ ਪੜ੍ਹਿਆ। ਆਸਾ ਦੀ ਵਾਰ ਵਿਚ ਇਹ ਨਵੇਲਾ ਲੈ ਅਨੁਭਵ ਸੀ। ਇਸ ਕਠਿਨ ਮਾਤ੍ਰਾ ਪ੍ਰਬੰਧ ਵਿਚ ਵੀ ਸਤਿਗੁਰੂ ਜੀ ਨੇ ਤਿਹਾਈਆਂ ਲਗਾਈਆਂ।

(9) ਵਾਰ ਦੇ ਕੀਰਤਨ ਉਪਰੰਤ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਕ ਕਬਿੱਤ, ਬਸੰਤ ਰਾਗ ਅਤੇ ਚੌਤਾਲੇ ਵਿਚ ਗਾ ਕੇ ਬਸੰਤ ਰੁੱਤ ਦਾ, ਸ੍ਰੀ ਸਤਿਗੁਰੂ ਜੀ ਨੇ ਮਾਨੋ ਆਵਾਹਨ ਕੀਤਾ। ਕਬਿੱਤ ਦਾ ਪਾਠ :

ਬਾਜਤ ਬਸੰਤੁ ਅਰੁ ਭੈਰਵ, ਹਿੰਡੋਲ ਰਾਗ,
ਬਾਜਤ ਹੈ ਲਲਤਾ ਕੇ ਸਾਥ ਹ੍ਵੈ ਧਨਾਸਰੀ।
ਮਾਲਵਾ, ਕਲਯਾਨ ਅਰੁ ਮਾਲ ਕਉਸ, ਮਾਰੂ ਰਾਗ,
ਬਨ ਮੈ ਬਜਾਵੈ ਕਾਨ੍ਹ, ਮੰਗਲ ਨਿਵਾਸਰੀ।
ਸੁਰੀ ਅਰੁ ਆਸੁਰੀ ਅਉ ਪੰਨਗੀ ਜੇ ਹੁਤੀ ਤਹਾਂ,
ਧੁਨ ਕੇ ਸੁਨਤ ਪੈ ਨ ਰਹੀ ਸੁਧ, ਜਾਸ ਰੀ।
ਕਹੈ ਇਉ ਦਾਸਰੀ, ਸੁ ਐਸੀ ਬਜੀ ਬਾਸੁਰੀ,
ਸੁ ਮੇਰੇ ਜਾਨੇ ਯਾ ਮੈ ਸਭ ਰਾਗ ਕੋ ਨਿਵਾਸ ਰੀ ।332।

[ਦਸਮ ਗਰੰਥ, ਪੰਨਾ 266

ਸਭ ਤਰ੍ਹਾਂ ਦੇ ਕੀਰਤਨ ਦੀ ਸਮਾਪਤੀ 7.40 ਤੇ ਹੋ ਗਈ। ਪੂਰਬਾ ਰਾਹੀਂ ਅਰਦਾਸ ਹੋਣ ਉਪਰੰਤ ਸਤਿਗੁਰੂ ਜੀ 11/10 ਪੂਸਾ ਰੋਡ ਲਈ ਕਾਰ ਦੁਆਰਾ ਰਵਾਨਾ ਹੋ ਗਏ।

## ਸ: ਪ੍ਰੀਤਮ ਸਿੰਘ ਨਵਯੁਗ ਪ੍ਰੈੱਸ

10 ਵਜੇ ਦੇ ਕਰੀਬ ਮੈਂ ਵੀ ਕੋਠੀ ਗਿਆ ਤਾਂ ਏਥੇ 'ਨਵਯੁਗ ਪ੍ਰੈੱਸ' ਵਾਲੇ ਭਾਪਾ ਪ੍ਰੀਤਮ ਸਿੰਘ ਹੁਰੀਂ ਆਏ ਹੋਏ ਸਨ। ਕਹਿੰਦੇ ਸਨ : ਦਰਸ਼ਨਾਂ ਲਈ ਬੜਾ ਜੀ ਕਰਦਾ ਸੀ। ਪਹਿਲਾਂ ਮਹਾਰਾਜ ਬੀਰ ਸਿੰਘ ਜੀ ਇਨ੍ਹਾਂ ਨਾਲ ਹਾਲ ਵਿਚ ਬੈਠੇ ਜੀਵਨ ਨਗਰ ਦੇ ਹਾਲਾਤ ਵਿਚਾਰਦੇ ਰਹੇ। ਦੋ ਤਿੰਨਾਂ ਮਿੰਟਾਂ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸੇ ਹਾਲ ਵਿਚ ਆ ਦਰਸ਼ਨ ਦਿਤੇ। ਭਾਪਾ ਜੀ ਨੇ ਉਠ ਕੇ ਤੇ ਝੁਕ ਕੇ ਸ੍ਰੀ ਚਰਨਾਂ ਤੇ ਨਮਸਕਾਰ ਕੀਤੀ। ਹੁਣ ਗੱਲ ਬਾਤ ਸਿਆਸੀ ਰੰਗ ਫੜ ਗਈ। ਭਾਪਾ ਜੀ ਨੇ ਦੱਸਿਆ : ਕੁਰੱਪਸ਼ਨ ਤਾਂ ਅਰੁਕ ਅਵਸਥਾ ਬਣ ਗਈ ਹੈ। ਕਿਸੇ ਐਮ. ਪੀ. ਦੀ ਉਹਨਾਂ ਗੱਲ ਕੀਤੀ ਕਿ ਉਹਦੀ ਪਾਰਟੀ ਨੇ ਉਸ ਨੂੰ ਚੋਣ ਲੜਨ ਲਈ ਦੋ ਲੱਖ ਰੁਪਏ ਦਿਤੇ, ਤਿੰਨ ਲੱਖ ਰੁਪਿਆ ਉਸ ਕੋਲੋਂ ਖਰਚਿਆ। ਉਹ ਐਮ. ਪੀ. ਜਿੱਤ ਕੇ ਦਿੱਲੀ ਆਇਆ ਤਾਂ ਉਸ ਨੇ ਆਖਿਆ : ਕੁਰੱਪਸ਼ਨ ਕਿਵੇਂ ਰੁਕੇ। ਪਾਰਟੀ ਵਾਲੇ ਪੈਸੇ ਤਾਂ ਪਾਰਟੀ ਜਾਣੇ ਜਿਹੜੇ ਮੈਂ ਖਰਚ ਕੀਤੇ ਹਨ ਉਹ ਵਾਪਸ ਵੀ ਕਰਨੇ ਹਨ। ਅਤੇ ਅਗਲੀ ਚੋਣ ਦੀ ਤਿਆਰੀ ਵੀ ਕਰਨੀ ਹੈ।

ਰਾਜਨੀਤਕ ਲੋਕਾਂ ਦੇ ਚਰਿਤਰ ਦੀ ਚਰਚਾ ਵੀ ਚਲ ਪਈ। ਕਿਵੇਂ ਜੋ ਲੋਕ

ਇੰਦਰਾ-ਸੰਜੈ ਦੇ ਝੰਡੇ ਬਰਦਾਰ ਸਨ, ਅਜ ਕਲ ਅਰਸ ਤੇ ਰੈਡੀ ਕਾਂਗਰਸ ਵਿਚ ਚਲੇ ਗਏ। ਜੋ ਕਲ ਤਕ ਪਰਸਪਰ ਨਾਰਾਜ਼ ਸਨ, ਅਜ ਕਲ ਘਿਉ ਖਿਚੜੀ ਹਨ।

## 'ਮੈਂ ਇੰਦਰਾ ਜੀ ਨਾਲ'

ਸਤਿਗੁਰੂ ਜੀ ਸਪੱਸ਼ਟ ਕੀਤਾ : ਮੈਂ ਤਾਂ ਉਸ ਨਿਤਾਣੀ ਇਸਤਰੀ ਨਾਲ ਹੀ ਹਾਂ ਜਿਸ ਨੇ ਐਮਰਜੈਂਸੀ ਦੁਆਰਾ, ਦੇਸ਼ ਲਈ, ਬਹੁਤ ਸਾਰੇ ਚੰਗੇ ਕੰਮ ਵੀ ਕੀਤੇ। ਕੰਮ ਕਰਦਿਆਂ ਬੰਦੇ ਤੋਂ ਗਲਤੀਆਂ ਵੀ ਹੋ ਜਾਂਦੀਆਂ ਹਨ। ਭਾਪਾ ਜੀ ਨੇ ਆਖਿਆ : ਹੁਣ ਵਾਲੀ ਸਰਕਾਰ ਵੀ ਕੇਵਲ ਇੰਦਰਾ ਤੋਂ ਡਰਦੀ ਹੈ। ਤਾਂ ਹੀ ਉਹਦੇ ਖਿਲਾਫ ਨਿੱਤ ਪ੍ਰਾਪੇਗੰਡੇ ਦੀ ਬੁਛਾੜ ਰਹਿੰਦੀ ਹੈ। ਭਾਪਾ ਜੀ ਨੇ ਇਕ ਹੋਰ ਭੇਤ ਦੀ ਗੱਲ ਦੱਸੀ : ਅੰਦਰੋਗਤੀ ਕੋਸ਼ਿਸ਼ ਹੋ ਰਹੀ ਹੈ ਕਿ ਚੌਧਰੀ ਚਰਨ ਸਿੰਘ ਤੇ ਇੰਦਰਾ ਜੀ ਮਿਲ ਜਾਣ। ਕਿਉਂਕਿ ਮੁਰਾਰਜੀ (ਪ੍ਰਧਾਨ ਮੰਤਰੀ ਭਾਰਤ) ਨੇ ਕਾਰਟਰ (ਅਮਰੀਕਾ ਦੇ ਪ੍ਰਧਾਨ) ਦੇ ਆਇਆਂ ਚਰਨ ਸਿੰਘ ਨੂੰ ਮਿਲਣ ਤਕ ਨਹੀਂ ਦਿਤਾ।

ਹੋਰ ਕੁਝ ਸਮਾਂ ਗੱਲ ਬਾਤ ਹੋਇਆਂ ਸਤਿਗੁਰੂ ਜੀ ਇਕ ਫੋਨ ਸੁਣਨ ਲਈ ਉਠੇ ਤਾਂ ਭਾਪਾ ਜੀ ਨੇ ਵੀ ਗੋਡਿਆਂ ਨੂੰ ਹੱਥ ਲਾ, ਜਾਣ ਦੀ ਆਗਿਆ ਮੰਗ ਲਈ।

## ਸੰਗੀਤਕਾਰਾਂ ਵਲ ਪਹੁੰਚ

ਫੋਨ ਸੁਣ, ਸਤਿਗੁਰੂ ਜੀ, ਪ੍ਰਸ਼ਾਦ-ਕਮਰੇ ਵਿਚ ਪਹੁੰਚ ਗਏ ਜਿਥੇ ਬੈਠੇ ਬੱਚੇ ਸਵਾ ਚੌਦਾਂ ਮਾਤਰਾਂ ਦੇ ਸ਼ਬਦ ਦਾ ਅਭਿਆਸ ਕਰ ਰਹੇ ਸਨ। ਅੰਦਰ ਜਾਣ ਤੋਂ ਪਹਿਲਾਂ ਬਹੁਤ ਸਾਰੇ ਦਰਸ਼ਨ ਪਿਆਸੇ ਜੀਆਂ ਨੂੰ ਦਰਸ਼ਨ ਦੇ ਕੇ ਨਿਵਾਜਿਆ।

ਸੰਗੀਤ ਵਾਸਤੇ ਬੈਠਿਆਂ ਹੀ ਸੰਗੀਤੱਗ ਸ੍ਰੀ ਰਾਜਨ ਤੇ ਕਲਕੱਤੇ ਦਾ ਇਕ ਹੋਰ ਸੰਗੀਤ ਸ਼ਿਸ਼ ਉਸੇ ਕਮਰੇ ਵਿਚ ਆ ਗਏ। ਇਹਨਾਂ ਨੂੰ ਮਾਟਾਡੋਰ ਗੱਡੀ ਚਾਹੀਦੀ ਸੀ। ਸਤਿਗੁਰੂ ਜੀ ਨੇ ਤੁਰਤ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਤੇ ਸੰਤ ਗੁਰਦੀਪ ਸਿੰਘ ਰਮੇਸ਼ ਨਗਰ ਨੂੰ ਬੁਲਾਇਆ। ਤਾਨਪੂਰਿਆਂ ਲਈ ਸ: ਪ੍ਰੇਮ ਸਿੰਘ ਸਚਦੇਵਾ ਬੰਕੋਕ ਅਤੇ ਸ੍ਰੀ ਦਰਸ਼ਨ ਸਿੰਘ ਨੂੰ ਰਮੇਸ਼ ਨਗਰ ਭੇਜਿਆ। ਪਿਛੋਂ ਪਿੰਕੀ ਪਾਸੋਂ ਸਾਢੀਆਂ ਸੋਲਾਂ ਮਾਤਰਾਂ ਦੀ ਪਖਾਵਜ ਸੁਣੀ। ਰਾਜਨ ਹੁਰੀਂ ਬਹੁਤ ਪ੍ਰਸੰਨ ਹੋਏ। ਸਤਿਗੁਰਾਂ ਇੱਛਾ ਪ੍ਰਗਟ ਕੀਤੀ : ਜਦੋਂ ਬੱਚਿਆਂ ਦਾ ਪ੍ਰੋਗਰਾਮ ਹੋਵੇ ਓਦੋਂ ਬਨਾਰਸ ਦੇ ਕਿਸਨ ਮਹਾਰਾਜ ਤੇ ਉਸਤਾਦ ਅਮਜਦ ਅਲੀ ਹੋਣੇ ਚਾਹੀਦੇ ਹਨ, ਹੋਰ ਭਾਵੇਂ ਹਾਲ ਖਾਲੀ ਪਿਆ ਰਹੇ ਚਿੰਤਾ ਨਹੀਂ। ਰਾਜਨ ਬੋਲੇ : ਕਿਉਂ ਜੀ, ਹਾਲ ਭਰਪੂਰ ਹੋਵੇਗਾ ਜਦੋਂ ਬੱਚੇ ਗਾਣ-ਵਜਾਣਗੇ।

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਨੂੰ ਹੁਕਮ ਹੋਇਆ ਕਿ ਉਹ ਸ੍ਰੀ ਰਾਜਨ-ਸਾਜਨ ਨੂੰ ਤਦ ਤਕ ਆਪਣੀ ਕਾਰ ਦੀ ਵਰਤੋਂ ਦੇਣ ਜਦ ਤਕ ਮਾਟਾਡੋਰ ਨਹੀਂ ਮਿਲ ਜਾਂਦੀ। ਸਿੱਖ ਨੇ 'ਸਤਿ ਬਚਨ' ਕਹਿ ਕੇ ਸਿਰ ਝੁਕਾਇਆ। ਅਤੇ ਗੁਰਦੀਪ ਸਿੰਘ, ਪ੍ਰੀਤਮ ਸਿੰਘ ਹੁਰਾਂ ਨੂੰ ਪੁਛਿਆ : ਤੁਸੀਂ ਕਿਸ ਕੰਮ ਆਏ ਸਾਓ ?

## ਬਸੰਤ ਮੇਲੇ ਦੀਆਂ ਤਿੱਥਾਂ

''ਮੇਲੇ ਦੀਆਂ ਤਾਰੀਖਾਂ ਲੈਣੀਆਂ ਸਨ !''

''ਐਤਕਾਂ ਤਾਰੀਖ਼ਾਂ ਤਾਂ ਮਿਲਣੀਆਂ ਹਨ ਜੇ ਇਕ ਸੰਗੀਤਕਾਰ ਦਾ ਖਰਚਾ ਚੁੱਕਣਾ ਜੇ ਤਾਂ।''

''ਸਤਿ ਬਚਨ ਜੀ। ਜਿਵੇਂ ਆਪ ਦਾ ਹੁਕਮ ਹੋਵੇ।'' ਦੋਹਾਂ ਨੇ ਹੱਥ ਜੋੜ ਕੇ ਸਵੀਕਾਰਿਆ।

ਸੰਤ ਪ੍ਰੀਤਮ ਸਿੰਘ ਨੇ ਫੇਰ ਗੱਲ ਤੋਰੀ : ਅਸਾਂ ਛੱਤ ਉਤੇ ਮਹਾਰਾਜ ਜੀ ਨਾਲ ਮੇਲੇ ਬਾਰੇ ਗੱਲ ਕੀਤੀ ਸੀ। ਉਹਨਾਂ ਕਿਹਾ ਹੈ, ਜੇ ਤਾਂ ਉਹਨਾਂ (ਮਹਾਰਾਜ ਜੀ) ਨੂੰ ਵੀ ਬੁਲਾਣਾ ਹੈ ਤਾਂ ਪੰਜ ਮਾਰਚ ਠੀਕ ਰਹੇਗੀ ਅਤੇ ਜੇ ਕੇਵਲ ਸਤਿਗੁਰਾਂ ਨੂੰ ਸੱਦਣਾ ਹੈ ਤਾਂ 17-18 ਫਰਵਰੀ ਦੇ ਦਿਨ ਬਿਹਤਰ ਹਨ।

ਸਤਿਗੁਰੂ ਜੀ ਨੇ ਸੁਣ ਕੇ ਫ਼ਰਮਾਇਆ : ਜਿਵੇਂ ਮਹਾਰਾਜ ਜੀ ਤਾਰੀਖ਼ਾਂ ਨਿਸਚਿਤ ਕਰਨਗੇ ਮੈਂ ਤਿਵੇਂ ਹੀ ਆ ਸਕਾਂਗਾ। ਤੁਸੀਂ ਮਹਾਰਾਜ ਜੀ ਨਾਲ ਹੀ ਤਾਰੀਖ਼ਾਂ ਤੈ ਕਰ ਲਵੋ।

ਅੱਧੇ ਘੰਟੇ ਬਾਅਦ ਮਾਟਾਡੋਰ ਗੱਡੀ ਆ ਗਈ ਜਿਸ ਨੂੰ ਸ੍ਰੀ ਰਾਜਨ ਦੇ ਹਵਾਲੇ ਕੀਤਾ ਗਿਆ। ਪ੍ਰੀਤਮ ਸਿੰਘ ਹੁਰਾਂ ਨੂੰ ਆਗਿਆ ਹੋਈ ਕਿ ਉਹ ਗੱਡੀ ਏਥੇ ਹੀ ਰਖਣ, ਪਤਾ ਨਹੀਂ ਕਦੋਂ ਲੋੜ ਪੈ ਜਾਵੇ।

ਮਹਾਰਾਜ ਜੀ ਨੇ ਇਕ ਰੁੱਕਾ ਲਿਖ ਕੇ ਸਤਿਗੁਰੂ ਜੀ ਦੇ ਪੇਸ਼ ਕੀਤਾ ਕਿ ਉਹ (ਮਹਾਰਾਜ) ਛੱਤ ਉਪਰ, ਇਸ਼ਨਾਨ ਕਰਕੇ ਪ੍ਰਸ਼ਾਦ ਛਕਣ ਲਈ ਤਿਆਰ ਹੋਣਗੇ। ਅਗੇ ਜਿਵੇਂ ਰਜ਼ਾ।

ਸਤਿਗੁਰੂ ਜੀ ਵੀ ਬੱਚਿਆਂ ਨੂੰ ਛੁੱਟੀ ਦੇ ਕੇ ਇਸ਼ਨਾਨ ਕਰਕੇ ਛੱਤ ਉਤੇ ਪ੍ਰਸ਼ਾਦ ਛੱਕਣ ਲਈ ਚਲੇ ਗਏ।

ਅੱਜ ਦਿਨ ਧੁਪੀਲਾ ਨਹੀਂ। ਬਦਲ ਅਸਮਾਨ ਤੇ ਛਾਏ ਹੋਏ ਹਨ। ਸਰਦੀ ਕਲ੍ਹ ਨਾਲੋਂ ਘੱਟ ਹੈ।

## ਦਰਸ਼ਨ ਪ੍ਰੇਮੀ

ਸੰਤ ਕਿਰਪਾਲ ਸਿੰਘ ਸ਼ਾਮ ਨਗਰ, ਸ੍ਰ. ਪ੍ਰਭਜੋਤ ਸਿੰਘ, ਸੰਤ ਬਲਬੀਰ ਸਿੰਘ ਵਿਸ਼ਨੂੰ ਗਾਰਡਨ, ਸ੍ਰ. ਸੁਰਿੰਦਰ ਸਿੰਘ ਡਾਲਟਨ ਗੰਜ, ਸ੍ਰ. ਅਸ਼ੋਕਪਾਲ ਸਿੰਘ ਅਤੇ ਹੋਰ ਕਈ ਸਰੀਰ ਦਰਸ਼ਨ ਲਾਭ ਪ੍ਰਾਪਤ ਕਰ ਸਕੇ। ਸੱਚੇ ਪਾਤਸ਼ਾਹ ਦੋ ਕੁ ਵਜੇ ਬਿਰਾਜੇ ਅਤੇ 4 ਵਜੇ ਸ਼ਾਮ ਤਕ ਇਸ਼ਨਾਨ ਕਰ ਨਾਮ ਸਿਮਰਨ ਲਈ ਮੌਨ ਹੋ ਗਏ। ਬੈਠਣ ਕਮਰੇ ਵਿਚ ਬਹੁਤ ਸਾਰੀਆਂ ਬੀਬੀਆਂ ਦਰਸ਼ਨ-ਇੱਛਾ ਨਾਲ ਬੈਠੀਆਂ ਸਨ ਕਿ ਸੰਤ ਕਿਰਪਾਲ ਸਿੰਘ ਝੱਬਰ ਨੇ ਆਣ ਕਿਹਾ : ਸੱਚੇ ਪਾਤਸ਼ਾਹ ਹੁਣ ਦਰਸ਼ਨ ਨਹੀਂ ਦੇ ਸਕਣਗੇ।

ਅਜਿਹੇ ਸਮੇਂ ਭਾਵੇਂ ਦਰਸ਼ਨ ਪ੍ਰੇਮੀਆਂ ਨੂੰ ਧੱਕਾ ਤਾਂ ਲਗਦਾ ਹੀ ਹੈ ਪਰ ਸਤਿਗੁਰੂ ਜੀ ਦੇ ਸਤਿਕਾਰ ਤੇ ਆਰਾਮ ਨੂੰ ਮੁਖ ਰਖ ਕੇ ਪਰਵਾਨ ਕਰਨਾ ਹੀ

ਪੈਂਦਾ ਹੈ ।

## ਕੋਸੀ ਅਚਕਨ

5.45 ਸ਼ਾਮੀਂ ਕਮਾਨੀ ਆਡੀਟੋਰੀਅਮ ਵਾਸਤੇ ਸਤਿਗੁਰੂ ਜੀ ਨੇ ਤਿਆਰ ਹੋਣਾ ਸੀ । ਅਚਕਨ ਪਹਿਨ ਕੇ ਤੇਜ਼-ਤੇਜ਼ ਚਲਦੇ ਹੱਸਦੇ ਹੋਏ ਬਾਹਰ ਆਏ । ਮੈਨੂੰ ਵੇਖਕੇ ਕਹਿਣ ਲਗੇ : ਅਹਿ ਵੇਖੋ ਕਵੀ ਜੀ ਮੇਰੀ ਅਚਕਨ । ਹੁੱਕ ਟੁੱਟੀ ਹੋਈ ਵਖਾ ਕੇ ਵਿਅੰਗ ਕੱਸਿਓ ਨੇ : ਜਾਪਦਾ ਹੈ ਡਰਾਈਕਲੀਨ ਵਾਲਿਆਂ ਨੂੰ ਪੂਰੇ ਪੈਸੇ ਨਹੀਂ ਦਿਤੇ ਗਏ, ਉਹਨਾਂ ਹੁੱਕ ਗਹਿਣੇ ਵਿਚ ਰਖ ਲਈ ਹੈ । ਇਹ ਅਚਕਨ ਸ੍ਰ. ਹੰਸਪਾਲ ਤੇ ਪੂਰਬਾ ਨੂੰ ਵੀ ਵਖਾਈ ਤਾਂਕਿ ਮੁਹਤਾਤ ਰਹਿਣ ।

ਦੂਜੀ ਅਚਕਨ ਮੰਗਵਾਈ । ਪਰ ਪ੍ਰੈਸ ਕਰਨ ਯੋਗ ਹੋਈ ਪਈ ਸੀ । ਬਸਤਰ ਸੇਵਕ ਨੇ ਉਸਨੂੰ ਰੁਮਾਲ ਦੀਆਂ ਗੰਢਾਂ ਵਿਚ ਬੰਨ੍ਹ ਰਖਿਆ ਸੀ । ਸਤਿਗੁਰੂ ਜੀ ਫੇਰ ਗੱਲ ਹਾਸੇ ਪਾ ਦਿਤੀ : ਕੋਈ ਨਹੀਂ, ਫੋਟੋ ਨਾ ਲੁਹਾਵਾਂਗੇ ਜਾਂ ਇਹ ਹਿੱਸਾ ਤਸਵੀਰ ਵਿਚ ਹੀ ਨਾ ਆਉਣ ਦਿਆਂਗੇ ।

ਇਸ ਤਰ੍ਹਾਂ ਮਿੱਠੀਆਂ ਟਕੋਰਾਂ ਨਾਲ ਸੰਬੰਧਤ ਸੇਵਕਾਂ ਨੂੰ ਸੁਚੇਤ ਕਰ ਲੈਂਦੇ ਹਨ ਸਤਿਗੁਰੂ ਜੀ ।

ਕਮਾਨੀ ਆਡੀਟੋਰੀਅਮ ਨੂੰ ਚੱਲੇ ਤਾਂ ਆਪ ਜੀ ਨਾਲ ਸੰਤ ਮਹਿੰਦਰ ਸਿੰਘ ਪੂਰਬਾ, ਸ੍ਰ ਹਰਵਿੰਦਰ ਸਿੰਘ ਹੰਸਪਾਲ ਅਤੇ ਪ੍ਰੀਤਮ ਸਿੰਘ ਕਵੀ ਸਨ । ਗੱਡੀ ਵਿਚ ਜਾਂਦਿਆਂ ਅਚਕਨ ਦੀ ਚਰਚਾ ਫਿਰ ਛਿੜ ਪਈ । ਹੰਸਪਾਲ ਦੀ ਰਾਇ ਸੀ ਕਿ ਤਿੰਨ ਅਚਕਨਾਂ ਦਿੱਲੀ, ਤਿੰਨ ਭੈਣੀ ਸਾਹਿਬ ਤੇ ਤਿੰਨ ਹੀ ਜੀਵਨ ਨਗਰ ਪਈਆਂ ਰਹਿਣ ਤਾਂਕਿ ਜਦੋਂ ਜਿਹੋ ਜਿਹੀ ਦੀ ਲੋੜ ਹੋਵੇ ਵਰਤੀ ਜਾ ਸਕੇ ।

ਸਤਿਗੁਰੂ ਜੀ ਨੇ ਸਮਝਾਇਆ : ਇਹ ਨਹੀਂ । ਇਸ ਨਾਲ ਤਾਂ ਸਗੋਂ ਆਲਸ ਹੀ ਵਧਦਾ ਹੈ । ਸਤਿਗੁਰੂ (ਪ੍ਰਤਾਪ ਸਿੰਘ) ਜੀ ਕਿਹਾ ਕਰਦੇ ਸਨ ਉਨ੍ਹਾਂ ਪਾਸ ਦੋ ਤਿੰਨ ਸੈੱਟ ਹੀ ਬਸਤਰਾਂ ਦੇ ਹੁੰਦੇ ਸਨ ਪਰ ਉਹ ਅੱਠੇ ਪਹਿਰ ਤਿਆਰ ਮਿਲਦੇ ਸਨ । ਬਹੁਤੇ ਕਪੜਿਆਂ ਨਾਲ ਨਹੀਂ, ਬਹੁਤੇ ਧਿਆਨ ਨਾਲ ਮਸਲੇ ਹਲ ਹੁੰਦੇ ਹਨ । ਰਤਨ ਸਿੰਘ ਲਾਂਗਰੀ ਪਾਸ ਇਕੋ ਪੱਗ ਹੁੰਦੀ ਸੀ, ਉਹ ਰਾਤ ਨੂੰ ਧੋ ਕੇ ਦਿਨੇ ਤਾਜ਼ੀ ਬੰਨ੍ਹਦਾ ਸੀ ।

## ਕਮਾਨੀ ਆਡੀਟੋਰੀਅਮ

ਆਡੀਟੋਰੀਅਮ ਵਿਚ ਆਇਆਂ ਵੇਖਿਆ ਕਿ ਹਾਲ 'ਚ ਨਾਮਧਾਰੀ ਸੰਗਤ ਵੀ ਪਹੁੰਚੀ ਹੋਈ ਸੀ । ਬੀਬਾ ਜੀ, ਬੀਬੀ ਨਰਿੰਦਰ ਤੇ ਹੋਰ ਵੀ ਇਸਤਰੀ ਦਲ ਹਾਜ਼ਰ ਸੀ । 6.50 ਵਜੇ ਸਟੇਜ ਤੇ ਪਰਦੇ ਉਹਲਿਓਂ ਇਸਤਰੀ-ਕੰਠ ਨੇ ਆਰੰਭਕ ਸ਼ਬਦ ਆਖੇ । ਜਿਨ੍ਹਾਂ ਦਾ ਤਾਤਪਰਜ ਸੀ ਕਿ ਅਕਾਡਮੀ ਵਾਲਿਆਂ ਨੂੰ ਪ੍ਰਸੰਨਤਾ ਹੋ ਰਹੀ ਹੈ ਕਿ ਸਰੋਤਾ ਗਣਾਂ ਵਿਚ ਸੰਗੀਤ ਪਾਰਖੂ, ਗੁਣੀਆਂ ਦੇ ਕਦਰਦਾਨ ਅਤੇ ਸੰਗੀਤਕਾਰਾਂ ਦੇ ਸਹਾਇਕ ਸਤਿਗੁਰੂ ਜਗਜੀਤ ਸਿੰਘ ਜੀ ਵੀ ਦਰਸ਼ਨ ਦੇ ਰਹੇ ਹਨ । (7 ਕੁ ਵਜੇ ਤਕ ਹਾਲ ਵਿਚ ਭਰਪੂਰ ਰੌਣਕ ਹੋ ਗਈ) ਉਹਨਾਂ ਨੂੰ ਪ੍ਰਾਰਥਨਾ ਹੈ ਕਿ ਆਪ ਸੰਗੀਤ ਸਮਾਰੋਹ ਦਾ,

ਆਸ਼ੀਰਵਾਦ ਦੇ ਕੇ, ਆਰੰਭ ਕਰਨ ।

ਪਰਦਾ ਉੱਠਣ ਤੇ ਸ੍ਰੀ ਸਤਿਗੁਰੂ ਜੀ ਨੂੰ ਤਾਜ਼ੇ ਫੁਲਾਂ ਦਾ ਹਾਰ ਪਹਿਨਾਇਆ ਗਿਆ । ਸਤਿਗੁਰੂ ਜੀ ਦੇ ਪਿਛੇ, ਸੱਜੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਖੱਬੇ ਸ੍ਰੀ ਰਾਜਨ ਜੀ ਬੈਠੇ ਨਜ਼ਰ ਪਏ ।

ਸ੍ਰੀ ਸਤਿਗੁਰੂ ਜੀ ਨੇ ਆਰੰਭਕ ਸ਼ਬਦ ਇੰਜ ਆਖੇ :

**ਆਰੰਭਕ ਸ਼ਬਦ**

ਸੰਗੀਤ ਪ੍ਰੇਮੀਓਂ, ਜਿਨ੍ਹਾਂ ਪੰਡਿਤ ਗੋਪਾਲ ਮਿਸਰ ਜੀ (ਬਨਾਰਸੀ) ਦੀ ਯਾਦ ਵਿਚ ਇਹ ਅਕਾਡਮੀ ਬਣੀ ਹੈ, ਉਹ ਵੇਖਣ ਨੂੰ ਸ਼ੁਧ ਭਾਰਤੀ ਲਗਦੇ ਸਨ । ਪੁਰਾਣੇ ਸੰਗੀਤਕਾਰਾਂ ਚੋਂ ਕੁਝ ਇਕ ਨੂੰ ਢਾਡੀ ਕਿਹਾ ਜਾਂਦਾ ਸੀ । ਰਬਾਬ ਉਹਨਾਂ ਦਾ ਸਾਜ਼ ਹੁੰਦਾ ਸੀ ਅਤੇ ਉਹ ਸੂਰਮਿਆਂ ਦੀਆਂ ਵਾਰਾਂ ਸੁਣਾਇਆ ਕਰਦੇ ਸਨ ਤਾਂਕਿ ਸਾਡੇ ਵਿਚ ਦੇਸ਼ ਦੇ ਹਿਤ ਵਿਚ ਲੜਨ-ਮਰਨ ਦੀ ਸ਼ਕਤੀ ਪ੍ਰਚੰਡ ਹੋਵੇ ।

ਸਾਡੇ ਪੁਰਾਣੇ ਸ਼ਾਸਤਰੀ-ਗਾਇਕ ਮੇਘ, ਮਲ੍ਹਾਰ ਅਤੇ ਦੀਪਕ ਆਦਿ ਰਾਗ ਗਾ ਕੇ ਵਰਸ਼ਾ ਕਰਵਾ ਤੇ ਦੀਵੇ ਜਲਾ ਦਿਆ ਕਰਦੇ ਸਨ । ਬੈਜੂ ਬਾਵਰਾ ਜੀ ਨੇ ਅਤਿ ਰਸ ਭਰੇ ਗਾਇਨ ਨਾਲ ਪੱਥਰ ਮੋਮ ਵਾਂਗ ਢਾਲ ਦਿਤੇ । ਭਗਵਾਨ ਕ੍ਰਿਸ਼ਨ ਜੀ ਦੀ ਬੰਸਰੀ ਸੁਣ ਦੇਵ-ਅਦੇਵ ਸਭ ਮੋਹਿਤ ਹੋ ਜਾਂਦੇ ਸਨ ।

ਮੈਂ ਉਹਨਾਂ ਗੁਣੀਜਨਾਂ, ਕਵੀਜਨਾਂ ਜਿਨ੍ਹਾਂ ਦੀਆਂ ਰਚਨਾਵਾਂ ਸਾਡੇ ਸੰਗੀਤ ਦਾ ਵਿਸ਼ਾ ਹੁੰਦੀਆਂ ਹਨ, ਸਭ ਨੂੰ ਯਾਦ ਕਰਕੇ ਉਹਨਾਂ ਪ੍ਰਤੀ ਕ੍ਰਿਤੱਗਤਾ ਪ੍ਰਗਟ ਕਰਦਾ ਹਾਂ ਤੇ ਇਹਨਾਂ ਸ਼ਬਦਾਂ ਨਾਲ ਹੀ ਕਲਾਕਾਰਾਂ ਨੂੰ ਆਮੰਤ੍ਰਿਤ ਕਰਦਾ ਹਾਂ ਕਿ ਉਹ ਪ੍ਰੋਗਰਾਮ ਨੂੰ ਸ਼ੁਰੂ ਕਰਨ ।

ਆਰੰਭਕ ਸੀ ਇਕ ਅਮਰੀਕੀ ਸ੍ਰੀ ਜੇਮਜ਼ ਆਰਨਲਡ । ਇਸ ਅਕਾਡਮੀ ਦਾ ਪ੍ਰੈਜ਼ੀਡੈਂਟ । ਆਰਨਲਡ ਬਿਲਕੁਲ ਬ੍ਰਾਹਮਣ ਲਗਦਾ ਸੀ । ਬ੍ਰਾਹਮਣਾਂ ਵਰਗੇ ਹੀ ਬਸਤਰ ਸਨ ਉਸ ਦੇ । ਇਸ ਦਾ ਸਾਰੰਗੀ ਵਾਦਨ ਸੀ । ਅੰਗਰੇਜ਼ਾਂ ਦੇ ਪੰਜਾਬੀ ਬੋਲਣ ਵਰਗਾ ਹੀ ਅੰਦਾਜ਼ ਸੀ । ਵਿਸ਼ੇਸ਼ ਗੱਲ ਇਹ ਕਿ ਇਕ ਅਮਰੀਕੀ ਨੇ ਭਾਰਤੀ ਸਾਜ਼ ਸਾਰੰਗੀ ਦੀ ਸਿੱਖਿਆ ਪ੍ਰਾਪਤ ਕੀਤੀ, ਤੇ ਭਾਰਤੀਆਂ ਵਾਂਗ ਬਣ ਕੇ ਹੀ ਉਸ ਨੂੰ ਪੇਸ਼ ਕੀਤਾ । ਲੈਅ ਅਤੇ ਤਾਲ ਟਿਕਾਣੇ ਦੇ ਹੀ ਸਨ । ਪਰ ਸੁਰ ਅੱਧ ਕੱਚੀ ਲਗਦੀ ਸੀ । ਅੰਤ ਉਤੇ ਤਿੰਨ ਤਿਹਾਈਆਂ ਲਾ ਕੇ ਉਸ ਨੇ ਸਮਾਪਤੀ ਕਰ ਦਿਤੀ !

**ਭੈਣ ਭਰਾ ਦਾ ਨ੍ਰਿਤ**

ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਤੇ ਬੀਬਾ ਜੀ ਹੁਰੀਂ ਏਨਾ ਕੁ ਸੁਣ ਕੇ ਹਾਲ ਵਿਚੋਂ ਉਠ ਬੈਠੇ । ਹੁਣ ਵਾਰੀ ਨਾਰੀ ਨ੍ਰਿਤ ਦੀ ਸੀ ।

ਕਵਿਤਾ ਅਤੇ ਜੈਕ੍ਰਿਸ਼ਨ, ਪੰ: ਬਿਰਜੂ ਮਹਾਰਾਜ ਦੇ ਬੱਚਿਆਂ ਨੇ ਕੱਥਕ ਨ੍ਰਿਤ ਪੇਸ਼ ਕੀਤਾ । ਖ਼ੂਬਸੂਰਤ ਮੁਜ਼ਾਹਰਾ ਸੀ । ਦੋਵੇਂ ਆਪਣੇ ਪਿਤਾ ਦੇ ਸ਼ਿਸ਼ ਹਨ ।

ਭੈਣ ਭਰਾ ਦੇ ਨ੍ਰਿਤ ਨੂੰ ਤਬਲੇ ਉਤੇ ਨਿਰਦੇਸ਼ਨ ਉਨ੍ਹਾਂ ਦਾ ਪਿਤਾ ਦੇ ਰਿਹਾ ਸੀ । ਕਵਿਤਾ ਦਾ ਕੱਦ ਕੁੜੀਆਂ ਜਿੰਨਾਂ ਤੇ ਉਹਦੇ ਭਰਾ ਦਾ ਛੋਟੇ ਹੁੰਦਿਆਂ ਵੀ ਉੱਚਾ ਸੀ ।

ਭਾਵ ਪ੍ਰਦਰਸ਼ਨ ਦੋਹਾਂ ਵਲੋਂ ਅਛਾ ਸੀ। ਕਵਿਤਾ ਮਾਈਕ ਸਾਹਵੇਂ ਨ੍ਰਿਤ-ਬੋਲ ਪੜ੍ਹਦੀ ਤੇ ਫਿਰ ਭੈਣ ਭਰਾ ਬੋਲਾਂ ਅਨੁਸਾਰ ਪੈਰਾਂ ਨਾਲ ਥਿਪ-ਥਿਪ ਥਈ-ਥਈ ਕਰਦੇ।

ਕਵਿਤਾ ਨੇ ਸ਼ਾਸਤਰੀ ਪੱਧਤੀ ਨਾਲ ਵਰਸ਼ਾ ਨ੍ਰਿਤ ਪੇਸ਼ ਕੀਤਾ। ਜੈਕ੍ਰਿਸ਼ਨ ਨੇ ਝੱਬ ਤਾਲ ਵਿਚ। ਛੇ ਸਾਜ਼ਿੰਦਿਆਂ ਨੇ ਵਾਤਾਵਰਣ ਸੁਰ ਮਈ ਬਣਾਈ ਰਖਿਆ। ਇਕ ਨਿਰਤ ਦੁਹਾਂ ਬੱਚਿਆਂ ਵਖਾਇਆ ਜਿਸ ਵਿਚ ਲੜਕੀ ਨੇ ਸਫੇਦ ਚੋਗਾ ਤੇ ਲੜਕੇ ਨੇ ਹਰਾ ਚੋਗਾ ਪਹਿਨਿਆ ਹੋਇਆ ਸੀ। ਤੇਜ਼ ਲੈਅ ਵਿਚ ਦੋਵੇਂ ਪੈਰ ਥਪਥਪਾਂਦੇ, ਸਰੀਰ ਘੁਮਾਂਦੇ ਬੱਚੇ ਲਟੂਣੀ ਬਣੇ ਹੋਏ ਸਨ। ਪਿਤਾ ਵਾਂਗ ਭੈਣ-ਭਰਾਵਾਂ ਦੀਆਂ ਹਰਨ-ਅੱਖੀਆਂ ਦੂਰ ਦੂਰ ਤਕ ਚਮਕ ਦਰਸਾਂਦੀਆਂ। ਚਿਹਰਿਆਂ ਤੋਂ ਮੁਸਕਾਨ ਵੀ ਕਦੇ ਗੁਆਚਣ ਨਹੀਂ ਸੀ ਦਿਤੀ।

## ਸ੍ਰੀ ਵਿਨੈ ਭਰਤ ਰਾਮ

8.30 ਮਧਿਆਂਤਰ ਤੋਂ ਬਾਅਦ ਡੀ. ਸੀ. ਐਮ. ਦੇ ਅਤੇ ਹੋਰ ਕਈ ਕਾਰੋਬਾਰਾਂ ਦੇ ਮਾਲਕ ਸ੍ਰੀ ਵਿਨੈ ਭਰਤ ਰਾਮ ਨੇ ਚੰਦ੍ਰ ਕੌਂਸ ਪੇਸ਼ ਕੀਤਾ। ਤਬਲੇ ਤੇ ਸੰਗਤ ਸ੍ਰੀ ਫ਼ੈਆਜ਼ ਖਾਂ, ਵਾਇਲਨ ਤੇ ਸ੍ਰੀ ਸੱਤਦੇਵ ਪਮਾਰ ਨੇ ਕੀਤੀ। "ਰੇ ਮਨ, ਰਾਮ ਰਹੀਮ ਤੇਰੋ ਨਾਮ" ਦੀ ਬੰਦਸ਼ ਸੁਣਾਈ। ਸੁਰ ਗੋਲ, ਸਾਧਿਆ ਹੋਇਆ ਤੇ ਰਸਦਾਇਕ ਹੈ। ਬੈਠਣ ਦੀ ਮੁੱਦ੍ਰਾ ਸਿੱਧੀ ਸਾਫ਼, ਪਰ ਸਾਰੀਆਂ ਅਦਾਵਾਂ ਖੱਬੇ ਹੱਥ ਨਾਲ। ਸੱਜੀ ਬਾਂਹ ਤੇ ਹੱਥ ਅਸਲੋਂ ਅਹਿਲ—ਚੌਕੜੀ ਉਤੇ ਟਿਕੇ ਹੋਏ। ਤਾਨਾਂ ਪਲਟੇ ਮੁਰਕੀਆਂ ਸਹਿਜ ਭਾਵੀ। ਦਰੁਤ ਲੈਅ ਵਿਚ "ਸਜਨਵਾ" ਵਧੀਆ ਪਕੜ ਨਾਲ ਗੰਵਿਆ ਗਿਆ।

ਵਿਨੈ ਭਰਤ ਰਾਮ ਜੀ ਜਦੋਂ ਨਵਾਂ ਰਾਗ ਸ਼ੁਰੂ ਕੀਤਾ, ਹੁਣ ਤਕ ਆ ਚੁਕੇ ਗੁਰੂ ਪਰਵਾਰ ਨੂੰ ਵੇਖ ਮੈਂ ਬੀਬਾ ਜੀ ਨੂੰ ਰਾਗ ਦੇ ਨਾਮ ਬਾਰੇ ਪੁਛਿਆ। ਬੀਬਾ ਜੀ ਇਕਦਮ ਸਤਿਗੁਰੂ ਜੀ ਦੇ ਪਿਛੇ ਦੂਜੀ ਕਤਾਰ ਵਿਚ ਬੈਠੇ ਸਨ। ਉਹਨਾਂ ਦਾ ਸੁਰ ਗਿਆਨ ਏਨਾ ਸਪੱਸ਼ਟ ਹੈ ਕਿ ਇਕ ਮਿੰਟ ਸੁਰਾਂ ਦਾ ਧਿਆਨ ਧਰ ਕੇ, ਇਸ ਦਾ ਨਾਮ 'ਤਿਲਕ ਕਮੋਦ' ਦੱਸਿਆ। ਖਿਆਲ ਦੇ ਬੋਲ ਸਨ : ਸਿਆਮ ਕੋ ਤਿਲਕ ਲਗਾਈਂ। ਪਰ ਜਦੋਂ ਬੀਬਾ ਜੀ ਨੇ ਆਪ ਹੀ ਸਤਿਗੁਰੂ ਜੀ ਤੋਂ ਰਾਗ ਦੀ ਸਪੱਸ਼ਟਤਾ ਚਾਹੀ ਤਾਂ ਸ੍ਰੀ ਹਜ਼ੂਰ ਨੇ ਦੱਸਿਆ : ਪੰਡਿਤ ਰਵੀ ਸ਼ੰਕਰ ਜੀ ਨੇ ਨਵਾਂ ਰਾਗ ਬਣਾਇਆ ਹੈ ਅਤੇ ਇਸ ਦਾ ਨਾਮ ਰਖਿਆ ਹੈ "ਤਿਲਕ ਸ਼ਾਮ"। ਤਿਲਕ ਕਮੋਦ ਦੇ ਨੇੜੇ ਦੀਆਂ ਹੀ ਸੁਰਾਂ ਹਨ। ਬੀਬੀ ਨਰਿੰਦਰ ਨੇ ਮੇਰੇ ਪੁੱਛਣ ਤੇ ਦੱਸਿਆ ਕਿ ਬੀਬਾ ਜੀ ਨੇ ਸੰਗੀਤ ਦੀ ਬੀ. ਏ. ਪ੍ਰਾਈਵੇਟ ਇਮਤਿਹਾਨ ਦੇ ਕੇ ਕਰ ਲਈ ਹੈ।

ਰਾਤੀਂ 9.45 ਤੇ ਵਿਨੈ ਭਰਤ ਜੀ ਦਾ ਗਾਇਨ ਖ਼ਤਮ ਹੋਇਆ ਤਾਂ ਬੀਬੀ ਅਨੀਤਾ ਸਿੰਘ ਸ੍ਰੀ ਸਤਿਗੁਰੂ ਜੀ ਪਾਸ ਉਠ ਕੇ ਆਈ। ਮਹਾਰਾਜ ਜੀ ਵੀ ਪਾਸ ਸਨ। ਕਹਿਣ ਲਗੀ : ਹਜ਼ੂਰ ! ਮੈਂ ਇਕ ਸੰਗੀਤ ਪ੍ਰੋਗਰਾਮ ਕਰਵਾ ਰਹੀ ਹਾਂ। ਉਸ ਦੇ ਕਾਰਡ ਆਪ ਜੀ ਨੂੰ ਭੇਜਣਾ ਚਾਹੁੰਦੀ ਸਾਂ ਪਰ ਮੈਨੂੰ ਐਡਰੈਸ ਮਾਲੂਮ ਨਹੀਂ ਸੀ। ਸਤਿਗੁਰੂ ਜੀ ਨੇ ਬੜੀ ਸਾਦਗੀ ਨਾਲ ਉੱਤਰ ਦਿਤਾ : ਸਾਨੂੰ ਪਤਾ ਲਗਦਾ ਕਿ ਸੰਗੀਤ ਦਾ ਪ੍ਰੋਗਰਾਮ ਕਿਤੇ ਹੈ ਤਾਂ ਅਸੀਂ ਘਰੋਂ ਜਾ ਕੇ ਕਾਰਡ ਲੈ ਆਉਂਦੇ। ਅਨੀਤਾ ਜੀ ਨੇ

ਸ੍ਰੀ ਵਿਨੈ ਭਰਤ ਰਾਮ ਦੀ ਸੁਪਤਨੀ ਨਾਲ ਵੀ ਜਾਣ ਪਛਾਣ ਕਰਵਾਈ।

## ਆਦੀ ਤਾਲ ਵਿਚ ਜੁਗਲ ਬੰਦੀ

10 ਵਜੇ ਰਾਤੀਂ ਪੰ: ਕਿਸਨ ਮਹਾਰਾਜ ਦੇ ਤਬਲੇ ਅਤੇ ਉਮਿਆਲ ਪੁਰਮ ਦੇ ਸ਼ਿਵ ਰਮਨ ਦੇ ਮ੍ਰਿਦੰਗ ਦਾ ਜੋੜ (ਜੁਗਲ ਬੰਦੀ) ਸ਼ੁਰੂ ਹੋਇਆ। ਜੁਗਲ ਬੰਦੀ ਆਦਿ-ਤਾਲ ਵਿਚ ਸੀ। ਸ੍ਰੀ ਲਕਸ਼ਮਣ ਦੇ ਵਾਇਲਨ ਉਪਰ ਨਗਮਾ ਵਜਾਂਦਿਆਂ ਪਹਿਲਾਂ ਤਾਂ ਦੋਵੇਂ ਕਲਾਕਾਰ ਆਪਣੇ ਆਪਣੇ ਸਾਜ਼ਾਂ ਦੁਆਰਾ ਅਵਾਜ਼ ਰਚਨਾ ਕਰਦੇ ਰਹੇ ਪਰ ਥੋੜ੍ਹੇ ਚਿਰ ਬਾਅਦ ਕੱਲੇ ਕੱਲੇ ਨੇ ਮੁਕਾਬਲੇ ਵਿਚ ਬੋਲ ਵਜਾਣੇ ਸ਼ੁਰੂ ਕਰ ਦਿਤੇ। ਮ੍ਰਿਦੰਗ ਉਤੇ ਭਾਂਤ ਭਾਂਤ ਦੇ ਬੋਲ ਗੂੰਜਣ ਲਗੇ ਤੇ ਸਰੋਤਿਆਂ ਵਲੋਂ ਘੜੀ ਮੁੜੀ ਵਾਹ ਵਾਹ ਦੀ ਧੁਨ ਉਠਦੀ ਰਹੀ। ਲਕਸ਼ਮਣ ਜੀ ਦੇ ਸਮ ਤੇ ਆਉਣ ਨਾਲ ਕਿਸਨ ਮਹਾਰਾਜ ਬਾਹਾਂ ਚੜ੍ਹਾ ਕੇ, ਪੁੜੇ ਦੀ ਕਿਨਾਰੀ ਟੁਣਕਾ ਕੇ ਧਾਮੇ ਦੀ ਗੁੰਨ੍ਹ ਨਾਲ ਐਸੇ ਬੋਲ ਸਿਰਜਦੇ ਕਿ ਇਹਨਾਂ ਦੀ ਸਮਾਪਤੀ ਤੇ ਲੰਮਾ ਸਮਾਂ ਤਕ ਤਾਲੀਆਂ ਗੂੰਜਦੀਆਂ ਰਹੀਆਂ।

ਸ੍ਰੀ ਸ਼ਿਵ ਰਮਨ ਪਿੱਛਿਓਂ ਨਹੀਂ ਓਨਾ ਤੜਪਦਾ ਜਿੰਨੇ ਉਸ ਦੇ ਹੱਥ ਮ੍ਰਿਦੰਗ ਦੇ ਦੁਹਾਂ ਪੁੜਿਆਂ ਤੇ ਤੜਪਦੇ ਹਨ। ਕਦੇ ਉਹ ਭਾਰੀ ਭਰਕਮ ਆਵਾਜ਼ ਕੱਢਦਾ ਤੇ ਕਦੀ ਅਸਲੋਂ ਮਧਮ, ਮਸਾਂ ਸੁਣਨ ਯੋਗ। ਪਰ ਜਦੋਂ ਕਿਸਨ ਮਹਾਰਾਜ ਵਾਰੀ ਦਿੰਦੇ ਤਾਂ ਉਹ ਜੁੱਸਿਓਂ ਵੀ ਏਨਾ ਹਾਕਲ ਬਾਕਲ ਹੁੰਦੇ ਕਿ ਜੁਗਲ ਬੰਦੀ ਸਪੱਸ਼ਟ ਰੂਪ ਵਿਚ ਯੁੱਧ-ਸ਼ਾਲਾ ਜਾਪਣ ਲਗਦੀ।

8 ਮਾਤ੍ਰਾ ਦੇ ਆਦਿ ਤਾਲ ਵਿਚ, ਜਿਹੜਾ ਵਿਸਤਾਰਿਆ ਜਾ ਕੇ 16 ਮਾਤ੍ਰਾ ਦਾ ਤਿੰਨ ਤਾਲ ਬਣ ਜਾਂਦਾ ਹੈ, ਏਨੀਆਂ ਭਾਂਤ ਭਾਂਤ ਦੀਆਂ ਗੱਲਾਂ ਤੇ ਬੋਲ ਵਜਦੇ ਹਨ ਕਿ ਕਲਾਕਾਰ ਨੂੰ ਉਹਨਾਂ ਦੀ ਸਿੱਧੀ ਤੇ ਸਿਰ ਝੁਕਾਣਾ ਪੈਂਦਾ ਹੈ, ਅਰਥਾਤ ਨਮਸਕਾਰ ਕਰਨੀ ਪੈਂਦੀ ਹੈ।

ਦੁਹਾਂ ਜੋਧਿਆਂ ਨੇ ਬੜੀ ਤਰ੍ਹਾਂ ਦੇ ਬੋਲ ਵਜਾ, ਇਕੋ ਪਾਸੇ ਦੋ ਦੋ ਹੱਥ ਮਾਰ ਕੇ, ਅਨੇਕ ਤਰ੍ਹਾਂ ਦੀਆਂ ਧੁਨਾਂ ਕੱਢ ਕੇ ਮਨੁੱਖੀ ਦਿਮਾਗ਼ ਦੀ ਸਿਖਰ, ਤੇ ਉਹਦੀ ਯਾਦ ਸ਼ਕਤੀ ਦੀ ਧਾਂਕ ਜਮਾ ਦਿਤੀ ਹੈ। ਦੋਵੇਂ ਕਲਾਕਾਰ ਇਕੋ ਪੱਧਰ ਦੇ, ਇਕ ਉੱਤਰ ਭਾਰਤੀ ਦੂਜਾ ਦੱਖਣ ਭਾਰਤੀ। ਰਾਤ ਦੇ 11.15 ਤੇ ਮਸਾਂ ਇਹ ਜੋੜ ਛੁੱਟਿਆ।

ਸਮਾਪਤੀ ਦੇ ਐਲਾਨ ਉਪਰੰਤ ਸ੍ਰੀ ਸਤਿਗੁਰੂ ਜੀ ਨਾਲ ਮਹਾਰਾਜ ਬੀਰ ਸਿੰਘ ਜੀ, ਹੰਸਪਾਲ, ਗੁਰਦੇਵ ਸਿੰਘ, ਹਰਭਜਨ ਸਿੰਘ ਸਟੇਜ ਉਤੇ ਕਲਾਕਾਰਾਂ ਨੂੰ ਮਿਲਣ ਲਈ ਪਹੁੰਚੇ।

ਨੌਜੁਆਨ ਕਲਾਕਾਰ ਸ੍ਰੀ ਰਾਜਨ ਨੇ ਮ੍ਰਿਦੰਗ ਦੇ ਘੋਖਵੇਂ ਤੇ ਮਿੱਠੇ ਕਲਾਕਾਰ, ਜਿਸ ਦਾ ਮੁਖ ਮੰਡਲ ਸਦਾ ਮੁਸਕਾਨਾਂ ਭਰਪੂਰ ਰਹਿੰਦਾ ਹੈ ਅਤੇ ਜਿਸ ਦੀ ਪਖਾਵਜ ਨੂੰ ਸਤਿਗੁਰਾਂ ਬਹੁਤ ਪਸੰਦ ਕੀਤਾ ਤੇ ਕੋਮਲ-ਕੋਮਲ ਮਿਥਿਆ ਹੈ, ਉਸ ਸ਼ਿਵ ਰਮਨ ਨੂੰ ਮਿਲਾਇਆ। ਸਤਿਗੁਰਾਂ ਪੰ: ਕਿਸਨ ਮਹਾਰਾਜ ਦੀ ਵੀ ਤਾਰੀਫ਼ ਕੀਤੀ ਜਿਸ ਨੇ ਸ੍ਰੀ ਸ਼ਿਵ ਰਮਨ ਦੇ ਪੈਰਾਂ ਤੇ ਪੈਰ ਰਖ ਕੇ ਚਲਣ ਵਿਚ ਕਮਾਲ ਕੀਤੀ।

ਇਸ ਸਮੇਂ ਨੂੰ ਸੰਭਾਲਣ ਲਈ ਕੁਝ ਫੋਟੋ ਵੀ ਹੋਏ।

ਕਮਾਨੀ ਆਡੀਟੋਰੀਅਮ ਤੋਂ ਬਾਹਰ ਆਇਆਂ ਪੰ: ਬਿਰਜੂ ਮਹਾਰਾਜ ਦੀ ਪੁੱਤਰੀ ਕਵਿਤਾ (ਉਮਰ 19 ਸਾਲ) ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਝੁਕਾ ਕੇ ਸਨਿਮਰ ਆਖਿਆ : ਕਿਰਪਾ ਕਰਕੇ ਮੈਨੂੰ ਵੀ ਸ਼ਿੱਸ਼ ਬਣਾ ਲਓ ਅਪਣਾ।

ਸਤਿਗੁਰੂ ਜੀ ਨੇ ਆਸ਼ੀਰਵਾਦ ਦਿਤੀ।

12 ਵਜੇ ਰਾਤ ਤਕ ਸਭ ਸੰਗਤਾਂ ਘਰੋ ਘਰੀਂ ਪੁੱਜੀਆਂ।

## 22 ਜਨਵਰੀ 1978, ਐਤਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਖੇ ਬੈਠ ਸੰਗਤ ਨੇ ਸਰਵਣ ਕੀਤਾ।

### ਕਮਾਨੀ ਆਡੀਟੋਰੀਅਮ

ਮੈਂ 10.15 ਵਜੇ ਸਵੇਰੇ ਸਿੱਧਾ ਹੀ ਕਮਾਨੀ ਆਡੀਟੋਰੀਅਮ ਪੁੱਜਾ। ਸਤਿਗੁਰੂ ਜੀ 10.00 ਵਜੇ ਦੇ ਹੀ ਆਏ ਹੋਏ ਹਨ, ਬੱਚਿਆਂ ਨੂੰ, ਜਿਨ੍ਹਾਂ ਦਾ ਅੱਜ ਪਹਿਲਾ ਕਾਰਜ ਕਰਮ ਹੈ, ਗ੍ਰੀਨ ਰੂਮ ਵਿਚ ਅਭਿਆਸ ਕਰਵਾ ਰਹੇ ਸਨ। ਮੇਰੇ ਪੁੱਜਣ ਤੋਂ 10 ਮਿੰਟ ਬਾਅਦ ਉਸਤਾਦ ਅਮਜਦ ਅਲੀ ਖਾਂ ਆਏ। ਪਰ ਅੰਦਰ ਹਾਲ ਵਿਚ ਅਜੇ ਸਰੋਤੇ ਆਮ ਨਹੀਂ ਸਨ। ਬਾਹਰ ਤਕੜੀ ਵੱਡੀ ਗਿਣਤੀ ਵਿਚ ਲੋਕ ਫਿਰ ਰਹੇ ਸਨ। ਖਾਂ ਸਾਹਿਬ, ਗੁਰਦੇਵ ਸਿੰਘ ਨਾਲ ਸ੍ਰੀ ਸਤਿਗੁਰੂ ਜੀ ਨੂੰ ਮਿਲਣ ਵਾਸਤੇ ਗਏ। ਪਰਸਪਰ ਸਤਿਕਾਰ ਉਪਰੰਤ ਛੇਤੀ ਹੀ ਵਾਪਸ ਆ ਗਏ। ਸਤਿਗੁਰੂ ਜੀ ਨੂੰ ਬੱਚਿਆਂ ਦੀ ਮਦਦ ਵਿਚ ਰੁੱਝਿਆਂ ਵੇਖ।

10.30 ਵਜੇ ਪ੍ਰੋਗਰਾਮ ਸ਼ੁਰੂ ਹੋਣਾ ਸੀ, ਪਰ ਹਾਲ ਵਿਚ ਅਜੇ ਰੌਣਕ ਨਹੀਂ ਸੀ। ਸਤਿਗੁਰੂ ਜੀ 10.40 ਤੇ ਆਪਣੀ ਸੀਟ ਤੇ ਆ ਸਜੇ। ਉਸਤਾਦ ਅਮਜਦ ਅਲੀ ਪਹਿਲਾਂ ਹੀ ਬੈਠੇ ਸਨ। ਕਿਸਨ ਮਹਾਰਾਜ ਵੀ ਆ ਗਏ ਤੇ ਹੋਰ ਘੁੰਮਦੇ ਫਿਰਦੇ ਸਰੋਤਾ ਵੀ ਇਕਦਮ ਅੰਦਰ ਆ ਬੈਠੇ।

### ਬੱਚਿਆਂ ਦਾ ਸੰਗੀਤ

10.45 ਤੇ ਬਲਜੀਤ ਸਿੰਘ ਦੁਆਰਾ ਹਾਰਮੋਨੀਅਮ ਛੇੜਦਿਆਂ ਸੁਖਦੇਵ-ਮੋਹਣ-ਸੁਖਵਿੰਦਰ ਸਿੰਘ ਪਿੰਕੀ ਹੁਰਾਂ ਰਾਗ ਟੋਡੀ ਤਾਲ ਸਵਾ ਚੌਦਾਂ ਮਾਤਰਾ ਵਿਚ 'ਧਰ ਜੀਅਰੇ ਇਕ ਟੇਕ ਤੂੰ' ਗਾਉਣਾ ਸ਼ੁਰੂ ਕਰਨਾ ਹੀ ਸੀ ਕਿ ਪਰਦਾ ਉਠਣ ਤੋਂ ਪਹਿਲੋਂ ਅਨਾਊਂਸਰ ਕੁੜੀ ਨੇ ਦੱਸਿਆ : ਇਹ ਤਾਲ ਤੇ ਸ਼ਬਦ ਇਨ੍ਹਾਂ ਛੋਟੇ ਬੱਚਿਆਂ ਨੂੰ ਆਪ ਸਤਿਗੁਰਾਂ ਸਿਖਾਇਆ ਹੈ। ਸੰਗੀਤਕਾਰ ਬੱਚਿਆਂ ਦੇ ਪਿਛੇ ਤਬਲੇ ਦਾ ਉਸਤਾਦ ਭਾਈ ਨਿਹਾਲ ਸਿੰਘ ਵੀ ਆਪਣੇ ਸ਼ਾਗਿਰਦ ਦੀ ਕਰਾਮਾਤ ਵੇਖਣ ਲਈ ਬੈਠਾ ਸੀ। ਬੱਚਿਆਂ ਲਈ ਮੰਚ ਉਤੇ ਬੈਠ, ਪਬਲਿਕ ਸਾਹਵੇਂ ਆਉਣਾ, ਪਹਿਲਾ ਹੀ ਅਵਸਰ ਸੀ। ਉਹਨਾਂ ਦੁਆਰਾ ਗਾਏ ਗਏ ਸੰਗੀਤ ਨੂੰ ਸਰਵਣ ਕਰ ਸਾਹਮਣੇ ਬੈਠੇ ਕਲਾਕਾਰ ਵਾਰੇ ਸਦਕੇ ਜਾ

ਰਹੇ ਸਨ। ਕਿਉਂਕਿ ਬੰਦਸ਼, ਤਾਲ ਤੇ ਉਸ ਨਾਲ ਪਖਾਵਜ ਸਤਿਗੁਰੂ ਜੀ ਦੀ ਹੀ ਰਚਨਾ ਸੀ ਸੋ ਸੁਭਾਵਕ ਹੀ ਉਨ੍ਹਾਂ ਦਾ ਹਿਰਦਾ ਵੀ ਪ੍ਰਸੰਨਤਾ ਅਨੁਭਵ ਕਰ ਰਿਹਾ ਸੀ । ਖੱਬੇ ਪਾਸੇ ਸਰੋਦ ਸਮਰਾਟ ਉਸਤਾਦ ਅਮਜਦ ਅਤੇ ਸੱਜੇ ਪਾਸੇ ਤਬਲਾ ਸਮਰਾਟ ਪੰ: ਕਿਸ਼ਨ ਮਹਾਰਾਜ ਸਤਿਗੁਰੂ ਜੀ ਦੀਆਂ ਧੀਮੀਂ ਆਵਾਜ਼ ਵਿਚ ਟਿਪਣੀਆਂ ਸੁਣ ਰਹੇ ਸਨ।

ਫਿਰ ਸਾਢੀਆਂ ਸੋਲਾਂ ਮਾਤਰਾਂ ਦੀ ਪਖਾਵਜ ਕਾਕਾ ਸੁਖਦੇਵ ਸਿੰਘ ਦੇ ਨਗਮੇ ਨਾਲ ਉਹਦੇ ਛੋਟੇ ਭਰਾ ਸੁਖਵਿੰਦਰ ਸਿੰਘ ਪਿੰਕੀ ਨੇ ਵਜਾਈ। ਧਾਮੇ ਤੇ ਪੈਂਦੇ ਕਰਾਰੇ ਹੱਥ, ਉੱਡ ਉੱਡ ਜਾਂਦਾ ਆਟਾ, ਪੁੜੇ ਦੀ ਵਾਤਾਵਰਣ ਵਿਚ ਛਾਈ ਹੋਈ ਟਕੋਰ-ਗੂੰਜ ਪਿੰਕੀ ਦੇ ਭਰਪੂਰ ਵਿਸ਼ਵਾਸ ਦੀ ਕਹਾਣੀ ਸੁਣਾ ਰਹੇ ਸਨ। ਦਸ ਮਿੰਟ ਤਕ ਵਿਕਟਤਾ (16½ ਮਾਤ੍ਰਾ ਦੀ) ਸਫਲਤਾ ਵਿਚ ਹੀ ਤਬਦੀਲ ਹੋਈ ਰਹੀ। ਗੁਣੀ ਜਨਾਂ ਰੱਜ ਕੇ ਸਤਿਗੁਰੂ ਜੀ ਦੇ ਪ੍ਰੀਸ਼ਰਮ ਦੀ ਸ਼ਲਾਘਾ ਕੀਤੀ।

## ਮਿਸ਼ਰ ਬੰਧੂ

ਸ੍ਰੀ ਹਨੂਮਾਨ ਪ੍ਰਸਾਦ ਜੀ ਦੀ ਸਾਰੰਗੀ, ਮੇਰੇ ਖਾਣ ਪੀਣ ਦੇ ਚੱਕਰ ਵਿਚ ਪੈ ਜਾਣ ਕਾਰਨ ਸੁਣੀ ਨਹੀਂ ਜਾ ਸਕੀ। ਪਰ ਸ੍ਰੀ ਸਤਿਗੁਰੂ ਜੀ ਸੇਵਕਾਂ ਸਮੇਤ 12.30 ਤਕ ਬੈਠ ਕੇ ਮਿਸ਼ਰ ਜੀ ਦੀ ਸਾਰੰਗੀ ਦਾ ਸੁਆਦ ਮਾਣਦੇ ਰਹੇ। ਜਦੋਂ ਮਿਸ਼ਰ ਬੰਧੂਆਂ (ਸ੍ਰੀ ਰਾਜਨ-ਸਾਜਨ) ਦਾ ਗੁਜਰੀ ਟੋਡੀ ਵਿਚ ਗਾਇਨ ਆਰੰਭ ਹੋਇਆ ਤਾਂ ਥੋੜ੍ਹਾ ਸੁਣ ਕੇ ਪ੍ਰਸ਼ਾਦ ਛੱਕਣ ਲਈ 11/10 ਪੂਸਾ ਰੋਡ ਲਈ ਪਧਾਰ ਗਏ।

ਕਮਾਨੀ ਆਡੀਟੋਰੀਅਮ ਵਿਚ ਕਾਫ਼ੀ ਤਾਦਾਦ ਨਾਮਧਾਰੀਆਂ ਦੀ ਹੈ। ਸ੍ਰੀ ਮਹਾਰਾਜ ਜੀ, ਬੀਬਾ ਜੀ ਅਤੇ ਬੀਬੀ ਨਰਿੰਦਰ ਆਦਿ ਨਾਮਧਾਰੀਆਂ 'ਚੋਂ ਮੁਖ ਸਰੋਤੇ ਰਾਜਨ-ਸਾਜਨ ਜੀ ਦਾ ਸੰਗੀਤ ਰਸਾਸਵਾਦਨ ਕਰਨ ਲਈ ਉਪਸਥਿਤ ਹਨ । ਸ੍ਰੀ ਵਿਨੋਦ ਮਿਸ਼ਰ, ਮਿਸ਼ਰ ਬੰਧੂਆਂ ਨਾਲ ਤਬਲਚੀ ਹੈ।

ਮਿਸ਼ਰ ਬੰਧੂਆਂ ਦੀਆਂ ਆਵਾਜ਼ਾਂ ਮਧੁਰ, ਕਲਾਪੂਰਣ ਤੇ ਗਤੀਸ਼ੀਲ ਹਨ। ਖ਼ਿਆਲ ਦੀ ਉਠਾਣ ਦੇ ਨਾਲ ਨਾਲ ਹੀ ਕਦੇ ਗੜ੍ਹਕਦੀਆਂ-ਗੱਜਦੀਆਂ ਤੇ ਕਦੇ ਕੋਮਲ ਤੇ ਤੇਜ਼ ਤਰ ਹੁੰਦੀਆਂ ਜਾਂਦੀਆਂ ਹਨ। ਗੁਜਰੀ ਟੋਡੀ ਮਾਨੋਂ ਹਿਰਦਿਆਂ ਵਿਚ ਸਥਾਪਤ ਹੋਈ ਪਈ ਹੈ।

ਸਤਿਗੁਰੂ ਜੀ ਨੇ ਇਹਨਾਂ ਉਠਦੇ ਕਲਾਕਾਰਾਂ ਦੀਆਂ ਸਿਫ਼ਤਾਂ ਨੂੰ ਪਛਾਣ ਲਿਆ ਹੈ। ਇਹਨਾਂ ਨੂੰ ਦਿੱਲੀ ਵਿਚ ਹੀ ਰੱਖਣ ਹਿਤ ਮਕਾਨ ਦਾ ਕਰਾਇਆ 450/- ਹਰ ਮਹੀਨੇ ਦਿਤਾ ਜਾਂਦਾ ਹੈ। ਸਤਿਗੁਰੂ ਜੀ ਦੀ ਇਹਨਾਂ ਵਾਸਤੇ ਆਸ਼ੀਰਵਾਦ ਹੈ ਕਿ ਛਬਦੇ ਹੀ ਇਹ ਨੰਬਰ ਇਕ ਗਾਇਕ ਕਲਾਕਾਰ ਹੋਣਗੇ।

ਮਿਸ਼ਰ ਬੰਧੂਆਂ ਨੇ ਇਕ 'ਸਮਾਰਿਕਾ' (ਸੋਵੀਨਰ) ਪ੍ਰਕਾਸ਼ਤ ਕੀਤੀ ਹੈ ਜਿਸ ਵਿਚ ਪੂਰੇ ਸਫ਼ੇ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਛਾਪੀ ਗਈ ਹੈ । ਸਤਿਗੁਰੂ ਜੀ 'ਗੋਪਾਲ ਮਿਸ਼ਰ ਅਕਾਡਮੀ' ਦੇ ਮੁਖ ਸਰਪ੍ਰਸਤ ਹਨ।

## ਚੌਰੱਸੀਆ ਜੀ ਦੀ ਬਾਂਸੁਰੀ

1.20 ਵਜੇ ਦੁਪਹਿਰੇ ਕਮਾਨੀ ਹਾਲ ਵਿਚ ਸ੍ਰੀ ਹਰੀ ਪ੍ਰਸਾਦ ਚੌਰੱਸੀਆ ਨੇ ਬਾਂਸੁਰੀ

ਦੁਆਰਾ ਸ਼ੁਧ ਸਾਰੰਗ ਪ੍ਰਸਤੁਤ ਕੀਤਾ । ਦੋ ਇੰਚ ਘੇਰੇ ਦੀ, ਦੋ ਫੁਟ ਲੰਮੀ ਛੇਕਦਾਰ ਲੱਕੜੀ (ਬਾਂਸ ਪੋਰੀ) ਵਿਚ ਅਜਿਹੀਆਂ ਸੰਜਮਤ ਫੂਕਾਂ ਮਾਰੀਆਂ, ਇਸ ਜਵਾਨ ਨੇ, ਕਿ ਸੁਰਾਂ ਦੀ ਫੁਹਾਰ ਪਿੰਡਾਲ ਵਿਚ ਝਰਨ ਲਗੀ । ਸੁਰ ਜੁ ਕਦੇ ਬੜੇ ਬਾਰੀਕ ਤੇ ਮਾਰਮਿਕ ਲਹਿਜੇ ਵਿਚ ਉਪਜਦੇ ਅਤੇ ਕਦੇ ਜ਼ੋਰਦਾਰ ਰਉਂ ਵਿਚ ਵਿਕਾਸ ਪਾਂਦੇ । ਕੋਈ ਤਰਲਾ ਜਿਹਾ, ਕੋਈ ਰੋਸਾ ਜਿਹਾ, ਕੋਈ ਮਨੇਵਾਂ ਜਿਹਾ ਪੇਸ਼ ਕਰਦੇ ਸ਼ੁਧ ਸਾਰੰਗ ਨੂੰ ਰੂਪਮਾਨ ਕਰ ਰਹੇ ਹਨ । ਸੁਰ ਹੋਏ ਤਾਨਪੂਰੇ ਦੀ ਛੇੜ ਇਕ ਸੁਰ-ਧਰਤੀ ਸਿਰਜਦੀ ਜਿਸ ਉਤੇ ਚੁਰੱਸੀਆ ਦੀ ਬੰਸਰੀ ਭਾਂਤ ਭਾਂਤ ਦੇ ਸੁਰ-ਚਿਤਰ ਉਭਾਰਦੀ, ਨਿਖਾਰਦੀ, ਵਿਕਾਸਦੀ-ਫੈਲਾਂਦੀ ਚਲੀ ਜਾਂਦੀ ਹੈ । ਸਰੋਤਿਆਂ ਨੂੰ ਆਪਾ ਭੁਲਿਆ ਪਿਆ ਹੈ । ਉਹ ਆਹਾ-ਹਾਹਾ, ਵਾਹ, ਕਿਆ ਬਾਤ ਹੈ ਕਹਿੰਦੇ ਚੋਰੱਸੀਏ ਦੀਆਂ ਸੁਰਾਂ ਨਾਲ ਜੀਉ ਤੇ ਮਰ, ਮਰ ਤੇ ਜੀਉ ਰਹੇ ਹਨ । ਇਕ ਅਦੁਤੀ ਅਨੁਭੂਤੀ ਹੋ ਰਹੀ ਹੈ, ਇਸਨੂੰ ਇਸ ਵਿਚ ਗਰਕ ਹੋਇਆਂ ਹੀ ਅਨੁਭਵਿਆ ਜਾ ਸਕਦਾ ਹੈ । ਵਿਲੰਬਤ, ਮੰਦ, ਦਰੁਤ ਅਤੇ ਦਰੁਤ ਤਰ ਲੈ ਵਿਚ ਉਂਗਲਾਂ ਦੀ ਛੁਹ ਬਾਂਸਰੀ ਨੂੰ ਮਨ ਮੁੰਹਦੀਆਂ ਸੁਰਾਂ ਪੈਦਾ ਕਰਨ ਵਿਚ ਸਹਾਇਕ ਹੋ ਰਹੀ ਹੈ । ਕ੍ਰਿਸ਼ਨ ਦਾ ਬਾਂਸਰੀ ਵਜਾ ਗੋਪੀਆਂ ਨੂੰ ਠੱਗ ਲੈਣਾ ਕਿੰਨਾ ਯਥਾਰਥਕ ਲਗ ਰਿਹਾ ਹੈ ।

1.50 ਤਕ ਸਤਿਗੁਰੂ ਜੀ ਵੀ ਪ੍ਰਸ਼ਾਦ ਛਕ ਕੇ ਆ ਗਏ । ਅੱਧਾ ਘੰਟਾ ਆਪ ਨੇ ਚੋਰੱਸੀਆ ਦੀ ਬੰਸਰੀ ਦਾ ਰਸ-ਸੁਆਦਿਆ । ਹੁਣ ਉਹ ਪੀਲੂ ਵਜਾ ਰਿਹਾ ਸੀ, 2.30 ਤਕ ਬਾਂਸਰੀ ਵਾਦਨ ਖਤਮ ਹੋ ਗਿਆ ।

### ਬੁੱਧਾ ਗਾਰਡਨ

ਸਮਾਪਤੀ ਤੇ ਕੋਠੀ ਨੂੰ ਜਾ ਰਹੇ ਸਨ ਕਿ ਮੰਦਰ ਮਾਰਗ ਦੇ ਚੌਕ ਕੋਲ ਸਤਿਗੁਰੂ ਜੀ ਨੇ ਆਪਣੇ ਕਾਰ ਚਾਲਕ ਗੁਰਮੁਖ ਸਿੰਘ ਨੂੰ ਇਕ ਕਾਗਜ਼ ਟੁਕੜੇ ਤੇ ਲਿਖ ਕੇ ਵਖਾਇਆ : ਬੁੱਧਾ ਗਾਰਡਨ । ਅਰਥਾਤ ਬੁੱਧ-ਬਾਗ ਨੂੰ ਚੱਲਿਆ ਜਾਏ । ਬੁੱਧਾ ਗਾਰਡਨ ਤੇ ਪਹੁੰਚਿਆਂ ਵੇਖਿਆ ਕਿ ਐਤਵਾਰ ਕਾਰਨ ਗੇਟ ਤੇ ਮੋਟਰਾਂ ਸਕੂਟਰਾਂ ਦਾ ਕਾਫ਼ੀ ਜਮਘਟਾ ਹੈ । ਇਸ਼ਾਰਾ ਹੋਇਆ ਕਿ ਸੇਠ ਤ੍ਰਿਲੋਕ ਸਿੰਘ ਦੇ ਫਾਰਮ (ਗੁੜਗਾਵਾਂ ਰੋਡ) ਵਲ ਜਾਇਆ ਜਾਇ । ਸਤਿਗੁਰੂ ਜੀ ਨਿਤਨੇਮ ਕਰ ਰਹੇ ਹਨ । ਉਹਨਾਂ ਕਾਰ ਦੀ ਛੱਤ ਦਾ ਢਕਣਾ ਖੋਲ੍ਹ ਲਿਆ । ਸ਼ੁਧ ਤਾਜ਼ਗੀ ਅੰਦਰ ਆ ਵੜੀ । ਦਿਨ ਲੱਗਿਆ ਹੋਇਆ ਤੇ ਧੁੱਪ ਚਮਕ ਰਹੀ ਹੈ ।

ਡਰਾਈਵਰ ਤੋਂ ਬਿਨਾਂ ਸਤਿਗੁਰੂ ਜੀ ਨਾਲ ਸੰਤ ਮਹਿੰਦਰ ਸਿੰਘ ਪੂਰਬਾ, ਜੀਵਨ ਨਗਰ ਵਲੋਂ ਆਇਆ ਸ੍ਰ: ਸ਼ਿਵਦੇਵ ਸਿੰਘ ਕਾਰੀਵਾਲਾ ਅਤੇ ਪ੍ਰੀਤਮ ਸਿੰਘ ਕਵੀ ਹਨ । ਕਮਾਨੀ ਹਾਲੋਂ ਨਿਕਲਦਿਆਂ ਹੀ, ਅਰਦਾਸ ਤੋਂ ਪਹਿਲਾਂ, ਗੁਰਭਜਨ ਸਿੰਘ (ਸਾਬਕਾ ਸਕੱਤਰ) ਨੂੰ ਸ਼ਿਵਦੇਵ ਸਿੰਘ ਦਾ ਕੋਈ ਕੰਮ ਕਰਨ ਲਈ ਆਗਿਆ ਕੀਤੀ ਗਈ ਸੀ ।

### ਸੇਠ ਜੀ ਦਾ ਫਾਰਮ

ਗੁੜਗਾਵਾਂ ਰੋਡ ਤੇ ਦਿੱਲੀਓਂ 25 ਕਿਲੋਮੀਟਰ ਦੇ ਫ਼ਾਸਲੇ ਤੇ ਸੇਠ ਤਿਲੋਕ ਸਿੰਘ

ਦਾ 27 ਏਕੜ ਦਾ ਫਾਰਮ ਹੈ। ਇਸ ਵਿਚ ਫਾਰਮ ਹਾਊਸ ਤੇ ਇਕ ਤਰਨ-ਤਾਲ ਹੈ। ਡੇਢ ਏਕੜ ਦੇ ਕਰੀਬ ਅੰਗੂਰਵਾੜੀ ਹੈ। ਮਟਰਾਂ ਦੇ ਖੇਤ ਹਨ । ਸਬਜ਼ੀਆਂ ਤੋਂ ਬਿਨਾਂ ਕਈ ਏਕੜ ਕਣਕ ਦੀ ਬਿਜੌਤ ਹੈ। ਮਟਰਾਂ ਦੇ ਖੇਤ ਦੀ ਵਿਰਲ ਵਿਚ ਸੰਭਲ ਸੰਭਲ ਕੇ ਚਰਨ ਰਖਦਿਆਂ ਸਤਿਗੁਰੂ ਜੀ ਨੇ ਫਿਰ-ਤੁਰ ਕੇ ਦੋ ਚਾਰ ਫਲੀਆਂ ਤੋੜ, ਕੱਲੀ ਕੱਲੀ ਸਣੇ ਛਿਲੜਾਂ ਖਾਧੀਆਂ ਹਨ ਤੇ ਦਸ ਕੁ ਮਿੰਟ ਘੁੰਮ-ਫਿਰ ਗੱਡੀ ਵਿਚ ਆਣ ਬੈਠੇ ਤੇ ਵਾਪਸੀ ਲਈ ਸਫ਼ਰ ਜਾਰੀ ਹੋ ਗਿਆ।

## ਕੋਠੀ, ਪੂਸਾ ਰੋਡ ਵਿਚ

ਜਦ ਕੋਠੀ ਆਏ ਤਾਂ 4.40 ਹੋ ਚੁਕੇ ਸਨ। ਬਹੁਤ ਸਾਰੀ ਸੰਗਤ ਦਰਸ਼ਨ ਕਰਨ ਲਈ ਲੋਚ ਰਹੀ ਸੀ। ਆਉਣ ਤੇ ਸਤਿਗੁਰੂ ਜੀ ਨੂੰ ਭੇਟਾ ਧਰ ਧਰ ਕੇ ਮੱਥਾ ਟੇਕਿਆ ਜਾਣ ਲਗਾ। ਗੁਰਮੁਖ ਸਿੰਘ ਨਾਮ ਦਾ ਇਕ ਸੱਜਣ ਜਿਸ ਨੇ ਪਿਛਲੇ ਦਿਨੀਂ ਇਕ ਮਕਾਨ ਸਤਿਗੁਰੂ ਜੀ ਨੂੰ ਭੇਟਾ ਕੀਤਾ ਸੀ, ਉਹ ਫਾਲਿਜ-ਮਾਰਿਆ ਦੋ ਜਣਿਆਂ ਦੇ ਆਸਰੇ ਨਾਲ ਹਜ਼ੂਰੀ ਵਿਚ ਆਇਆ। ਉਸਨੂੰ ਵੇਖ ਸਤਿਗੁਰੂ ਜੀ ਫ਼ਰਮਾਇਆ : ਜੇ ਤੁਹਾਡੀ ਸਰੀਰਕ, ਖੁਰਾਕੀ ਜਾਂ ਕਪੜੇ ਦੀ ਲੋੜ ਹੈ ਤਾਂ ਨਿਰਸੰਕੋਚ ਦੱਸੋ। ਸਿੱਖ ਨੇ ਇਕ ਦੋ ਚੀਜ਼ਾਂ ਮੰਗੀਆਂ ਜਿਨ੍ਹਾਂ ਦਾ ਪ੍ਰਬੰਧ ਕਰਨ ਲਈ ਨਿੱਜੀ ਸੇਵਕਾਂ ਨੂੰ ਹੁਕਮ ਹੋ ਗਿਆ। ਸ੍ਰੀ ਗੁਰਮੁਖ ਸਿੰਘ ਨੇ ਫਿਰ ਅਰਜ਼ ਕੀਤੀ : ਆਪਣੇ ਬੰਦਿਆਂ ਨੂੰ ਕਈ ਵਾਰ ਕਿਹਾ ਹੈ, ਅਜੇ ਤਕ ਰਜਿਸਟਰੀ ਕੋਈ ਨਹੀਂ ਕਰਵਾਂਦਾ। ਸਤਿਗੁਰੂ ਜੀ ਬਚਨ ਕੀਤਾ : ਜੇ ਤੂੰ ਦੇ ਛੱਡਿਆ ਹੈ ਤਾਂ ਸਮਝ ਰਜਿਸਟਰੀ ਹੋ ਹੀ ਗਈ। ਸਾਡਾ ਹੋਵੇਗਾ ਤਾਂ ਰਜਿਸਟਰੀ ਹੋਣੋਂ ਨਹੀਂ ਰਹਿੰਦੀ।

## ਲੰਗਰ ਬੰਦ ਤੇ ਖੁਲ੍ਹਾ

ਅੱਜ ਸੰਗੀਤ ਸਿਖਦੇ ਬੱਚਿਆਂ ਦਾ ਸਤਿਗੁਰੂ ਜੀ ਦੀ ਆਗਿਆ ਨਾਲ ਲੰਗਰ ਬੰਦ ਹੋ ਗਿਆ। ਭੁੱਖ ਨਾਲ ਤਾਪੜੇ ਹੋਏ ਇਕ ਲੜਕੇ ਮੋਹਣ ਸਿੰਘ ਨੇ ਆਣ ਅਰਜ਼ ਕੀਤੀ : ਸੱਚੇ ਪਾਤਸ਼ਾਹ, ਕਿਰਪਾ ਕਰੋ। ਪਰਸ਼ਾਦ ਛਕਣ ਦੀ ਆਗਿਆ ਦਿਓ। ਫੇਰ ਸ਼ਰਾਰਤਾਂ ਨਹੀਂ ਕਰਾਂਗੇ। ਪ੍ਰਤੀਤ ਹੁੰਦਾ ਸੀ ਕਿ ਉਹ ਸਾਰੇ ਸਾਥੀਆਂ ਵਲੋਂ ਅਰਜ਼ਦਾਸ਼ਤ ਕਰ ਰਿਹਾ ਸੀ।

ਸਤਿਗੁਰੂ ਜੀ ਨੇ ਪਰਸ਼ਾਦ ਛਕਣ ਦੀ ਆਗਿਆ ਦਿੰਦਿਆਂ ਬਚਨ ਕੀਤਾ : ਤੁਹਾਨੂੰ ਮਾਰਨ ਤੇ ਜੀ ਨਹੀਂ ਕਰਦਾ, ਭੁਖਿਆਂ ਮਾਰਨ ਨੂੰ ਵੀ ਮਨ ਨਹੀਂ ਮੰਨਦਾ, ਲੁੜੀਂਦੀਆਂ ਰਿਆਇਤਾਂ ਵੀ ਕਰੀਦੀਆਂ ਹਨ ਪਰ ਤੁਸੀਂ ਸ਼ਰਾਰਤਾਂ ਕਰਨੋਂ ਨਹੀਂ ਹਟਦੇ। ਸਿੱਖਿਆ ਵਲ ਧਿਆਨ ਨਹੀਂ ਦਿੰਦੇ (ਸਤਿਗੁਰੂ ਜੀ ਨੂੰ ਅਜ ਸਾਢੇ ਸੋਲਾਂ ਮਾਤਰਾਂ ਦੀ ਪਖਾਵਜ ਠੀਕ ਤਰ੍ਹਾਂ ਨਹੀਂ ਵੱਜੀ ਲਗੀ) ਠੀਕ ਤਰ੍ਹਾਂ ਤੇ ਢੰਗ ਨਾਲ ਕੰਮ ਕਰਿਆ ਕਰੋ ਅਤੇ ਇਕੋ ਵਾਰ ਆਖੀ ਗੱਲ ਨੂੰ ਸਮਝ ਤੇ ਮੰਨ ਲਿਆ ਕਰੋ।

ਅਤੇ ਮੁੜ ਉਹੋ ਪਹਿਲਾਂ ਵਰਗੀ ਸਮਰੂਪਤਾ!

ਕੁਛ ਸਮਾਂ ਸ੍ਰ: ਹਰਵਿੰਦਰ ਸਿੰਘ ਹੰਸਪਾਲ ਨਾਲ ਗੱਲਬਾਤ ਕਰਨ ਉਪਰੰਤ

ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਿਚ 5.15 ਤੋਂ 6.30 ਤਕ ਬਿਰਾਜੇ ਤੇ ਫਿਰ ਇਸ਼ਨਾਨ ਕਰਕੇ ਬੈਠਣ ਕਮਰੇ ਵਿਚ ਦਰਸ਼ਨ। ਮੰਡੀ (ਹਿ: ਪ੍ਰ:) ਵਾਲੇ ਸੰਤ ਤਾਰਾ ਸਿੰਘ ਆਪਣੇ ਕੁਛ ਸਾਥੀਆਂ ਨਾਲ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ਆਏ। ਹੋਰ ਵੀ ਦਰਸ਼ਨ ਯਾਚਕ ਏਥੇ ਬੈਠੇ ਸਨ।

## ਸੰਤ ਖੇੜਾ ਸਿੰਘ ਪਹਾੜਗੰਜ

ਇਹਨਾਂ 'ਚੋਂ ਇਕ ਸੱਜਣ ਅਸਲੋਂ ਮੇਰੇ ਪਾਸ ਬੈਠਾ ਹੈ। ਉਸ ਤੋਂ ਮੈਂ ਕੁਛ ਸੁਆਲ ਪੁਛੇ ਹਨ, ਜਿਨ੍ਹਾਂ ਦੇ ਆਧਾਰ ਤੇ ਕਹਾਣੀ ਇੰਜ ਬਣਦੀ ਹੈ : ਸੰਤ ਖੇੜਾ ਸਿੰਘ ਸਪੁਤਰ ਸ੍ਰੀ ਕੇਸਰ ਸਿੰਘ ਪਹਾੜਗੰਜ ਵਿਚ ਜਮਨਾਸਟਕ ਅਤੇ ਐਥਲੈਟਿਕ ਇਕੁਇਪਮੈਂਟ ਦਾ ਕੰਮ ਕਰਦੇ ਹਨ। ਸਭ ਤੋਂ ਪਹਿਲਾਂ ਏਥੇ ਏਹੋ ਕੰਮ ਕਰਦੇ ਸਨ। ਹੁਣ ਇਹਨਾਂ ਤੋਂ ਹੀ ਸਿਖ ਕੇ ਕੁਛ ਹੋਰ ਲੋਕ ਵੀ ਕੰਮ ਕਰਨ ਲਗੇ ਹਨ। ਇਹਨਾਂ ਨੂੰ ਕੂਕਪੁਣੇ ਦੀ ਜਾਗ ਨਾਨਕਿਆਂ ਤੋਂ ਲਗੀ। ਪਿਤਾ ਦੇ ਘਰ ਵਿਚ ਇਹੋ ਸਿੱਖ ਬਣੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਸੇ ਸਿੱਖ ਤੋਂ ਭਜਨ ਦਸਵਾਇਆ ਸੀ। ਇਹਨਾਂ ਦਾ ਪਿਛਲਾ ਪਿੰਡ ਜ਼ਿਲਾ ਸਿਆਲਕੋਟ ਦੇ ਮਿਰਜ਼ਵਾਲੀ ਦੇ ਨਜ਼ਦੀਕ ਅਚਲਪੁਰ ਸੀ। ਪਾਕਿਸਤਾਨ ਬਣਨ ਪਿਛੋਂ ਦਿੱਲੀ ਦੇ ਪਹਾੜਗੰਜ ਇਲਾਕੇ ਵਿਚ ਹੀ ਆ ਵਸੇ। ਹੁਣ ਸਤਿਗੁਰਾਂ ਦੀ ਹਰ ਪਰਕਾਰ ਕਿਰਪਾ ਹੈ। ਮਜ਼ੇ ਦੇ ਦਿਨ ਕਟ ਰਹੇ ਹਨ।

## ਰਾਧਾਸੁਆਮੀਆਂ ਦਾ ਪ੍ਰੇਮ

6.30 ਵਜੇ ਸ੍ਰੀ ਮਾਨ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਰਾਧਾਸੁਆਮੀ, ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੇ ਸਪੁਤਰ ਅਤੇ ਸੇਵਕ, ਜੋ ਇਸ ਵੇਲੇ ਗੱਦੀਨਸ਼ੀਨ ਹਨ, ਵਲੋਂ 4 ਸੱਜਣ ਸਤਿਗੁਰੂ ਜੀ ਦੀ ਸੇਵਾ ਵਿਚ ਆਏ ਤਦ ਆਪ ਇਸ਼ਨਾਨ ਕਰ ਰਹੇ ਸਨ। ਬੈਠਣ ਕਮਰੇ ਵਿਚ ਗ਼ਲੀਚੇ ਤੇ ਉਨ੍ਹਾਂ ਲਈ ਸਫ਼ੈਦ ਚੱਦਰ ਵਿਛ ਗਈ। ਸਾਹਮਣੇ ਸਫ਼ੈਦ ਕਪੜੇ ਤੇ ਸੁਨਹਿਰੀ ਆਸਣ ਫਬਿਆ ਹੋਇਆ ਸੀ। ਜਿਉਂ ਹੀ ਸਤਿਗੁਰੂ ਜੀ ਇਸ਼ਨਾਨ ਕਰ ਖੱਦਰ ਦਾ ਕੁਰਤਾ ਪਜਾਮਾ ਅਤੇ ਦਸਤਾਰ ਸਜਾਈ ਆਸਣ ਉਪਰ ਆਏ, ਸਾਰੇ ਆਏ ਸੱਜਣਾਂ ਨੇ ਉਠ ਕੇ, ਚਰਨਾਂ ਵਲ ਝੁਕ ਕੇ ਨਮਸਕਾਰ ਕੀਤੀ। ਸਤਿਗੁਰੂ ਜੀ ਦੇ ਬੈਠਣ ਨਾਲ ਬੈਠੇ। ਸਤਿਗੁਰਾਂ ਕੁਸ਼ਲ ਖੇਮ ਪੁਛ ਆਉਣ ਦੇ ਮਨੋਰਥ ਬਾਰੇ ਜਾਣਨਾ ਚਾਹਿਆ। ਸ਼ਬਦ ਇਹ ਵਰਤੇ : "ਖਿਮਾ ਕਰਨਾ, ਤੁਹਾਨੂੰ ਦੇਰ ਹੋ ਗਈ ਹੋਵੇਗੀ। ਮੈਂ ਇਸ਼ਨਾਨ ਕਰ ਰਿਹਾ ਸਾਂ।"

ਆਏ ਸਿੱਖਾਂ ਨੇ ਬੇਨਤੀ ਕੀਤੀ : ਮਹਾਰਾਜ, ਸੰਤ ਦਰਸ਼ਨ ਸਿੰਘ ਜੀ ਨੂੰ ਕੋਛੜ ਸਾਹਿਬ ਪਾਸ ਆਇਆਂ ਪਤਾ ਲਗਾ ਕਿ ਆਪ ਜੀ ਨੇ ਅੱਜ ਹੀ ਕਿਤੇ ਹੋਰ ਥਾਂ ਚਲੇ ਜਾਣਾ ਹੈ, ਅਸਾਨੂੰ ਉਹਨਾਂ ਫ਼ੌਰਨ ਭੇਜਿਆ ਕਿ ਆਪ ਜੀ ਦੀ ਸੇਵਾ ਵਿਚ ਪਹੁੰਚ ਕੇ 5-6 ਫਰਵਰੀ ਨੂੰ ਦਿੱਲੀ ਵਿਚ ਆਪ ਜੀ ਦੇ ਦਰਸ਼ਨਾਂ ਦੀ ਪਰਵਾਨਗੀ ਲਈਏ।

ਸਤਿਗੁਰੂ ਜੀ ਬਚਨ ਕੀਤਾ : ਸਾਨੂੰ ਤਾਂ ਪਤਾ ਲਗ ਜਾਂਦਾ ਕਿ ਉਨ੍ਹਾਂ ਦਾ ਫਲਾਣੇ ਦਿਨ ਫੰਕਸ਼ਨ ਹੈ, ਬਿਨਾ ਆਖਿਆਂ ਹੀ ਚਲੇ ਜਾਣਾ ਸੀ। ਉਹ ਤਾਂ ਸਿਰ ਤੇ ਚੁਕ ਕੇ ਰਖਣ ਵਾਲੇ ਹਨ।

## 23 ਜਨਵਰੀ 1978, ਸੋਮਵਾਰ
## ਸ੍ਰੀ ਜੀਵਨ ਨਗਰ ਨੂੰ

### ਧੁੰਧੀਲਾ ਦਿਨ

ਅਜ ਸ੍ਰੀ ਜੀਵਨ ਨਗਰ (ਸਰਸਾ) ਸਥਾਪਨਾ ਦਿਵਸ ਮਨਾਇਆ ਜਾ ਰਿਹਾ ਹੈ। ਸ੍ਰੀ ਪ੍ਰੀਤਮ ਸਿੰਘ ਪੰਛੀ ਅਤੇ ਮੈਂ ਸਵੇਰੇ 6 ਵਜੇ ਦੇ ਘਰੋਂ ਸਫ਼ਰ ਵਿਚ ਪਏ ਹੋਏ ਹਾਂ। ਧੁੰਧ ਬੇਓੜਕੀ ਹੈ। ਦਿੱਲੀ ਤੋਂ ਨਿਕਲਦਿਆਂ ਧੁੰਧ ਨੇ ਏਨਾ ਘੇਰਾ ਪਾ ਲਿਆ ਕਿ ਸਾਹਮਣੇ ਦੋ ਤਿੰਨ ਫੁਟ ਦੇ ਫਾਸਲੇ ਤੇ ਕੁਝ ਨਜ਼ਰ ਨਹੀਂ ਸੀ ਆਉਂਦਾ। ਲਾਵਾਂ ਫੇਰੇ ਲੈਣ ਵਾਲੇ ਜੋੜੇ ਵਾਂਗ ਬਸ ਸਹਿਜੇ ਸਹਿਜੇ ਤੁਰ ਰਹੀ ਸੀ। 8 ਵਜੇ ਦੀ ਅੱਡੇ 'ਚੋਂ ਨਿਕਲੀ ਬਸ ਮਸਾਂ 9.45 ਤਕ ਬਹਾਦਰ ਗੜ੍ਹ ਪਹੁੰਚ ਸਕੀ। 10.30 ਵਜੇ ਤਕ ਧੁੰਧ ਕੁਝ ਹਟੀ ਤੇ ਸਫ਼ਰ ਜਾਰੀ ਹੋਇਆ।

### ਪ੍ਰੀਤਮ ਸਿੰਘ ਪੰਛੀ

ਪ੍ਰੀਤਮ ਸਿੰਘ ਪੰਛੀ ਮੇਰਾ ਬਾਲ ਸਖਾਈ ਹੈ। ਜਿਨ੍ਹੀਂ ਦਿਨੀਂ ਵਰਤਮਾਨ ਸਤਿਗੁਰੂ ਜੀ ਭੈਣੀ ਸਾਹਿਬ ਵਿਦਿਆਲੇ ਵਿਚ ਵਿੱਦਿਆ ਪੜ੍ਹ ਰਹੇ ਸਨ ਉਹਨੀਂ ਦਿਨੀਂ ਅਸੀਂ ਵੀ ਨਾਲ ਪੜ੍ਹ ਰਹੇ ਸਾਂ। ਪੰਛੀ ਨੂੰ ਸਾਹਿਤ ਪੜ੍ਹਨ ਦਾ ਸ਼ੌਕ ਸੀ ਤੇ ਉਹ ਭੈਣੀ ਸਾਹਿਬੋਂ ਨਿਕਲਦਿਆਂ ਹੀ ਦੇਸ਼ ਭਗਤ ਲਹਿਰਾਂ ਵਿਚ ਪ੍ਰਵੇਸ਼ ਕਰ ਗਿਆ। ਕਮਿਊਨਿਸਟ ਪਾਰਟੀ ਵਿਚ ਕੰਮ ਕਰਦਿਆਂ ਜੇਲ ਕੱਟੀ ਤੇ ਫਿਰ ਗ੍ਰਿਸਤ ਸਹੇੜ ਕੇ ਉਸਦੇ ਚੱਕਰ ਵਿਚ ਕਦੇ ਸੰਘਰੀਆ (ਰਾਜਸਥਾਨ), ਕਦੇ ਦਿੱਲੀ ਵਿਚ ਦੁੜਕੀਆਂ ਲਾਈਆਂ। ਹੁਣ ਦਿੱਲੀ ਵਿਚ ਘਰ ਬਣਾ ਕੇ ਪਰਵਾਰ ਪੋਸ਼ਣਾ ਕਰ ਰਿਹਾ ਹੈ। ਪਤਨੀ, ਦੋ ਲੜਕੇ, ਦੋ ਲੜਕੀਆਂ ਨਾਲ 95, ਰਾਣੀ ਗਾਰਡਨ, ਸ਼ਾਸਤਰੀ ਨਗਰ, ਜਮਨਾ ਪਾਰ ਰਹਿੰਦਿਆਂ ਅਖਬਾਰ ਨਵੀਸੀ ਕਰਦਾ ਹੈ। ਇਸ ਦਾ ਜੀ ਕਰਦਾ ਸੀ ਕਿ ਸ੍ਰੀ ਜੀਵਨ ਨਗਰ ਇਲਾਕੇ ਵਿਚ ਜੋ ਕੁਝ ਵਾਪਰ ਰਿਹਾ ਹੈ ਤੇ ਜਿੰਨੀ ਤਰੱਕੀ ਹੋਈ ਹੈ, ਆਪਣੇ ਅੱਖੀਂ ਵੇਖੇ ਅਤੇ ਲਿਖੇ।

### ਸਰਸਾ

ਤਿੰਨ ਵਜੇ ਸਰਸੇ ਪਹੁੰਚੇ। ਭੀੜ ਦਾ ਇਹ ਹਾਲ ਕਿ ਜੀਵਨ ਨਗਰ ਵਾਲੀਆਂ ਜਾਂਦੀਆਂ ਬੱਸਾਂ ਵਿਚ ਧੱਕਮ ਧੱਕੇ ਨਾਲ ਹੀ ਚੜ੍ਹਿਆ ਜਾ ਸਕਦਾ ਹੈ। ਅੰਦਰ ਨਾ ਖਲੋਣ ਨੂੰ ਥਾਂ ਨਾ ਬੈਠਣ ਨੂੰ। ਕਰੀਬ 10-12 ਸਾਲਾਂ ਤੋਂ ਬੱਸਾਂ ਜਾਰੀ ਹੋਈਆਂ ਹੋਈਆਂ ਹਨ ਪਰ ਅਜੇ ਤਕ ਮੁਨਾਸਬ ਬੱਸਾਂ ਭੀੜ ਘਟਾਣ ਲਈ ਨਹੀਂ ਬਣ ਸਕੀਆਂ। ਨਾ ਗਿਣਤੀ ਵਿਚ ਕਾਫ਼ੀ, ਨਾ ਸ਼ਕਲੋਂ ਸੂਰਤੋਂ ਸੁੰਦਰ। ਜਦੋਂ ਵੀ ਆਈਦਾ ਹੈ ਲੀੜੇ ਪੜਵਾ ਕੇ ਹੀ ਬੱਸ-ਦਾਖਲਾ ਮਿਲਦਾ ਹੈ। ਰਾਣੀਆਂ, ਜੀਵਨ ਨਗਰ, ਸੰਤ ਨਗਰ, ਕਰੀਵਾਲਾ ਆਦਿ ਨੂੰ ਬੱਸਾਂ ਜਾਂਦੀਆਂ ਹਨ। ਬਸ ਏਸੇ ਤੇ ਸੰਤੋਖ ਕਰਨਾ ਪੈਂਦਾ ਹੈ। ਕਾਂਗਰਸੀ ਰਾਜ ਨੂੰ ਨਿੰਦਣ ਵਾਲੀ 'ਜਨਤਾ ਸਰਕਾਰ' ਨੇ

ਵੀ ਕੋਈ ਫਰਕ ਨਹੀਂ ਪਾਇਆ । ਔਰਤਾਂ, ਬੱਚਿਆਂ ਤੇ ਬੁੱਢਿਆਂ ਲਈ ਇਹ ਸਫ਼ਰ ਤਾਂ ਨਿਰੀ ਜ਼ਹਿਮਤ ਹੈ ।

## ਸ੍ਰੀ ਜੀਵਨ ਨਗਰ

5.50 ਵਜੇ ਤਕ ਅਸੀਂ ਮਸਾਂ ਜੀਵਨ ਨਗਰ (ਕੋਈ ਸਵਾ ਦੋ ਸੌ ਕਿਲੋਮੀਟਰ) ਪਹੁੰਚੇ । ਪੰਛੀ ਤਾਂ ਆਪਣੇ ਨਿਕਟ ਸੰਬੰਧੀ ਸੰਤ ਧਰਮ ਸਿੰਘ ਮੋਰੋਂ ਆਦਿ ਨੂੰ ਮਿਲਣ ਤੇ ਰਾਤ ਕਟਣ ਦਮਦਮੇ ਚਲਾ ਗਿਆ, ਮੈਂ ਸ੍ਰੀ ਜੀਵਨ ਨਗਰ ਆਪਣੇ ਮਿੱਤਰ ਤੇ ਸਹਿਪਾਠੀ ਸਵਰਗਵਾਸੀ ਸੰਤ ਗੁਰਬਚਨ ਸਿੰਘ ਢੋਟੀਆਂ ਦੇ ਘਰ ਆ ਗਿਆ । ਸਵਰਗਵਾਸੀ ਦੀ ਪਤਨੀ ਬੀਬੀ ਅਮਰ ਕੌਰ, ਇਹਦੀਆਂ ਧੀਆਂ ਰਘਬੀਰ ਕੌਰ, ਜਸਪਾਲ ਤੇ ਸੁਖਵੀਰ ਕੌਰ, ਭਰਾ ਜਗਤਾਰ ਸਿੰਘ ਤੇ ਜਗਤਾਰ ਪਤਨੀ ਸਾਰਾ ਪਰਵਾਰ ਲੰਗਰ ਕਰਨ ਵਿਚ ਜੁੱਟੇ ਹੋਏ ਸਨ । ਲੋਹਾਂ ਤਪਦੀਆਂ, ਦਾਲੇ ਗੜ੍ਹਕਦੇ । 30-40 ਪਰਾਹੁਣੇ ਭਾਵ ਸਾਧ ਸੰਗਤ ਘਰ ਆਈ ਹੋਈ ਸੀ । ਸ੍ਰ: ਮਹਿੰਦਰ ਸਿੰਘ ਨਕੋੜਾ ਤੇ ਸ੍ਰ. ਬਲਬੀਰ ਸਿੰਘ ਸਪੁਤਰ ਸ੍ਰ. ਹਰੀ ਸਿੰਘ ਕਰੀਵਾਲਾ ਏਥੇ ਮਿਲੇ । ਇਹ ਇਸ ਪਰਿਵਾਰ ਦੇ ਸਬੰਧੀ ਵੀ ਹਨ ਤੇ ਗੁਰੂ ਕੇ ਪਿਆਰੇ ਵੀ ।

ਸੰਤ ਮੰਗਲ ਸਿੰਘ ਢੋਟੀਆਂ ਤੇ ਮਾਤਾ ਹਰਨਾਮ ਕੌਰ ਦੀ ਨੂੰਹ ਤੇ ਪੋਤਰੀਆਂ ਆਪਣੇ ਬਜ਼ੁਰਗਾਂ ਦੀ ਸੇਵਾ ਭਾਵਨਾ ਨਾਲ ਹੀ ਸੰਗਤ ਦੇ ਛਕਣ-ਛਕਾਣ ਦਾ ਪ੍ਰਬੰਧ ਕਰ ਰਹੀਆਂ ਹਨ ਭਾਵੇਂ ਗੁਰੂ ਕੇ ਲੰਗਰ ਵਿਚ ਵੀ ਹਰ ਪਰਕਾਰ ਦੀ ਸਹੂਲਤ ਹੈ ।

ਰਾਤੀਂ ਪਰਸ਼ਾਦ ਛੱਕ ਕੇ 8.30 ਤਕ ਮੈਂ ਦੀਵਾਨ ਸਥਾਨ ਵਲ ਗਿਆ । ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਬੀਤੀਂ ਰਾਤੀਂ ਦਿੱਲੀਓਂ ਤੁਰ ਪਏ ਅਤੇ ਅੱਜ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਸਾਧ ਸੰਗਤ ਨੂੰ ਦਰਸ਼ਨ ਦੇ ਰਹੇ ਸਨ । ਮਹਾਰਾਜ ਜੀ ਅਤੇ ਪੂਰਬਾ ਆਪ ਦੇ ਨਾਲ ਗੁਰਮੁਖ ਸਿੰਘ ਦੁਆਰਾ ਡਰਾਈਵ ਕੀਤੀ ਕਾਰ ਦੁਆਰਾ ਪਹੁੰਚੇ । ਸਤਿਗੁਰੂ ਜੀ ਤਾਂ ਅਣਥਕ ਹੈਨ ਹੀ, ਨਾਲਦਿਆਂ ਨੂੰ ਵੀ ਧੂਹ-ਘਸੀਟ ਲੈਂਦੇ ਹਨ । ਆਸਾ ਦੀ ਵਾਰ ਵਿਚ ਸ਼ਾਮਲ ਹੋ ਕੇ ਜੀਵਨ ਨਗਰ ਇਲਾਕੇ ਨੂੰ ਦਰਸ਼ਨਾਂ ਦਾ ਖੁਲ੍ਹਾ ਅਵਸਰ ਦਿਤਾ ।

## ਕਵੀ ਦਰਬਾਰ

ਸਾਰਾ ਦਿਨ ਕੀ ਕੁਛ ਹੋਇਆ ਇਹਦਾ ਤਾਂ ਪਤਾ ਨਹੀਂ, ਪਰ ਮੇਰੇ ਦੀਵਾਨ ਵਿਚ ਪਹੁੰਚਿਆਂ ਕਵੀ ਦਰਬਾਰ ਜਾਰੀ ਸੀ । ਸਤਿਗੁਰੂ ਜੀ ਆਪਣੇ ਨਿਵਾਸ ਵਿਚ ਸਨ । ਸਰਦੀ ਵਿਚ ਵੀ ਕਵੀ ਦਰਬਾਰ ਸੁਣਨ ਵਾਲੇ ਦੋ ਹਜ਼ਾਰ ਤੋਂ ਵੱਧ ਸਰੋਤੇ ਸਨ । ਮਹੰਤ ਆਤਮਾ ਸਿੰਘ ਸਨਖਤਰਾ, ਸੰਪਾਦਕ ਸਤਿਜੁਗ ਕਵੀ ਦਰਬਾਰ ਦੀ ਸਕੱਤਰੀ ਕਰ ਰਹੇ ਸਨ । ਸੰਤ ਗੁਰਬਖਸ਼ ਸਿੰਘ ਰਾਮਪੁਰੀ ਨੇ ਬੜੀ ਮਟਕ ਨਾਲ ਇਕ ਕਵਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸੁਣਾਈ । ਸ੍ਰੀ ਬਿਅੰਤ ਸਿੰਘ ਸੋਖਲ ਨੇ ਸਵਰਗਵਾਸੀ ਸਤਿਗੁਰੂ ਜੀ ਬਾਰੇ ਇਕ ਰੰਗਿਆ ਹੋਇਆ ਗੀਤ ਪੇਸ਼ ਕੀਤਾ । ਐਲਨਾਬਾਦ ਦੇ ਸੰਤ ਬਲਵੰਤ ਸਿੰਘ ਹੁਰਾਂ ਬ੍ਰਿਜ ਭਾਸ਼ਾ ਵਿਚ ਦੋ ਕਬਿੱਤ ਪੜ੍ਹੇ ਜੁ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ੋਭਾ ਨਾਲ ਭਰਪੂਰ ਸਨ ।

ਮੈਂ ਥੱਕਾ-ਟੁੱਟਾ ਹੋਣ ਕਾਰਨ ਛੇਤੀ ਹੀ ਢੋਟੀਆਂ ਵਾਲਿਆਂ ਦੇ ਘਰ ਚਲਾ ਗਿਆ ।

## 24 ਜਨਵਰੀ 1978, ਮੰਗਲਵਾਰ
## ਸ੍ਰੀ ਜੀਵਨ ਨਗਰ

### ਸਥਾਪਨਾ ਦਿਵਸ

ਆਸਾ ਦੀ ਵਾਰ, ਪ੍ਰੈਸ ਦੇ ਕੋਲ ਵਾਲੇ ਮੰਦਰ ਵਿਚ 4.30 ਵਜੇ ਹੀ ਆਰੰਭ ਹੋ ਗਈ । ਸੰਗੀਤ ਸਿਖਦੇ ਬੱਚੇ ਵੀ ਕੱਲ੍ਹ ਦੇ ਆਏ ਹੋਏ ਸਨ । ਆਸਾ ਦੀ ਵਾਰ ਉਹੋ ਹੀ ਗਾ ਰਹੇ ਸਨ । ਜਦੋਂ ਮੈਂ ਦੀਵਾਨ ਵਿਚ ਪਹੁੰਚ ਸਕਿਆ, ਸੂਰਜ ਨੇ ਸੰਸਾਰ ਉਤੇ ਪਹਿਲੀ ਝਾਤ ਮਾਰ ਲਈ ਸੀ ਅਤੇ ਕੀਰਤਨ ਸਮਾਪਤ ਹੋ ਚੁਕਾ ਸੀ ।

ਹੁਣ ਦੀਵਾਨ ਦਾ ਪ੍ਰਬੰਧ ਬਾਹਰ ਵਾਰ ਹੋ ਰਿਹਾ ਸੀ । ਸੰਗਤ ਦੂਰ ਨੇੜੇ ਦੇ ਨਗਰਾਂ 'ਚੋਂ ਕਾਫ਼ੀ ਆਈ ਹੋਈ ਸੀ, ਅਨੰਦ ਕਾਰਜ ਵੀ ਅਜ ਹੀ ਹੋਣੇ ਸਨ ।

ਪਿੰਡਾਲ ਤੋਂ ਬਾਹਰ ਅਨੇਕਾਂ ਟ੍ਰੈਕਟਰ, ਟ੍ਰਾਲੀਆਂ ਅਤੇ ਕਾਰਾਂ ਆਦਿ ਖਲੋਤੇ ਹੋਏ ਹਨ । ਇਮਲੀ ਦੇ ਬੂਟੇ ਪਾਸ ਸਤਿਗੁਰੂ ਜੀ ਵਾਸਤੇ ਆਸਣ ਵਿਛਾਇਆ ਗਿਆ । ਹਵਨ ਕੁੰਡ ਦੇ ਇਕ ਪਾਸੇ ਅਨੰਦ ਕਾਰਜ ਕਰਵਾਣ ਵਾਲੇ ਜੋੜੇ ਬੈਠੇ ਹਨ । ਮਾਈ ਭਾਈ ਤਕੜੀ ਗਿਣਤੀ ਵਿਚ ਉਪਸਥਿਤ ਹਨ ।

8.30 ਦਾ ਵਕਤ ਹੈ । ਸਤਿਗੁਰੂ ਦਿਲਰੁਬਾ ਉਤੇ ਬਸੰਤ ਰਾਗ ਦਾ ਆਵਾਹਨ ਕਰ ਰਹੇ ਹਨ । ਮਹਾਰਾਜ ਜੀ ਨੇ ਹਾਰਮੋਨੀਅਮ ਅਤੇ ਪਿੰਕੀ ਨੇ ਤਬਲਾ ਫੜਿਆ ਹੋਇਆ ਹੈ । ਸਤਿਗੁਰੂ ਜੀ ਦੇ ਇਰਦ ਗਿਰਦ ਹੇਠ ਲਿਖੇ ਸਰੀਰ ਬੈਠੇ ਹੋਏ ਹਨ : ਸਾਜਿਓਂ : ਸ੍ਰ. ਅਵਤਾਰ ਸਿੰਘ ਝੱਬਰ, ਸੰਤ ਹਜ਼ਾਰਾ ਸਿੰਘ ਮਾਫ਼ੀ, ਸ੍ਰੀ ਪ੍ਰੀਤਮ ਸਿੰਘ ਪਛੀ, ਪ੍ਰੀਤਮ ਸਿੰਘ ਕਵੀ, ਨਿਜੀ ਸਕੱਤਰ ਸੰਤ ਤਰਸੇਮ ਸਿੰਘ, ਚੌਰੀ ਕਰ ਰਿਹਾ ਸੰਤ ਮਹਿੰਦਰ ਸਿੰਘ ਪੂਰਬਾ, ਪੰ: ਗੋਪਾਲ ਸਿੰਘ, ਸੰਤ ਗੁਲਜ਼ਾਰ ਸਿੰਘ, ਸੰਤ ਬਲਕਾਰ ਸਿੰਘ, ਸ੍ਰੀ ਮਹਾਰਾਜ ਜੀ ਅਤੇ ਠਾਕੁਰ ਦਲੀਪ ਸਿੰਘ ਜੀ ।

8.45 ਵਜੇ ਸੰਤ ਸਨਖਤਰਾ ਦੀ ਲਾਵਾਂ ਦੀ ਧੁਨ ਉਤੇ ਦੋ ਜੋੜੇ ਵਿਆਹ ਕਰਵਾਣ ਲਈ ਹਵਨ-ਪਰਕਰਮਾ ਕਰਨ ਲਗੇ ।

### ਪ੍ਰੇਰਨਾ

ਏਧਰ ਸਤਿਗੁਰੂ ਜੀ ਨੇ ਸ੍ਰ. ਇਕਬਾਲ ਸਿੰਘ ਝਬਰ ਤੇ ਸ. ਬਲਦੇਵ ਸਿੰਘ ਝੱਬਰ ਨੂੰ ਸੱਦ ਕੇ, ਕਿਸੇ ਲੜਕੇ ਨੂੰ ਦਾੜ੍ਹੀ-ਛੰਟਾਈ ਤੋਂ ਰੋਕਣ ਲਈ ਆਖਿਆ : ਉਹ ਸੁਹਣਾ ਨਹੀਂ ਲਗਦਾ, ਤੁਹਾਡੇ ਪ੍ਰਭਾਵ ਹੇਠ ਹੈ । ਸਿੰਘਾਂ ਨੇ ਸਵੀਕਾਰ ਕੀਤਾ ।

ਪਿੰਡ ਚੱਕ ਜਮੀਅਤ ਸਿੰਘ ਵਾਲਾ (ਮੰਡੀ ਹਰ ਸਹਾਇ ਜ਼ਿ: ਫਿਰੋਜ਼ਪੁਰ) ਦੇ ਸ੍ਰ. ਜਰਨੈਲ ਸਿੰਘ ਨੇ ਪਿਛਲੇ ਮੇਲੇ ਤੇ ਭੈਣੀ ਸਾਹਿਬ ਭਜਨ ਪੁਛਿਆ ਸੀ, ਉਸ ਨੇ ਸੰਤ ਅਮਰ ਸਿੰਘ ਪਿੰਡ ਖੋਟੇ ਹੱਥ 10 ਰੁਪਏ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਣ ਹਿਤ ਭੇਜੇ ਜੋ ਸਿੰਘ ਨੇ ਹੁਣ ਭੇਟਾ ਕੀਤੇ ।

## ਅਣ ਮੰਨੀ ਸਿਫ਼ਾਰਸ਼

ਪੰਡਿਤ ਗੋਪਾਲ ਸਿੰਘ ਜੀ ਨੇ ਘਰ ਵਿਆਹ ਕੀਤੇ ਵਾਲੇ ਸਿੰਘ ਦੀ ਸਿਫ਼ਾਰਸ਼ ਕੀਤੀ ਤੇ ਕਿਹਾ : ਉਹ ਏਥੇ ਆਇਆ ਹੈ, ਮੈਂ ਉਸਨੂੰ ਭੈਣੀ ਸਾਹਿਬ ਦੀ ਦੋ ਸਾਲ ਦੀ ਸੇਵਾ ਮਨਾਈ ਹੈ, ਉਹ ਸਾਹਮਣੇ ਨਹੀਂ ਆਉਣਾ ਚਾਹੁੰਦਾ। ਜੇ ਆਪ ਕਿਰਪਾ ਕਰੋ ਤਾਂ ਬਖਸ਼ਸ਼ ਹੋ ਜਾਵੇ।

"ਅਜੇ ਮੇਰੀ ਹਿੰਮਤ ਨਹੀਂ ਬਖ਼ਸ਼ਸ਼ ਦੀ। ਜੇ ਉਹ ਸੰਗਤ ਵਿਚ ਫਿਰਦਾ ਹੈ ਤਾਂ ਫਿਰੇ। ਸਾਡੀ ਕੱਢਣ ਦੀ ਤਾਕਤ ਜਦੋਂ ਹੋਈ ਨਿਕਲ ਜਾਵੇਗਾ। ਸਾਧ ਸੰਗਤ ਦੀ ਮਰਿਆਦਾ ਤੋੜਨ ਵਾਲੇ ਨਾਲ ਜਦ ਤਕ ਮਨੋਂ ਸਮਝੌਤਾ ਨਾ ਹੋਵੇ ਗੱਲ ਨਹੀਂ ਬਣਦੀ।" ਸਤਿਗੁਰੂ ਜੀ ਨੇ ਇਹ ਕਹਿੰਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ : ਇਕ ਵਾਰ ਸਤਿਗੁਰਾਂ ਸਿਆਮ ਵਿਚ ਐਲਾਨ ਕੀਤਾ ਸੀ—ਜਿਹੜੇ ਸਿੰਘ ਫਿਲਮਾਂ ਵੇਖਦੇ ਹਨ ਉਹ ਨਾ ਵੇਖਣ ਤਾਂ ਹੀ ਭਲਾ ਹੈ। ਜੇ ਕੋਈ ਆਖੇ ਨਹੀਂ ਲਗਦਾ ਤੇ ਮੱਥਾ ਟੇਕ ਜਾਂਦਾ ਹੈ, ਉਸਦੇ ਰੁਪਏ ਦੀ ਸਾਡੇ ਪਾਸ ਕੋਈ ਕਦਰ ਨਹੀਂ। ਏਨੀ ਗੱਲ ਕਹਿਣੀ ਹੀ ਕਾਫ਼ੀ ਹੈ।

ਉਹ ਮਰਿਆਦਾ ਤੋੜਕ ਦੂਜੇ ਮਿੰਟ ਹੀ ਦੀਵਾਨੋਂ ਬਾਹਰ ਹੋ ਗਿਆ।

## ਪੁੱਤਰ ਲਈ ਬਿਨੈ

ਬਾਜੇਖਾਨੇ ਦੀ ਇਕ ਮਾਈ ਨੇ ਸ੍ਰ. ਜਰਨੈਲ ਸਿੰਘ ਬਾਜਾ ਦੀ ਪਤਨੀ ਨੂੰ ਹਾਜ਼ਰ ਕਰਕੇ ਸਤਿਗੁਰੂ ਜੀ ਨੂੰ ਅਰਜ਼ ਕੀਤੀ : ਦੀਨਾ ਨਾਥ ! ਇਸ ਨਿਮਾਣੀ ਨੂੰ ਪੁੱਤਰ ਦੀ ਦਾਤ ਬਖਸ਼ੋ। ਸਤਿਗੁਰੂ ਜੀ ਨੇ ਅੰਮ੍ਰਿਤ ਵੇਲੇ ਉਠ, ਇਸ਼ਨਾਨ ਕਰ, ਇਕ ਮਾਲਾ ਭਜਨ ਤੇ ਇਕ ਭਗਉਤੀਆਂ ਦੀ ਫੇਰਦੇ ਰਹਿਣ ਲਈ ਆਗਿਆ ਕੀਤੀ।

## ਸੁਧਾਰ ਘਰ

ਰੋਹੜ (ਕਰਨਾਲ) ਦੇ ਸੰਤ ਸ਼ਿੰਗਾਰ ਸਿੰਘ ਨੇ ਆਪਣੇ ਜੁਆਈ ਨੂੰ ਹਜ਼ੂਰੀ ਵਿਚ ਲਿਆ ਕੇ ਬੇਨਤੀ ਕੀਤੀ : ਇਹ ਸ਼ਰਾਬ ਪੀਂਦਾ ਸੀ। ਮੈਂ ਇਸ ਨਾਲ ਲੜਕੀ ਨਹੀਂ ਘੱਲੀ। ਹੁਣ ਇਸ ਨੇ ਛੱਡ ਦਿਤੀ ਹੈ। ਆਪ ਇਸ ਨੂੰ ਕੁਝ ਸਮੇਂ ਲਈ ਭੈਣੀ ਸਾਹਿਬ ਭੇਜਣ ਦੀ ਕ੍ਰਿਪਾ ਕਰੋ। ਜਦੋਂ ਆਗਿਆ ਕਰੋਗੇ ਲੜਕੀ ਫੇਰ ਹੀ ਭੇਜਾਂਗਾ। ਸਤਿਗੁਰਾਂ ਸਿੱਖ ਨੂੰ ਖੁਸ਼ੀਆਂ ਬਖਸ਼ੀਆਂ ਤੇ ਲੜਕੇ ਨੂੰ ਕੁਝ ਦਿਨ ਸੇਵਾ ਕਰਨ ਦਾ ਹੁਕਮ ਕੀਤਾ। ਬੱਚੇ ਨੇ ਪਰਸੰਨਤਾ ਪੂਰਵਕ ਸਵੀਕਾਰ ਕੀਤਾ।

ਨਕੋੜੇ ਵਿਚ ਰਹਿੰਦੇ ਕੱਕੜਾਂ ਦੇ ਇਕ ਸਿੰਘ ਨੇ ਆਪਣੇ ਘਰ ਅਖੰਡ ਪਾਠ ਦੇ ਭੋਗ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਚਾਹੇ। ਸਤਿਗੁਰਾਂ ਇਕ ਸ਼ਰਤ ਲਾਈ : ਜਾਂ ਤੁਸੀਂ ਆਪਣੇ ਭਣਵਈਏ ਨਾਲ ਬੋਲ-ਚਾਲ ਬੰਦ ਕਰੋ, ਜਾਂ ਉਸ ਦੀ ਸ਼ਰਾਬ ਹਟਾਓ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿੰਦਿਆ ਤੋਂ ਹੋੜੋ। ਸਿੰਘ ਨੇ ਉੱਤਰ ਦਿਤਾ : ਸੱਚੇ ਪਾਤਸ਼ਾਹ ਮੈਂ ਉਸਨੂੰ ਰੋਕਾਂਗਾ, ਜੇ ਨਾ ਰੁਕਿਆ ਤਾਂ ਉਸ ਨੂੰ ਛੱਡ ਦਿਆਂਗਾ, ਕੋਈ ਸੰਬੰਧ ਨਹੀਂ ਰਖਾਂਗਾ।

ਸਤਿਗੁਰੂ ਜੀ ਨੇ ਅਖੰਡ ਪਾਠ ਦੇ ਭੋਗ ਤੇ ਆਉਣਾ ਮੰਨ ਲਿਆ।

ਦੀਵਾਨ ਵਿਚ ਸਾਧਾਰਨ ਪਾਠਾਂ ਦੇ ਭੋਗ ਪੈਣ ਉਪਰੰਤ ਬੱਚਿਆਂ ਨੇ ਆਨੰਦ ਕੀਰਤਨਿਆ। 9.15 ਵਜ ਗਏ ਤਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਹਾਰਾਜ ਜੀ ਨੇ ਬੈਠ ਕੇ ਹੀ ਤਕਰੀਰ ਕੀਤੀ : (ਸੰਖੇਪ)

**ਕਥਨ ਮਹਾਰਾਜ ਜੀ ਦਾ**

"ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਧ ਸੰਗਤ ਨੂੰ ਏਥੇ ਲਿਆ ਕੇ ਵਸਾਣ ਦੀ ਕਿਰਪਾ ਕੀਤੀ,...ਜੋ ਜਤਨ ਸਾਧ ਸੰਗਤ ਨੇ 23 ਦਸੰਬਰ 1977 ਨੂੰ ਸਰਸੇ ਵਿਚ ਇਕੱਤਰ ਹੋਣ ਦਾ ਤੇ ਸਰਕਾਰ ਪਾਸ, ਆਈਆਂ ਮੁਸ਼ਕਲਾਂ ਦਸਣ ਦਾ ਕੀਤਾ ਉਸ ਦੀ ਚਰਚਾ ਦੂਰ ਦੂਰ ਤਕ ਹੈ।...ਚੌਧਰੀ ਦੇਵੀ ਲਾਲ ਜੀ ਮੁਖ ਮੰਤਰੀ ਹਰਿਆਣਾ ਸੁਭਾਅ ਦੇ ਜੈਸੇ ਕਠੋਰ ਹਨ ਸਾਡੇ ਲਈ ਉਹ ਤਾਂ ਹੀ ਠੀਕ ਰਹਿ ਸਕਦੇ ਹਨ ਜੇ ਸਾਡੀ ਏਕਤਾ ਅਤੇ ਇਕੱਠ ਬਣਿਆ ਰਹੇ।......

ਹੁਣ ਫੇਰ ਇਕ ਤਕੜਾ ਹੰਭਲਾ ਮਾਰਨ ਦੀ ਲੋੜ ਹੈ ਅਜਿਹਾ ਇਕੱਠ ਕਰਕੇ। ਜਿੰਨਾ ਚਿਰ ਚੌਧਰੀ ਦੇਵੀ ਲਾਲ ਮੁਖ ਮੰਤਰੀ ਹਨ, ਸਾਡੀ ਇੱਜ਼ਤ ਸੁਰੱਖਿਅਤ ਨਹੀਂ। ਚੌਧਰੀ ਜੀ ਦੇ ਨੇੜੇ ਦੇ ਸਾਥੀ ਵੀ ਉਹਨਾਂ ਦੇ ਕਰਤੱਵਾਂ ਕਰਕੇ ਉਹਨਾਂ ਦੇ ਨੇੜੇ ਨਹੀਂ ਰਹੇ। ਚੌਧਰੀ ਸਾਹਿਬ ਪਹਿਲਾਂ ਵੀ ਏਸੇ ਤਰ੍ਹਾਂ ਕਰਦੇ ਸਨ। ਅਸਾਂ ਨਾ ਕਿਸੇ ਪਾਰਟੀ ਦੇ ਹੱਕ ਵਿਚ ਜਾਂ ਖਿਲਾਫ਼ ਇਕੱਠ ਕਰਨਾ ਹੈ। ਸਾਡਾ ਇਕੱਠ ਤਾਂ ਆਪਣੀਆਂ ਔਕੜਾਂ ਹੀ ਸਭ ਲੋਕਾਂ ਤੇ ਸਰਕਾਰ ਸਾਹਵੇਂ ਰਖਣ ਵਾਸਤੇ ਹੋਵੇਗਾ। ਪਹਿਲੀ ਫਰਵਰੀ ਬੁੱਧਵਾਰ ਨੂੰ ਸਾਧ ਸੰਗਤ ਸਰਸੇ ਵਿਚ ਡਟ ਕੇ ਪਰਦਰਸ਼ਨ ਕਰੇ। ਅਸੀਂ ਭਾਰਤ ਸਰਕਾਰ ਨੂੰ ਦੱਸਣਾ ਹੈ ਕਿ ਅਸੀਂ ਆਪਣੇ ਮੁਖ ਮੰਤਰੀ ਦੀਆਂ ਵਧੀਕੀਆਂ ਦੇ ਖ਼ਿਲਾਫ਼ ਚੱਟਾਨੀ ਇਰਾਦੇ ਨਾਲ ਖੜੇ ਹੋਏ ਹਾਂ।...

ਇਕ ਗੱਲ ਜੋ ਸਾਡੇ ਮਨ ਨੂੰ ਮਜ਼ਬੂਤ ਕਰਦੀ ਹੈ, ਉਹ ਹੈ ਭਜਨ ਬੰਦਗੀ। ਪਿੰਡਾਂ ਵਿਚ ਮਾਈਆਂ ਵੱਖ ਤੇ ਭਾਈ ਵੱਖ ਇਕੱਤਰ ਹੋ ਕੇ ਵਰਨੀਆਂ ਕਰਨ। ਸਾਧ ਸੰਗਤ ਦੇ ਰੂਪ ਵਿਚ ਇਕੱਠੇ ਹੋਣ ਦਾ ਪ੍ਰਭਾਵ ਬਹੁਤ ਪੈਂਦਾ ਹੈ। ਪਹਿਲੀ ਫਰਵਰੀ ਨੂੰ ਸਰਸੇ ਵਿਖੇ ਇਕੱਠ ਹੋਏਗਾ ਸਾਰੇ ਸੌ ਕੰਮ ਛੱਡ ਕੇ ਆਵੋ।

ਉਪਰੰਤ ਪ੍ਰੀਤਮ ਸਿੰਘ ਕਵੀ ਨੇ 20 ਕੁ ਮਿੰਟ ਨਾਮਧਾਰੀਆਂ ਦੀ ਏਕਤਾ, ਇਕ-ਮੁੱਠਤਾ ਤੇ ਚੌਕਸੀ ਲਈ ਲੋੜੀਂਦੇ ਸ਼ਬਦ ਆਖੇ।

## 26 ਜਨਵਰੀ 1978, ਵੀਰਵਾਰ
## ਨਵੀਂ ਦਿੱਲੀ

**ਕੌਮੀ ਤਿਉਹਾਰ**

ਅੱਜ ਸਾਰਾ ਰਾਸ਼ਟਰ ਦੇਸ਼ ਦੇ ਸੰਵੈਧਾਨਿਕ ਜੀਵਨ ਆਰੰਭਣ ਦੀ ਯਾਦ ਦੇ ਜਸ਼ਨਾਂ ਵਿਚ ਵਿਅਸਤ ਹੈ। ਦਿੱਲੀ ਵਿਚ ਵਿਸ਼ੇਸ਼ ਕਰ, ਸਭਨਾਂ ਦਾ ਧਿਆਨ ਰਾਜ ਪਥ ਤੇ ਇੰਡੀਆ ਗੇਟ ਵਿਖੇ ਹੋਣ ਵਾਲੇ ਪਰੇਡ ਪ੍ਰੋਗਰਾਮ ਨੇ ਖਿੱਚਿਆ ਹੋਇਆ ਹੈ। ਲੱਖਾਂ ਦੀ

ਤਾਦਾਦ ਵਿਚ ਲੋਕ, ਦਿੱਲੀਓਂ ਅਤੇ ਦੇਸ਼ ਦੇ ਕੋਨੇ ਕੋਨੇ ਤੋਂ ਪਰੇਡ ਯਾਤਰਾ ਮਾਰਗ ਦੇ ਦੋਹੀਂ ਪਾਸੀਂ ਰਾਤ ਦੇ ਹੀ ਬੈਠੇ ਹੋਏ ਹਨ। 9.35 ਤੋਂ ਟੈਲੀਵੀਜ਼ਨ ਉਤੇ ਵੀ ਲੱਖਾਂ ਲੋਕ ਇਸ ਪ੍ਰੋਗਰਾਮ ਨੂੰ ਵੇਖ ਰਹੇ ਹਨ।

ਮੇਰਾ ਛੋਟਾ ਭਰਾ, ਹਰਭਜਨ ਸਿੰਘ, ਵੀ ਕੱਲ੍ਹ ਦਾ ਆਇਆ ਹੋਇਆ ਆਪਣੇ ਭਤੀਜਿਆਂ ਮਨਧੀਰ ਸਿੰਘ, ਸੁਖਬੀਰ ਸਿੰਘ ਨਾਲ ਕਨਾਟ ਪਲੇਸ ਤੇ ਇਸ ਜਲੂਸ ਦਾ, ਨੇੜਿਓਂ ਵੇਖ, ਅਨੰਦ ਲੁਟੇਗਾ। ਤਿੰਨਾਂ ਸੈਨਾਵਾਂ ਦੀਆਂ ਟੁਕੜੀਆਂ, ਸਕੂਲੀ ਬੱਚਿਆਂ ਦੇ ਆਕਰਸ਼ਕ ਕਰਤਵ, ਭਾਰਤ ਦੇ ਪ੍ਰਾਂਤਾਂ ਦੀਆਂ ਪ੍ਰਗਤੀ ਜਾਂ ਸਭਿਆਚਾਰਕ ਝਾਕੀਆਂ ਅਤੇ ਅੰਤ ਉਤੇ ਹਵਾਈ ਜਹਾਜ਼ਾਂ ਦੀਆਂ ਉਡਾਣਾਂ।

ਭਾਵੇਂ ਇਹ ਸਭ ਕੁਝ ਬੜਾ ਪ੍ਰਭਾਵਤ ਕਰਨ ਵਾਲਾ ਸੀ ਪਰ ਸੁਣਨ ਨੂੰ ਮਿਲਿਆ ਹੈ ਕਿ ਪਿਛਲੇ ਸਾਲ ਜਿੰਨਾ ਉੱਲਾਸ, ਉਮਾਹ ਤੇ ਝਾਕੀਆਂ ਦਾ ਮਨਮੋਹਕ ਆਕਰਸ਼ਣ ਨਹੀਂ।

ਰਾਸ਼ਟਰਪਤੀ ਸ੍ਰੀ ਨੀਲਮ ਸੰਜੀਵਾ ਰੈਡੀ ਅਤੇ ਪ੍ਰਧਾਨ ਮੰਤਰੀ ਸ੍ਰੀ ਮੁਰਾਰ ਜੀ ਡਿਸਾਈ ਦੇ ਟੀ. ਵੀ. ਦਰਸ਼ਨ ਹੋ ਰਹੇ ਹਨ। ਬਾਹਰੋਂ ਆਇਆ, ਇਕ ਵਿਸ਼ੇਸ਼ ਅਤਿਥੀ, ਆਇਰਲੈਂਡ ਦਾ ਪ੍ਰਧਾਨ ਪੈਟ੍ਰਿਸ ਹਿਲੇਰੀ ਤੇ ਉਸ ਦੀ ਪਤਨੀ ਵੀ ਪ੍ਰਾਹੁਣਚਾਰੀ ਦਾ ਮਾਣ ਹਾਸਲ ਕਰ ਰਹੇ ਹਨ।

ਓਧਰ ਇੰਦਰਾ ਗਾਂਧੀ ਜੀ, ਜੋ ਪਿਛਲੇ ਗਿਆਰਾਂ ਸਾਲਾਂ ਤੋਂ ਇਸ ਪਰੇਡ ਦੇ ਕਰਣਧਾਰ ਹੋਇਆ ਕਰਦੇ ਸਨ ਤੇ ਜਿਨ੍ਹਾਂ ਦੇ ਹੁਕਮਾਂ ਤੇ ਫੁੱਲ ਚੜ੍ਹਾਂਦਿਆਂ ਹੀ ਇਹ ਫੰਕਸ਼ਨ ਰੰਗੀਨ ਹੋ ਜਾਂਦਾ ਸੀ ਅੱਜ ਰਾਜ ਸੱਤਾ ਹੱਥੋਂ ਖੁੱਸੀ ਹੋਣ ਕਰ ਕੇ ਟੀ. ਵੀ. ਉਤੇ ਆਪਣੇ ਸਿਆਸੀ ਵਿਰੋਧੀਆਂ, ਜ਼ਾਤੀ ਦੁਸ਼ਮਣਾਂ ਦੇ ਦਰਸ਼ਨ ਕਰ ਕਰ ਮਨ ਦੇ ਕਈ ਉਤਾਰ-ਚੜ੍ਹਾਵਾਂ ਨਾਲ ਸੰਗਰਾਮ ਕਰ ਰਹੇ ਹੋਣਗੇ।

## ਪ੍ਰੀਤਮ ਸਿੰਘ ਪੰਛੀ

ਸਤਿਜੁਗ ਦਾ ਇਕ ਸਾਬਕਾ ਸੰਪਾਦਕ ਤੇ ਮੇਰਾ ਲੰਗੋਟੀਆ ਪ੍ਰੀਤਮ ਸਿੰਘ ਪੰਛੀ ਕਲ੍ਹ ਸਾਡੇ ਪਿਛੋਂ ਜਲਦੀ ਹੀ ਸਰਸਿਓਂ ਦਿੱਲੀ ਲਈ ਬੱਸ ਫੜਨ ਵਿਚ ਕਾਮਯਾਬ ਹੋ ਗਿਆ। ਅਤੇ ਅੱਜ ਦੁਪਹਿਰੇ ਘਰ ਆ ਮਿਲਿਆ। ਇਹ, ਆਗਾਮੀ ਬਸੰਤ ਪੰਚਮੀ ਲਈ, ਅਖਬਾਰਾਂ ਨੂੰ ਗੁਰੂ ਰਾਮ ਸਿੰਘ ਜੀ ਬਾਰੇ ਗਿਆਨ ਵਰਧਕ ਸਮੱਗਰੀ ਤਿਆਰ ਕਰਕੇ ਭੇਜੇਗਾ। ਉਹਦੇ ਲਈ "ਸ਼ਤਾਬਦੀ ਨਿਊਜ਼" (ਅੱਜ ਕਲ੍ਹ ਬੰਦ ਪਿਆ ਦਿੱਲੀ ਦੇ ਨਾਮਧਾਰੀਆਂ ਦਾ ਮਾਸਿਕ ਪੱਤਰ) ਦੀਆਂ ਕਾਪੀਆਂ ਪ੍ਰਾਪਤ ਕਰਨ ਲਈ ਨਾਮਧਾਰੀ ਧਰਮਸ਼ਾਲਾ ਦੀ ਲਾਇਬਰੇਰੀ ਵਾਸਤੇ ਰਮੇਸ਼ ਨਗਰ ਪਹੁੰਚੇ।

## ਸਤਿਗੁਰੂ ਜੀ : ਆਗਮਨ, ਪ੍ਰਸਥਾਨ

ਅੱਗੇ ਸੰਤ ਗੁਰਦੀਪ ਸਿੰਘ ਸਕੱਤ੍ਰ ਨਾਮਧਾਰੀ ਧਰਮਸਾਲਾ ਮਿਲਿਆ। ਇਸ ਤੋਂ ਪਤਾ ਲਗਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਕੱਲ ਸ਼ਾਮੀਂ ਦਿੱਲੀ ਪਹੁੰਚ ਗਏ ਸਨ, ਅੱਜ ਸਵੇਰੇ ਹੀ ਲਖਨਊ ਵਾਸਤੇ ਹਵਾਈ ਸਫ਼ਰ ਕਰਕੇ, ਚਲੇ ਗਏ ਹਨ। ਆਪ ਜੀ

ਦੀ ਸੇਵਾ ਵਿਚ ਸੰਤ ਮਹਿੰਦਰ ਸਿੰਘ ਪੂਰਬਾ ਤਾਂ ਹਨ ਹੀ, ਹੋਰ ਪਤਾ ਨਹੀਂ ਕੌਣ ਕੌਣ ਗਿਆ ਹੈ।

ਸਤਿਗੁਰੂ ਜੀ ਕੱਲ ਸਵੇਰੇ ਸ. ਸੁਰਜਨ ਸਿੰਘ ਸਰਪੰਚ ਹਾਰਨੀਆਂ ਦੇ ਭੋਗ ਪੈਣ ਸਮੇਂ ਦਰਸ਼ਨ ਦੇ ਕੇ ਆਏ ਸਨ। ਹਾਰਨੀਆਂ ਵਿਚ ਪਿਛਲੇ ਦਿਨੀਂ ਉਸਦੇ ਕਥਿਤ ਸਿਆਸੀ ਤੇ ਜ਼ਾਤੀ ਦੁਸ਼ਮਣੀ ਵਾਲਿਆਂ ਉਸ ਦਾ ਕਤਲ ਕਰਵਾ ਦਿੱਤਾ ਸੀ। ਇਸ ਦੇ ਵਿਛੜਣ ਨਾਲ ਨਾਮਧਾਰੀ ਖੇਤਰ ਦੇ ਹਿਤੂਆਂ ਨੂੰ ਕਾਫ਼ੀ ਸੱਟ ਵੱਜੀ ਹੈ।

ਸਤਿਗੁਰੂ ਜੀ ਜੀਵਨ ਨਗਰ ਨਿਵਾਸ ਸਮੇਂ ਕੁਛ ਐਸੇ ਸਰੀਰਾਂ ਦੀ ਤਲਾਸ਼ ਵਿਚ ਵੀ ਸਨ ਜੋ ਯੂ. ਪੀ. ਵਿਚ ਖਰੀਦੇ ਗਏ ਫਾਰਮ ਉਤੇ ਮੁਢਲੇ ਕੰਮ ਕਰ ਸਕਣ। ਸਤਿਗੁਰੂ ਜੀ 5 ਫਰਵਰੀ ਤਕ ਗੋਲੇ ਦੇ ਫਾਰਮ ਵਾਲੇ ਇਲਾਕੇ ਵਿਚ ਰਹਿ ਕੇ ਲੋੜੀਂਦੀ ਉਸਾਰੀ ਅਥਵਾ ਤਿਆਰੀ ਕਰਵਾਣਗੇ।

## ਸੰਤ ਗੁਰਦਿਤ ਸਿੰਘ ਦੇ ਵਰ੍ਹੀਣੇ ਦਾ ਭੋਗ

ਲਾਇਬਰੇਰੀ ਦੀਆਂ ਚਾਬੀਆਂ ਮੰਗਵਾ ਕੇ ਅਸੀਂ ਨਾਮਧਾਰੀ ਧਰਮਸਾਲਾ ਵਿਚ ਠੇਕੇਦਾਰ ਬਲਬੀਰ ਸਿੰਘ ਦੇ ਪਿਤਾ ਸੰਤ ਗੁਰਦਿਤ ਸਿੰਘ ਦੇ ਵਰ੍ਹੀਣੇ ਸਮੇਂ ਪੈਂਦਾ ਭੋਗ ਸੁਣਨ ਲਈ ਜਾ ਬੈਠੇ। ਏਥੇ ਇਕ ਸੰਖੇਪ ਤਕਰੀਰ ਵਿਚ ਸੰਤ ਸੰਤਾ ਸਿੰਘ ਮਿਸਤਰੀ ਜੀਵਨ ਨਗਰ ਦੇ ਛੋਟੇ ਭਾਈ ਤੇ ਸੰਤ ਦਰਿਆਮ ਸਿੰਘ ਮੁਸੱਵਰ ਦੀ ਪਤਨੀ ਬੀਬੀ ਤੇਜ ਕੌਰ ਦੇ ਭ੍ਰਾਤਾ ਸੰਤ ਤੇਜਾ ਸਿੰਘ 'ਕੰਵਲ' ਨੇ ਦੱਸਿਆ ਕਿ ਇਹਨਾਂ ਦੇ ਪਿੰਡ ਕੋਲ ਖਾਰਾ (ਜ਼ਿ: ਸਿਆਲਕੋਟ) ਵਿਚ ਇਕ ਨਾਮਧਾਰੀ ਸੰਤ ਮੂਲਾ ਸਿੰਘ ਰਿਹਾ ਕਰਦਾ ਸੀ, ਸੰਤ ਗੁਰਦਿਤ ਸਿੰਘ ਦੇ ਘਰੋਂ, ਉਹਦੀ ਪੋਤਰੀ ਸੀ।

## ਮਾਣ ਭੰਗ

ਏਥੋਂ ਦਾ ਇਕ ਨਾਮਧਾਰੀ, ਮਹੰਤ ਵਧਾਵਾ ਸਿੰਘ ਏਡਾ ਅਭਿਮਾਨੀ ਸੀ ਕਿ ਉਹ ਰਾਵੀ ਅਤੇ ਚਨਾਬ ਦੇ ਦਰਮਿਆਨ ਆਪਣੀ ਸਿੱਖੀ ਸੇਵਕੀ ਬਣਾਣੀ ਤੇ ਵਧਾਣੀ ਚਾਹੁੰਦਾ ਸੀ। ਜਦੋਂ ਇਕ ਮੇਲੇ ਤੇ ਗੁਰੂ ਹਰੀ ਸਿੰਘ ਜੀ ਏਥੇ ਆਏ ਤਾਂ ਇਕ ਬਹੁਤ ਵਧੀਆ ਘੋੜੀ ਤੇ ਚੜ੍ਹਿਆ ਮਹੰਤ ਵਧਾਵਾ ਸਿੰਘ ਇਹ ਉੱਤੇਜਨਾ ਦੇਣ ਲਗਾ ਕਿ ਗੁਰੂ ਹਰੀ ਸਿੰਘ ਜੀ ਵੀ ਆਪਣੀ ਘੋੜੀ ਨੂੰ ਉਸ ਦੀ ਘੋੜੀ ਨਾਲ ਦੁੜਾਣ। ਸਤਿਗੁਰੂ ਜੀ ਨੇ ਬਥੇਰਾ ਸਮਝਾਇਆ ਕਿ ਉਹ ਘੋੜ ਸਵਾਰ ਨਹੀਂ, ਉਹ ਤਾਂ ਮਾਮੂਲੀ ਸਵਾਰੀ ਕਰਦੇ ਹਨ ਪਰ ਅਭਿਮਾਨੀ ਵਧਾਵਾ ਸਿੰਘ ਦਾ ਮਨੋਰਥ ਸਤਿਗੁਰਾਂ ਨੂੰ ਮੁਕਾਬਲੇ ਵਿਚ ਲਿਆ ਹੇਠੀ ਵਖਾਣਾ ਸੀ। ਸਿੱਖਾਂ ਦੇ ਬੇਨਤੀ ਕਰਨ ਤੇ, ਅੰਤ ਸਤਿਗੁਰੂ ਜੀ ਨੇ ਘੋੜੀ ਨੂੰ ਅੱਡੀ ਲਾਈ, ਪਰ ਥੋੜ੍ਹਾ ਦੌੜਦਿਆਂ ਹੀ ਮਹੰਤ ਘੋੜੀਓਂ ਡਿੱਗ ਪਿਆ ਅਤੇ ਸਤਿਗੁਰੂ ਜੀ ਦੇ ਨਿਰਾਦਰ ਦੀ ਇੱਛਾ ਰਖਣ ਵਾਲੇ ਦੀ 'ਆਪਣੀ ਰਜ ਕੇ ਨਿਰਾਦਰੀ ਹੋਈ। ਲੋਕਾਂ ਆਖਿਆ : ਹੈਂਕੜਬਾਜ਼ ਦਾ ਇਹੋ ਹਾਲ ਹੋਣਾ ਚਾਹੀਦਾ ਸੀ। ਸਤਿਗੁਰਾਂ ਨੇ ਸਿੱਖਾਂ ਦੇ ਆਗ੍ਰਹਿ ਕਰਨ ਤੇ ਉਸ ਦੀ ਮਹੰਤੀ ਖੋਹ ਕੇ ਸੰਤ ਮੂਲਾ ਸਿੰਘ ਨੂੰ ਇਹ ਸਤਿਕਾਰ ਦਿੱਤਾ।

## ਪੀਰ ਨੇ ਪਰਖਿਆ

ਗੁਰੂ ਹਰੀ ਸਿੰਘ ਜੀ ਨੂੰ ਘੋੜ ਦੌੜ ਦਾ ਸ਼ੌਕ ਨਹੀਂ ਸੀ ਤੇ ਇਸ ਦੇ ਉਲਟ ਸਤਿਗੁਰੂ ਪ੍ਰਤਾਪ ਸਿੰਘ ਜੀ ਰੇਸ ਘੋੜੇ ਪਾਲਦੇ ਤੇ ਰੇਸਾਂ ਵਿਚ ਦੁੜਵਾਂਦੇ ਸਨ। ਇਸ ਦੀ ਵਿਆਖਿਆ ਕਰਦਿਆਂ ਸੰਤ ਤੇਜਾ ਸਿੰਘ ਕੰਵਲ ਨੇ ਦੱਸਿਆ, ਇਕ ਵਾਰ ਉਨ੍ਹਾਂ ਦੇ ਨਜ਼ਦੀਕੀ ਪਿੰਡ ਅਲੀਪੁਰ (ਜ਼ਿਲਾ ਸਿਆਲਕੋਟ) ਦੇ ਪੀਰਾਂ ਨੇ ਆਪਣੇ ਇਕ ਮੁਤਾਣੇ ਘੋੜੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੀਖਿਆ ਲਈ ਮੈਦਾਨ ਵਿਚ ਲੈ ਆਂਦਾ।

ਪੀਰ ਜੀ ਆਪ ਤੇ ਉਹਦੇ ਚੇਲੇ ਘੋੜ ਸਵਾਰੀ ਕੀਤਾ ਕਰਦੇ ਸਨ ਪਰ ਇਕ ਘੋੜਾ ਏਨਾ ਜਬਰ ਨਿਕਲਿਆ ਕਿ ਉਹ ਉਹਨਾਂ ਤੋਂ ਸਵਾਰੀ ਨਹੀਂ ਸੀ ਕਰਵਾਂਦਾ। ਜਿਉਂ ਹੀ ਕੋਈ ਘੋੜੇ ਤੇ ਚੜ੍ਹਦਾ ਉਹ ਤੁਰੰਤ ਦੂਹਾਂ ਪਿਛਲੇ ਪੈਰਾਂ ਤੇ ਖੜਾ ਹੋ ਜਾਂਦਾ ਤੇ ਸਵਾਰ ਨੂੰ ਹੇਠਾਂ ਪਟਕਾ ਮਾਰਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਘੋੜਿਆਂ ਬਾਰੇ ਸ਼ੌਕ ਜਾਣ ਕੇ ਪੀਰ ਜੀ ਨੇ ਉਹਨਾਂ ਦੇ ਆਇਆਂ ਵੰਗਾਰ ਪਾ ਦਿੱਤੀ : ਆਪ ਤਕੜੇ ਘੁੜ ਸਵਾਰ ਹੋ। ਸਾਡਾ ਇਹ ਘੋੜਾ ਬੜਾ ਮੂੰਹਜ਼ੋਰ ਹੈ। ਕਿਸੇ ਨੂੰ ਸਵਾਰੀ ਨਹੀਂ ਕਰਨ ਦਿੰਦਾ। ਸਾਡੇ ਕਿਸੇ ਕੰਮ ਦਾ ਨਹੀਂ। ਜਾਂ ਲੈ ਜਾਓ ਜਾਂ ਇਸ ਤੇ ਚੜ੍ਹ ਕੇ ਵਖਾਓ ਤੇ ਸਿਧਾਓ।

ਸਤਿਗੁਰੂ ਜੀ ਨੇ ਮੁਤਾਣੇ ਘੋੜੇ ਨੂੰ ਫੜ ਕੇ ਖੱਬੀ ਦੇ ਲਈ, ਅਲਾਣੇ ਤੇ ਹੀ ਪਲਾਕੀ ਮਾਰ ਕੇ ਚੜ੍ਹ ਗਏ। ਸੈਂਕੜਿਆਂ ਦੀ ਗਿਣਤੀ ਵਿਚ ਤਮਾਸ਼ਬੀਨ ਦੁਆਲੇ। ਘੋੜਾ ਸਿੱਧਾ ਤਣ ਗਿਆ। ਉਸ ਪਿੰਡਾ ਛਿਣਕਿਆ। ਸਤਿਗੁਰੂ ਤੇਜ਼ੀ ਨਾਲ ਹੇਠਾਂ ਉਤਰ ਆਏ। ਲੋਕਾਂ ਦੇ ਹਜੂਮ ਨੂੰ ਘੋੜੇ ਅਤੇ ਸਤਿਗੁਰਾਂ ਬਿਨਾਂ ਹੋਰ ਕੁਝ ਨਹੀਂ ਸੀ ਦਿਸਦਾ। ਇਹਨਾਂ ਘੋੜੇ ਦੇ ਮੂੰਹ ਮੱਥੇ ਤੇ ਪਿਆਰ ਭਰਿਆ ਹੱਥ ਫੇਰਿਆ। ਫਿਰ ਪਲਾਕੀ ਮਾਰੀ। ਘੋੜਾ ਹਿਣਕਿਆ ਬੁੜ੍ਹਕਿਆ। ਅੱਡੀ ਖਾ ਕੇ ਸਿੱਧਾ ਹੋ ਤੁਰਨ ਦੀ ਥਾਂ ਪਿਛਲੀਆਂ ਟੰਗਾਂ ਤੇ ਤਣ ਕੇ ਖਲੋ ਗਿਆ। ਸਤਿਗੁਰੂ ਜੀ ਫਿਰ ਚੌਕਸੀ ਨਾਲ ਉਤਰ ਆਏ। ਅਤੇ ਜਦੋਂ ਤੀਜੀ ਵਾਰ ਸਤਿਗੁਰਾਂ ਨੇ ਸਵਾਰੀ ਕੀਤੀ। ਅੱਡੀ ਖਾਂਦਿਆਂ ਹੀ ਘੋੜਾ ਸਿੱਧਾ ਤੁਕ ਦੌੜ ਪਿਆ। ਲੋਕਾਂ ਮੰਨਿਆਂ ਕਿ ਕੂਕਿਆਂ ਦਾ ਗੁਰੂ ਬੜਾ ਬਲੀ ਹੈ। ਪੀਰ ਜੀ ਨੇ ਵੀ ਗੁਰੂ ਜੀ ਨੂੰ ਸਲਾਮਾਂ ਕੀਤੀਆਂ। ਕ੍ਰਿਤੱਗਤਾ ਪ੍ਰਗਟ ਕੀਤੀ ਕਿ ਘੋੜੇ ਨੂੰ ਉਹਨਾਂ ਦੇ ਹੱਕ ਵਿਚ ਸਿਧਾ ਦਿਤਾ ਗਿਆ ਹੈ।

ਕੰਵਲ ਜੀ ਨੇ ਇਹ ਵੀ ਦੱਸਿਆ ਕਿ ਪਿਛਲੇ ਸਮੇਂ ਦੇ ਨਾਮਧਾਰੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਖਿਮਾ ਸ਼ੀਲਤਾ ਤੇ ਕਰਮ ਜੀਵਨ ਵੇਖ ਕੇ ਆਖਦੇ ਹਨ ਕਿ ਇਹ ਤਾਂ ਗੁਰੂ ਹਰੀ ਸਿੰਘ ਜੀ ਦਾ ਹੀ ਅਵਤਾਰ ਹਨ। ਇਹਨਾਂ ਦੀ ਉਦਾਰਤਾ ਤੇ ਗਹਿਰਾਈ ਦਾ ਕੋਈ ਹੰਨਾ ਬੰਨਾ ਨਹੀਂ।

## ਬੰਬਈ ਸੰਗੀਤ ਸੰਮੇਲਨ ਦੀਆਂ ਤਾਰੀਖ਼ਾਂ

'ਸ਼ਤਾਬਦੀ ਨਿਊਜ਼' ਦੀਆਂ ਕਾਪੀਆਂ ਲੈ ਕੇ ਜਦੋਂ ਅਸੀਂ I-C/17 ਵਿਚ ਗੁਰਦੇਵ ਸਿੰਘ, ਹਰਭਜਨ ਸਿੰਘ ਹੁਰਾਂ ਪਾਸ ਪਹੁੰਚੇ ਤਾਂ ਉਥੇ ਹੀ ਸ੍ਰ. ਹਰਵਿੰਦਰ ਸਿੰਘ

ਹੰਸਪਾਲ, ਸ੍ਰ. ਸੁਰਜੀਤ ਸਿੰਘ (ਇੰਗਲੈਂਡ ਤੋਂ ਆਏ ਹੋਏ), ਡਾ: ਅਮਰ ਭਾਰਤੀ ਅਤੇ ਸ੍ਰੀ ਗੁਰਭਜਨ ਸਿੰਘ ਹੁਰੀਂ ਵੀ ਮਿਲ ਪਏ।

ਗੁਰਦੇਵ ਸਿੰਘ ਨੇ ਦੱਸਿਆ ਕਿ ਨਾਮਧਾਰੀ ਸੰਗਤ ਅਥਵਾ ਸ੍ਰੀ ਸਤਿਗੁਰੂ ਜੀ ਵਲੋਂ ਹੋ ਰਹੇ ਬੰਬਈ ਵਿਚ ਸ਼ਾਸਤਰੀ ਸੰਗੀਤ ਸਮਾਰੋਹ ਦੀਆਂ ਤਾਰੀਖਾਂ 3, 4, 6, 7 ਅਤੇ 8 ਅਪਰੈਲ 1978 ਨਿਸਚਿਤ ਹੋਈਆਂ ਹਨ। ਕਲਕੱਤੇ ਵਿਚ ਗੱਲਬਾਤ ਦੌਰਾਨ 2,3,4 ਤੇ 5 ਮਾਰਚ ਸਨ। ਪਰ ਲੋੜੀਂਦਾ ਹਾਲ ਮਾਰਚ ਦੇ ਸਾਰੇ ਮਹੀਨੇ ਵਿਚ ਹੀ ਵਿਹਲਾ ਨਹੀਂ ਸੀ। ਹੁਣ ਅਪਰੈਲ ਵਾਸਤੇ ਬੁਕ ਕਰਵਾ ਦਿੱਤਾ ਹੈ। ਠਾਕੁਰ ਉਦੇ ਸਿੰਘ ਏਸੇ ਕਾਰਨ ਬੰਬਈ ਗਏ ਸਨ ਤੇ ਗੁਰਦੇਵ ਸਿੰਘ ਨੂੰ ਮਿਲ ਤਾਰੀਖਾਂ ਦੱਸ ਕੇ ਹੁਣ ਜੀਵਨ ਨਗਰ ਗਏ ਹਨ।

## 28 ਜਨਵਰੀ 1978, ਐਤਵਾਰ

## ਨਵੀਂ ਦਿੱਲੀ

### ਸਿਆਨ ਦਾ ਆਉਣਾ

4-5 ਦਿਨ ਪਹਿਲਾਂ ਇੰਗਲੈਂਡ 'ਚੋਂ ਸ੍ਰ. ਸਵਰਨ ਸਿੰਘ ਸਿਆਨ ਦੀ ਚਿੱਠੀ ਆਈ ਸੀ ਕਿ ਉਹ 28.1.78 ਨੂੰ ਭਾਰਤ ਆ ਰਿਹਾ ਹੈ। ਇਸੇ ਭਾਵ ਦੀ ਚਿੱਠੀ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਵੱਲ ਸੀ। ਉਸ ਨੂੰ ਹਵਾਈ ਅੱਡੇ ਤੇ ਪਹੁੰਚਣ ਲਈ ਵੀ ਕਿਹਾ ਗਿਆ ਸੀ। ਮੈਂ ਰਾਤੀਂ ਸ੍ਰੀ ਗੁਰਭਜਨ ਸਿੰਘ ਦੇ ਘਰ ਰਾਜਿੰਦਰ ਨਗਰ ਹੀ ਜਾ ਸੁਤਾ। ਅੰਮ੍ਰਿਤ ਵੇਲੇ 3 ਵਜੇ ਅਸੀਂ ਪਾਲਮ ਏਅਰ ਪੋਰਟ ਤੇ ਜਾ ਪੁਜੇ।

ਏਅਰ ਇੰਡੀਆ ਦਾ ਜਹਾਜ਼ 2.30 ਵਜੇ ਤੜਕੇ ਦਾ ਹੀ ਪਾਲਮ ਪੋਰਟ ਤੇ ਆਣ ਉਤਰਿਆ ਸੀ। ਕਸਟਮ ਹੁੰਦੇ ਕਰਦਿਆਂ 4 ਵਜ ਗਏ। ਸਵਰਨ ਸਿੰਘ ਅਤੇ ਇਸ ਦਾ ਪਿਤਾ ਸ੍ਰ. ਸ਼ਿਵ ਸਿੰਘ, ਦੋਵੇਂ ਆਏ ਸਨ। ਨਾਮਧਾਰੀ ਹਨ ਤੇ ਇੰਗਲੈਂਡ ਦੇ ਕਸਬੇ ਮੇਡਨ ਹੈੱਡ ਵਿਚ ਰਹਿੰਦੇ ਹਨ।

ਰਾਜਿੰਦਰ ਨਗਰ ਪਹੁੰਚ, ਗੱਲਾਂ ਬਾਤਾਂ ਵਿਚ ਸ: ਸਵਰਨ ਸਿੰਘ ਨੇ ਦੱਸਿਆ, ਉਹਨਾਂ 3-4 ਵਾਧੂ ਛੁੱਟੀਆਂ ਲੈ ਕੇ, ਪਹਿਲਾਂ ਆਉਣ ਦਾ ਜਤਨ ਇਸ ਲਈ ਕੀਤਾ ਹੈ ਕਿ ਯੂ. ਕੇ. ਵਿਚ ਪਤਾ ਲਗਾ ਸੀ ਜੁ 29-1-78 ਨੂੰ ਸਤਿਗੁਰੂ ਜੀ ਅਫਰੀਕਾ ਜਾਣ ਵਾਲੇ ਹਨ। ਜੀ ਕਰਦਾ ਸੀ ਜਾਂਦਿਆਂ ਸਾਰ ਦਿੱਲੀ ਵਿਖੇ ਹਜ਼ੂਰ ਦੇ ਦਰਸ਼ਨ ਕਰ ਚਰਨ ਪਰਸ ਕੇ ਹੀ ਪੰਜਾਬ ਜਾਈਏ ਸੋ 3 ਫਰਵਰੀ ਦੀ ਥਾਂ 27 ਜਨਵਰੀ ਦੀ ਹੀ ਹਵਾਈ ਟਿਕਟ ਲੈ ਲਈ।

ਸ: ਸ਼ਿਵ ਸਿੰਘ ਜਲੰਧਰ ਜ਼ਿਲ੍ਹੇ ਦੇ ਪਿੰਡ ਸੁਲਤਾਨ ਪੁਰ ਦੇ ਵਸਨੀਕ ਹਨ। ਪਹਿਲਾਂ ਅਫ਼ਰੀਕਾ ਵਿਚ ਰਹਿੰਦੇ ਸਨ। ਸ੍ਰ. ਖੜਕ ਸਿੰਘ ਭਮਰਾ ਜੁ ਅੱਜ ਕਲ੍ਹ ਯੂ. ਕੇ. ਵਿਚ ਮੇਡਨਹੈੱਡ ਦਾ ਰਿਹਾਇਸ਼ੀ ਹੈ, ਦੇ ਘਰ ਇਹਨਾਂ ਦੀ ਪੁੱਤਰੀ ਹੈ। ਇਹਨਾਂ ਦਾ ਲੜਕਾ ਸਵਰਨ ਸਿੰਘ ਜੋ ਭਮਰਾ-ਪਤਨੀ ਗਿਆਨ ਕੌਰ ਦਾ ਛੋਟਾ ਭਾਈ ਹੈ, ਬੜਾ ਅਸੀਲ, ਸਾਊ, ਸੁਘੜ ਤੇ ਆਗਿਆਕਾਰ ਹੈ। ਇਸ ਦੀ ਵਿਚੋਲਗੀ ਦਾ

ਮੌਕਾ ਮੈਨੂੰ ਮਿਲਿਆ ਜਦੋਂ ਪ੍ਰਸਿੱਧ ਦੇਸ਼ ਭਗਤ, ਆਲਾ ਦਰਜੇ ਦੇ ਕਵੀ ਅਤੇ ਮਾਸਿਕ ਪੱਤਰ 'ਕਵੀ' ਦੇ ਸੰਪਾਦਕ ਸ੍ਰ. ਮੁਨਸ਼ਾ ਸਿੰਘ ਦੁਖੀ ਦੀ ਸਪੁਤਰੀ ਬਲਰਾਜ ਦੇ ਇਸ ਨਾਲ ਸੰਬੰਧ ਸਥਾਪਤ ਕਰਨ ਦਾ ਸੁਆਲ ਪੈਦਾ ਹੋਇਆ।

ਸਵਰਨ-ਬਲਰਾਜ, ਜੋੜੇ ਦੇ ਤਿੰਨ ਸਪੁਤਰੀਆਂ ਹਨ, ਵਿੰਦੂ, ਕਿੰਦੂ ਤੇ ਦਿੱਪੀ (ਛੋਟੇ ਨਾਮ)।

ਪਿਤਾ ਪੁੱਤਰ ਦੀ ਭਾਰਤ ਯਾਤਰਾ ਦਾ ਮਨੋਰਥ ਹੈ, 70 ਤੋਂ ਵੱਧ ਸਾਲਾਂ ਦੇ ਪਿਤਾ ਦੀ ਸਿਹਤ ਲਈ ਠੀਕ ਮੌਸਮ ਅਤੇ ਫਗਵਾੜੇ ਵਿਚਲੇ ਮਕਾਨ ਨੂੰ ਖਾਲੀ ਕਰਵਾਣਾ, ਲੁਧਿਆਣਾ ਵਿਚਲੇ ਪਲਾਟ ਦੀ ਨੀਂਹ ਉਸਾਰੀ।

ਇਹ ਉਹ ਸੱਜਣ ਹਨ ਜਿਹੜੇ ਜਦ ਤਕ ਸਤਿਗੁਰੂ ਜੀ ਇੰਗਲੈਂਡ ਰਹਿਣ ਤਦ ਤਕ ਕਮਾਊ ਨੌਕਰੀਆਂ ਤੋਂ ਛੁਟੀ ਕਰਕੇ ਆਪ ਜੀ ਦੀ ਸੰਗਤ ਦਾ ਅਨੰਦ ਲੁਟਦੇ ਹਨ।

## ਅਣਸੁਖਾਵੀਂ ਚਿੱਠੀ

ਮੈਨੂੰ ਪੱਤਰ ਆਇਆ ਕਿ ਮੇਰੀ ਸੱਸ, ਬੇਬੇ ਆਸ ਕੌਰ ਮਿਰਤੂ ਦੇ ਕਰੀਬ ਹੈ, ਮੈਂ ਚਿੱਠੀ ਵਿੰਹਦਿਆਂ ਹੀ ਚਲਿਆ ਆਵਾਂ। ਮੇਰੀ ਸੱਸ ਦਾ ਪਰਵਾਰ ਕੰਗ ਅਰਾਈਆਂ ਫਲੌਰ ਦੇ ਨਜ਼ਦੀਕ ਜ਼ਿਲ੍ਹਾ ਜਲੰਧਰ ਵਿਚ ਰਹਿੰਦਾ ਹੈ। ਮੇਰਾ ਸਹੁਰਾ ਸਾਹਿਬ ਸ੍ਰ. ਹੀਰਾ ਸਿੰਘ ਖੁਲਾਸਾ ਜਿਹਾ ਨਾਮਧਾਰੀ ਸੀ। ਆਸਥਾ ਸਤਿਗੁਰੂ ਰਾਮ ਸਿੰਘ-ਸਤਿਗੁਰੂ ਪ੍ਰਤਾਪ ਸਿੰਘ ਜੀ ਉਤੇ ਸੀ ਪਰ ਤੌਰ ਤਰੀਕੇ ਅਗਲੇ ਪਰਵਾਰ ਦੇ ਨਾਮਧਾਰੀਆਂ ਵਰਗੇ ਨਹੀਂ ਸਨ। ਬੇਬੇ ਆਸ ਕੌਰ ਸ੍ਰ. ਸ਼ਾਮ ਸਿੰਘ ਅਟਾਰੀ ਦੇ ਖਾਨਦਾਨ ਵਿਚੋਂ ਹੈ ਤੇ ਇਸ ਦਾ ਵੱਡਾ ਪੁੱਤਰ ਸ੍ਰ. ਹਰਬੰਸ ਸਿੰਘ ਪਰਵਾਨਾ 9-10 ਸਾਲ ਸ੍ਰੀ ਭੈਣੀ ਸਾਹਿਬ ਵਿਚ ਵੈਟਰਨਰੀ ਸੇਵਾ ਕਰ ਮੁੜਿਆ ਹੈ।

ਮੈਂ ਫੈਸਲਾ ਕੀਤਾ ਹੈ ਪਹਿਲਾਂ ਸਰਸਾ ਦਾ ਨਾਮਧਾਰੀ ਇਕੱਠ ਵੇਖ ਕੇ ਹੀ ਆਪਣੀ ਸੱਸ ਦੇ ਅੰਤਮ ਦਰਸ਼ਨ ਕਰਾਂ, ਜੇ ਉਹ ਮੇਰੇ ਜਾਣ ਤਕ ਬਚੀ ਰਹੇ। ਸਮਾਜ ਤੇ ਆਈ ਬਿਪਤਾ ਸਮੇਂ ਮੇਰਾ ਸਮਾਜ ਵਿਚ ਰਹਿਣਾ ਹੀ ਜ਼ਰੂਰੀ ਹੈ।

## 30 ਜਨਵਰੀ 1978, ਮੰਗਲਵਾਰ
## ਨਵੀਂ ਦਿੱਲੀ

## ਦਿਨ ਘਟਾਈ

ਸ਼ਾਮੀ ਸ੍ਰੀ ਗੁਰਦੇਵ ਸਿੰਘ ਸਰੋਦ ਮੈਨੂੰ ਘਰ ਆ ਕੇ ਮਿਲਿਆ। ਕੁਛ ਪਰਵਾਰਕ ਗੱਲਬਾਤ ਪਿਛੋਂ ਉਸ ਦੱਸਿਆ ਕਿ ਬੰਬਈ ਵਿਖੇ ਅਪਰੈਲ ਵਿਚ ਕੀਤੇ ਜਾਣ ਵਾਲੇ ਸੰਗੀਤ ਸਮਾਰੋਹ ਦਾ ਪੂਰੀ ਤਰ੍ਹਾਂ ਜੋੜ ਜਮ੍ਹਾਂ ਕੀਤਿਆਂ ਰਕਮ ਇਕ ਲੱਖ ਤਕ ਜਾ ਅਪੜਦੀ ਹੈ, ਸੋ ਪ੍ਰਬੰਧਕਾਂ ਨੇ ਇਸ ਦੇ ਦਿਨ ਅਤੇ ਕਲਾਕਾਰ ਘਟਾਣ ਦੀ ਪਰਵਾਨਗੀ ਲਈ ਹਰਭਜਨ ਸਿੰਘ ਸਿਤਾਰ ਨੂੰ ਸ੍ਰੀ ਸਤਿਗੁਰੂ ਜੀ ਪਾਸ ਗੋਲਾ ਗੋਕਰਨ ਨਾਥ ਯੂ. ਪੀ. ਫਾਰਮ ਵਿਖੇ ਭੇਜਿਆ ਹੈ, ਇਸ ਦੀ ਆਪਣੀ ਸਿਹਤ ਖਰਾਬ ਹੋਣ ਕਰਕੇ।

### ਹਾਦਸਾ

ਮੈਨੂੰ ਇਹ ਵੀ ਪਤਾ ਲਗਾ ਹੈ ਕਿ ਇਕ ਦਿਨ ਪਹਿਲਾਂ ਡੱਬਵਾਲੀ ਰੋਡ ਤੇ ਹੋਏ ਹਾਦਸੇ ਕਾਰਨ ਭਾਈ ਘਸੀਟਾ ਸਿੰਘ ਦੇ ਲੜਕੇ ਸੁਰਜੀਤ ਸਿੰਘ ਅਤੇ ਜੁਆਈ ਪੂਰਨ ਸਿੰਘ ਦੀ ਮ੍ਰਿਤੂ ਹੋ ਗਈ ਹੈ।

## 31 ਜਨਵਰੀ 1978, ਬੁਧਵਾਰ
## ਰਾਣੀਆਂ

### ਬਦਅਮਨੀ ਵਿਚ ਦਿਲਚਸਪੀ

ਦਿੱਲੀਓਂ ਚਲ ਕੇ ਬੱਸ ਦੁਆਰਾ ਲਉਢੇ ਪਹਿਰ 3 ਵਜੇ ਰਾਣੀਆਂ ਪਹੁੰਚ ਗਿਆ। ਆਪਣੇ ਜੁਆਤਰੇ ਸ੍ਰੀ ਬਲਬੀਰ ਸਿੰਘ-ਉਪਮੇਸ਼ ਕੇ ਘਰ ਜਾ ਡੇਰੇ ਲਾਏ। ਏਥੇ ਮੈਨੂੰ ਚਿਰ ਪਰਚਿਤ ਇਕ ਮਿੱਤਰ ਮਿਲਿਆ। ਉਸ ਦਾ ਘਰ ਰਾਣੀਆਂ ਹੀ ਹੈ। ਉਸ ਨੇ ਦੱਸਿਆ ਕਿ ਪਿਛਲੇ ਦਿਨੀਂ ਜਨਤਾ ਪਾਰਟੀ ਵਲੋਂ ਇਕ ਜਲਸਾ ਰਾਣੀਆਂ ਵਿਚ ਹੋਇਆ। ਇਸ ਵਿਚ ਕੁਛ ਬੁਲਾਰਿਆਂ ਨੇ ਨਾਮਧਾਰੀਆਂ ਦੀ ਨਿੰਦਾ ਵਿਚ ਕੋਈ ਕਸਰ ਨਾ ਛੱਡੀ ਤੇ ਮੇਰੇ ਜਾਣੂੰ ਨੇ ਸਾਰੇ ਜੀਵਨ ਨਗਰ ਇਲਾਕੇ ਵਿਚ ਬਦਅਮਨੀ ਵਿਚ ਹਰਿਆਣੇ ਦੇ ਮੁਖ ਮੰਤਰੀ ਦੀ ਦਿਲਚਸਪੀ ਵੀ ਦੱਸੀ।

ਇਕ ਕਾਤਲ ਦੀ ਖੂਨ ਲਿਬੜੇ ਕਪੜਿਆਂ ਨਾਲ, ਥਾਣੇ ਆ ਵੱਢੀ ਦੇਣ ਦੀ ਕੋਸ਼ਿਸ਼ ਜਦੋਂ ਥਾਣੇਦਾਰ ਰਾਣੀਆਂ ਨੇ ਨਾਕਾਮ ਕੀਤੀ ਤਾਂ ਮੁਖ ਮੰਤਰੀ ਨੇ ਥਾਣੇਦਾਰ ਨੂੰ ਦੋਸ਼ੀ ਹਵਾਲਾਤੇ ਰੱਖਣ ਦੇ ਅਪਰਾਧ ਵਿਚ ਤਬਦੀਲ ਕਰਨ ਦੇ ਆਰਡਰ ਕਰਵਾ ਦਿਤੇ। ਥਾਣੇਦਾਰ ਚਲਾ ਗਿਆ ਹੈ। ਮੁਕਦਮਾ ਚਲਦਾ ਰਹੇਗਾ। ਬਦਲ ਜਾਣ ਵਾਲੇ ਥਾਣੇਦਾਰ ਨੇ ਉਸ ਸਾਜ਼ਸ਼ ਤੋਂ ਜ਼ਰਾ ਕੁ ਪਰਦਾ ਸਰਕਾਇਆ ਹੈ ਜਿਸ ਨਾਲ ਇਲਾਕੇ ਵਿਚ ਹੋਰ ਸਰਕਰਦਾ ਨਾਮਧਾਰੀਆਂ ਨੂੰ ਕਤਲ ਕਰਨ ਦੀ ਵਿਉਂਤ ਹੈ।

ਮਿੱਤਰ ਤੋਂ ਅਜਿਹੀਆਂ ਗੱਲਾਂ ਸੁਣ ਕੇ ਨਾਮਧਾਰੀ ਇਲਾਕੇ ਵਿਚ ਵਾਪਰ ਰਹੇ ਨਾਜ਼ਕ ਤੇ ਤਣਾਉ ਪੂਰਣ ਹਾਲਾਤ ਦਾ ਪਤਾ ਲਗਾ।

## 1 ਫਰਵਰੀ 1978, ਵੀਰਵਾਰ
## ਸਰਸਾ

ਮੈਂ 10 ਵਜੇ ਸਰਸੇ ਪਹੁੰਚ ਗਿਆ। 'ਸਤਿਜੁਗ' ਦੀ ਮਾਲਕੀ ਵਾਲਾ ਸੰਪਾਦਕ ਗੁਰਦਿਆਲ ਸਿੰਘ ਮਿਲਿਆ। ਇਹ ਮੇਰਾ ਸਹਿਪਾਠੀ ਤੇ ਮਿੱਤਰਾਂ ਵਿਚੋਂ ਸੀ। ਇਸ ਨੇ ਬੀਤੇ ਕਤਲ ਤੇ ਹੁਣੇ ਹੋਏ ਹਾਦਸੇ ਨੂੰ 'ਟੋਏ ਪੁਟਦੇ ਨੂੰ ਖੂਹ ਤਿਆਰ' ਨਾਲ ਤੁਲਣਾ ਦੇ ਕੇ ਸਾਰੀ ਕਹਾਣੀ ਸੁਣਾਈ ਅਤੇ ਨਾਲ ਹੀ ਗੱਲਾਂ ਬਾਤਾਂ ਕਰਦਿਆਂ ਮੈਨੂੰ ਜਲਸੇ ਵਾਲੀ ਥਾਂ ਲੈ ਗਿਆ।

### ਪੁਰ ਅਮਨ ਸੰਘਰਸ਼

ਗਿਆਰਾਂ ਵਜੇ ਤਕ ਕਾਫ਼ੀ ਲੋਕ ਆ ਪਹੁੰਚੇ ਸਨ। ਠੋਸ ਹਾਜ਼ਰੀ 6,000 ਹੋਵੇਗੀ। ਇਸਤਰੀਆਂ ਇਸ ਵਾਰ ਪਹਿਲਾਂ ਤੋਂ ਵਧੇਰੇ ਹਨ। 6-7 ਸੌ ਦੇ ਕਰੀਬ। ਸਟੇਜ

ਪਹਿਲਾਂ ਨਾਲੋਂ ਚਿਰਾਕਾ ਸਰਗਰਮ ਹੋਇਆ । ਸਰੋਤੇ ਬਹੁਤੇ ਨਾਮਧਾਰੀ ਸਨ । ਕਿਤੇ-ਕਿਤੇ ਹਰੀਜਨ ਜਾਂ ਕੋਈ ਹੋਰ ਨਜ਼ਰ ਪੈਂਦਾ । ਇਸ ਵਿਸ਼ਾਲ ਤੇ ਭਰਵੇਂ ਇਕੱਠ ਵਿਚ ਜੋ ਕੁਛ ਬੋਲਿਆ ਗਿਆ ਉਹ ਨਾਮਧਾਰੀਆਂ ਵਲੋਂ ਸਤਿਗੁਰੂ ਜੀ ਦੀ ਸ਼ੋਭਾ ਤੇ ਨਿੰਦਕਾਂ ਦੇ ਝੂਠ ਦਾ ਵਿਰੋਧ ਸੀ ਅਤੇ ਮੁਖ ਮੰਤਰੀ ਹਰਿਆਣਾ ਚੌਧਰੀ ਦੇਵੀ ਲਾਲ ਦੀਆਂ ਜ਼ਿਆਦਤੀਆਂ ਦੇ ਵਿਰੁਧ ਡਟੇ ਰਹਿਣ ਦਾ ਐਲਾਨ ਸੀ ।

ਪਰ ਜੋ ਗ਼ੈਰ-ਨਾਮਧਾਰੀ ਵਕਤਾ ਬੋਲੇ, ਕਾਂਗਰਸੀ (ਇੰਦਰਾ) ਆਗੂ ਜਾਂ ਹਰੀਜਨ ਲੀਡਰ, ਉਹ ਨਾਮਧਾਰੀਆਂ ਨਾਲ ਹੁੰਦੀਆਂ ਜ਼ਿਆਦਤੀਆਂ ਨੂੰ ਨਿੰਦ ਕੇ ਸਮੁਚੇ ਦੇਸ਼ ਵਿਚ ਜਨਤਾ ਪਾਰਟੀ ਦੇ ਢਾਹੂ ਰੋਲ, ਬਦ ਇੰਤਜ਼ਾਮੀ ਤੇ ਭ੍ਰਿਸ਼ਟਾਚਾਰ ਦੀ ਚਰਚਾ ਕਰਦੇ ਸਨ।

11 ਤੋਂ 2.15 ਤਕ ਜਲਸੇ ਦੀ ਕਾਰਵਾਈ ਚੱਲੀ । ਸਟੇਜ ਸਕੱਤਰ ਸ੍ਰ. ਕੁਲਦੀਪ ਸਿੰਘ ਨਕੋੜਾ ਸੀ, ਸ੍ਰ. ਹਰਬੰਸ ਸਿੰਘ ਪੱਧਰੀ ਵਾਲਿਆਂ ਦਾ ਨੌਜਵਾਨ ਬੇਟਾ । ਵਕਤਾ ਸਨ : ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ, ਸ੍ਰ. ਸਵਰਨ ਸਿੰਘ ਸ੍ਰੀ ਜਗਜੀਤ ਨਗਰ, ਸ੍ਰੀ ਓਮ ਪ੍ਰਕਾਸ਼ ਚੁਟਾਲਾ, ਸ੍ਰੀ ਓਮ ਪ੍ਰਕਾਸ਼, ਸ੍ਰੀ ਮਨੀਰਾਮ, ਸ੍ਰੀ ਇੰਦਰਾਜ, ਨੰਬਰਦਾਰ ਅਮਰ ਸਿੰਘ ਸ੍ਰੀ ਜੀਵਨ ਨਗਰ, ਸ੍ਰ. ਹੀਰਾ ਸਿੰਘ ਸੰਤ ਨਗਰ (ਸਾਬਕਾ ਸਰਪੰਚ), ਜਥੇਦਾਰ ਨਿਰੰਜਨ ਸਿੰਘ ਕੱਕੜ, ਜਥੇਦਾਰ ਨਿਰੰਜਨ ਸਿੰਘ ਕੰਗਣਪੁਰ, ਚੌਧਰੀ ਰਾਮ ਚੰਦਰ ਮੋਹਣ ਲਾਲ, ਸ੍ਰ. ਪ੍ਰੀਤਮ ਸਿੰਘ ਦਮਦਮਾ ਤੇ ਪ੍ਰੀਤਮ ਸਿੰਘ ਕਵੀ ।

ਉੱਚੇ ਮੰਚ ਤੇ ਬਹੁਤ ਸਾਰੇ ਆਗੂ ਨਾਮਧਾਰੀ ਅਤੇ ਕਾਂਗਰਸੀ ਲੀਡਰ ਬੈਠੇ ਸਨ । ਕਾਂਗਰਸੀਆਂ (ਇੰਦਰਾ) ਨੇ ਨਾਮਧਾਰੀਆਂ, ਘੱਟ ਗਿਣਤੀਆਂ, ਜਿਨ੍ਹਾਂ ਨੇ ਕਾਂਗਰਸ ਨੂੰ ਵੋਟ ਦਿਤੇ ਉਹਨਾਂ ਵੋਟਰਾਂ ਨਾਲ ਹੁੰਦੀਆਂ ਜ਼ਿਆਦਤੀਆਂ ਦਾ ਵਿਰੋਧ ਪਰਗਟ ਕਰਦਿਆਂ ਨਾਮਧਾਰੀਆਂ ਤੋਂ ਅੱਗੇ ਹੋ ਕੇ ਮਰਨ ਦਾ ਐਲਾਨ ਕੀਤਾ । ਪਰ ਜੋ ਕੁਝ ਮੈਂ ਵੇਖਿਆ ਉਹ ਇਹ ਸੀ ਕਿ ਇਹ ਲੋਕ ਆਪਣੇ ਪਿਛੇ ਜਨਤਾ ਨੂੰ ਲਾਮਬੰਦ ਕਰਕੇ ਨਹੀਂ ਲਿਆਏ । ਜਿਵੇਂ ਨਾਮਧਾਰੀਆਂ ਜਤਨ ਕੀਤਾ ਜੇ ਇਹ ਵੀ ਕਰਦੇ ਤਾਂ ਜਲਸੇ ਦੀ ਹਾਜ਼ਰੀ 15,000 ਦੇ ਕਰੀਬ ਹੋਣੀ ਸੀ ।

ਜ਼ਿਲੇ ਦੀ ਜਨਤਾ ਪਾਰਟੀ ਦੇ ਉਪ ਪ੍ਰਧਾਨ ਨੇ ਸਤਿਗੁਰਾਂ ਦੀ ਖ਼ਿਲਾਫ਼ਤ ਵਿਚ ਇਕ ਚੁਵਰਕੀ ਛਾਪ ਕੇ ਏਥੇ ਗੇਟ ਦੇ ਬਾਹਰਵਾਰ ਵੰਡੀ ਹੈ । ਉਹ ਚਾਂਹਦਾ ਹੈ ਕੋਈ ਛੇੜ ਛਿੜੇ, ਇਹ ਨਾਮਧਾਰੀਆਂ ਨੂੰ ਪੁਲਿਸ ਦੇ ਹਵਾਲੇ ਕਰਵਾ ਕੇ ਜਲਸਾ ਫੇਲ੍ਹ ਕਰਵਾਏ । ਪਰ ਨਾਮਧਾਰੀਆਂ ਬੜੇ ਧੀਰਜ ਤੋਂ ਕੰਮ ਲਿਆ ਹੈ ।

## ਜਲੂਸ

ਸਵਾ ਦੋ ਵਜੇ ਨਾਮਧਾਰੀ ਸਿੰਘ-ਸਿੰਘਣੀਆਂ ਜਲੂਸ ਦੀ ਸ਼ਕਲ ਵਿਚ ਇਕ ਮੈਮੋਰੰਡਮ ਡੀ. ਸੀ. ਸ਼ਰਮਾ ਨੂੰ ਦੇਣ ਚੱਲੇ । ਮੈਮੋਰੰਡਮ ਸਾਰੀ ਪਬਲਕ ਨੂੰ ਸ੍ਰੀ ਮੋਹਣ ਲਾਲ ਨੇ ਪੜ੍ਹ ਕੇ ਸੁਣਾਇਆ ਫਿਰ ਹੱਥ ਖੜੇ ਕਰਕੇ ਪਰਵਾਨਗੀ ਲਈ । ਇਸ ਵੇਲੇ ਜਲੂਸ ਵਿਚ 8000 ਦੇ ਕਰੀਬ ਲੋਕ ਸਨ । ਹੱਥ ਵਿਚ ਮਾਟੋ ਸਨ ਤੇ ਨਾਅਰੇ ਲਗ ਰਹ ਸਨ :

ਸਤਿਗੁਰੂ ਪ੍ਰਤਾਪ ਸਿੰਘ ਜੀ—ਜ਼ਿੰਦਾਬਾਦ।
ਸਤਿਗੁਰੂ ਜਗਜੀਤ ਸਿੰਘ ਜੀ—ਜ਼ਿੰਦਾਬਾਦ !
ਨਾਮਧਾਰੀ ਏਕਤਾ—ਜ਼ਿੰਦਾਬਾਦ !
ਦੇਵੀ ਲਾਲ ਦੀ ਧੱਕੇ ਸ਼ਾਹੀ—ਨਹੀਂ ਚਲੇਗੀ !
ਪੁੱਤਰ ਤੰਤਰ—ਹਾਏ । ਹਾਏ !!
ਓਮ ਪ੍ਰਕਾਸ਼ ਦੀ ਧੱਕੇ ਸ਼ਾਹੀ—ਨਹੀਂ ਚਲੇਗੀ !
ਜਨਤਾ ਕੇ ਗਲੇ ਪਰ ਚਾਕੂ—ਦੇਵੀ ਲਾਲ ਡਾਕੂ !
ਗਲੀ ਗਲੀ ਮੇਂ ਸ਼ੋਰ ਹੈ—ਦੇਵੀ ਲਾਲ ਚੋਰ ਹੈ !
ਇਹ ਕੀ ਹੋਇਆ ? ਲੰਗੜਾ ਮੋਇਆ !

ਨਾਮਧਾਰੀਆਂ ਤੋਂ ਕਾਂਗਰਸਵਾਦ ਭਾਰੂ ਜਾਪਦਾ ਸੀ। ਲੀਡਰ ਲੋਕਾਂ ਨੇ ਨਾਅਰੇ ਲੁਆਏ ਤੇ ਤਕਰੀਰਾਂ ਕੀਤੀਆਂ।

ਜਲੂਸ ਡੀ. ਸੀ. ਦੇ ਦਫ਼ਤਰ ਵਿਚ ਗਿਆ। ਮੈਂ ਨਿੱਜੀ ਤੌਰ ਤੇ ਡੀ. ਸੀ. ਦੇ ਦਫ਼ਤਰ ਤਕ ਨਹੀਂ ਪਹੁੰਚ ਸਕਿਆ। ਜੋ ਕੁਝ ਪਤਾ ਲਗਾ ਉਹ ਇਹ ਹੈ ਕਿ ਕਚਹਿਰੀਆਂ ਵਿਚ ਲੜਾਈ ਹੁੰਦੀ-ਹੁੰਦੀ ਬਚੀ। ਜਨਤਾ ਪਾਰਟੀ ਦਾ ਉਪ ਪਰਧਾਨ ਨਾਮਧਾਰੀ ਵਿਰੋਧ ਦਾ ਡੰਗਿਆ ਏਥੇ ਵੀ ਚੁਵਰਕੀ ਲੈ ਕੇ ਛੇੜਖਾਨੀ ਲਈ ਉਤਾਵਲਾ ਸੀ। ਸਬੱਬ ਨਾਲ ਡੀ. ਸੀ. ਕੋਲ ਸੀ। ਉਸ ਨੇ ਦਖ਼ਲ ਦੇ ਕੇ ਲੜਾਈ ਹੋਣ ਨਹੀਂ ਦਿੱਤੀ।

ਮੈਮੋਰੰਡਮ ਜੋ ਡੀ. ਸੀ. ਸਾਹਿਬ ਨੂੰ ਪੇਸ਼ ਕੀਤਾ ਗਿਆ ਉਸ ਦੇ ਦੋ ਪੇਜ ਸਨ। ਇਸ ਦੇ ਅੱਠ ਪੈਰਿਆਂ 'ਚੋਂ ਪਹਿਲੇ ਦੋ ਪੈਰਿਆਂ ਦਾ ਪਾਠ ਏਥੇ ਲਿਖਦਾ ਹਾਂ ਜੋ ਨਾਮਧਾਰੀਆਂ ਨਾਲ ਸੰਬੰਧਤ ਹਨ। ਦੂਜਿਆਂ ਵਿਚ ਆਮ ਜਨਤਾ ਦੀਆਂ ਮੰਗਾਂ ਹਨ।

**ਮੈਮੋਰੰਡਮ**

**"ਗਿਆਪਨ"**
ਭਾਰਤ ਸਰਕਾਰ,
ਬਜ਼ਰੀਆ ਉਪ ਆਯੁਕਤ ਮਹੋਦੇ
ਸਰਸਾ।

''ਹਰਿਆਣਾ ਸਰਕਾਰ ਕੋ ਸੱਤਾ ਸੰਭਾਲੇ ਕਰੀਬ ਸਾਤ ਮਾਹ ਹੋ ਗਏ ਹੈਂ। ਇਤਨੇ ਅਰਸੇ ਕੇ ਬਾਵਜੂਦ ਭੀ ਜਨਤਾ ਸਰਕਾਰ ਜਨ ਹਿਤ ਕੀ ਰਕਸ਼ਾ ਕਰਨੇ ਮੇਂ ਪੂਰਣ-ਤਿਆ ਅਸਫਲ ਰਹੀ ਹੈ ਔਰ ਕਾਨੂੰਨ ਕੀ ਵਿਵਸਥਾ ਬਿਗੜੀ ਹੈ।

''ਹਰਿਆਣਾ ਸਰਕਾਰ ਨੇ ਨਾਮਧਾਰੀ ਸਮਾਜ ਕੇ ਸ੍ਰੀ ਸਤਿਗੁਰੂ ਜੀ ਵ ਅੰਨਿਅ ਸਰਕਰਦਾ ਨਾਮਧਾਰੀਓਂ ਪਰ ਝੂਠੇ ਮੁਕੱਦਮੇ ਬਨਾ ਕਰ ਨਾਮਧਾਰੀ ਸੰਗਤ ਕੋ ਕੁਚਲਨੇ ਕਾ ਕੁਪ੍ਰਯਤਨ ਕੀਆ। ਇਸ ਕੇ ਲੀਏ ਐਫ. ਆਈ. ਆਰ. ਨੰ: 198/1977 ਵ 187/1977 ਥਾਨਾ ਰਾਨੀਆ ਉਲੇਖਨੀਅ ਹੈ। ਸਾਰੀ ਝੂਠੀ ਕਾਰਵਾਈਆਂ ਮੁਖਿਅ ਮੰਤਰੀ ਚੌਧਰੀ ਦੇਵੀ ਲਾਲ ਵ ਉਸ ਕੇ ਸਪੁਤਰ ਚੌਧਰੀ ਓਮ ਪ੍ਰਕਾਸ਼ ਕੇ ਇਸ਼ਾਰੇ ਪਰ ਪੁਰਾਣੀ ਰੰਜਸ਼ ਕੀ

ਵਜਹ ਸੇ ਕੀ ਜਾ ਰਹੀ ਹੈਂ । ਇਨ ਹਾਲਾਤ ਪਰ ਨਾਮਧਾਰੀ ਸੰਗਤ 23.12.77 ਕੋ ਏਕ ਗਿਆਪਨ ਉਪਾਯੁਕਤ ਮਹੋਦੇ ਦਵਾਰਾ ਭਾਰਤ ਸਰਕਾਰ ਕੋ ਭੇਜਾ ਥਾ । ਐਸਾ ਪ੍ਰਤੀਤ ਹੋਤਾ ਹੈ ਕਿ ਉਸ ਗਿਆਪਨ ਪਰ ਆਜ ਤਕ ਕੋਈ ਕਾਰਵਾਈ ਨਹੀਂ ਹੂਈ ਹੈ ਬਲਕਿ ਨਾਮਧਾਰੀਓਂ ਕੇ ਸਰਕਰਦਾ ਆਦਮੀਓਂ ਕੋ ਕਤਲ ਕਰਵਾਇਆ ਜਾ ਰਹਾ ਹੈ। ਕਾਤਿਲੋਂ ਕੋ ਪਕੜਨੇ ਕੀ ਬਜਾਇ ਕਤਲ ਹੂਏ ਕੇ ਪਰਿਵਾਰ ਕੋ ਤੰਗ ਕੀਆ ਜਾ ਰਹਾ ਹੈ । ਔਰ ਇਸ ਮੁਕੱਦਮੇ ਕੋ ਖੁਰਦ ਬੁਰਦ, ਮੁਖਿਅ ਮੰਤਰੀ ਕੇ ਇਸ਼ਾਰੇ ਪਰ ਕੀਆ ਜਾ ਰਿਹਾ ਹੈ। ਇਸ ਤਰਹ ਕੀ ਗ਼ਲਤ ਕਾਰਵਾਈਆਂ ਤੁਰੰਤ ਬੰਦ ਕਰਵਾਈਂ ਜਾਂਇੰ ।..."

ਅੰਤਮ ਪੈਰਾ ਇਸ ਪਰਕਾਰ ਹੈ :

"ਜ਼ਿਲਾ ਸਰਸਾ ਕੀ ਜਨ ਸਾਧਾਰਣ ਵ ਨਾਮਧਾਰੀ ਸੰਗਤ, ਕੇਂਦਰ ਸਰਕਾਰ ਸੇ ਗਿਆਪਨ ਪੇਸ਼ ਕਰਕੇ ਪੁਰਜ਼ੋਰ ਅਨੁਰੋਧ ਕਰਤੀ ਹੈ ਕਿ ਬਢਤੀ ਹੂਈ ਅਰਾਜਕਤਾ, ਗ਼ੈਰ ਕਾਨੂੰਨੀ ਕਾਰਵਾਈਓਂ ਕੋ ਹਰਿਆਣਾ ਸਰਕਾਰ ਸੇ ਤੁਰੰਤ ਸਮਾਪਤ ਕਰਵਾਏ ।

—ਜ਼ਿਲਾ ਨਾਮਧਾਰੀ ਸੰਗਤ ਵ ਜਨ ਸਾਧਾਰਣ ।"

ਇਸ ਮੈਮੋਰੰਡਮ ਦੀਆਂ ਕਾਪੀਆਂ ਰਾਸ਼ਟਰਪਤੀ, ਗ੍ਰਹਿ ਮੰਤਰੀ ਚੌਧਰੀ ਚਰਨ ਸਿਘ, ਰੱਕਸ਼ਾ ਮੰਤਰੀ ਸ੍ਰੀ ਜਗਜੀਵਨ ਰਾਮ, ਜਨਤਾ ਪਾਰਟੀ ਪ੍ਰਧਾਨ ਸ੍ਰੀ ਚੰਦਰ ਸ਼ੇਖਰ, ਗਵਰਨਰ ਹਰਿਆਣਾ ਸ੍ਰ. ਹਰਚਰਨ ਸਿੰਘ ਬਰਾੜ, ਚੌਧਰੀ ਚਾਂਦ ਰਾਮ ਕੇਂਦਰੀ ਪਰਿਵਹਨ ਮੰਤਰੀ, ਨਵੀਂ ਦਿੱਲੀ ਨੂੰ ਭੇਜੀਆਂ ਗਈਆਂ ।

## ਨੰਬਰਦਾਰ ਅਮਰ ਸਿੰਘ

ਜਲਸੇ ਦੌਰਾਨ ਨਾਮਧਾਰੀਆਂ ਬਾਰੇ, ਮੇਰੇ ਕਥਨ ਤੋਂ ਛੁਟ, ਦੋ ਆਦਮੀ ਸਨ ਜਿਨ੍ਹਾਂ ਦਾ ਜ਼ਿਕਰ ਮੈਂ ਏਥੇ ਕਰਨਾ ਜ਼ਰੂਰੀ ਸਮਝਦਾ ਹਾਂ, ਇਕ ਹੈ ਸੰਤ ਅਮਰ ਸਿੰਘ ਨੰਬਰਦਾਰ ਜੀਵਨ ਨਗਰ । ਉਸ ਨੇ ਆਪਣੀ ਤਕਰੀਰ ਵਿਚ ਹੇਠ ਲਿਖੇ ਨੁਕਤਿਆਂ ਤੇ ਰੌਸ਼ਨੀ ਪਾਈ :

(1) ਓਮ ਪ੍ਰਕਾਸ਼ ਨੂੰ ਕਾਰ-ਭੇਟ ਜਲਸੇ (ਰਾਣੀਆਂ) ਵਿਚ ਜਿਨ੍ਹਾਂ ਨੂੰ ਨਾਮਧਾਰੀ ਗਰੁਪ ਨੰ: 2 ਕਿਹਾ ਗਿਆ ਹੈ, ਉਹ ਨਾਮਧਾਰੀ ਨਹੀਂ ਹਨ । ਨਾਮਧਾਰੀ ਉਹੋ ਹਨ ਜੁ ਇਸ ਜਲਸੇ ਦੀ ਰੌਣਕ ਹਨ ਤੇ ਸਰਕਾਰੀ ਤੇ ਸਰਕਾਰ ਦੇ ਗੁਮਾਸ਼ਤਿਆਂ ਦੇ ਜ਼ੁਲਮ ਦਾ ਸ਼ਿਕਾਰ ਹਨ । ਕੁਛ ਛੇਕੇ ਹੋਏ ਵਿਅਕਤੀ ਸਰਕਾਰੀ ਜ਼ੋਰ ਨਾਲ ਖ਼ਾਹ ਮਖ਼ਾਹ ਨਾਮਧਾਰੀ ਬਣ ਨਾਮਧਾਰੀਆਂ ਨੂੰ ਬਦਨਾਮ ਕਰਦੇ ਹਨ ।

(2) ਅਜੇ ਤਕ ਸਾਨੂੰ ਸਪੱਸ਼ਟ ਨਹੀਂ ਕੀਤਾ ਗਿਆ ਕਿ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਦੇ ਚਾਲਾਨ 'ਚੋਂ ਨਾਮ ਵਾਪਸ ਲਏ ਗਏ ਹਨ ਜਾਂ ਨਹੀਂ । ਖ਼ਦਸ਼ਾ ਹੈ ਕੇਸ ਨੂੰ ਲਮਕਾ ਕੇ ਸਾਡੇ ਲਈ ਪੇਚੀਦਗੀਆਂ ਪੈਦਾ ਕੀਤੀਆਂ ਜਾ ਰਹੀਆਂ ਹਨ ।

(3) ਜਦ ਤਕ ਸਾਰੇ ਝੂਠੇ ਕੇਸ ਵਾਪਸ ਨਹੀਂ ਲਏ ਜਾਂਦੇ, ਇਹ ਪੁਰ ਅਮਨ ਸੰਘਰਸ਼ ਜਾਰੀ ਰਹੇਗਾ ।

(4) ਹੁਣ ਨਾਮਧਾਰੀ ਮਹਾਵਿਦਿਆਲਾ ਉਤੇ ਹਾਕਮ ਚੜ੍ਹ ਕੇ ਆਏ ਹਨ ਅਤੇ ਗ਼ੈਰ

ਕਾਨੂੰਨੀ ਤੌਰ ਤੇ ਉਹ ਸਾਡਾ ਸਕੂਲ ਅਤੇ ਇਸ ਦੇ ਪੈਦਾਵਾਰੀ ਵਸੀਲੇ ਆਪਣੇ ਕਾਬੂ ਵਿਚ ਕਰਨਾ ਚਾਹੁੰਦੇ ਹਨ ।

(5) ਇਲਾਕੇ ਵਿਚ ਕਾਤਲਾਂ ਨੂੰ ਬੁਲਾ ਲਿਆ ਗਿਆ ਹੈ ਅਤੇ ਹਾਕਮ ਪਾਰਟੀ ਦੀ ਚੀਦਾ ਚੀਦਾ ਤੇ ਸਰਕਰਦਾ ਨਾਮਧਾਰੀਆਂ ਨੂੰ ਕਤਲ ਕਰਨ ਦੀ ਵਿਉਂਤ ਹੈ। ਇਸੇ ਦੇ ਇਸ਼ਾਰੇ ਤੇ ਹਾਰਨੀਆਂ ਵਿਚ ਸ੍ਰ. ਸੁਰਜਨ ਸਿੰਘ ਨੂੰ ਕਤਲ ਕਰਵਾਇਆ ਗਿਆ ਹੈ ।

(6) ਅਸੀਂ ਈਨ ਨਹੀਂ ਮੰਨਾਂਗੇ । ਸਾਡੀ ਜ਼ਮੀਨ ਨੂੰ ਸਰਪਲਸ ਬਣਾ ਕੇ ਸਾਨੂੰ ਉਜਾੜਨ ਦਾ ਪਲੈਨ ਹੈ ।

ਦੂਜਾ ਬੁਲਾਰਾ ਹੈ ਹੀਰਾ ਸਿੰਘ ਸਾਬਕਾ ਸਰਪੰਚ ਸੰਤ ਨਗਰ । ਉਸ ਨੇ ਸਪੱਸ਼ਟ ਸ਼ਬਦਾਂ ਵਿਚ ਆਖਿਆ ਕਿ ਸਮਾਜ ਵਿਰੋਧੀ ਤੱਤਾਂ ਦਾ ਹਰਿਆਣਾ ਦੇ ਮੁਖ ਮੰਤਰੀ ਦੇਵੀ ਲਾਲ ਨਾਲ ਤਾਲ ਮੇਲ ਹੀ ਸਾਡੇ ਲਈ ਸਾਰੇ ਪੁਆੜੇ ਦੀ ਜੜ੍ਹ ਹੈ। ਦੇਵੀ ਲਾਲ ਨੂੰ ਸਾਉ ਸਤਾਣ ਲਈ ਕਾਰਿੰਦੇ ਮਿਲ ਗਏ ਹਨ । ਜੋ ਕੁਝ ਸਾਡੇ ਨਾਲ ਕੀਤਾ ਜਾ ਰਿਹਾ ਹੈ ਇਹਦੇ ਸਿੱਟੇ ਚੰਗੇ ਨਹੀਂ ਨਿਕਲਣਗੇ ।

ਸੰਤ ਅਮਰ ਸਿੰਘ ਨੇ ਗੱਲ ਨੂੰ ਸਾਫ਼ ਕਰਦਿਆਂ ਕਿਹਾ ਸੀ ਕਿ ਚੌਧਰੀ ਦੇਵੀ ਲਾਲ ਦੀ ਤਾਕਤ ਹੀ ਸਾਰੇ ਪੁਆੜੇ ਦੀ ਜੜ੍ਹ ਹੈ।

## ਪ੍ਰੀਤਮ ਸਿੰਘ ਕਵੀ

ਲੇਖਕ ਨੇ ਵੀ ਚੰਦ ਸ਼ਬਦ ਆਖੇ, ਜਿਸ ਦਾ ਤੱਤ ਸਾਰ ਇਹ ਹੈ :

(1) ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦ ਤੋਂ ਜੀਵਨ ਨਗਰ ਇਲਾਕਾ ਖ਼ਰੀਦਿਆ ਤਦ ਤੋਂ ਹੀ ਚੌਧਰੀ ਦੇਵੀ ਲਾਲ ਦੀ ਹਿੱਕ ਤੇ ਸੱਪ ਲੇਟਣ ਲਗਾ ਹੈ। ਉਹ ਸਮਝਦਾ ਹੈ ਕਿ ਉਸ ਦੀ ਕਾਨਸੀਚਿਉਐਂਸੀ (ਚੋਣ ਹਲਕੇ) ਵਿਚ ਦੁਸ਼ਮਣ ਆ ਵੱਸੇ ਹਨ ।

(2) ਨਾਮਧਾਰੀ ਵਿਰੋਧ ਉਸ ਦੀ ਇਸ ਤੜ ਤੋਂ ਸਪੱਸ਼ਟ ਹੈ ਜੋ ਉਸ ਨੇ 1947 ਵਿਚ ਹੀ ਮਾਰੀ ਸੀ ਕਿ ਉਹ ਸਿਖੜਿਆਂ ਨੂੰ ਜੁੱਤੀਆਂ ਮਾਰ ਕੇ ਏਥੋਂ ਕੱਢ ਦੇਵੇਗਾ ।

(3) ਜਨਤਾ ਸਰਕਾਰ ਪੇਂਡੂ ਉਸਾਰੀ ਦੀ ਗੱਲ ਕਰਦੀ ਹੈ, ਪਰ ਜਿਸ ਸਤਿਗੁਰੂ ਜੀ ਨੇ ਸਰਕਾਰ ਦਾ ਕੰਮ ਆਪ ਅਗੇ ਹੋ ਕੇ, ਉਸਾਰੀ ਦੇ ਸੰਬੰਧ ਵਿਚ, ਕੀਤਾ-ਕਰਵਾਇਆ ਹੈ, ਉਨ੍ਹਾਂ ਨੂੰ ਹੀ ਝੂਠੇ ਮੁਕਦਮੇ ਘੜ ਕੇ ਲਪੇਟ ਵਿਚ ਲੈਂਦੀ ਹੈ। ਸਤਿਗੁਰਾਂ ਨੇ ਹੀ ਇਲਾਕੇ ਦੀਆਂ 20 ਮੀਲ ਸੜਕਾਂ ਉਸਰਵਾਈਆਂ ਹਨ।

(4) ਜਨਤਾ ਪਾਰਟੀ ਪਿੰਡਾਂ ਵਿਚ ਛੋਟੀ ਇੰਡਸਟਰੀ ਲੈ ਜਾਣ ਲਈ ਆਖਦੀ ਹੈ ਪਰ ਜੇ ਸਤਿਗੁਰੂ ਜੀ ਨੇ ਨਾਮਧਾਰੀ ਸੇਠਾਂ ਨੂੰ ਆਗ੍ਰਹਿ ਕਰਕੇ ਜੀਵਨ ਨਗਰ ਇਲਾਕੇ ਵਿਚ ਜਿੱਨਿੰਗ ਮਿਲ ਤੇ ਸ਼ੈਲਰ ਸਥਾਪਤ ਕੀਤੇ ਹਨ ਤਾਂ ਚੌਧਰੀ ਦੇਵੀ ਲਾਲ ਕਾਰਖਾਨੇਦਾਰਾਂ ਨੂੰ ਤੰਗ ਕਰ ਰਿਹਾ ਹੈ।

(5) ਵਕਤਾ ਨੇ ਇਸ ਇਲਾਕੇ ਵਿਚ ਆ ਕੇ ਸੁਣਿਆ ਹੈ ਕਿ ਇਲਾਕੇ ਦੇ ਸਰਗਰਮ ਨਾਮਧਾਰੀ ਵਰਕਰਾਂ ਤੇ ਮੁਖੀਆਂ ਨੂੰ ਕਤਲ ਕਰਨ ਦੀ ਵਿਉਂਤ ਦੇਵੀ ਲਾਲ

ਤੇ ਓਮ ਪ੍ਰਕਾਸ਼ ਵਲੋਂ ਅਮਲ ਵਿਚ ਆਉਣੀ ਸ਼ੁਰੂ ਹੋ ਗਈ ਹੈ। ਹਾਰਨੀਆਂ ਵਿਚਲਾ ਕਤਲ ਉਸ ਦੀ ਸ਼ੁਰੂਆਤ ਹੈ।

(6) ਇਸ ਵੇਲੇ ਨਾਮਧਾਰੀਆਂ ਦੀ ਏਕਤਾ ਅਤੇ ਚੌਕਸੀ ਦੀ ਜਿੰਨੀ ਲੋੜ ਹੈ ਓਨੀ ਸੁਤੰਤਰ ਭਾਰਤ ਵਿਚ ਪਹਿਲਾਂ ਕਦੇ ਨਹੀਂ ਪਈ। ਪਿੰਡ-ਪਿੰਡ ਜਥੇਬੰਦੀਆਂ ਉਸਾਰੀਆਂ ਜਾਣ ਤੇ ਨਿਕੇ ਮੋਟੇ ਵਖੇਵੇਂ ਤਿਆਗੇ ਜਾਣ।

(7) ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀਆਂ ਦਾ ਕੇਂਦਰ ਹਨ ਇਸ ਲਈ ਝੂਠੇ ਮੁਕੱਦਮੇ, ਗਲਤ ਪ੍ਰਾਪੇਗੰਡਾ ਤੇ ਗੁਮਰਾਹਕੁਨ ਹਾਲਾਤ ਪੈਦਾ ਕਰਕੇ ਉਨ੍ਹਾਂ ਤੇ ਹਮਲਾ ਕੀਤਾ ਜਾ ਰਿਹਾ ਹੈ। ਇਸ ਤੋਂ ਨਾਮਧਾਰੀਆਂ ਦੀ ਏਕਤਾ ਹੀ ਰੱਖਿਆ ਕਰ ਸਕਦੀ ਹੈ।

(8) ਦੁਸ਼ਮਨ ਅਜਿਹੀਆਂ ਉਕਸਾਵੇ ਭਰੀਆਂ ਗੱਲਾਂ ਕਰੇਗਾ ਕਿ ਤੰਗ ਆ ਕੇ ਨਾਮਧਾਰੀ ਉਨ੍ਹਾਂ ਦੇ ਗਲ ਪੈਣ ਉਹ ਇਕ ਪਾਸੜ ਕਾਰਵਾਈ ਕਰਵਾ ਕੇ ਉਨ੍ਹਾਂ ਨੂੰ ਅੰਦਰ ਕਰੇ ਜਾਂ ਉਹਨਾਂ ਦੀਆਂ ਜ਼ਮਾਨਤਾਂ ਕਰਵਾਏ। ਅਸਾਂ ਦੁਸ਼ਮਣ ਦੀ ਚਾਲ ਆਪਣੀ ਏਕਤਾ, ਚੌਕਸੀ ਤੇ ਤਦੱਬਰ ਨਾਲ ਸਫਲ ਨਹੀਂ ਹੋਣ ਦੇਣੀ।

## ਪ੍ਰਤੀਕਰਮ : ਸਰਸਾ ਸੰਦੇਸ਼

ਨਾਮਧਾਰੀਆਂ ਅਤੇ ਸ੍ਰੀ ਸਤਿਗੁਰੂ ਜੀ ਉਤੇ ਝੂਠੇ ਮੁੱਕਦਮਿਆਂ ਬਾਰੇ, ਜਨਤਾ ਪਾਰਟੀ ਦੇ ਇਕ ਵਿਧਾਇਕ ਕਾਮਰੇਡ ਸ਼ੰਕਰ ਲਾਲ ਸਰਸਾ ਨੇ "ਸਰਸਾ ਸੰਦੇਸ਼" ਵਿਚ ਛਾਪੇ ਇਕ ਬਿਆਨ ਵਿਚ ਆਖਿਆ ਹੈ :

25 ਜਨਵਰੀ ਨੂੰ ਰਾਣੀਆਂ ਵਿਚ ਇਕ ਸਾਧਾਰਣ ਜਲਸੇ ਵਿਚ (ਗਿਣਤੀ ਇਕ ਕਾਮਰੇਡ ਦੇ ਦੇਖਣ ਤੇ ਕਹਿਣ ਮੁਤਾਬਕ 700) ਹਰਿਆਣੇ ਦੇ ਮੁਖ ਮੰਤਰੀ ਦੇ ਸਪੁਤਰ ਸ੍ਰੀ ਓਮ ਪਰਕਾਸ਼ ਨੂੰ ਕਾਰ ਭੇਟ ਕਰਨ ਨੂੰ (ਭ੍ਰਿਸ਼ਟ ਤਰੀਕੇ ਅਪਣਾਣ ਦਾ) ਇਕ ਨਿਕ੍ਰਿਸ਼ਟ ਉਦਾਹਰਣ ਬਤਾਇਆ ਹੈ। ਇਸ ਲਈ ਜੋ ਪੈਸਾ ਇਕੱਠਾ ਕੀਤਾ ਗਿਆ ਇਸ ਹਲਕੇ ਦੇ ਨਾਮਧਾਰੀ ਵਿਰੋਧੀ ਗੁਰਪ ਤਥਾ ਦੂਜੇ ਲੋਕਾਂ ਤੋਂ ਇਕੱਠਾ ਕੀਤਾ ਗਿਆ ਤਾਂਕਿ ਉਨ੍ਹਾਂ ਨੂੰ ਸੰਰਖਿਅਣ ਦਿਤਾ ਜਾ ਸਕੇ ਤਥਾ ਉਨ੍ਹਾਂ ਦੇ ਵਿਰੁਧ ਚਲ ਰਹੇ ਕੇਸਾਂ ਵਿਚ ਉਨ੍ਹਾਂ ਦੀ ਸਹਾਇਤਾ ਕੀਤੀ ਜਾ ਸਕੇ ਤਥਾ ਇਨ੍ਹਾਂ ਲੋਕਾਂ ਵਿਚ ਪਿੰਡ ਹਾਰਨੀਆਂ ਦੇ ਸਰਪੰਚ ਸ੍ਰੀ ਸੁਰਜਨ ਸਿੰਘ (ਨਾਮਧਾਰੀ) ਦਾ ਜੋ ਕਤਲ ਹੋਇਆ ਸੀ, ਜਿਨ੍ਹਾਂ ਦੇ ਖ਼ਿਲਾਫ਼ ਮੁਕੱਦਮਾ ਚਲ ਰਿਹਾ ਹੈ, ਉਨ੍ਹਾਂ ਲੋਕਾਂ ਵੀ ਪੈਸਾ ਇਕੱਠਾ ਕਰਕੇ ਦਿੱਤਾ। ਇਹ ਸ੍ਰੀ ਓਮ ਪਰਕਾਸ਼ ਨੂੰ ਰਿਸ਼ਵਤ ਦਿੱਤੀ ਗਈ ਹੈ ਤਾਕਿ ਸ਼ੱਕੀ ਵਿਅਕਤੀਆਂ ਨੂੰ ਸੰਰਖਿਅਣ ਦਿੱਤਾ ਜਾ ਸਕੇ।

## ਕੌਮੀ ਏਕਤਾ

ਏਸੇ ਤਰ੍ਹਾਂ ਦਿੱਲੀ ਦੇ "ਕੌਮੀ ਏਕਤਾ" ਫਰਵਰੀ 78 ਦੇ ਪਰਚੇ ਵਿਚ ਸ੍ਰ. ਰਾਜਿੰਦਰ ਸਿੰਘ ਭਾਟੀਆ ਦੇ ਇਕ ਐਡੀਟੋਰੀਅਲ ਦਾ ਸਿਰਲੇਖ "ਨਾਮਧਾਰੀਆਂ ਅਤੇ ਨਿਹੰਗਾਂ ਨਾਲ ਇਹ ਧੱਕਾ ਕਿਉਂ" ਦਿੰਦਿਆਂ ਹੇਠ ਲਿਖੇ ਸ਼ਬਦ ਪਰਕਾਸ਼ਤ ਕੀਤੇ :

"ਇਸੇ ਪਰਕਾਰ ਕੁਝ ਦਿਨ ਹੋਏ ਸਰਸੇ ਵਿਖੇ ਹਜ਼ਾਰਾਂ ਨਾਮਧਾਰੀਆਂ ਨੇ ਇਕ ਜਲੂਸ ਕੱਢ ਕੇ ਆਪਣੇ ਉਤੇ ਹੋ ਰਹੇ ਅਤਿਆਚਾਰਾਂ ਬਾਰੇ ਪ੍ਰੋਟੈਸਟ ਕੀਤਾ। ਨਾਮਧਾਰੀਆਂ ਦਾ ਕਥਨ ਸੀ ਕਿ ਉਹਨਾਂ ਦੇ "ਗੁਰੂ" ਮਹਾਰਾਜ ਜਗਜੀਤ ਸਿੰਘ ਤਥਾ ਪਰਿਵਾਰ ਉਤੇ ਡਾਕੇ ਦੇ ਕੇਸ ਰਜਿਸਟਰ ਕੀਤੇ ਹਨ। ਹੁਣ ਅਨੁਮਾਨ ਲਾਓ! ਕਿ ਕਿਸੇ ਇਕੇ ਦੁਕੇ ਨਾਮਧਾਰੀ ਉਤੇ ਕੋਈ ਜ਼ਾਤੀ ਦੂਸ਼ਣ ਲਗੇ ਤਾਂ ਬੇਸ਼ਕ ਲਗੇ ਪਰ ਨਾਮਧਾਰੀ ਆਗੂ ਬਾਬਾ ਜਗਜੀਤ ਸਿੰਘ ਨੂੰ ਡਾਕੇ ਮਾਰਦਾ ਦਸ ਕੇ ਕੇਸ ਰਜਿਸਟਰ ਹੋਣ ਤਾਂ ਨਾ ਸਿਰਫ਼ ਨਾਮਧਾਰੀ, ਬਲਕਿ ਦੂਜੇ ਸਿੱਖ ਵੀ ਪ੍ਰੋਟੈਸਟ ਕਿਉਂ ਨਾ ਕਰਨ ? ਹੋਰ ਅਫਸੋਸ ਦਾ ਅਸਥਾਨ ਹੈ ਕਿ ਇਹ ਧੱਕਾ ਓਦੋਂ ਹੋ ਰਿਹਾ ਹੈ ਜਦੋਂ ਪੰਜਾਬ ਵਿਚ ਜਨਤਾ-ਅਕਾਲੀ ਸਰਕਾਰ ਕਾਇਮ ਹੈ ਅਤੇ ਹਰਿਆਣੇ ਵਿਚ ਜਨਤਾ ਸਰਕਾਰ ਸਿੱਖਾਂ ਨਾਲ ਇਉਂ ਵਿਤਕਰਾ ਕਰ ਰਹੀ ਹੈ। ਸਿਰਫ਼ ਨਿਹੰਗਾਂ ਜਾਂ ਨਾਮਧਾਰੀਆਂ ਨਾਲ ਵਧੀਕੀ ਦਾ ਸਵਾਲ ਹੀ ਨਹੀਂ, ਇਹਨਾਂ ਨਾਲ ਧੱਕਾ ਤਾਂ ਉਭਰ ਕੇ ਸਾਹਮਣੇ ਆ ਗਿਆ ਹੈ। ਹਰਿਆਣੇ ਦੇ ਸਾਰੇ ਸਿੱਖ ਆਪਣੇ ਆਪ ਨੂੰ ਹੀਣਾ ਤੇ ਲਾਵਾਰਸ ਸਮਝ ਰਹੇ ਹਨ।......"

## 5 ਫਰਵਰੀ 1978, ਐਤਵਾਰ

## ਨਵੀਂ ਦਿੱਲੀ

### ਸਤਿਗੁਰੂ ਆਗਮਨ

ਸਵੇਰ ਤੋਂ ਹੀ ਦਿੱਲੀ ਵਾਲੇ ਨਾਮਧਾਰੀਆਂ ਨੂੰ ਸਤਿਗੁਰੂ ਜੀ ਦੀ ਇੰਤਜ਼ਾਰ ਸੀ। ਮੈਂ 12-1 ਵਜੇ ਦੇ ਕਰੀਬ 11/10 ਪੂਸਾ ਰੋਡ ਪੁਜਾ। ਸੇਠ ਤ੍ਰਿਲੋਕ ਸਿੰਘ ਤੇ ਸੰਤ ਬਲਕਾਰ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਸ਼ਾਮੀਂ 6.20 ਵਜੇ ਹਵਾਈ ਜਹਾਜ਼ ਦੁਆਰਾ ਦਿੱਲੀ ਦਰਸ਼ਨ ਦੇਣਗੇ।

ਅਤੇ ਜਦੋਂ ਮੈਂ ਸ. ਹਰਵਿੰਦਰ ਸਿੰਘ ਹੰਸਪਾਲ ਨਾਲ ਹਵਾਈ ਅੱਡੇ ਤੇ ਪਹੁੰਚਿਆ ਸਤਿਗੁਰੂ ਜੀ ਬਾਹਰ ਲਾਂਜ ਵਿਚ ਗੱਡੀ ਤੇ ਚੜ੍ਹਣ ਨੂੰ ਆਏ ਹੋਏ ਸਨ। ਆਪ ਜੀ ਦੇ ਪਿਛੇ ਹੋਰ ਵੀ 25-30 ਨਾਮਧਾਰੀ ਸਿੰਘ ਸੁਆਗਤ ਕਰਕੇ ਖਲੋਤੇ ਹੋਏ ਸਨ। ਇਹਨਾਂ 'ਚੋਂ ਇਹਨਾਂ ਦੇ ਨਾਮ ਮੈਨੂੰ ਯਾਦ ਹਨ : ਸੇਠ ਤ੍ਰਿਲੋਕ ਸਿੰਘ, ਸੂ. ਸੁਲੱਖਣ ਸਿੰਘ, ਸੰਤ ਬਲਕਾਰ ਸਿੰਘ, ਗੁਰਦੇਵ ਸਿੰਘ, ਹਰਭਜਨ ਸਿੰਘ, ਸੰਤ ਗੁਰਦੀਪ ਸਿੰਘ ਰਮੇਸ਼ ਨਗਰ, ਨੰਬਰਦਾਰ ਅਮਰ ਸਿੰਘ ਜੀਵਨ ਨਗਰ, ਸੰਤ ਟਹਿਲ ਸਿੰਘ ਨਕੋੜਾ, ਸੂ. ਗੁਰਬਚਨ ਸਿੰਘ ਠੇਕੇਦਾਰ, ਸੰਤ ਤ੍ਰਿਲੋਕ ਸਿੰਘ ਆਰੇਵਾਲੇ, ਸ. ਹੰਸਪਾਲ, ਸੰਤ ਭਗਵਾਨ ਸਿੰਘ ਆਦਿ।

ਸੇਠ ਸਪੁਤਰ ਧਰਮ ਸਿੰਘ ਦੀ ਡਰਾਈਵ ਕੀਤੀ ਕਾਰ ਵਿਚ ਸ੍ਰੀ ਸਤਿਗੁਰੂ ਜੀ, ਸੇਠ ਜੀ, ਹੰਸਪਾਲ ਤੇ ਪੂਰਬਾ ਮਹਿੰਦਰ ਸਿੰਘ ਕੋਠੀ ਆਏ।

ਬੀਬੀ ਇੰਦਰਾ ਸਾਬਕਾ ਪ੍ਰਧਾਨ ਮੰਤਰੀ ਵੀ ਬਨਾਰਸ ਤੋਂ ਸ੍ਰੀ ਸਤਿਗੁਰੂ ਜੀ ਵਾਲੇ ਹੀ ਜਹਾਜ਼ ਵਿਚ ਸਵਾਰ ਹੋ ਕੇ ਆਏ। ਕਿਸੇ ਸੱਜਣ ਨੇ ਦੱਸਿਆ ਕਿ ਸਤਿਗੁਰੂ ਜੀ ਦੇ ਸੁਆਗਤ ਵਿਚ ਜੁੜੇ ਨਾਮਧਾਰੀਆਂ ਨੂੰ ਤੱਕ ਕੇ ਬੀਬੀ ਨੇ ਸਭ ਨੂੰ ਮੁਸਕਰਾਂਦਿਆਂ ਹੱਥ ਜੋੜ ਨਮਸਕਾਰ ਕੀਤੀ।

### ਕਿਰਪਾਲ ਆਸ਼ਰਮ ਵਿਚ

ਵਿਜੈ ਨਗਰ, ਕਿਰਪਾਲ ਆਸ਼ਰਮ ਵਿਚ ਸ੍ਰੀ ਸਤਿਗੁਰੂ ਜੀ ਆਪਣੀ ਸੰਗਤ ਨਾਲ 7-10 ਤੇ ਸ਼ਾਮੀਂ ਪਧਾਰੇ। ਸਜੇ ਹੋਏ ਪਿੰਡਾਲ ਅੰਦਰ ਬੱਤੀਆਂ ਦੀ ਭਾਂਤ ਭਾਂਤ ਦੀ ਜਗਮਗਾਹਟ ਵਿਚ ਬੈਠੇ ਬਹੁਤ ਸਾਰੇ ਇਸਤਰੀਆਂ ਪੁਰਸ਼ ਕਿਸੇ ਪ੍ਰਬੁਧ ਵਕਤਾ ਨੂੰ ਸੁਣ ਰਹੇ ਸਨ। ਸਫੈਦ ਚੱਦਰਾਂ ਨਾਲ ਢਕੇ ਤੇ ਸਫੈਦ ਮਸਨਦਾਂ ਉਤੇ ਢੋਹ ਲਾਈ, ਉੱਚੇ ਵਿਸ਼ਾਲ ਮੰਚ ਤੇ ਅਧਿਆਤਮਕ ਉੱਚਤਾ ਵਾਲੇ ਲੋਕ ਵਿਰਾਜਮਾਨ ਸਨ। ਮੰਚ-ਸ਼ਾਮਿਆਨੇ ਨਾਲ ਲਟਕਦੇ ਝਾੜ ਫਾਨੂਸ ਰੌਸ਼ਨੀਆਂ ਸੁਟਦੇ ਭਲੇ ਭਲੇ ਲਗਦੇ ਸਨ।

ਸ੍ਰੀ ਸਤਿਗੁਰੂ ਜੀ ਦੇ ਮੰਚ ਤੇ ਜਾਣ ਤੋਂ ਪਹਿਲੋਂ ਰਾਧਾਸੁਆਮੀ ਮਹਾਰਾਜ ਜੀ ਦਾ ਇਕ ਵਰਿਸ਼ਟ ਵਿਅਕਤੀ ਅਗਵਾਨੀ ਲਈ ਆਇਆ। ਸਤਿਗੁਰੂ ਜੀ, ਸ੍ਰੀ ਪੂਰਬਾ ਦੁਆਰਾ ਵਿਛਾਏ ਸੁੱਚੇ ਵਸਤਰ ਤੇ ਬੈਠ ਗਏ। ਪਿਛੇ ਸਫੈਦ ਮਸਨਦ ਸੀ। ਆਪ ਜੀ ਦੇ ਪਿਛੇ ਸੇਠ ਤ੍ਰਿਲੋਕ ਸਿੰਘ ਤੇ ਸ੍ਰ. ਹੰਸਪਾਲ ਸਜ ਗਏ। ਜ਼ਰਾ ਪਸਿੱਤੇ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਤ੍ਰਿਲੋਕ ਸਿੰਘ ਆਰੇਵਾਲਾ, ਸ੍ਰ. ਸੁਲੱਖਣ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸੰਤ ਅਮਰ ਸਿੰਘ ਨੰਬਰਦਾਰ ਜੀਵਨ ਨਗਰ, ਸੰਤ ਗਿਆਨ ਸਿੰਘ ਗਣੇਸ਼ ਨਗਰ ਬੈਠ ਗਏ।

ਸਟੇਜ ਸਕੱਤਰ ਨੇ ਸਤਿਗੁਰੂ ਜੀ ਦੇ ਆਗਮਨ ਦੀ ਸੂਚਨਾ ਦਿੰਦਿਆਂ ਬਹੁਤ ਹੀ ਸਨਮਾਨ ਸਹਿਤ ਸੰਬੋਧਨ ਕੀਤਾ ਅਤੇ ਦੱਸਿਆ ਕਿ ਅੱਜ ਸਾਡੇ ਸਭ ਦੇ ਹੀ ਧੰਨ ਭਾਗ ਹਨ।

7.20 ਹੋਏ ਤਾਂ ਸ੍ਰੀ ਮਹਾਰਾਜ ਦਰਸ਼ਨ ਸਿੰਘ ਜੀ ਜੋ ਇਸ ਸਭਾ ਦੇ ਕਰਣਧਾਰ ਸਨ, ਮੰਚ ਤੇ ਆਏ। ਇਹ ਉਹਨਾਂ ਦਾ ਵੱਡਪਣ ਸੀ ਕਿ ਉਨ੍ਹਾਂ ਸ੍ਰੀ ਸਤਿਗੁਰੂ ਜੀ ਨੂੰ ਗੋਡੇ ਟੇਕ ਕੇ ਆਦਰ ਯੁਕਤ ਨਮਸਕਾਰ ਕੀਤੀ। ਸ਼ਰੋਤਿਆਂ ਦੇ ਬਹੁਰੰਗੀ ਲਿਬਾਸਾਂ ਵਿਚ ਨਾਮਧਾਰੀ ਸਿੰਘ ਵੀ ਸਫੈਦ ਪੁਸ਼ਾਕਾਂ ਵਿਚ ਸੁੰਹਦੇ ਸਨ।

### ਸੁਆਗਤ

ਸਤਿਗੁਰੂ ਜੀ ਦੇ ਮੰਚ ਤੇ ਸਸ਼ੋਭਤ ਹੋਇਆਂ ਦੋ ਕਵੀਆਂ ਨੇ ਆਪਣੇ ਆਦਰਸ਼ ਪੁਰਸ਼ ਮਹਾਰਾਜ ਜੀ ਦੀ ਸ਼ੋਭਾ ਵਿਚ ਕਵਿਤਾਵਾਂ ਪੜ੍ਹੀਆਂ। ਅੰਤਮ ਕਵੀ ਨੂੰ ਵਿਚਾਲਿਓਂ ਹੀ ਰੋਕ ਕੇ ਸ੍ਰੀ ਮਹਾਰਾਜ ਦਰਸ਼ਨ ਸਿੰਘ ਜੀ ਨੇ ਸਭ ਸੰਗੀਆਂ ਨੂੰ ਸੰਬੋਧਨ ਕੀਤਾ :

''ਹਮਾਰੀ ਬੜੀ ਖੁਸ਼ ਨਸੀਬੀ ਹੈ ਕਿ ਹਮਾਰੇ ਦਰਮਿਆਨ ਇਸ ਵਕਤ ਵਾਲੀਏ ਦੋ ਜਹਾਨ ਸੰਤ ਕਿਰਪਾਲ ਸਿੰਘ ਜੀ ਕੇ ਸਹਿਯੋਗੀ ਵ ਸਾਥੀ, ਸਾਰੀ ਦੁਨੀਆਂ ਮੇਂ ਰੂਹਾਨੀਅਤ ਕਾ ਔਰ ਗੁਰਬਾਣੀ ਕਾ ਪਰਚਾਰ ਕਰਨੇ ਵਾਲੇ ਜ਼ਿੰਦਾ ਸ਼ਹਿਨਸ਼ਾਹ, ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਪਧਾਰੇ ਹੈਂ। ਯੇਹ ਇਨ ਕੀ ਕ੍ਰਿਪਾ ਹੈ ਕਿ ਮੈਂ ਜਬ ਭੀ ਕਭੀ ਦਸਤ ਬਸਤਾ ਅਰਜ਼ ਕਰਤਾ ਹੂੰ ਤਬ ਯੇਹ ਪਰਵਾਨ ਕਰਤੇ ਹੈਂ। ਕਿਉਂਕਿ ਯਹ ਹਮਾਰੇ ਮਹਾਰਾਜ ਜੀ ਕੇ ਸਾਥੀ ਹੈਂ ਔਰ ਉਸੀ ਬਾਣੀ ਕਾ ਔਰ ਰੱਬੀ ਨੂਰ ਕਾ ਪਰਚਾਰ ਕਰਤੇ ਹੈਂ। ਮੈਂ ਇਨ ਕੋ ਪਿਤਾ ਸਮਾਨ ਮਾਨਤਾ ਹੂੰ। (ਅਤੇ ਨਾਲ ਹੀ

ਨਮਸਕਾਰ ਕੀਤੀ) ਔਰ ਆਪ ਭੀ ਮੁਝੇ ਪਿਤਾ ਕੇ ਮਾਨਿੰਦ ਹੀ ਪਿਆਰ ਦੇਤੇ ਹੈਂ। ਅਬ ਆਪ ਆਪਣਾ ਪ੍ਰੋਗਰਾਮ ਛੋੜ ਕਰ ਹਮੇਂ ਦਰਸ਼ਨ ਦੇਨੇ ਪਧਾਰੇ ਹੈਂ। ਆਪ ਔਰ ਹਮ ਸਭ ਇਨ ਸੇ ਲਾਭ ਉਠਾਏਂ।"

ਕਵਿਤਾ ਦਾ ਬਕਾਇਆ ਪਾਠ ਹੋ ਚੁਕਣ ਪਿਛੋਂ ਮੰਚ-ਪ੍ਰਬੰਧਕ ਨੇ ਆਖਿਆ : ਜਿਵੇਂ ਸਤਿਗੁਰੂ ਜੀ ਮਹਾਰਾਜ ਦਾ ਸਨਮਾਨ ਕਰ ਮਹਾਰਾਜ ਸੰਤ ਦਰਸ਼ਨ ਸਿੰਘ ਜੀ ਨੇ ਬੇਨਤੀ ਕੀਤੀ ਹੈ, ਮੈਂ ਵੀ ਓਨੇ ਸਤਿਕਾਰ ਨਾਲ ਸਮੁਚੀ ਸੰਗਤ ਵਲੋਂ ਆਪ ਜੀ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਆਪ ਦਿੱਵ ਬਾਣੀ ਦੁਆਰਾ ਸਾਨੂੰ ਸੰਬੋਧਨ ਕਰਨ।

## ਪਰਮ ਕਿਰਪਾ

ਸ੍ਰੀ ਸਤਿਗੁਰੂ ਜੀ ਦੇ ਸਿੰਘਾਸਣ ਪਾਸ ਹੀ ਮਾਈਕ ਕਰ ਦਿਤੇ ਗਏ। ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਦਰਸ਼ਨ ਸਿੰਘ ਜੀ ਦੇ ਸੰਬੋਧਕ ਸ਼ਬਦਾਂ ਦੀ ਉਦਾਰਤਾ ਦਾ ਹੋਰ ਵੀ ਨਿਰਮਾਣ ਹੋ ਕੇ ਧੰਨਵਾਦ ਕੀਤਾ ਅਤੇ ਥੋੜ੍ਹੇ ਜਿਹੇ ਫ਼ਿਕਰਿਆਂ ਨਾਲ ਮਹਾਰਾਜ ਜੀ ਦੀ ਨਮਰਤਾ ਨੂੰ ਗੁਰਬਾਣੀ ਦੀਆਂ ਉਨ੍ਹਾਂ ਤੁਕਾਂ ਨਾਲ ਘਟਾਇਆ, ਜਿਹੜੀਆਂ ਇਸ ਪਰਕਾਰ ਹਨ :

ਪਵਹੁ ਚਰਣ ਤਲਿ ਊਪਰਿ ਆਵਹੁ, ਐਸੀ ਸੇਵਿ ਕਮਾਵਹੁ ॥

ਸਤਿਗੁਰੂ ਜੀ ਨੇ ਗੁਰਬਾਣੀ ਅਨੁਸਾਰ ਗੁਰੂ ਦੀ ਲੋੜ, ਉਸ ਦਾ ਵਿਅਕਤਿੱਤਵ, ਉਹਦੀ ਕਰਨੀ ਤੇ ਕ੍ਰਿਪਾ ਦਾ ਪ੍ਰਮਾਣ ਤੇ ਲੌਕਿਕ ਉਦਾਹਰਣਾਂ ਦੇ ਕੇ ਸਾਰੇ ਸਤਿਸੰਗੀਆਂ ਨੂੰ ਚਮਤਕ੍ਰਿਤ ਕਰ ਦਿੱਤਾ। ਸਤਿਗੁਰੂ ਦੇ ਹੱਟ ਵਿਚ ਸਾਰਿਆਂ ਦੀ ਸ਼ਮੂਲੀਅਤ ਦੀ ਚਰਚਾ ਕੀਤੀ।

ਸਤਿਗੁਰੂ ਪਾਸੋਂ ਮਨ-ਸ਼ੁਧੀ ਦੀ ਕਲਾ ਸਿਖਣ ਤੇ ਉਸ ਦੁਆਰਾ ਪ੍ਰਾਪਤ ਨਾਮ ਨੂੰ ਦਿਨ ਰਾਤ ਸਿਮਰਨ ਦਾ ਜ਼ਿਕਰ ਕਰਦਿਆਂ ਨਾਮ ਨੂੰ ਮਾਨਸਿਕ ਮੈਲ ਨੂੰ ਉਤਾਰਣ ਵਾਲਾ ਮਹਾ ਸਬੂਣ ਦਸਿਆ।

ਭਰਿਐ ਮਤਿ ਪਾਪਾ ਕੈ ਸੰਗਿ। ਓਹੁ ਧੋਪੈ ਨਾਵੈ ਕੈ ਰੰਗਿ।

ਸਤਿਗੁਰਾਂ ਸਪੱਸ਼ਟ ਕੀਤਾ ਕਿ ਜੇ ਨਾਮ ਹਿਰਦੇ ਵਿਚ ਵੱਸ ਜਾਵੇ ਤਾਂ ਸਭ ਪਰਕਾਰ ਦੇ ਡਰ ਤੇ ਦੁਖਾਂ ਦਾ ਨਾਸ ਹੋ ਜਾਂਦਾ ਹੈ :

ਉਦਮ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ।
ਏਕੁ ਅਖਰ ਜਿਹ ਮਨ ਬਸਤ ਨਾਨਕ ਦੂਖ ਭਰਮ ਭਉ ਜਾਇ ॥

ਅਤੇ ਨਾਲ ਹੀ ਦੱਸਿਆ ਕਿ ਗੁਰੂ ਦੀ ਸਰਨ ਜਾਣੋਂ ਅਤੇ ਗਿਆਂ ਹੋਇਆਂ ਨੂੰ ਭਟਕਾਣ ਹਿਤ ਵੀ ਕਈ ਤਾਕਤਾਂ ਕੰਮ ਕਰਦੀਆਂ ਹਨ। ਪਰ ਅਸਾਂ ਗ਼ਲਤ ਰਸਤੇ ਨੂੰ ਸਵੀਕਾਰਨਾ ਨਹੀਂ।

ਨਕਲੀ ਰੰਗਾਂ, ਲਿਪਸਟਿਕਾਂ ਤੇ ਕਰੂਰਤਾ ਨਾਲ ਪੈਦਾ ਕੀਤੇ ਗਏ ਹੋਰ ਪਰਸਾਧਨਾਂ ਵਲ ਨਾਪਸੰਦਗੀ ਪ੍ਰਗਟ ਕਰਦਿਆਂ ਸਤਿਗੁਰੂ ਜੀ ਨੇ ਨਾਮ ਰੰਗ, ਸਤਿਗੁਰੂ ਦੇ ਪ੍ਰੇਮ ਰੰਗ ਵਿਚ ਰੰਗੀਚਣ ਲਈ ਸ਼ਰੋਤਿਆਂ ਨੂੰ ਪ੍ਰੇਰਣਾ ਦਿਤੀ ਅਤੇ ਜੀਵਨ ਵਿਚ ਐਸੇ ਕਰਮ ਕਰ ਜਾਣ ਲਈ ਕਿਹਾ ਜਿਨ੍ਹਾਂ ਦੇ ਕਰਨ ਨਾਲ :

ਰੇ ਰੇ ਦਰਗਹ ਕਹੈ ਨਾ ਕੋਊ । ਆਉ, ਬੈਠ, ਆਦਰ ਸੁਭ ਦੇਊ ।

ਵਾਲੀ ਗੱਲ ਬਣ ਜਾਵੇ ।

ਅਤੇ ਸਤਿਗੁਰੂ ਜੀ ਨੇ ਆਪਣੇ ਕਥਨ ਦੀ ਸਮਾਪਤੀ ਕਰ ਦਿੱਤੀ ।

## ਭਾਵਾਨੁਵਾਦ

ਮੰਚ ਸਕੱਤਰ ਵਲੋਂ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪ੍ਰਗਟ ਕਰਨ ਉਪਰੰਤ ਸ੍ਰੀ ਮਹਾਰਾਜ ਦਰਸ਼ਨ ਸਿੰਘ ਜੀ ਨੇ, ਵਿਦੇਸ਼ੀ ਸ਼ਰੋਤਿਆਂ ਹਿਤ ਸਤਿਗੁਰੂ ਜੀ ਦੇ ਕਥਨ ਦਾ ਭਾਵਾਨੁਵਾਦ ਇੰਗਲਿਸ਼ ਵਿਚ ਕੀਤਾ ਅਤੇ ਸਤਿਗੁਰੂ ਜੀ ਦੇ ਆਗਮਨ ਤੇ ਕਥਨ ਦਾ ਹਾਰਦਿਕ ਧੰਨਵਾਦ ਕੀਤਾ । ਸੰਤ ਮਹਾਰਾਜ ਜੀ ਨੇ ਨਾਮਧਾਰੀਆਂ ਦੀ ਪ੍ਰਸੰਸਾ ਵਿਚ ਵੀ ਚੰਦ ਸ਼ਬਦ ਕਹੇ । ਆਪ ਦਾ ਕਹਿਣਾ ਸੀ ਕਿ ਨਾਮਧਾਰੀ ਉੱਚੇ ਚਰਿੱਤਰ ਦੇ ਮਾਲਿਕ ਹਨ । ਵਧੀਆ ਇਨਸਾਨ ਹਨ । ਨਾਮ ਸਿਮਰਨ ਤੇ ਗੁਰਬਾਣੀ ਉਤੇ ਟੇਕ ਰਖਦੇ ਹਨ । ਸਵੇਰੇ ਅੰਮ੍ਰਿਤ ਵੇਲੇ ਉਠਦੇ ਤੇ 3-4 ਘੰਟੇ ਭਜਨ ਕੀਰਤਨ ਵਿਚ ਨਿਤ ਲਾਂਦੇ ਹਨ । ਆਪਣੇ ਆਪ ਨੂੰ ਸਰਵ ਸ਼ਕਤੀਮਾਨ ਨਾਲ ਜੋੜਦੇ ਹਨ । ਅਤੇ ਸਤਿਗੁਰੂ ਹਨ ਜੁ ਇਸ ਸਭ ਕਾਸੇ ਵਿਚ ਅਗਵਾਈ ਕਰਦੇ ਹਨ । ਸਤਿਗੁਰੂ ਜੀ ਗੁਰਬਾਣੀ ਪੜ੍ਹਦੇ ਹੀ ਨਹੀਂ, ਦੱਸਦੇ ਹੀ ਨਹੀਂ, ਇਹ ਗੁਰਬਾਣੀ ਜੀਉਂਦੇ ਹਨ । ਗੁਰੂ ਰਾਮਦਾਸ ਜੀ ਨੇ ਸਿਖ ਦੀ ਜੋ ਤਾਰੀਫ਼ ਲਿਖੀ ਹੈ ਉਹ ਨਾਮਧਾਰੀ ਸਿੱਖ ਪੂਰੀ ਕਰਦੇ ਹਨ ਅਤੇ ਸਤਿਗੁਰੂ ਉਨ੍ਹਾਂ ਅੱਗੇ ਆਦਰਸ਼ ਰੂਪ ਹੁੰਦੇ ਹਨ । ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਅੰਤ ਉਤੇ ਕਿਹਾ : ਸਤਿਗੁਰੂ ਜੀ ਨੇ ਪਸ਼ੂਆਂ ਦੀ ਚਰਬੀ ਤੇ ਖ਼ੂਨ ਆਦਿ ਨਾਲ ਬਣਦੇ ਫੈਸ਼ਨ ਪ੍ਰਸਾਧਨਾਂ ਬਾਰੇ ਜੋ ਕੁਝ ਫ਼ਰਮਾਇਆ ਹੈ ਉਹ ਸਾਨੂੰ ਠੀਕ ਹੀ ਦੱਸਿਆ ਹੈ ਕਿ ਅਸੀਂ ਸਾਦਾ ਜੀਵਨ ਵਲ ਰੁੱਚਿਤ ਹੋਈਏ । ਅਸੀਂ ਸਤਿਗੁਰੂ ਜੀ ਦੇ ਦੱਸੇ ਕੈਰੈਕਟਰ ਅਨੁਸਾਰ ਹੀ ਜੀਵਨ ਦਾ ਜਤਨ ਕਰਾਂਗੇ ।

ਮੰਚ ਸੰਚਾਲਕ ਨੇ ਮਹਾਰਾਜ ਜੀ ਦਾ ਇਸ ਗੱਲੋਂ ਧੰਨਵਾਦ ਕੀਤਾ ਕਿ ਉਨ੍ਹਾਂ ਸਤਿਗੁਰੂ ਜੀ ਦੇ ਭਾਵਾਂ ਨੂੰ ਵਿਦੇਸ਼ੀਆਂ ਦੇ ਲਾਭ ਹਿਤ ਅੰਗਰੇਜ਼ੀ 'ਚ ਤਰਜ-ਮਾਇਆ ਹੈ ।

ਪੂਜਿਅ ਰਾਘਵਾਚਾਰਯ ਜੀ ਮਹਾਰਾਜ ਦੇ ਪਰਮ ਸ਼ਿਸ਼ ਸੁਆਮੀ ਜੀ ਨੇ ਮੰਗਲਾ ਚਰਣ ਸਲੋਕ ਪੜ੍ਹ ਕੇ ਜਦੋਂ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੀ ਜੈ ਪਬਲਿਕ ਤੋਂ ਕਹਿਲਵਾਈ ਤਾਂ ਸੰਤ ਦਰਸ਼ਨ ਸਿੰਘ ਜੀ ਨੇ ਸੰਤ ਰਾਘਵਾਚਾਰਯ ਜੀ ਦੀ ਜੈ ਅਤੇ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੈ, ਸੁਆਮੀ ਜੀ ਦੁਆਰਾ ਹੀ ਸ਼ਰੋਤਿਆਂ ਤੋਂ ਅਖਵਾਈ ।

## ਵਾਪਸੀ

ਸਤਿਗੁਰੂ ਜੀ ਨੇ 10 ਮਿੰਟ ਤਕ ਜਾਰੀ ਵਕਤਾ ਨੂੰ ਸੁਣ ਕੇ ਸੰਤ ਜੀ ਮਹਾਰਾਜ ਤੋਂ ਵਾਪਸੀ ਲਈ ਆਗਿਆ ਮੰਗੀ । ਸੰਤ ਜੀ ਮਹਾਰਾਜ ਆਪ ਜੀ ਦੇ ਨਾਲ ਹੀ ਉਠ ਕੇ ਹੋਰ ਨਾਮਧਾਰੀ ਸਿੰਘਾਂ ਨਾਲ ਗੱਡੀ ਤੱਕ ਆਏ । ਸਤਿਗੁਰਾਂ ਆਪਣੀ ਬਾਂਹ ਮਹਾਰਾਜ

ਜੀ ਦੀ ਬਾਂਹ ਵਿਚ ਪਾਈ ਹੋਈ ਸੀ। ਅਤੇ ਸੰਗਤਾਂ ਦੇ ਇਕੱਠ ਵਿਚੋਂ ਰਾਹ ਬਣਾਂਦੇ ਕੁਝ ਸਰੀਰ ਸਤਿਕਾਰ ਯੋਗ ਜੋੜੀ ਨੂੰ ਕਾਰ ਤਕ ਲੈ ਆਏ ਸਨ।

## 11/10 ਪੂਸਾ ਰੋਡ

ਕੋਈ 8.20 ਵਜੇ ਸਤਿਗੁਰੂ ਜੀ ਨਾਲ ਦੇ ਸੇਵਕਾਂ ਤੇ ਸਿੰਘਾਂ ਸਮੇਤ ਕਾਰਾਂ ਦੁਆਰਾ ਕੋਠੀ ਪੁੱਜੇ। ਏਥੇ 60-70 ਨਰ ਨਾਰੀ ਆਪ ਜੀ ਦੇ ਦਰਸ਼ਨਾਂ ਦੇ ਚਾਹਵਾਨ ਉਡੀਕ ਵਿਚ ਸਨ। ਇਹਨਾਂ ਵਿਚ ਸਵਰਗਵਾਸੀ ਸੰਤ ਖਜ਼ਾਨ ਸਿੰਘ ਇਨਸਾਫ਼ ਦੇ ਸਪੁਤਰ ਸੇਠ ਜਗਤਾਰ ਸਿੰਘ ਵੀ ਸਨ ਜੋ ਯੂਰਪ ਯਾਤਰਾ ਤੋਂ ਬਾਅਦ ਦਿੱਲੀ ਉਤਰੇ ਸਨ। ਇੰਗਲੈਂਡ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਪ੍ਰੀਤਮ ਸਿੰਘ ਵੀ ਅੱਜ ਹੀ ਦਰਸ਼ਨ-ਇੱਛਾ ਨਾਲ ਆਏ ਸਨ।

ਸੰਤ ਮਹਿੰਦਰ ਸਿੰਘ ਜਲੰਧਰ ਤੋਂ ਸ੍ਰੀ ਜਗਦੀਸ਼ ਸਿੰਘ ਆਫ਼ "ਵਰਿਆਮ" ਦੀਆਂ ਚਿੱਠੀਆਂ ਗੁਰੂ ਚਰਨਾਂ ਵਿਚ ਲੈ ਕੇ ਹਾਜ਼ਰ ਹੋਏ ਜਿਨ੍ਹਾਂ ਦਾ ਤੱਤ ਇਹ ਸੀ ਕਿ ਬਸੰਤ ਦੇ ਮੇਲੇ ਤੇ ਜਥੇਦਾਰ ਭੇਜੇ ਜਾਣ ਅਤੇ ਸੰਗੀਤ ਦੇ ਪ੍ਰੋਗਰਾਮ ਬਾਰੇ ਜਾਣਕਾਰੀ ਦਿੱਤੀ ਜਾਵੇ।

## ਬੀਤੇ ਦਿਨ

ਜਥੇਦਾਰ ਦਲੀਪ ਸਿੰਘ ਸੰਤ ਨਗਰ, ਜੋ ਸ੍ਰੀ ਸਤਿਗੁਰੂ ਜੀ ਦੀ ਆਗਿਆ ਵਿਚ ਪਿਛਲੇ ਦਿਨੀਂ ਯੂ. ਪੀ. ਫਾਰਮ ਵਿਚ ਗਏ, ਨੇ ਦਸਿਆ ਕਿ ਸਤਿਗੁਰੂ ਜੀ 26 ਜਨਵਰੀ ਲਖਨਊ ਪਹੁੰਚ ਕੇ ਪ੍ਰਸ਼ਾਦ ਪਾਣੀ ਛਕਿਆ ਤੇ ਨਿਤਨੇਮ ਕੀਤਾ। ਸ਼ਾਮ ਦਾ ਦੀਵਾਨ ਵੀ ਨਾਮਧਾਰੀ ਸੰਗਤ ਲਖਨਊ ਨੂੰ ਦਰਸ਼ਨ ਦਿੰਦਿਆਂ ਲੰਘਿਆ। ਪ੍ਰੋਗਰਾਮ ਸਾਰੇ ਸ੍ਰ. ਜੰਗ ਸਿੰਘ ਕਾਮੋਕੇ ਦੇ ਘਰ ਹੋਏ।

27 ਜਨਵਰੀ ਨੂੰ ਆਸਾ ਦੀ ਵਾਰ ਸ੍ਰ. ਗੁਲਾਬ ਸਿੰਘ ਸ਼ਾਹਜਹਾਨਪੁਰ ਕੇ ਘਰ ਜਾ ਲਗੀ। ਪਰਸ਼ਾਦ ਜਾ ਕੇ ਗੋਲਾ ਨਾਮਧਾਰੀ ਫਾਰਮ ਵਿਚ ਛਕਿਆ। ਫਾਰਮ ਵਿਚ ਰੋਜ਼ਾਨਾ ਨਾਮ ਸਿਮਰਨ, ਆਸਾ ਦੀ ਵਾਰ ਤੇ ਸ਼ਾਮ ਦੇ ਦੀਵਾਨ ਦੇ ਰੂਪ ਵਿਚ ਇਕ ਸ਼ਬਦ ਸਤਿਗੁਰੂ ਜੀ ਦੀ ਅਗਵਾਈ ਵਿਚ ਹੱਲੇ ਜਾਂ ਜੋਟੀਆਂ ਦੇ ਪੜ੍ਹੇ ਜਾਂਦੇ।

ਮਾਤਾ ਚੰਦ ਕੌਰ ਜੀ ਸਤਿਗੁਰੂ ਜੀ ਤੋਂ ਇਕ ਦਿਨ ਪਹਿਲਾਂ ਫਾਰਮ ਤੇ ਪਹੁੰਚ ਗਏ ਸਨ। ਬੀਬੀ ਪ੍ਰੀਤਮ ਕੌਰ ਛੋਟੀਆਂ ਅਤੇ ਪੂਰਬਾ-ਪਤਨੀ ਬੀਬੀ ਸੁਖਵਿੰਦਰ ਕੌਰ ਨਾਲ ਸਨ। ਮਾਤਾ ਜੀ ਫਾਰਮ ਦੀ ਸੰਗਤ ਨੂੰ ਆਪ ਪ੍ਰਸ਼ਾਦ ਛਕਾਂਦੇ ਰਹੇ। ਲਗਭਗ ਸਵਾ ਸੌ ਆਦਮੀ ਸਨ ਜੋ ਕਰੀਵਾਲੇ ਤੇ ਸੰਤ ਨਗਰੋਂ ਫਾਰਮ ਵਿਚ ਸੇਵਾ ਕਰਨ ਗਏ ਹੋਏ ਸਨ।

ਕੋਈ 25 ਕਿੱਲੇ ਕਮਾਦ ਲਗਾਇਆ ਗਿਆ। ਸਤਿਗੁਰੂ ਜੀ ਦੀ ਵਾਪਸੀ ਤੇ 15 ਸਰੀਰ ਆਪ ਜੀ ਦੇ ਨਾਲ ਹੀ ਆ ਗਏ ਹਨ। ਇਹ ਸਰੀਰ ਕੀਰਤਨਕਾਰ ਹੀ ਸਨ: ਸੰਤ ਨਿਰੰਜਨ ਸਿੰਘ ਜੀ ਨਗਰ ਵਾਲੇ, ਸੰਤ ਗੁਰਬਖਸ਼ ਸਿੰਘ, ਸੰਤ ਗੁਰਦਿਆਲ ਸਿੰਘ ਸੰਤ ਨਗਰ, ਸੰਤ ਧਰਮ ਸਿੰਘ ਧੰਨਾ, ਸੰਤ ਕਰਤਾਰ ਸਿੰਘ ਪੌੜੀ, ਸੰਤ ਬਲਕਾਰ ਸਿੰਘ

ਸੰਤ ਨਗਰ ਤੇ ਉਸਤਾਦ ਨੱਥਾ ਸਿੰਘ ਜੀ ਦਾ ਲੜਕਾ।

ਫਾਰਮ ਵਿਚ ਸੜਕਾਂ ਜੁ ਸਤਿਗੁਰੂ ਜੀ ਨੇ ਆਪ ਹੀ ਵਿਉਂਤੀਆਂ ਹਨ ਉਹਨਾਂ ਨੂੰ ਮਿੱਟੀ ਪਾ ਕੇ ਉੱਚਾ ਕੀਤਾ ਜਾ ਰਿਹਾ ਹੈ। ਸ. ਸੁਰਿੰਦਰ ਸਿੰਘ ਮਨਚੰਦਾ ਦੀ ਗੱਡੀ ਮਾਟਾਡੋਰ ਤਿੰਨ ਵਾਰ ਦੇ ਦੌਰਿਆਂ ਸਮੇਂ ਨਾਲ ਗਈ।

## ਦਰਸ਼ਨ ਪ੍ਰੇਮੀ

10 ਵਜੇ ਰਾਤੀਂ ਬੀਬਾ ਸਾਹਿਬ ਕੌਰ ਤੇ ਬੀਬੀ ਨਰਿੰਦਰ ਹੁਰੀਂ ਵੀ 11/10 ਪੂਸਾ ਰੋਡ ਆ ਪਹੁੰਚੇ। ਸੰਤ ਨਿਰੰਜਨ ਸਿੰਘ ਗਹੀਰ ਵੀ ਏਥੇ ਦਰਸ਼ਨਾਂ ਲਈ ਆ ਗਏ। ਸੰਤ ਬਲਵੰਤ ਸਿੰਘ, ਸੰਤ ਨਿਹਾਲ ਸਿੰਘ ਗਾਜ਼ੀਆਬਾਦ, ਸੰਤ ਗੁਰਬਖ਼ਸ਼ ਸਿੰਘ ਮਸਤਾਨਾ ਗਾਂਧੀ ਨਗਰ ਇਹਨਾਂ ਦਾ ਸਪੁਤਰ ਨਰਿੰਦਰ ਸਿੰਘ ਆਦਿ ਹੋਰ ਅਨੇਕਾਂ ਸਰੀਰ ਵੀ ਦਰਸ਼ਨ ਯਾਚਕ ਸਨ। ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸ੍ਰ. ਪ੍ਰੀਤਮ ਸਿੰਘ ਰੀਹਲ ਸੁਪਤਨੀ ਬੀਬੀ ਹਰਭਜਨ ਕੌਰ ਤੇ ਪੁੱਤਰੀ ਸਤਨਾਮ ਕੌਰ ਨਾਲ 30 ਜਨਵਰੀ ਦੇ ਭਾਰਤ ਆਏ ਹੋਏ ਹਨ ਅਤੇ ਅੱਜ ਗੁਰੂ ਦਰਸ਼ਨਾਂ ਦੀ ਇੱਛਾ ਲੈ ਕੇ ਹੀ ਏਥੇ ਆਏ। ਅਨੇਕਾਂ ਹੋਰ ਸਿੰਘ ਸਿੰਘਣੀਆਂ ਮੇਰੀ ਅਜੇ ਪਛਾਣ ਵਿਚ ਨਹੀਂ ਆਏ ਜੋ ਦਰਸ਼ਨ ਪਰਸਨ ਲਈ ਕੋਠੀ ਅਪੜੇ ਹੋਏ ਸਨ।

ਰਾਧਾਸੁਆਮੀ ਸਤਿਸੰਗ ਵਿਚੋਂ ਆਉਂਦਿਆਂ ਹੀ ਸਾਧ ਸੰਗਤ ਨੂੰ ਦਰਸ਼ਨ ਦੇ, ਵਿਹਾਰਕਾਰ ਵਾਲਿਆਂ ਨਾਲ ਇਕਾਂਤ ਵਿਚ ਹੋ ਬੈਠੇ। ਸੰਤ ਅਮਰ ਸਿੰਘ ਨੰਬਰਦਾਰ ਸ਼੍ਰੀ ਜੀਵਨ ਨਗਰ ਨੇ ਵੀ, ਜਾਪਦਾ ਹੈ, ਇਲਾਕੇ ਦੀ ਮੌਜੂਦਾ ਸਥਿਤੀ ਤੋਂ ਸਤਿਗੁਰੂ ਜੀ ਨੂੰ ਜਾਣੂੰ ਕਰਵਾਣਾ ਹੈ। ਬਾਅਦ ਵਿਚ ਨੰਬਰਦਾਰ ਨੇ ਮੇਰੇ ਇਸ ਵਿਚਾਰ ਦੀ ਪੁਸ਼ਟੀ ਕਰ ਦਿਤੀ।

## ਇਕਰੂਪਤਾ

ਰਾਤੀਂ 11.30 ਵਜੇ ਸਤਿਗੁਰੂ ਜੀ ਕੁਝ ਵਿਸ਼ੇਸ਼ ਸਿੱਖਾਂ ਨਾਲ ਬੈਠਣ ਕਮਰੇ ਵਿਚ ਸਨ ਕਿ ਮੈਂ ਜ਼ਿਕਰ ਕੀਤਾ ਫਰਵਰੀ 78 ਦੇ ਕੌਮੀ ਏਕਤਾ ਵਿਚ ਛਪੀ ਆਪ ਜੀ ਦੀ ਫੋਟੋ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਭੁਲੇਖਾ ਪਾਂਦੀ ਹੈ। ਸੰਤ ਬਲਕਾਰ ਸਿੰਘ ਨੇ ਵੀ ਗੱਲ ਸੁਣਾਈ ਕਿ ਉਸ ਨੇ ਤੇ ਪੰ: ਗੋਪਾਲ ਸਿੰਘ ਵੀ ਪਹਿਲੀ ਨਜ਼ਰੇ ਇਹੋ ਭੁਲੇਖਾ ਖਾਧਾ। ਥੱਲੇ 'ਕੈਪਸ਼ਨ' ਪੜ੍ਹਨ ਤੋਂ ਪਤਾ ਲਗਾ ਕਿ ਇਹ ਫੋਟੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ।

ਇਹ ਸਭ ਸੁਣ ਕੇ ਸਤਿਗੁਰੂ ਜੀ ਨੇ ਇਕ ਯਾਦ ਸਾਡੇ ਨਾਲ ਸਾਂਝੀ ਕੀਤੀ : ਛੋਟੇ ਹੁੰਦਿਆਂ, ਕਿਸ਼ੋਰ ਅਵਸਥਾ ਵਿਚ, ਇਕ ਦਿਨ ਮੈਂ ਜ਼ੋਰ ਕਰਨ ਵਾਲੇ ਅਖਾੜੇ ਵਿਚ ਕੱਛਾ (ਕਛਹਿਰੇ ਦਾ ਸੰਖੇਪ ਰੂਪ) ਪਾ ਕੇ ਕੁਸ਼ਤੀ ਲੜਨ ਲਈ ਖਲੋਤਾ ਸਾਂ ਕਿ ਸਤਿਗੁਰੂ (ਪ੍ਰਤਾਪ ਸਿੰਘ) ਜੀ ਨੇ ਮੈਨੂੰ ਗਹੁ ਨਾਲ ਨਿਹਾਰ ਕੇ, ਕੈਮਰਾ ਲਿਆਉਣ ਲਈ ਹੁਕਮ ਕੀਤਾ। ਮੈਂ ਲੈ ਆਂਦਾ। ਸਤਿਗੁਰਾਂ ਨੇ ਮੇਰੀ, ਇੰਜ ਨੰਗੇ ਪਿੰਡੇ ਖਲੋਤੇ ਦੀ ਫੋਟੋ ਆਪ ਲਈ। ਫ਼ਰਮਾਇਆ : ਤੇਰੇ ਵੱਲ ਵੇਖ ਕੇ ਮੈਨੂੰ ਏਸ ਉਮਰ ਦਾ ਆਪਣਾ ਆਪ ਯਾਦ

ਆ ਰਿਹਾ ਹੈ। ਮੈਂ ਅਸਲੋਂ ਤੇਰੇ ਵਰਗਾ ਹੀ ਸਾਂ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ ਕਿ ਉਹਨਾਂ ਉਹ ਫੋਟੋ ਬਹੁਤ ਅਰਸਾ ਸੰਭਾਲ ਕੇ ਰਖੀ। ਦੋਹਾਂ ਕਾਰਨਾਂ ਕਰਕੇ। ਇਕ ਤਾਂ ਸਤਿਗੁਰੂ ਜੀ ਦੇ ਹੱਥੀਂ ਖਿੱਚੀ ਫੋਟੋ ਸੀ, ਦੂਜੇ ਉਹਨਾਂ ਦੀ ਉਸ ਉਮਰ ਦੀ ਸਮਰੂਪਤਾ ਕਾਰਨ।

ਨਿੱਕੀ ਮੋਟੀ ਗੱਲ ਕਰਦਿਆਂ 12 ਵਜ ਗਏ ਰਾਤ ਦੇ। ਸਤਿਗੁਰੂ ਜੀ ਨੇ ਵਿਅੰਗ ਨਾਲ ਆਖਿਆ : ਕਵੀ ਜੀ, ਤੁਹਾਨੂੰ ਕਹਿੰਦੇ ਹਾਂ ਹੁਣ ਚਲੇ ਵੀ ਜਾਓ। ਬਾਕੀ ਦੇ ਜੇ ਸਿਆਣੇ ਹੋਏ ਤਾਂ ਆਪੇ ਚਲੇ ਜਾਣਗੇ।

ਜਿਨ੍ਹਾਂ ਨੂੰ ਇਹ ਸ਼ਬਦ ਸੁਣ ਕੇ ਬਾਕੀ ਰਾਤ ਲਈ ਵਿਦਾ ਹੋਣਾ ਪਿਆ, ਉਹ ਸਨ : ਸੇਠ ਤ੍ਰਿਲੋਕ ਸਿੰਘ, ਸ੍ਰ. ਹੰਸਪਾਲ, ਸੇਵਕ ਬਲਕਾਰ ਸਿੰਘ, ਸੇਵਕ ਮਹਿੰਦਰ ਸਿੰਘ ਪੂਰਬਾ, ਨਿੱਜੀ ਸਕੱਤਰ ਸੰਤ ਤਰਸੇਮ ਸਿੰਘ, ਉਸ ਦੀ ਪਤਨੀ, ਸਾਬਕਾ ਸੇਵਕ ਗੁਰਭਜਨ ਸਿੰਘ, ਸਰੋਦ ਵਾਦਕ ਗੁਰਦੇਵ ਸਿੰਘ, ਸਿਤਾਰ ਵਾਦਕ ਹਰਭਜਨ ਸਿੰਘ, ਸੰਤ ਮਹਿੰਦਰ ਸਿੰਘ ਜਲੰਧਰੀ, ਸੇਠ ਸਪੁੱਤਰ ਧਰਮ ਸਿੰਘ, ਸੰਤ ਅਮਰ ਸਿੰਘ ਨੰਬਰਦਾਰ, ਸੰਤ ਨਿਰੰਜਨ ਸਿੰਘ ਨਗਰ।

## ਆਗਾਮੀ ਪ੍ਰੋਗਰਾਮ

ਸਤਿਗੁਰਾਂ ਤਰਸੇਮ ਸਿੰਘ ਨੂੰ ਆਗਿਆ ਕੀਤੀ ਕਿ ਉਹ ਸ੍ਰ. ਗੁਰਬਖ਼ਸ਼ ਸਿੰਘ ਸ਼ੌਕ ਬਾਰੇ ਅਫਸੋਸ ਦਾ ਪੱਤਰ ਯੂ. ਕੇ. ਨੂੰ ਲਿਖੇ। ਸੰਤ ਤਰਸੇਮ ਸਿੰਘ ਤੋਂ ਸਤਿਗੁਰੂ ਜੀ ਦਾ ਆਗਾਮੀ ਪ੍ਰੋਗਰਾਮ ਪਤਾ ਲਗਾ : ਕਲ੍ਹ ਸਵੇਰੇ 9 ਵਜੇ ਹਵਾਈ ਸਫ਼ਰ ਦੁਆਰਾ ਹੈਦਰਾਬਾਦ, ਪ੍ਰਸ਼ਾਦ ਪਾਣੀ ਛਕ ਕੇ ਸ਼ਾਮ ਤਕ ਹਵਾਈ ਉਡਾਣ ਨਾਲ ਬੈਂਗਲੋਰ। 9 ਤਾਰੀਖ਼ ਤਕ ਬੈਂਗਲੋਰ ਫਾਰਮ ਵਿਚ ਦਰਸ਼ਨ ਦੇ ਕੇ, ਜਿਥੇ ਮਹਾਰਾਜ ਬੀਰ ਸਿੰਘ ਜੀ ਤੇ ਬੇਬੇ ਦਲੀਪ ਕੌਰ ਜੀ ਪਹਿਲਾਂ ਹੀ ਪਹੁੰਚੇ ਹੋਏ ਹਨ, ਹੋਰ ਸੰਗਤ ਵੀ ਇੰਤਜ਼ਾਰ ਕਰ ਰਹੀ ਹੈ, 10 ਤਾਰੀਖ਼ ਨੂੰ ਬੰਬਈ। 11 ਨੂੰ ਦਿੱਲੀ। ਏਥੇ ਸ੍ਰ: ਸੁਲੱਖਣ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਿਤਾ ਦੇ ਸਤਾਰ੍ਹੀਏ ਸਮੇਂ ਦਰਸ਼ਨ ਦੇਣਗੇ। ਏਸੇ ਰਾਤ ਭੈਣੀ ਸਾਹਿਬ। ਬਸੰਤ ਦਾ ਦਿਹਾੜਾ ਸ੍ਰੀ ਭੈਣੀ ਸਾਹਿਬ ਮਨਾ ਕੇ 13 ਫਰਵਰੀ ਦਾ ਦਿਨ ਤੇ ਰਾਤ ਜਲੰਧਰ ਵਿਖੇ ਸਾਧ ਸੰਗਤ ਨਾਲ ਬਸੰਤ ਦੇ ਤਿਉਹਾਰ ਨੂੰ ਰੌਣਕ ਬਖਸ਼ੀ ਜਾਵੇਗੀ। 14 ਫਰਵਰੀ ਨੂੰ ਆਸਾ ਦੀ ਵਾਰ ਜਲੰਧਰ ਸੁਣ ਕੇ ਬਠਿੰਡੇ ਦੇ ਇਲਾਕੇ ਵਿਚ ਅਤੇ 15.2.78 ਨੂੰ ਦਿੱਲੀ ਦਰਸ਼ਨ ਦੇਣਗੇ। ਅਗੇ 16 ਤੋਂ 23 ਤਕ ਬੈਂਕੋਕ, ਥਾਈਲੈਂਡ ਵਿਖੇ।

# 10 ਫਰਵਰੀ 1978, ਸ਼ੁਕਰਵਾਰ
# ਨਵੀਂ ਦਿੱਲੀ

## ਮੁੜ ਦੇਸ਼ ਵਿਚ

ਸਤਿਗੁਰਾਂ ਨੇ ਬੰਬਈ ਤੋਂ ਜਹਾਜ਼ ਦੁਆਰਾ ਰਾਤੀਂ 8 ਵਜੇ ਤੋਂ ਪਿਛੋਂ, ਨਵੀਂ ਦਿੱਲੀ ਪਾਲਮ ਹਵਾਈ ਅੱਡੇ ਤੇ ਪਹੁੰਚਣਾ ਹੈ। ਮੈਂ ਵੀ ਉਤਸੁਕ ਸਾਂ ਏਅਰ ਪੋਰਟ ਤੇ

ਜਾ ਸੁਆਗਤ ਕਰਨ ਵਾਸਤੇ । 95, ਰਾਣੀ ਬਾਗ, ਸ਼ਾਸਤਰੀ ਨਗਰ ਜਮਨਾਪਾਰ ਬਾਲ ਸਖਾਈ ਪ੍ਰੀਤਮ ਸਿੰਘ ਪੰਛੀ ਤੇ ਉਹਦੀ ਸ਼ਾਂਤਾ ਨੂੰ ਮਿਲ ਕੇ ਆਇਆ ਹਾਂ । ਪੰਛੀ ਨੇ ਜੀਵਨ ਨਗਰ ਬਾਰੇ ਇਕ ਇਨਫਰਮੇਟਰੀ ਨੋਟ 'ਨੈਸ਼ਨਲ ਹੈਰਲਡ' ਵਾਸਤੇ ਲਿਖਿਆ ਹੈ। ਉਸ ਦੀ ਪਤਨੀ ਨੇ ਵੀ ਕੁਛ ਨਜ਼ਮਾਂ ਸੁਣਾਈਆਂ ।

11/10 ਪੂਸਾ ਰੋਡ ਪੁੱਜਾ ਤਾਂ ਸਤਿਗੁਰੂ ਜੀ ਦੇ ਕਮਰਿਆਂ ਦੇ ਸਾਹਮਣੇ ਵਰਾਂਡੇ ਵਿਚ ਦੋ ਕੁਰਸੀਆਂ ਤੇ ਬੈਠੇ ਸੰਤ ਗੁਰਚਰਨ ਸਿੰਘ (58) ਅਤੇ ਸੰਤ ਹਰਬੰਸ ਸਿੰਘ (45) ਨੂੰ ਮਿਲਿਆ । ਦੋਨੋਂ ਭਾਈ ਪਿੰਡ ਸੰਤ ਨਗਰ (ਸਰਸਾ) ਦੇ ਰਹਿਣ ਵਾਲੇ ਹਨ। ਪਿਛੋਂ ਪਿੰਡ ਕੁੱਝਰਾਂ, ਜ਼ਿਲ੍ਹਾ ਸ਼ੇਖੂਪੁਰ (ਹੁਣ ਪਾਕਿਸਤਾਨ) ਦੇ ਹਨ। ਸਤਿਗੁਰੂ ਜੀ ਨੇ ਇਹਨਾਂ ਨੂੰ ਸੰਤ ਸੁਖਚੈਨ ਸਿੰਘ ਯੂ. ਪੀ. ਨਾਮਧਾਰੀ ਫਾਰਮ ਦੇ ਗੁਆਂਢੀ ਸਿੰਘ ਦੇ ਮਕਾਨ ਨੂੰ ਬੂਹੇ ਬਾਰੀਆਂ ਚੜ੍ਹਾਣ ਲਈ ਭੇਜਿਆ ਸੀ । ਪਰ ਅਗੋਂ ਸਮੇਂ ਸਿਰ ਲਕੜੀ ਨਾ ਮਿਲਣ ਕਰਕੇ ਵਾਪਸ ਪਰਤੇ ਹਨ । ਸਤਿਗੁਰੂ ਜੀ ਨੂੰ ਇਹਨਾਂ ਦਾ ਆਉਣਾ ਚੰਗਾ ਨਹੀਂ ਲਗਾ : ਲਕੜੀ ਨਹੀਂ ਸੀ ਮਿਲਦੀ ਤਾਂ ਮੈਨੂੰ ਦੱਸਦੇ, ਮੈਂ ਪ੍ਰਬੰਧ ਕਰਕੇ ਦਿੰਦਾ। ਸੋ ਇਹ ਦੋਵੇਂ ਇਕ ਵਾਰ ਪਿੰਡ ਜਾ ਦੁਬਾਰਾ ਸੁਖਚੈਨ ਸਿੰਘ ਹੁਰਾਂ ਪਾਸ ਪਹੁੰਚਣਗੇ ।

ਇਹਨਾਂ ਦੋਹਾਂ ਭਰਾਵਾਂ ਦਾ ਪਿਤਾ ਸੰਤ ਭਗਤ ਸਿੰਘ ਅਤੇ ਦਾਦਾ ਸੰਤ ਭਾਨ ਸਿੰਘ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਸਿਦਕੀ ਸਿੱਖ ਸਨ । ਸੰਤ ਨੱਥਾ ਸਿੰਘ ਪਤੰਗ ਇਹਨਾਂ ਦੇ ਨਾਨਾ ਸਨ । ਸੰਤ ਗੁਰਦਿਆਲ ਸਿੰਘ ਅਤੇ ਸੰਤ ਗੁਰਬਖਸ਼ ਸਿੰਘ "ਹਰਸ਼ੇ" ਸੰਤ ਨਗਰ ਇਹਨਾਂ ਦੇ ਸੱਕੇ ਚਾਚੇ ਲਗਦੇ ਸਨ । ਗੁਰਚਰਨ ਸਿੰਘ ਨੇ ਦੱਸਿਆ ਕਿ ਸਾਡੇ ਚਾਚਿਆਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 5-5 ਏਕੜ ਜ਼ਮੀਨ ਮੁਫਤ ਦਿਤੀ ਹੋਈ ਹੈ ਤਾਂਕਿ ਉਹ ਕਿਰਤ ਕਰਨ ਤੇ ਭਜਨ ਬਾਣੀ ਵਲ ਧਿਆਨ ਦੇਈ ਰੱਖਣ ।

ਗੁਰੂ ਕਾ ਹਜ਼ੂਰੀ ਡਰਾਈਵਰ ਗੁਰਮੁਖ ਸਿੰਘ, ਸੰਤ ਨਗਰ, ਕਾਰ ਲੈ ਕੇ ਕੱਲ੍ਹ ਦਾ ਏਥੇ ਆਇਆ ਹੋਇਆ ਹੈ । ਅੱਜ ਏਅਰ ਪੋਰਟ ਤੇ ਜਾਵੇਗਾ ।

ਸੰਤ ਗੁਲਜ਼ਾਰ ਸਿੰਘ ਸਤਿਗੁਰੂ ਜੀ ਦਾ ਸਾਬਕਾ ਹਜ਼ੂਰੀ ਸੇਵਕ ਵੀ ਦਿੱਲੀ ਹੈ ਅੱਜਕਲ੍ਹ । ਇਹਦਾ ਵੱਡਾ ਲੜਕਾ ਜੁ 16-17 ਸਾਲ ਦੀ ਆਯੂ ਦਾ ਹੈ ਪਿਛਲੇ ਕਈ ਮਹੀਨੇ ਤੋਂ ਬਿਮਾਰ ਚਲਿਆ ਆ ਰਿਹਾ ਹੈ। ਠੀਕ ਹੋਣ ਵਿਚ ਨਹੀਂ ਆ ਰਿਹਾ। ਸਤਿਗੁਰੂ ਜੀ ਨੇ ਹੁਣ ਇਸ ਨੂੰ ਡਾਕਟਰ ਐਚ. ਐਸ. ਲੂਥਰਾ ਕੋਲੋਂ ਇਲਾਜ ਕਰਵਾਣ ਦੀ ਆਗਿਆ ਕੀਤੀ ਹੈ। ਦੋ ਦਿਨ ਤੋਂ ਉਸ ਦਾ ਇਲਾਜ ਚਲ ਰਿਹਾ ਹੈ।

ਡਾ: ਲੂਥਰਾ ਨੇ ਦੱਸਿਆ ਹੈ ਕਿ ਮਰੀਜ਼ ਦਾ ਲਹੂ ਪਾਣੀ ਇਕ ਹੋ ਗਿਆ ਹੈ। 5-6 ਬੋਤਲਾਂ ਗਲੂਕੋਜ਼ ਚੜ੍ਹਾ ਕੇ ਵੇਖਿਆ ਕਿ ਬੱਚੇ ਦਾ ਇਲਾਜ ਕੀ ਦਸ਼ਾ ਗ੍ਰਹਿਣ ਕਰਦਾ ਹੈ।

ਸ਼ਾਮ ਦੇ 7 ਵਜ ਗਏ ਹਨ । ਮੈਂ ਲੰਗਰ ਵਿਚ ਜਾ ਕੇ ਵੇਖਿਆ ਹੈ, ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਦੀ ਸਰਦਾਰੀ ਹੇਠ ਮਾਈਆਂ ਲੰਗਰ ਵਾਸਤੇ ਸਬਜ਼ੀ ਕੱਟ, ਤਿਆਰ ਕਰ ਰਹੀਆਂ ਹਨ । ਆਟਾ ਗੁੱਝ ਰਿਹਾ ਹੈ ਤਾਂ ਕਿ ਸਤਿਗੁਰੂ ਜੀ ਨਾਲ ਆਇਆ ਸਿੱਖਾਂ ਸਾਧਾਂ ਨੂੰ ਲੰਗਰ ਛਕਾਇਆ ਜਾ ਸਕੇ । ਸਤਿਗੁਰੂ

ਜੀ ਆਪ ਤਾਂ ਇਸ ਵੇਲੇ ਪ੍ਰਸ਼ਾਦਾ ਛਕਦੇ ਨਹੀਂ। ਇਸ ਵੇਲੇ ਸੇਵਾ ਵਿਚ ਹੱਥ ਵਟਾ ਰਹੀਆਂ ਹਨ : ਬੀਬੀ ਇੰਦਰ ਕੌਰ, ਬੀਬੀ ਪ੍ਰੀਤਮ ਕੌਰ ਸੁਪਤਨੀ ਸੰਤ ਬਲਵੰਤ ਸਿੰਘ ਸੋਂਧੀ, ਬੀਬੀ ਕਿਰਪਾਲ ਕੌਰ, ਸੇਠ ਤ੍ਰਿਲੋਕ ਸਿੰਘ ਦੀਆਂ ਦੋਵੇਂ ਨੂੰਹਾਂ ਜੁਗਜੀਵ ਰਾਜ ਕੌਰ ਸੁਪਤਨੀ ਸ੍ਰੀ ਬਖਸ਼ੀਸ਼ ਸਿੰਘ, ਬੀਬੀ ਚਰਨ ਕੌਰ ਸੁਪਤਨੀ ਸ਼ੇਰ ਸਿੰਘ।

7.30 ਵਜੇ ਸ: ਹਰਵਿੰਦਰ ਸਿੰਘ ਹੰਸਪਾਲ, ਸ: ਸੁਰਜੀਤ ਸਿੰਘ ਇਸ ਦਾ ਲੜਕਾ ਧਰਮਵੀਰ ਸਿੰਘ ਅਤੇ ਸ: ਗੁਰਭਜਨ ਸਿੰਘ ਵੀ ਕੋਠੀ ਪਹੁੰਚ ਗਏ। ਹੋਰ ਪੰਦਰਾਂ ਮਿੰਟ ਤਕ ਇਕ ਹੋਰ ਕਾਰ ਆ ਗਈ, ਇਸ ਵਿਚੋਂ ਸ੍ਰੀ ਮਾਤਾ ਚੰਦ ਕੌਰ ਜੀ, ਬੀਬੀ ਪ੍ਰੀਤਮ ਕੌਰ ਢੋਟੀਆਂ ਵਾਲੀ, ਬੀਬੀ ਸੁਖਵਿੰਦਰ ਕੌਰ ਪੂਰਬਾ-ਪਤਨੀ, ਸੰਤ ਕਿਰਪਾਲ ਸਿੰਘ ਝੱਬਰ ਅਤੇ ਸੰਤ ਬਲਕਾਰ ਸਿੰਘ ਯੂ. ਪੀ. ਵਾਲਾ ਉੱਤਰੇ। ਮਾਤਾ ਜੀ ਨੂੰ ਉਪਸਥਿਤ ਸੱਜਣ ਮੱਥਾ ਟੇਕਣ ਲਗ ਪਏ। ਉਹਨਾਂ ਨਿੱਕਾ ਨਿੱਕਾ ਮੁਸਕਰਾਂਦਿਆਂ ਸਭ ਦਾ ਅਭਿ-ਵਾਦਨ ਸਵੀਕਾਰ ਕੀਤਾ। ਹਰਵਿੰਦਰ ਸਿੰਘ ਨੇ ਕਿਹਾ : ਮਾਤਾ ਜੀ, ਹੁਣ ਤੁਹਾਡੇ ਮੀਲ ਵੀ ਸਤਿਗੁਰੂ ਜੀ ਜਿੰਨੇ ਹੋਣੇ ਚਾਹੀਦੇ ਹਨ।

ਸਤਿਗੁਰੂ ਜੀ ਦੀ ਅਗਵਾਨੀ ਲਈ ਗਏ ਤਾਂ ਪਾਲਮ ਅੱਡੇ ਤੇ 40 ਕੁ ਸਰੀਰ ਜੁੜ ਗਏ। ਕੁਝ ਨਾਮ : ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਦਿਆਲ ਸਿੰਘ ਦੋਵੇਂ, ਸੰਤ ਸੇਵਾ ਸਿੰਘ ਸਰਸਾ, ਸ: ਸੁਚਾ ਸਿੰਘ, ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਸਿਤਾਰ, ਸੰਤ ਗੁਰਦੀਪ ਸਿੰਘ ਢੱਡਾ, ਸੰਤ ਹਰਬੰਸ ਸਿੰਘ, ਮਨਚੰਦਾ ਦੇ ਪਿਤਾ, ਮਨਚੰਦਾ-ਪਤਨੀ ਤੇ ਹੋਰ ਰਿਸ਼ਤੇਦਾਰ ਆਦਿ।

ਜਹਾਜ਼ ਇਕ ਘੰਟਾ ਲੇਟ ਅਰਥਾਤ 9 ਵਜੇ ਪਾਲਮ ਉਤਰਿਆ, ਸ਼ੀਸ਼ਿਆਂ ਵਿਚਦੀ ਨਜ਼ਰਾਂ ਗੱਡ ਗੱਡ ਸਤਿਗੁਰੂ ਜੀ ਦੀ ਪ੍ਰਥਮ ਝਲਕ ਲਈ ਉਤਾਵਲੀਆਂ ਨਜ਼ਰਾਂ ਨਾਲ ਤਕ ਰਹੇ ਸਾਂ : ਕਦੋਂ ਆਉਣ ਸਾਡੇ ਸਿਰਤਾਜ! ਅਤੇ ਜਦੋਂ ਆਪ ਚੌਥੀ ਅੱਡਾ-ਬਸ 'ਚੋਂ ਨਿਕਲ ਕੇ ਸੁਆਗਤ ਹਾਲ ਵਿਚ ਆਏ ਤਾਂ ਪ੍ਰੇਮੀਆਂ ਨੇ ਚਰਨਾਂ ਨੂੰ ਛੂਹ ਛੂਹ ਅੱਖੀਆਂ ਠਾਰੀਆਂ। ਆਪ ਜੀ ਪਿੱਛੇ ਪਿੱਛੇ ਠਾਕੁਰ ਵਿਸ਼ੇਸ਼ਰ ਸਿੰਘ ਸਪੁਤਰ ਮਹਾਰਾਜ ਨਿਹਾਲ ਸਿੰਘ ਜੀ, ਸ: ਸੁਰਿੰਦਰ ਸਿੰਘ ਮਨਚੰਦਾ ਅਤੇ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਵੀ ਆ ਗਏ।

## ਜਾਦੂ ਕਾਰ

ਸਤਿਗੁਰੂ ਜੀ ਨੇ ਹਰੇਕ ਦੇ ਹਿਰਦੇ ਨੂੰ ਨਿੱਕਾ ਨਿੱਕਾ ਕੁਛ ਕਹਿ ਗੁਦਗੁਦਾਇਆ। ਜਿਵੇਂ ਸ. ਸੁਰਜੀਤ ਸਿੰਘ ਨੂੰ ਪਿੱਠ ਥਾਪੜ ਕੇ ਆਖਿਆ : ਮੇਰਾ ਜੀ ਕਰਦਾ ਸੀ ਅਵਤਾਰ ਸਿੰਘ (ਉਹਦਾ ਛੋਟਾ ਭਾਈ, ਤਬਲਾ ਵਾਦਕ) ਐਤਕਾਂ ਖ਼ਾਂ ਸਾਹਿਬ (ਵਲਾਇਤ ਖ਼ਾਂ) ਨਾਲ ਜਾਵੇ ਤਾਂ ਉਹਦੀ ਪਤਨੀ ਵੀ ਨਾਲ ਹੀ ਜਾਵੇ। ਫਿਰ ਖਿਆਲ ਆਇਆ। ਬੱਚਿਆਂ ਨੂੰ ਕੌਣ ਸੰਭਾਲੇ? ਤੇ ਝੱਟ ਤੇਰਾ ਧਿਆਨ ਆ ਗਿਆ ਕਿ ਤੁਸੀਂ ਆਏ ਹੋ, ਸੋ ਬੱਚਿਆਂ ਵਲੋਂ ਬੇਫਿਕਰ ਹੋ ਗਿਆ। ਹੁਣ ਉਹਦੀ ਪਤਨੀ ਨੂੰ ਨਾਲ ਭੇਜਣਾ ਹੈ।...ਸੁੱਚਾ ਸਿੰਘ ਸੋਖੀ ਨੂੰ ਕਹਿਆ : ਸੁਣਾਓ ਜੀ, ਕੀ ਹਾਲ ਨੇ?... ਸੁਰਿੰਦਰ ਨੂੰ ਵਿਨੋਦਿਆ : ਇਹ ਬੀਬੀ ਕਿਵੇਂ ਆ ਗਈ? (ਇਹਦਾ ਪਤੀ ਸਤਿਗੁਰੂ

ਜੀ ਦੇ ਨਾਲ ਹੀ ਵਿਦੇਸ਼ੋ ਮੁੜਿਆ ਸੀ)। ਹਰਵਿੰਦਰ ਸਿੰਘ, ਸੇਠ ਤ੍ਰਿਲੋਕ ਸਿੰਘ ਹੁਰਾਂ ਨਾਲ ਵੀ ਕੁਛ ਨਾ ਕੁਛ ਸ਼ਬਦ ਸਾਂਝੇ ਕੀਤੇ। ਮੇਰੇ ਵਲ ਵੀ ਕੱਨਖੀਆਂ ਨਾਲ ਤਕ ਇੰਜ ਮੁਸਕਾਏ ਜਿਵੇਂ ਮੇਰੀ ਨਮਸਕਾਰ ਹੁਣ ਹੀ ਪਰਵਾਨ ਕੀਤੀ ਹੁੰਦੀ ਹੈ।

ਅਜਿਹਾ ਜਾਦੂ ਕਰਨਾ ਸਤਿਗੁਰੂ ਜੀ ਦੇ ਸੁਭਾਅ ਦਾ ਅੰਗ ਹੈ। ਘਨਿਸ਼ਟਤਾ ਵਾਲਿਆਂ ਜਾਂ ਅਸਲੋਂ ਓਪਰਿਆਂ ਨੂੰ ਕੁਛ ਨ ਕੁਛ ਚੰਗਾ ਚੰਗਾ ਆਖ ਅਪਣਾਅ ਤੇ ਨਵਿਆ ਲੈਣਾ।

ਏਥੋਂ ਸੰਗਤਾਂ ਤਾਂ ਆਪਣੇ ਆਪਣੇ ਵਾਹਨਾਂ ਦੁਆਰਾ ਘਰੋ ਘਰੀ ਪਹੁੰਚ ਗਈਆਂ। ਸ੍ਰੀ ਸਤਿਗੁਰੂ ਜੀ ਆਪਣੀ ਗੱਡੀ ਤੇ ਗੁਰਦੇਵ ਸਿੰਘ, ਹਰਭਜਨ ਸਿੰਘ ਅਤੇ ਸ. ਹੰਸਪਾਲ ਨੂੰ ਬਿਠਾ ਕੇ ਉਸਤਾਦ ਅਮਜਦ ਅਲੀ ਖ਼ਾਂ ਵਲ ਚਲੇ ਗਏ।

ਅੱਧਾ ਘੰਟਾ ਸੰਗੀਤ-ਸਮੇਲਨ ਬੰਬਈ ਬਾਰੇ ਵਿਚਾਰ ਵਟਾਂਦਰਾ ਕਰਕੇ, ਕਮਾਨੀ ਆਡੀਟੋਰੀਅਮ ਵਿਚ ਬੀਬੀ ਅਨੀਤਾ ਵਲੋਂ ਕਰਵਾਏ ਜਾ ਰਹੇ ਸੰਗੀਤ-ਸਮਾਰੋਹ ਵਿਚ ਕੁਛ ਸਮਾਂ ਦਰਸ਼ਨ ਦਿਤੇ।

11 ਵਜੇ ਰਾਤੀਂ 11/10 ਕੋਠੀ ਆਏ ਅਤੇ ਉਡੀਕਵਾਨਾਂ ਨਾਲ 20-30 ਮਿੰਟ ਬੰਦ ਕਮਰੇ ਵਿਚ ਬਿਤਾਏ, ਪਰ ਖਲੇ ਖਲੋਤਿਆਂ ਹੀ।

## ਇਹ ਚੌਤੀ ਕੀ ?

ਸ. ਸੁਰਜੀਤ ਸਿੰਘ ਦੇ ਸਪੁਤਰ ਧਰਮਵੀਰ ਸਿੰਘ ਨੂੰ ਸਤਿਗੁਰੂ ਜੀ ਨੇ ਫ਼ਰਮਾਇਆ : ਤੂੰ ਤੇ ਸ਼ੇਰ ਸਿੰਘ 'ਚੌਤੀ' ਸੁਰ ਕਰਕੇ ਲਿਆਇਓ। ਸਵੇਰੇ ਏਥੇ ਹੀ ਆਸਾ ਦੀ ਵਾਰ ਲਗਣੀ ਹੈ, ਵਾਹਵਾ ਰੌਣਕ ਵਧੇਗੀ।

ਹੁਣ 'ਚੌਤੀ' ਬਾਰੇ ਕਿਸੇ ਨੂੰ ਪਤਾ ਨ ਲਗਾ ਕਿ ਇਹ ਕੀ ਸ਼ੈ ਹੈ ਜੁ ਸੁਰ ਕਰਕੇ ਲਿਆਉਣੀ ਹੈ। ਸਾਰੇ ਇਕ ਦੂਜੇ ਦਾ ਮੂੰਹ ਵੇਖਣ ਲਗੇ। ਸਤਿਗੁਰੂ ਜੀ ਨੇ ਵਿਨੋਦ ਪੂਰਣ ਆਖਿਆ : ਸਮਝ ਨਹੀਂ ਆਈ ? ਦੋਵੇਂ (ਸ਼ੇਰ ਸਿੰਘ ਅਤੇ ਧਰਮਵੀਰ ਸਿੰਘ) ਸਿਤਾਰਾਂ ਵਾਲੇ ਹੋ ਤੇ 'ਸਤਾਰੋ ਦੂਣਾ ਚੌਤੀ'। ਸੋ ਦੋ ਸਿਤਾਰਾਂ ਵਜਣਗੀਆਂ ਤਾਂ ਚੌਤੀ ਆਪਣੇ ਆਪ ਹੋ ਜਾਣਗੇ।

## ਬੀਤਿਆ ਤੇ ਆਗਾਮੀ

ਸਤਿਗੁਰੂ ਜੀ ਨੇ ਮੇਰੇ ਪੁੱਛਣ ਤੇ ਦੱਸਿਆ : ਮੈਂ 6 ਤੋਂ 9 ਫਰਵਰੀ ਤਕ ਬੈਂਗਲੋਰ ਜਾ ਰਿਹਾ ਹਾਂ। ਓਥੇ ਸਭ ਕੁਸ਼ਲਤਾ ਹੈ। ਮਹਾਰਾਜ ਜੀ ਤੇ ਬੀਬੀ ਜੀ ਓਥੋਂ 23-2 ਨੂੰ ਸਿੱਧੇ ਹੀ ਮਦਰਾਸ ਪਹੁੰਚ ਜਾਣਗੇ ਰੇਲ ਦੁਆਰਾ। ਤੁਸੀਂ ਲੋਕ ਏਧਰੋਂ ਚਲੇ ਜਾਓਗੇ। ਖ਼ਾਂ ਸਾਹਿਬ ਅਮਜਦ ਅਲੀ ਨਾਲ ਹੋਈ ਵਾਰਤਾਲਾਪ ਦਾ ਸਾਰ ਦਸਦਿਆਂ ਸ੍ਰੀ ਹਜ਼ੂਰ ਨੇ ਫ਼ਰਮਾਇਆ : 3,4,6,7,8, ਤਾਰੀਖ਼ਾਂ ਨੂੰ ਸੰਗੀਤ ਸਮਾਰੋਹ ਕਰਨਾ ਨਿਸਚਿਤ ਹੋ ਗਿਆ ਹੈ। ਕੁਛ ਵਿਚਾਰ ਕੱਲ੍ਹ ਹੋ ਜਾਵੇਗੀ।

## ਸੰਗੀਤ ਸਮੇਲਨ ਦੀ ਤਿਆਰੀ

ਸ. ਹਰਵਿੰਦਰ ਸਿੰਘ ਵਲ ਤਕ ਹੁਕਮ ਹੋਇਆ : ਗੁਰਦੇਵ ਸਿੰਘ ਨੂੰ ਟਿਕਟ

ਰਿਜ਼ਰਵ ਕਰਵਾ ਦੇਣਾ। ਇਹ ਬੰਬਈ ਮੁਨਾਸਬ ਕਾਰਵਾਈ ਕਰ ਆਵੇਗਾ ਤੇ ਤੁਸਾਂ ਪ੍ਰੈਸ ਕਾਨਫਰੰਸ ਕਰਨ ਲਈ ਚਲੇ ਜਾਣਾ। ਨਾਲ ਹੀ ਆਗਿਆ ਕੀਤੀ: ਲੜੀਂਦੇ ਖਰਚਿਆਂ ਲਈ ਪ੍ਰਧਾਨ ਕਰਤਾਰ ਸਿੰਘ (ਬੰਬਈ, ਨਾਮਧਾਰੀ ਸੰਗਤ) ਨਾਲ ਗੱਲ ਕਰ ਲੈਣੀ। ਉਹ ਪ੍ਰਬੰਧ ਕਰੇਗਾ।

ਸਤਿਗੁਰੂ ਜੀ ਨੇ ਦੱਸਿਆ: ਪੰ: ਸ਼ਿਵ ਕੁਮਾਰ ਸ਼ਰਮਾ ਦੇ ਦੂਹਾਂ ਨਾਮਧਾਰੀ ਸ਼ਾਗਿਰਦਾਂ, ਕਿਰਨਪਾਲ ਸਿੰਘ ਅਤੇ ਹਰਜਿੰਦਰ ਸਿੰਘ ਨੂੰ ਸੁਣਿਆ ਹੈ। ਹੁਣ ਟਰੈਕ ਤੇ ਆ ਗਏ ਹਨ। ਚੰਗੇ ਨਤੀਜਿਆਂ ਦੀ ਆਸ ਹੈ।

### ਮੋਹਣਾ

ਮੈਨੂੰ ਇਕ ਚਾਕਲੇਟ ਟਾਫ਼ੀ ਦਿੰਦਿਆਂ ਫਰਮਾਇਆ: ਮਿੰਨੇ (ਮੇਰੇ ਵੱਡੇ ਲੜਕੇ ਮਨਧੀਰ ਸਿੰਘ ਦਾ ਛੋਟਾ ਤੇ ਘਰੋਗਾ ਨਾਂ) ਨੂੰ ਦੇ ਦੇਣੀ। ਮੈਂ ਦੱਸਿਆ: ਉਸ ਨੇ ਅੱਜ ਕਲ੍ਹ ਸਿੱਧੀ ਦਸਤਾਰ ਸਜਾਣੀ ਸ਼ੁਰੂ ਕਰ ਦਿਤੀ ਹੈ।

ਗੁਰਦੇਵ ਸਿੰਘ-ਹਰਭਜਨ ਸਿੰਘ, ਗੁਰਦੀਪ ਸਿੰਘ ਢੋਡਾ, ਧਰਮਵੀਰ ਸਿੰਘ, ਸ: ਸੁਰਜੀਤ ਸਿੰਘ, ਸ: ਹਰਵਿੰਦਰ ਸਿੰਘ ਤੇ ਲੇਖਕ ਵਾਪਸੀ ਲਈ ਚਲ ਪਏ। ਸੇਠ ਤ੍ਰਿਲੋਕ ਸਿੰਘ ਤੇ ਉਨ੍ਹਾਂ ਦੇ ਸਪੁਤਰ ਧਰਮ ਸਿੰਘ, ਸ਼ੇਰ ਸਿੰਘ ਤੇ ਲਾਲ ਸਿੰਘ ਤਾਂ ਕੋਠੀ ਵਿਚ ਹੀ ਆਪਣੇ ਕਮਰਿਆਂ ਨੂੰ ਹੋ ਲਏ।

12 ਵਜੇ ਰਾਤੀਂ ਅਸੀਂ ਘਰੋ ਘਰੀ ਪਹੁੰਚੇ।

## 11 ਫਰਵਰੀ 1978, ਸ਼ਨੀਵਾਰ
## ਨਵੀਂ ਦਿੱਲੀ

### ਦਰਸ਼ਨਾਰਥੀ

ਮੈਂ 10 ਵਜੇ ਦਿਨੇ ਪੂਸਾ ਰੋਡ ਕੋਠੀ ਪੁਜਾ। ਸੰਤ ਪ੍ਰੀਤਮ ਸਿੰਘ-ਸੰਤ ਬਲਵੰਤ ਸਿੰਘ ਬਾਲੀ ਨਗਰ ਤੇ ਇਕ ਹੋਰ ਸੰਤ ਪਹਿਲਾਂ ਹੀ ਮਿਲ ਪਏ। ਖੂਹੀ ਦੀ ਛੱਤ ਵੱਲ ਡਿੱਠਾ ਤਾਂ ਡਾ: ਅਮਰ ਭਾਰਤੀ ਕੁਝ ਸਾਥੀਆਂ ਨਾਲ ਨਜ਼ਰ ਪਏ। ਨਾਲ ਸਨ: ਸ: ਅਵਤਾਰ ਸਿੰਘ 'ਹਿੱਤ', ਸ: ਸੁਰਜੀਤ ਸਿੰਘ, ਸ: ਗਿਆਨ ਸਿੰਘ (ਤਿੰਨੇ ਹਰੀ ਨਗਰ ਦੇ) ਅਤੇ ਸੰਤ ਜੁਗਿੰਦਰ ਸਿੰਘ ਮਾਇਆ ਪੁਰੀ। ਇਹ ਸੇਠ ਤ੍ਰਿਲੋਕ ਸਿੰਘ ਤੋਂ ਰਾਮ-ਗੜ੍ਹੀਆ ਭਵਨ ਲਈ ਮਾਇਆ ਲੈਣ ਆਏ ਸਨ। ਸੇਠ ਜੀ ਤੇ ਹੰਸਪਾਲ ਨੇ ਸਤਿਗੁਰੂ ਜੀ ਵਲੋਂ ਇਸ ਭਵਨ ਦਾ ਉਦਘਾਟਨ ਕੀਤਾ ਸੀ। ਸੇਠ ਜੀ ਨੇ ਉੱਤਰ ਦਿਤਾ: ਸਤਿਗੁਰੂ ਜੀ ਜੋ ਹੁਕਮ ਕਰਨਗੇ, ਆਪਦੀ ਸੇਵਾ ਕਰ ਦਿਆਂਗਾ। ਪਰ ਸਤਿਗੁਰੂ ਜੀ ਤਾਂ ਕੁਝ ਸਮੇਂ ਲਈ ਆਰਾਮ ਫ਼ਰਮਾ ਰਹੇ ਸਨ।

ਹੌਲੀ ਹੌਲੀ ਸੰਗਤ ਏਥੇ ਹੀ ਇਕੱਤਰ ਹੋਣ ਲਗ ਪਈ: ਸੂਬਾ ਗੰਡਾ ਸਿੰਘ, ਉਹਨਾਂ ਦਾ ਪੋਤਰਾ ਪ੍ਰੇਮ ਸਿੰਘ, ਸੰਤ ਗੋਪਾਲ ਸਿੰਘ (ਸਟੀਲ ਬਰਤਨ ਵਿਕ੍ਰੇਤਾ) ਸੰਤ ਗੁਰਚਰਨ ਸਿੰਘ ਮਲੂਵਾਲ, ਸੇਠ ਕਿਰਪਾਲ ਸਿੰਘ ਡਾ: ਗੰਜ, ਸੇਠ ਸੁਰਿੰਦਰ ਸਿੰਘ ਡਾ: ਗੰਜ, ਸ੍ਰੀ ਗੁਰਭਜਨ ਸਿੰਘ, ਉਹਦੀ ਪਤਨੀ, ਇਤਿਹਾਸਕਾਰ ਸ: ਜਸਵਿੰਦਰ ਸਿੰਘ, ਗਿਆਨੀ ਜਸਵੰਤ ਸਿੰਘ, ਸੰਤ ਜੋਗਾ ਸਿੰਘ (ਜੋਧਪੁਰ) ਪਧਾਣਾ। ਪੰਜ-ਸੱਤ ਮਾਈਆਂ

ਤੇ ਡਾ: ਅਮਰ ਭਾਰਤੀ ਆਪਣੇ ਸਾਥੀਆਂ ਨਾਲ ਬੈਠਣ ਕਮਰੇ ਵਿਚ ਆ ਗਏ ।

11 ਵਜੇ ਸਤਿਗੁਰੂ ਜੀ ਬੈਠਣ ਕਮਰੇ ਵਿਚ ਰੇਸ਼ਮੀ ਚੱਦਰ ਦੀ ਬੁੱਕਲ ਮਾਰੀ ਆਏ । ਸਤਿਗੁਰੂ ਜੀ ਨੇ ਮੈਨੂੰ ਆਦੇਸ਼ ਦਿੱਤਾ : ਜੋਗਾ ਸਿੰਘ ਨੂੰ ਮਿਲ ਕੇ ਸੁਣਿਓਂ ਕਿ ਦਸਤਾਰ ਬਾਰੇ ਉਸ ਕਿਵੇਂ ਜੰਗ ਲੜੀ । ਫੌਜ ਵਾਲਿਆਂ ਇਸ ਦੀ ਕਿਵੇਂ ਲਾਹੀ ਤੇ ਫਿਰ ਮੁਆਫ਼ੀ ਮੰਗਦਿਆਂ ਵਾਪਸ ਕਰ ਦਿਤੀ । ਉਪਰੰਤ ਹੱਸਦੇ ਹੱਸਦੇ ਭਾਰਤੀ ਜੀ ਨੂੰ ਕਹਿਓ ਨੇ : ਤੁਸੀਂ ਅਰਜ਼ ਕਰ ਲਓ ਤਾਂਕਿ ਮੈਂ ਛੇਤੀ ਛੇਤੀ ਵਿਹਲਿਆਂ ਹੋ ਕੇ ਪ੍ਰਸ਼ਾਦ ਛਕ ਲਵਾਂ ।

## ਰਾਮਗੜ੍ਹੀਆ ਭਵਨ ਲਈ

ਥੋੜ੍ਹਾ ਹਾਸ ਵਿਲਾਸ ਹੁੰਦਿਆਂ ਜਦੋਂ ਰਾਮਗੜ੍ਹੀਆ ਭਵਨ ਲਈ ਮਾਇਆ ਦੀ ਅਰਜ਼ ਹੋਈ ਤਾਂ ਸਤਿਗੁਰੂ ਜੀ ਨੇ ਮੁਸਕਰਾਂਦਿਆਂ ਬਚਨ ਕੀਤਾ : ਅਸੀਂ ਕਿਸੇ ਭਵਨ ਜਾਂ ਸਭਾ ਦੀ ਪੈਟਰਨਸ਼ਿਪ ਨਿਰਨਾ ਕਰਕੇ ਹੀ ਕਬੂਲਦੇ ਹਾਂ । ਕਿਸੇ ਦੇ ਉਦਘਾਟਨ ਦੀ ਰਕਮ ਅਦਾ ਨਹੀਂ ਕਰਦੇ । ਇਕ ਅਦਾਇਗੀ ਤਾਂ 'ਸੱਵਾ ਲੱਖ ਰੁਪਏ' ਨਾਲ ਵੀ ਹੁੰਦੀ ਹੈ...। ਫੇਰ ਕੋਲ ਬੈਠੇ ਸੇਠ ਜੀ ਨੂੰ ਹੁਕਮ ਹੋਇਆ : ਚੰਗਾ ਫਿਰ, ਇਹ ਡਾਢੇ ਲੋੜਵੰਦ ਜਾਪਦੇ ਹਨ, ਇਹਨਾਂ ਨੂੰ 2000/- ਦੇ ਦਿਓ । ਡਾ: ਅਮਰ ਭਾਰਤੀ ਨੇ ਵਿਸ਼ੇਸ਼ ਲੋੜ ਦੀ ਵਕਾਲਤ ਕੀਤੀ ਤਾਂ 5000/- ਦੀ ਆਗਿਆ ਹੋ ਗਈ । ਅਤੇ ਸੇਠ ਤ੍ਰਿਲੋਕ ਸਿੰਘ ਜੀ ਨੇ ਇਕ ਚੈੱਕ 5000/- ਦਾ, ਅੰਦਰੋਂ ਜਾ ਕੇ, ਲਿਆ ਦਿਤਾ । ਡਾ: ਭਾਰਤੀ ਨੇ ਹਿੱਤ ਹੁਰਾਂ ਨੂੰ ਕਿਹਾ : ਲਓ ਜੀ, ਤੁਸਾਂ ਏਨਾ ਹੀ ਸੋਚਿਆ ਹੋਇਆ ਸੀ, ਤੁਹਾਡੀ ਗੱਲ ਬਣ ਗਈ ।

ਸਤਿਗੁਰੂ ਜੀ, ਹੋਰ ਆਏ ਮਾਈ ਭਾਈ ਦੀ ਭੇਟਾ ਪਰਵਾਨ ਕਰ ਇਸ਼ਨਾਨ ਕਮਰੇ ਲਈ ਚੱਲੇ ਤਾਂ ਹੰਸਪਾਲ ਨੇ ਬਸੰਤ-ਕਾਰਡ ਪੇਸ਼ ਕਰ ਦਿਤੇ । ਸਤਿਗੁਰੂ ਜੀ ਨੇ ਪਹਿਲਾਂ ਅਮਰ ਭਾਰਤੀ ਤੇ ਫਿਰ ਹਿੱਤ ਐਂਡ ਪਾਰਟੀ ਨੂੰ ਵੰਡ ਦਿਤੇ । ਐਤਕਾਂ ਇਹ ਕਾਰਡ ਮਿਹਨਤ ਤੇ ਵਧੀਆ ਢੰਗ ਨਾਲ ਤਿਆਰ ਕੀਤੇ ਗਏ ਹਨ ।

## ਮਨਮਾੜ ਯਾਤਰੀ ਨਾਲ

ਏਸੇ ਸਮੇਂ ਇਕ ਸੱਜਣ ਨੇ ਗੁਰਦੁਆਰਾ ਗੁਪਤਸਰ ਮਨਮਾੜ ਵਿਚ ਲਗੀਆਂ ਤਸਵੀਰਾਂ ਦੀ ਚਰਚਾ ਕੀਤੀ ਕਿ ਉਸ ਨੇ ਦਰਸ਼ਨ ਕਰਨ ਗਿਆਂ ਗੁਰਦੁਆਰੇ ਵਿਚ ਰੁਸਤਮ ਰਾਇ, ਬਾਲਾ ਰਾਇ ਦੀ ਇਕ ਕਲਮੀ ਤਸਵੀਰ ਤੱਕੀ ਹੈ ਜਿਸ ਉਤੇ ਗੁਰੂ ਗੋਬਿੰਦ ਸਿੰਘ ਜੀ ਨੂੰ "ਬੰਦੀ ਛੋੜ" ਵੀ ਲਿਖਿਆ ਹੈ । ਥੱਲੇ ਲਿਖਿਆ ਹੈ ਕਿ ਰੁਸਤਮ ਰਾਇ ਤੇ ਬਾਲਾ ਰਾਇ ਪੂਨੇ ਸਤਾਰੇ ਦੇ ਕਿਲ੍ਹੇ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਛੁਡਵਾ ਕੇ ਲਿਆਏ ।

ਇਸ ਨੇ ਇਹ ਵੀ ਦੱਸਿਆ ਕਿ ਤਖਤ ਸੱਚਖੰਡ, ਅਬਚਲ ਨਗਰ, ਹਜ਼ੂਰ ਸਾਹਿਬ ਵਿਖੇ ਕਿਰਪਾਨ ਨਾਲ ਹੀ ਅੰਮ੍ਰਿਤ ਤਿਆਰ ਕੀਤਾ ਜਾਂਦਾ ਹੈ ਅਤੇ ਇਸਤਰੀਆਂ ਵਾਸਤੇ ਕੇਵਲ ਇਕੋ ਬਾਣੀ ਨਾਲ ਬਣਾਇਆ ਜਾਂਦਾ ਹੈ । ਇਹ ਬਾਣੀ ਆਨੰਦ ਸਾਹਿਬ ਹੈ ਜਿਸ ਨੂੰ ਇਕੋ ਸਰੀਰ ਪੜ੍ਹਦਾ ਤੇ ਉਹੀ ਅੰਮ੍ਰਿਤ ਛਕਾਂਦਾ ਹੈ ।

ਸਤਿਗੁਰੂ ਜੀ ਤਾਂ ਪਰਸ਼ਾਦ ਛਕਣ ਲਈ ਤਿਆਰ ਹੋ ਕੇ ਚਲੇ ਗਏ। ਮੈਂ ਸੰਤ ਜੋਗਾ ਸਿੰਘ ਨਾਲ ਗੱਲੀਂ ਰੁਝ ਗਿਆ। ਜੋਗਾ ਸਿੰਘ, ਜੁ ਅੱਜਕਲ੍ਹ ਮਿਲਟਰੀ ਵਿਚ ਜੋਧਪੁਰ ਵਿਖੇ ਕਲਰਕੀ ਕਰਦਾ ਹੈ, ਤੋਂ ਮੈਂ ਉਸ ਦੀ ਦਸਤਾਰ ਬਾਰੇ ਕਹਾਣੀ ਸੁਣੀ। ਉਹ ਦ੍ਰਿੜ੍ਹਤਾ, ਵਿਸ਼ਵਾਸ ਅਤੇ ਹਿੰਮਤ ਦੀ ਕਹਾਣੀ ਹੈ। ਉਸ ਨੂੰ ਆਖਿਆ ਹੈ ਕਿ ਆਪਣੀ ਸਾਰੀ ਜਦੋਜਹਿਦ ਲਿਖ ਕੇ ਭੇਜੇ।

ਪ੍ਰਸ਼ਾਦ ਛਕਣ ਦੇ ਸਮੇਂ ਤਕ ਬੈਠਣ ਕਮਰੇ ਵਿਚ ਹੋਰ ਸਿੱਖ ਆ ਜੁੜੇ। ਨਾਮ ਹਨ : ਸ: ਸੁੱਚਾ ਸਿੰਘ ਸੋਖੀ, ਸੰਤ ਤੇਜਾ ਸਿੰਘ-ਕਿਰਪਾਲ ਸਿੰਘ ਸ਼ਾਮ ਨਗਰ, ਸੰਤ ਬਲਵੰਤ ਸਿੰਘ-ਪ੍ਰੀਤਮ ਸਿੰਘ ਬਾਲੀ ਨਗਰ, ਸ: ਸੇਵਾ ਸਿੰਘ-ਭੁਪਿੰਦਰ ਸਿੰਘ ਕ੍ਰਿਸ਼ਨ ਨਗਰ ਸਮੇਤ ਪਰਵਾਰ, ਸੰਤ ਹਰਭਜਨ ਸਿੰਘ ਟਾਈਪਿਸਟ, ਸ: ਦਰਸ਼ਨ ਸਿੰਘ (ਧੀਰ-ਜੁਆਈ) ਸ: ਬਲਵਿੰਦਰ ਪਾਲ ਸਿੰਘ ਹੈਦਰਾਬਾਦ, 5-7 ਸਰੀਰ ਹੋਰ ਜਿਨ੍ਹਾਂ ਦੇ ਮੈਂ ਨਾਮ ਨਹੀਂ ਜਾਣਦਾ।

ਸ: ਸੁਲੱਖਣ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਿਤਾ ਦੇ ਭੋਗ ਤੇ ਜਾਣ ਦੀ ਤਿਆਰੀ ਸਮੇਂ ਡਾ: ਅਮਰ ਭਾਰਤੀ ਨੂੰ ਅੰਦਰ ਬੁਲਾ ਕੇ ਸਤਿਗੁਰੂ ਜੀ ਨੇ ਕੁਛ ਗੱਲਬਾਤ ਕੀਤੀ।

ਭਾਰਤੀ ਨੇ ਮੇਰੇ ਪੁੱਛਣ ਤੇ ਦੱਸਿਆ ਕਿ ਸਤਿਗੁਰਾਂ ਉਹਦੇ ਘਰ-ਖਰਚੇ ਬਾਰੇ ਪੁਛਿਆ ਸੀ ਕਿ ਕਿਸੇ ਲੋੜ ਦੀ ਪੂਰਤੀ ਵਿਚ ਉਹ ਸਹਾਇਕ ਹੋਣਾ ਚਾਂਹਦੇ ਸਨ। ਪਰ ਇਸ ਨੇ "ਸਭ ਠੀਕ ਠਾਕ ਚਲ ਰਿਹਾ ਹੈ" ਕਹਿ ਕੇ ਕ੍ਰਿਪਾ ਲਈ ਕ੍ਰਿਤਗਤਾ ਪਰਗਟ ਕੀਤੀ।

1.00 ਵਜੇ ਤਕ ਹੋਰ ਵੀ ਬਹੁਤ ਸਾਰੀ ਸੰਗਤ ਆ ਗਈ। ਸ੍ਰੀ ਸੁਰਾਇਣ ਸਿੰਘ (ਕਾਮੋਕਿਆਂ ਦਾ ਭਣੇਵਾਂ) ਪਤਨੀ ਤੇ ਬੱਚੀ ਸਮੇਤ, ਬੀਬੀ ਸ਼ਕੁੰਤਲਾ ਭੂਟਾਨੀ, ਸ: ਰਾਮ ਰਤਨ ਸਿੰਘ ਤੇ ਪਰਵਾਰ, ਸੰਤ ਮਹਿੰਦਰ ਸਿੰਘ ਕਲਸੀ ਆਦਿ। ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਿਚ ਹੀ ਵੱਖ ਵੱਖ ਜਣਿਆਂ ਨੂੰ ਜ਼ਰੂਰਤ ਮੁਤਾਬਕ ਬੁਲਵਾ ਨਿਵਾਜਦੇ ਰਹੇ।

## ਸੰਤ ਗਿਆਨ ਸਿੰਘ ਨਮਿਤ ਭੋਗ

ਪੂਰੇ ਡੇਢ ਵਜੇ ਸ: ਸੁਲੱਖਣ ਸਿੰਘ ਵਾਈਸ ਪ੍ਰੈਜ਼ੀਡੈਂਟ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਵਾਈਸ ਪ੍ਰੈਜ਼ੀਡੈਂਟ ਦਿਹਾਤੀ ਕਾਂਗਰਸ ਕਮੇਟੀ (ਇੰਦਰਾ ਗੁਟ) ਦੇ ਘਰ, ਤ੍ਰੀ ਨਗਰ (ਗਣੇਸ਼ਪੁਰ) ਵਿਖੇ, ਸ੍ਰੀ ਸਤਿਗੁਰੂ ਜੀ ਪਧਾਰੇ। ਏਥੇ ਬਹੁਤ ਸਾਰੇ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਕਾਲੀ ਭਾਈ, ਹੋਰ ਸਿੱਖ ਤੇ ਕਾਂਗਰਸੀ ਅਤੇ ਹਿੰਦੂ ਸੱਜਣ ਵੀ ਆਏ ਹੋਏ ਸਨ। ਨਾਮਧਾਰੀਆਂ ਤਾਂ ਆਉਣਾ ਹੀ ਸੀ। ਉਹਨਾਂ ਦਾ ਇਹ ਘਰ ਸੀ।

ਸ: ਸੁਲੱਖਣ ਸਿੰਘ ਦੇ ਪਿਤਾ ਸੰਤ ਗਿਆਨ ਸਿੰਘ ਨਮਿਤ ਭੋਗ ਤੇ ਦੋ ਹਜ਼ਾਰ ਤੋਂ ਵੱਧ ਲੋਕਾਂ ਦਾ ਇਕੱਠ ਸੀ। ਸ: ਸੁਲਖਣ ਸਿੰਘ ਨੇ ਸਤਿਗੁਰੂ ਜੀ ਦੀ ਕ੍ਰਿਪਾ ਤੇ ਦਲੇਰੀ ਨਾਲ ਨਾਮਧਾਰੀ-ਪਣ ਅਤੇ ਸਿੱਖ ਗੁਰਦੁਆਰਾ ਕਮੇਟੀ ਦੇ ਲੋਕਾਂ ਨਾਲ ਸਾਮੰਜਸ ਕੀਤਾ ਹੋਇਆ ਹੈ। ਇਕ ਲੰਮੀ ਤੇ ਅਣਟੁਟ ਕਤਾਰ ਸਤਿਗੁਰੂ ਜੀ ਦੇ ਦਰਸ਼ਨ ਤੇ ਭੇਟਾ ਹਿਤ

ਸਾਰਾ ਸਮਾਂ ਜਾਰੀ ਰਹੀ । ਤਰਤੀਬ ਸੀ, ਸ੍ਰੀ ਗਰੰਥ ਸਾਹਿਬ ਜੀ ਦੇ ਸਾਹਮਣੇ ਰਾਗੀ ਸਿੰਘ ਅਤੇ ਦੋਹਾਂ ਦੇ ਵਿਚਾਲਿਓਂ ਸਾਹਮਣੇ ਸਤਿਗੁਰੂ ਜੀ ਦਾ ਫੁੱਲਾਂ-ਸ਼ਿੰਗਾਰਿਆ ਆਸਣ ।

ਇਸ ਸਮੇਂ ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਹੇਠ ਲਿਖੇ ਵਿਅਕਤੀ ਸਨ : ਸੂਬਾ ਗੰਡਾ ਸਿੰਘ ਜੀ ਦਿੱਲੀ, ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ: ਸੁਰਿੰਦਰ ਸਿੰਘ ਮਨਚੰਦਾ, ਗਿਆਨੀ ਜਸਵੰਤ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ: ਹਰਭਜਨ ਸਿੰਘ, ਸੰਤ ਦਲੀਪ ਸਿੰਘ ਹਿਸਾਰ, ਡਾ: ਅਮਰ ਭਾਰਤੀ, ਸ: ਹਰਵਿੰਦਰ ਸਿੰਘ ਹੰਸਪਾਲ, ਸੇਠ ਤ੍ਰਿਲੋਕ ਸਿੰਘ, ਸੰਤ ਸੁਖਦਰਸ਼ਨ ਸਿੰਘ ਆਦਿ...।

ਭੋਗ ਦੇ ਸਲੋਕਾਂ ਦੌਰਾਨ ਸ: ਸੁਲੱਖਣ ਸਿੰਘ ਆਪਣੇ ਪਰਵਾਰ-ਜਨਾਂ ਨਾਲ ਫਲ, ਬਾਦਾਮ ਆਦਿ ਪ੍ਰਸਾਦ ਨਾਲ ਹੋਰ ਭੇਟਾ ਲੈ ਕੇ ਆਇਆ । ਸੁਲੱਖਣ ਸਿੰਘ ਤਾਂ ਸਫ਼ੇਦ ਕੋਟ ਪੈਂਟ ਵਿਚ ਸੀ ਪਰ ਉਨ੍ਹਾਂ ਦਾ ਲੜਕਾ ਸਤਪਾਲ ਸਿੰਘ ਨਾਮਧਾਰੀ ਬਸਤਰਾਂ ਵਿਚ ਸੁਸੱਜਤ ਸੀ । ਪਤਨੀ ਤੇ ਲੜਕੀਆਂ ਨੇ ਵੀ ਕੁਰਤੇ ਤੇ ਚੂੜੀਦਾਰ ਸੁਥਣਾਂ ਪਹਿਨੀਆਂ ਹੋਈਆਂ ਸਨ ।

ਕੀਰਤਨਕਾਰ ਸ੍ਰੀ ਹਰਭਜਨ ਸਿੰਘ ਤੇ ਗੁਰਦੇਵ ਸਿੰਘ ਸਨ । ਸੁਰਿੰਦਰ ਸਿੰਘ 'ਸੁਮਨ' ਵੀ ਸਹਾਇਕ ਤੇ 'ਗੋਬਿੰਦ ਕੇ ਗੁਣ' ਗਾਉਣ ਵਾਲਾ ਸੀ । ਸੰਤ ਸਨਖਤਰਾ ਤੇ ਕੁਝ ਹੋਰ ਸੱਜਣਾਂ ਨੇ ਭੋਗ ਪਾਏ ।

## ਮਕਾਨ ਭੇਟ ?

ਸਤਿਗੁਰੂ ਜੀ ਪਾਸ ਹਰਵਿੰਦਰ ਸਿੰਘ ਹੰਸਪਾਲ ਹੁਰਾਂ ਬੇਨਤੀ ਕੀਤੀ : ਉਹ ਸੱਜਣ, ਜਿਸ ਨੇ ਆਪਣਾ ਮਕਾਨ ਆਪ ਜੀ ਨੂੰ ਏਥੇ ਭੇਟਾ ਕਰਨਾ ਸੀ, ਸ਼ਾਇਦ ਮਨੋਂ ਆਪਣੀ ਜਗਹ ਛੱਡ ਗਿਆ ਹੈ । ਸਤਿਗੁਰਾਂ ਬਚਨ ਕੀਤਾ : ਤਾਂ ਕੀ ਹੋਇਆ । ਪਰ ਅਸਾਂ ਉਸ ਦੀ ਸੇਵਾ ਕਰਨੀ ਹੈ । ਜੇ ਮਕਾਨ ਦੇਵੇ ਤਾਂ ਵੀ, ਜੇ ਨਾ ਦੇਵੇ, ਤਾਂ ਵੀ । ਤੁਸੀਂ ਉਸ ਦੇ ਦੋ ਵੇਲੇ ਦੇ ਪ੍ਰਸ਼ਾਦ ਪਾਣੀ ਦਾ ਪ੍ਰਬੰਧ ਕਰੋ ।

ਫਿਰ ਸੰਤ ਅਮਰ ਸਿੰਘ ਨਿਰਮਾਣ ਨੇ ਆ ਕੇ ਸਤਿਗੁਰੂ ਜੀ ਨੂੰ ਦੱਸਿਆ : ਉਹ ਸਿੰਘ ਠੀਕ ਠਾਕ ਹੈ । ਜਿਥੇ ਖਲੋਤਾ ਸੀ ਉਥੇ ਹੀ ਹੈ । ਅਰਥਾਤ ਉਸ ਵਲੋਂ ਮਕਾਨ ਭੇਟ ਹੀ ਹੈ ।

## ਫ਼ਰਮਾਣ ਸ੍ਰੀ ਸਤਿਗੁਰੂ ਜੀ ਦਾ

ਸਮਾਗਮ ਬੜੀ ਭਰਪੂਰਤਾ ਨਾਲ ਚਲ ਰਿਹਾ ਸੀ । ਸਤਿਗੁਰੂ ਜੀ ਨੇ ਥੋੜ੍ਹੇ ਸਮੇਂ ਲਈ ਸੰਗਤ ਨੂੰ ਸੰਬੋਧਨ ਕੀਤਾ : (ਸੰਖੇਪ) ਮਨਬਿਰਤੀ ਇਕਾਗਰ ਕਰਨ ਲਈ ਗੱਜ ਕੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ । ਇਹ ਇਸ ਵਾਸਤੇ ਆਖਿਆ ਹੈ ਕਿ ਗੁਰਬਾਣੀ ਵਿਚ ਆਇਆ ਹੈ, ਬੇਦ ਬਡਾ ਕਿ ਜਹਾ ਤੇ ਆਇਆ ?

ਲੱਖਾਂ ਵੇਦ ਇਕੱਠੇ ਕੀਤੇ ਜਾਣ ਤਾਂ ਉਹ ਇਕ ਵੇਦ ਰਚਨਹਾਰ ਨਹੀਂ ਬਣਾ ਸਕਦੇ । ਸਤਿਗੁਰੂ ਜੀ ਦਾ ਹੁਕਮ ਤਾਂ ਇਹ ਹੈ ਕਿ ਬ੍ਰਹਮਾ ਬਡਾ ਕਿ ਜਾਸ ਉਪਾਇਆ ?...

ਸੰਤ ਗਿਆਨ ਸਿੰਘ ਹੁਰਾਂ ਦਾ ਆਪਣੇ ਸਤਿਗੁਰੂ ਪ੍ਰਤਾਪ ਸਿੰਘ ਜੀ ਉਤੇ ਏਨਾ ਅਡੋਲ ਵਿਸ਼ਵਾਸ ਸੀ ਕਿ ਉਹ ਕਦੇ ਡੋਲਣ ਵਿਚ ਨਹੀਂ ਆਇਆ। ਉਹ ਨਾਮਧਾਰੀ ਮਾਣ ਮਰਿਆਦਾ ਵਿਚ ਜ਼ਿੰਦਗੀ ਭਰ ਪੂਰੇ ਰਹੇ। ਮੈਂ ਵੇਖਿਆ ਹੈ ਕਿ ਉਹ ਆਸਾ ਦੀ ਵਾਰ ਵਿਚ, ਜਿਥੇ ਵੀ ਕੀਰਤਨ ਹੁੰਦਾ ਉਥੇ ਹੀ, ਪਹੁੰਚਦੇ ਸਕੇਸ ਇਸ਼ਨਾਨ ਕਰਕੇ। ਸਾਡੇ ਪ੍ਰੇਰਕ ਹਨ ਗੁਰੂ ਗੋਬਿੰਦ ਸਿੰਘ ਜੀ ਜਿਹੜੇ ਜੰਗਾਂ ਜੁੱਧਾਂ ਵਿਚਾਲੇ ਵੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਜ਼ਰੂਰ ਸੁਣਦੇ।

ਆਵਨ ਆਏ ਸ੍ਰਿਸਟਿ ਮਹਿ ਬਿਨ ਬੂਝੇ ਪਸੂ ਢੋਰ।

ਸਾਨੂੰ ਸਤਿਗੁਰੂ ਜੀ ਦੇ ਇਸ ਬਚਨ ਤੇ ਵਿਸ਼ਵਾਸ ਨਾਲ ਚਲਣਾ ਤੇ ਵਿਚਾਰ ਕਰਦੇ ਰਹਿਣਾ ਚਾਹੀਦਾ ਹੈ। ਇਹ ਤਾਂ ਬੁਝਣਾ ਹੀ ਚਾਹੀਦਾ ਹੈ ਕਿ ਸਾਨੂੰ ਇਹ ਮਨੁੱਖ ਸਰੀਰ ਕਾਹਦੇ ਲਈ ਮਿਲਿਆ ਹੈ। ਅਸੀਂ ਦੁਨੀਆਂ ਵਿਚ ਕਾਹਦੇ ਵਾਸਤੇ ਆਏ ਹਾਂ।

ਵੋਟਾਂ ਦੇ ਮਜਮੇ, ਸਿਨਮੇ ਅਤੇ ਹੋਰ ਅਜਿਹੀਆਂ ਥਾਵਾਂ ਤੇ ਅਸੀਂ ਉਪਰਲੀ ਕਿਸਮ ਦੀ ਵਿਚਾਰ ਨਹੀਂ ਕਰ ਸਕਦੇ। ਅਸਲ ਵਿਚ ਅਸੀਂ ਨਿਸ਼ਾਨਿਓਂ ਹੀ ਖੁੰਝ ਗਏ ਹਾਂ। ਮੁਸਲਮਾਨਾਂ ਤੋਂ ਸਿਖਣਾ ਚਾਹੀਦਾ ਹੈ ਕਿ ਉਹ ਤਾਜੀਆਂ ਵਿਚ ਕਿਵੇਂ ਦੀ ਭਾਵਨਾ ਰਖਦੇ ਹਨ। ਸਰਹੰਦ ਵਿਚ ਸਤਿਗੁਰਾਂ ਦੇ ਸਾਹਿਬਜ਼ਾਦਿਆਂ ਦਾ ਦਿਨ ਮਨਾਂਦਿਆਂ ਇਹ ਭਾਵਨਾ ਉਥੇ ਵੇਖਣ ਵਿਚ ਨਹੀਂ ਆਉਂਦੀ।

ਅਸੀਂ ਆਪਣੇ ਅਪਰਾਧ ਚੇਤੇ ਨਹੀਂ ਕਰਦੇ। ਪਰ ਸਤਿਗੁਰੂ ਜੀ ਸਾਨੂੰ ਕਬੀਰ ਜੀ ਰਾਹੀਂ ਚੇਤਾਉਂਦੇ ਹਨ :

ਗੋਬਿੰਦ ! ਹਮ ਐਸੇ ਅਪਰਾਧੀ।
ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸਕੀ ਭਾਉ ਭਗਤਿ ਨਹੀ ਸਾਧੀ।
ਪਰ ਧਨ, ਪਰ ਤਨ, ਪਰਤੀ ਨਿੰਦਾ ਪਰ ਅਪਬਾਦੁ ਨ ਛੂਟੈ।
ਆਵਾਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ।
ਜਿਹ ਘਰ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨ੍ਹੋ ਮੈ ਫੇਰਾ।
ਲੰਪਟ, ਚੋਰ, ਦੂਤ, ਮਤਵਾਰੇ ਤਿਨ ਸੰਗਿ ਸਦਾ ਬਸੇਰਾ।

ਐਸੀ ਦਸ਼ਾ ਵਿਚ ਰਹਿੰਦਿਆਂ ਅਸੀਂ ਕਦੋਂ ਆਪਣੇ ਮੰਤਵਾਂ ਬਾਰੇ ਕੁਝ ਸੋਚ ਸਕਦੇ ਹਾਂ।

ਇਹਨਾਂ ਗੱਲਾਂ ਦਾ ਹੀ ਪ੍ਰਭਾਵ ਹੈ ਕਿ ਸਾਡੇ ਲੇਖਕ ਕਈ ਭ੍ਰਾਂਤੀਪੂਰਣ ਗੱਲਾਂ ਲਿਖ ਜਾਂਦੇ ਹਨ ਜਿਵੇਂ ਗੁਰੂ ਸਾਹਿਬ ਦੇ ਸਾਹਿਬਜ਼ਾਦਿਆਂ ਨੂੰ ਅੰਤ ਸਮੇਂ ਮਮਿਆਈ ਆਦਿ ਖਾਣ ਪੀਣ ਨੂੰ ਦਿਤੀ ਗਈ ਤਾਂਕਿ ਉਹ ਘਾਬਰਨ ਨਾ। ਅਜਿਹੀਆਂ ਲਿਖਤਾਂ ਬੰਦ ਕਰਨੀਆਂ ਚਾਹੀਦੀਆਂ ਹਨ।

ਅਜ ਕਲ੍ਹ ਬਹੁਤੇ ਗੰਦੇ ਮੰਦੇ ਰੀਕਾਰਡ ਹੀ ਸੁਣਨ ਵਿਚ ਆ ਰਹੇ ਹਨ। ਗੁਰਬਾਣੀ ਜਾਂ ਚੰਗੇ ਸਿੱਖੀ ਜੀਵਨ ਦੇ ਪ੍ਰੇਰਕ ਰਿਕਾਰਡ ਬਹੁਤ ਹੀ ਘੱਟ।

ਅਸਾਨੂੰ ਗੁਰੂ ਬਾਣੀ ਤੇ ਗੁਰੂ ਆਸ਼ੇ ਨਾਲ ਜੀਵਨ ਢਾਲਣਾ ਚਾਹੀਦਾ ਹੈ। ਬਾਬਾ ਗਿਆਨ ਸਿੰਘ ਉੱਚੇ ਚਰਿੱਤਰ ਦੇ ਮਾਲਿਕ ਸਨ ਅਤੇ ਸਾਨੂੰ ਉਨ੍ਹਾਂ ਦੇ ਜੀਵਨ ਦੀ ਪਵਿੱਤਰਤਾ ਵਰਗਾ ਹੀ ਜੀਵਨ ਬਿਤਾਣਾ ਚਾਹੀਦਾ ਹੈ।

ਜੀਵਨ ਖੇਤਰ ਵਿਚੋਂ ਜਦੋਂ ਅਸਾਂ ਜਾਣਾ ਹੈ ਤਾਂ ਸਾਡਾ ਚਰਿੱਤਰ ਐਸਾ ਹੋਵੇ ਕਿ

ਸਾਨੂੰ "ਰੇ ਰੇ ਦਰਗਹ ਕਹੈ ਨ ਕੋਊ। ਆਉ ਬੈਠ ਆਦਰ ਸੁਭ ਦੇਊ।" ਵਾਲੀ ਗੱਲ ਬਣੇ।

**ਦਸਤਾਰ ਬੰਦੀ**

ਉਪਰੰਤ ਸ: ਸੁਲੱਖਣ ਸਿੰਘ ਨੇ ਬੇਨਤੀ ਕੀਤੀ ਕਿ ਉਸ ਨੂੰ ਪਿਤਾ ਦੀ ਜਾਨ-ਸ਼ੀਨੀ ਦੀ ਦਸਤਾਰ ਬੰਨ੍ਹੀ ਜਾਏ। ਸਤਿਗੁਰੂ ਜੀ ਦੇ ਇਰਦ-ਗਿਰਦ ਅਨੇਕਾਂ ਸਿੱਖ ਅਤੇ ਸ: ਸੁਲੱਖਣ ਸਿੰਘ ਦੇ ਸਬੰਧੀ ਖਲੋ ਗਏ। ਸਤਿਗੁਰੂ ਜੀ ਨੇ ਬਚਨ ਕੀਤਾ : ਆਪ ਹੀ ਬੰਨ੍ਹ ਲੈ ਮੇਰੇ ਸਾਹਮਣੇ।

ਉਸ ਨੇ ਫਿਰ ਪ੍ਰਾਰਥਨਾ ਕੀਤੀ : ਆਪ ਕ੍ਰਿਪਾ ਕਰੋ।

ਫ਼ਰਮਾਇਆ : ਮੇਰੇ ਪੱਗ ਬੰਨ੍ਹਣ ਦਾ ਤਾਂ ਹੀ ਸੁਆਦ ਹੈ ਜੇ ਫੇਰ, ਪੱਗ ਸਿੱਧੀ ਹੀ ਰਹੇ। ਸਿੱਖ ਨੇ ਅਰਜ਼ ਕੀਤੀ : ਆਪ ਜੀ ਦੀ ਕ੍ਰਿਪਾ ਰਹੀ ਤਾਂ ਐਸੀ ਹੀ ਰਹੇਗੀ।

"ਕਿਰਪਾ ਰਹਿਣ ਦੀ ਗੱਲ ਨਹੀਂ, ਕਿਰਪਾ ਤਾਂ ਤੂੰ ਆਪ ਹੀ ਆਪਣੇ ਤੇ ਕਰਨੀ ਹੈ। ਮੈਂ ਤਾਂ, ਤਾਂ ਹੀ ਦਸਤਾਰ ਬੰਨ੍ਹਾਂਗਾ ਜੇ ਪ੍ਰਪੱਕ ਰਹੇਂ।"

ਸੁਲੱਖਣ ਸਿੰਘ ਨੇ ਦੁਬਿਧਾ ਵਿਚ ਹਾਂ ਕਰ ਦਿਤੀ।

ਸਤਿਗੁਰੂ ਜੀ ਨੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਾਈਸ ਪ੍ਰੈਜ਼ੀਡੈਂਟ ਦੇ ਸਿਰ ਤੇ ਸਜੀ ਪਗੜੀ ਨੂੰ ਇਕ ਇਕ ਪੇਚ ਕਰਕੇ ਲਾਹਿਆ ਅਤੇ ਫਿਰ ਕੋਰੀ ਪੱਗ ਨੂੰ ਕੋਮਲ ਹਸਤ ਕੰਵਲਾਂ ਦੁਆਰਾ ਚਿਣ ਕੇ ਇਕ ਲੜ ਲੈ ਕੇ ਨਾਮਧਾਰੀ ਢੰਗ ਨਾਲ ਉਸ ਦੇ ਸਿਰ ਤੇ ਦਸਤਾਰ ਸਜਾਈ।

ਸਾਰਾ ਆਲਾ ਦੁਆਲਾ ਇਕਾਗਰ ਤੇ ਸ਼ਾਂਤ ਚਿਤ ਹੋ ਵੇਖਦਾ ਰਿਹਾ।

ਦਸਤਾਰਬੰਦੀ ਉਪਰੰਤ ਸ੍ਰੀ ਸਤਿਗੁਰੂ ਜੀ ਨਿਕਟੀ ਸਿੱਖਾਂ ਸੇਵਕਾਂ ਸਮੇਤ ਪੰਡਾਲ 'ਚੋਂ ਬਾਹਰ ਨਿਕਲ ਕਾਰ ਸਵਾਰ ਹੋ ਸਿੱਧੇ ਸ੍ਰੀ ਭੈਣੀ ਸਾਹਿਬ ਪ੍ਰਸਥਾਨ ਕਰ ਗਏ ਅਤੇ ਪਿੱਛੇ ਸੰਗਤ ਜੋ ਦੋ ਹਜ਼ਾਰ ਤੋਂ ਵਧੀਕ ਸੀ ਲੰਗਰ ਅਤੇ ਕੜਾਹ ਪ੍ਰਸਾਦਿ ਛਕਣ ਲਈ ਪੰਗਤਾਂ ਲਗਾ ਕੇ ਬੈਠ ਗਈ। ਸਤਿਗੁਰੂ ਜੀ ਨੇ ਤੁਰਨ ਲਗਿਆਂ ਮੈਨੂੰ ਕਲ੍ਹ ਰਾਤ ਤਕ ਜਲੰਧਰ ਪਹੁੰਚਣ ਦਾ ਆਦੇਸ਼ ਦਿਤਾ।

ਪਰ ਲੰਗਰ-ਪ੍ਰਸਾਦ ਵਲੋਂ ਵਿਹਲੇ ਹੁੰਦਿਆਂ ਹੀ ਮੈਨੂੰ ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ ਨੇ ਆਗ੍ਰਹਿ ਕੀਤਾ ਕਿ ਮੈਂ ਬਸੰਤ ਦਾ ਦਿਨ ਦਿੱਲੀ ਵਿਚ ਰਹਾਂ ਤੇ ਧਰਮਸਾਲਾ ਵਿਚ ਮਨਾਏ ਜਾ ਰਹੇ ਬਸੰਤ ਉਤਸਵ ਵਿਚ ਭਾਗ ਲਵਾਂ। ਸਕੱਤਰ ਨੇ ਰਾਤੀਂ ਜਲੰਧਰ ਫੋਨ ਕਰ ਦਿਤਾ : ਕਵੀ ਜੀ 13.2.1978 ਨੂੰ ਬਾਅਦ ਦੁਪਹਿਰ ਕਿਸੇ ਵੇਲੇ ਪਹੁੰਚ ਜਾਣਗੇ।

## 12 ਫਰਵਰੀ 1978, ਐਤਵਾਰ
## ਨਵੀਂ ਦਿੱਲੀ

ਅੱਜ ਬਸੰਤ ਪੰਚਮੀ ਹੈ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਾਦੁਰਭਾਵ ਦਾ ਦਿਨ। ਉਸ ਗੁਰੂ ਦਾ ਜਨਮਦਿਨ ਜਿਸ ਨੇ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲ ਸਾਮਰਾਜ ਨਾਲ ਟੱਕਰ ਲਈ ਸੀ, ਤਿਵੇਂ ਉਸ ਸਮੇਂ ਦੇ ਸਭ ਤੋਂ ਸ਼ਕਤੀਸ਼ਾਲੀ ਬ੍ਰਿਟਿਸ਼ ਸਾਮਰਾਜ

ਨਾਲ ਪੁਰ ਅਮਨ ਤਰੀਕੇ ਦੀ ਲੜਾਈ ਲੜ ਕੇ, ਉਸ ਦੀਆਂ ਜੜ੍ਹਾਂ ਹਿਲਾ ਦਿਤੀਆਂ ਤੇ ਸੰਪੂਰਣ ਸੁਤੰਤਰਤਾ ਪ੍ਰਾਪਤ ਕਰਨ ਦੀ ਆਧਾਰ ਸ਼ਿਲਾ ਰਖੀ ਸੀ। ਗ਼ੁਲਾਮੀ ਦੇ ਖ਼ਿਲਾਫ਼ ਨਫ਼ਰਤ ਤਾਂ ਜਗਾਈ ਹੀ, ਸਿੱਖੀ ਜੀਵਨ ਨੂੰ ਵੀ ਲੀਹਾਂ ਤੇ ਲਿਆ ਕੇ ਸੁਰਜੀਤ ਕੀਤਾ ਅਤੇ ਉਸਾਰਿਆ।

ਇਸ ਬਾਰੇ ਅੱਜ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਉਤਸਾਹ ਵਰਧਕ ਸਮਾਗਮ ਹੈ। ਆਸਾ ਦੀ ਵਾਰ ਦਾ ਕੀਰਤਨ ਸ੍ਰੀ ਹਰਭਜਨ ਸਿੰਘ-ਗੁਰਦੇਵ ਸਿੰਘ ਨੇ ਰਤਨ ਸਿੰਘ ਚੋਡਾ ਦੇ ਤਬਲਾਵਾਦਨ ਨਾਲ ਕੀਤਾ। ਇਸ ਵਿਚ ਛੋਟੇ ਸੰਗੀਤ ਵਿਦਿਆਰਥੀ ਵੀ ਸ਼ਾਮਲ ਸਨ।

ਮੈਂ ਵੀ ਕੀਰਤਨ ਤੋਂ ਬਾਅਦ ਗੁਰੂ ਰਾਮ ਸਿੰਘ ਜੀ ਦੇ ਜੀਵਨ, ਉਦੇਸ਼ ਤੇ ਉਸ ਦੀ ਪੂਰਤੀ ਲਈ ਕੀਤੇ ਗਏ ਅਜ ਤਕ ਦੇ ਜਤਨਾਂ ਦਾ ਸਾਧ ਸੰਗਤ ਵਿਚ ਸਿੰਘਾਵਲੋਕਨ ਕੀਤਾ।

ਸਾਰਾ ਦਿਨ ਜਥੇਦਾਰਾਂ ਦੇ ਹੱਲੇ ਦੇ ਦੀਵਾਨ ਲਗੇ ਰਹੇ। ਲੰਗਰ ਗੁਰੂ ਕਾ ਅਤੁਟ ਵਰਤਿਆ। ਇਸ ਵਿਚ ਧਰਮਸਾਲਾ ਦੇ ਸਕੱਤਰ ਸੰਤ ਗੁਰਦੀਪ ਸਿੰਘ ਨੇ ਨਾਮ-ਧਾਰੀ ਸੰਗਤ ਦੀ ਮਿਲਵਰਤੋਂ ਲੈ ਕੇ ਨਿਰਵਿਘਨਤਾ ਹਾਸਲ ਕੀਤੀ।

ਅਸਮਾਨ ਤਾਂ ਰਾਤ ਤੋਂ ਹੀ ਦਿਆਲੂ ਸੀ। ਦ੍ਰਵ ਉਠਿਆ। ਹਲਕੀ ਜਿਹੀ ਬੂੰਦਾ ਬਾਂਦੀ ਹੋ ਗਈ। ਮੈਂ ਅਤੇ ਗੁਰਦੇਵ ਸਿੰਘ ਫੁਹਾਰ ਵਿਚ ਭਿੱਜਦੇ ਸੜਕ ਤੇ ਖਲੋਤੇ ਸਾਂ ਕਿ ਸ੍ਰੀ ਅਮਰ ਭਾਰਤੀ, ਮੇਰੀ ਘਰੇ ਰਹਿ ਗਈ ਐਨਕ ਲੈ ਕੇ ਆ ਗਏ ਤੇ ਉਹਨਾਂ ਦੇ ਹੀ ਮੋਟਰ ਸਾਈਕਲ ਤੇ ਬੈਠ ਕੇ ਉਸਤਾਦ ਅਮਜਦ ਅਲੀ ਹੁਰਾਂ ਦੇ ਮਕਾਨ, ਪੰਚਸ਼ੀਲ ਐਨਕਲੇਵ ਵਿਚ ਜਾ ਪਹੁੰਚੇ। ਗੁਰਦੇਵ ਸਿੰਘ ਨੇ ਬੰਬਈ ਵਿਚ ਹੋ ਰਹੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸਮੇਲਨ ਦੇ ਕਲਾਕਾਰਾਂ ਬਾਰੇ ਆਪਣੇ ਉਸਤਾਦ ਤੋਂ ਕੁਛ ਜਾਣਕਾਰੀ ਲੈਣੀ ਸੀ।

ਬਰਸਾਤ ਵਿਚ ਠੰਢੇ ਤੱਤੇ ਹੁੰਦੇ ਹੀ ਉਸਤਾਦ ਜੀ ਦੇ ਘਰ ਪੁੱਜੇ। ਉਹ ਆਪਣੇ ਰਿਆਜ਼ ਕਮਰੇ ਵਿਚ ਸਰੋਦ-ਮਗਨ ਸਨ। ਉਹਨਾਂ ਦੀਆਂ ਸ਼ੇਰਵਾਨੀਆਂ ਸਿਉਣ ਵਾਲੇ ਸੱਜਣ ਨੇ ਤਬਲੇ ਤੇ ਠੇਕਾ ਲਗਾ ਰਖਿਆ ਸੀ। ਨੌਜਵਾਨ ਤੇ ਸਰੋਦ ਸਮਰਾਟ ਉਸਤਾਦ ਨੇ ਸਾਡਾ ਆਉਣਾ ਖੁਲ੍ਹੇ ਮਨ ਪਰਵਾਨ ਕਰਕੇ ਸੰਗੀਤ ਅੰਮ੍ਰਿਤ ਪਾਨ ਕਰਵਾਇਆ। ਇਕ ਦੀਵਾਨ ਸਾਹਿਬ ਜੋ ਕੈਨੇਡਾ ਵਿਚ ਰਹਿੰਦੇ ਸਨ ਏਥੇ ਆ ਮਿਲੇ, ਮੇਰੀ ਨਾਮਧਾਰੀ ਦਸਤਾਰ ਵੇਖ ਕੇ ਮੁਗਧ ਹੋ ਗਏ : ਮੈਂ ਅਜ ਅਜਿਹੀ ਦਸਤਾਰ ਜ਼ਰੂਰ ਸਜਾਣੀ ਚਾਹੁੰਦਾ ਹਾਂ, ਮੇਰਾ ਜੀ ਚਾਹੁੰਦਾ ਹੈ। ਮੈਂ ਕਿਹਾ : ਜ਼ਰੂਰ ਸਜੇਗੀ ਜੇ ਤੁਸੀਂ ਸੋਚਦੇ ਹੋ। ਮਨੁੱਖ ਆਪਣੀ ਸੋਚ ਦੇ ਪੰਧੇ ਪਿਆ ਹੀ ਅਜ ਤਕ ਦਾ ਕਲਚਰਲ ਅਤੇ ਹੋਰ ਸਫ਼ਰ ਤੈ ਕਰ ਸਕਿਆ ਹੈ।

ਫਿਰ, ਉਸਤਾਦ ਨੇ ਆਪਣੇ ਸ਼ਾਗਿਰਦ ਗੁਰਦੇਵ ਸਿੰਘ ਨੂੰ ਸਰੋਦ ਉਤੇ ਇਕ ਦੋ ਤੋੜੇ ਸਮਝਾਏ ਤੇ ਉਸ ਨੂੰ ਇਕ ਹੋਰ ਸਰੋਦ ਫੜਾ ਕੇ, ਨਾਲ ਆਪ ਵਜਾ ਕੇ ਬਾਗੇਸ਼ਰੀ ਦੀਆਂ ਕੁਛ ਔਖੀਆਂ ਸਰਗਮਾਂ ਸਿਖਾਈਆਂ। ਮੈਂ ਵੇਖਿਆ ਕਿ ਉਸਤਾਦ ਅਮਜਦ ਅਲੀ ਆਪਣੇ ਨਾਮਧਾਰੀ ਸ਼ਾਗਿਰਦ ਤੇ ਐਸਾ ਰੀਝਿਆ ਹੋਇਆ ਹੈ ਕਿ ਆਪ ਸਟਰੋਕ

ਲਾ ਕੇ, ਵਜਾ ਕੇ, ਬਾਰ ਬਾਰ ਦਸ ਕੇ, ਉਸ ਨੂੰ ਹਾਰਦਿਕ ਪ੍ਰਸੰਨਤਾ ਹੁੰਦੀ ਹੈ ।

ਸ਼ਾਮੀਂ 5 ਵਜੇ ਘਰ ਆਏ ਅਤੇ 8 ਵਜੇ ਮੈਂ ਨਾਮਧਾਰੀ ਧਰਮਸਾਲਾ ਵਿਖੇ ਗਿਆ । ਮੇਰੇ ਜਾਣ ਤੇ ਧਰਮਸਾਲਾ ਸਕੱਤਰ ਸੰਤ ਗੁਰਦੀਪ ਸਿੰਘ ਨੇ ਕਵੀ ਦਰਬਾਰ ਦੀ ਬਾਕਾਇਦਾ ਕਾਰਵਾਈ ਜਾਰੀ ਹੋਣ ਦਾ ਐਲਾਨ ਕੀਤਾ । ਹਾਲ ਸਰੋਤਿਆਂ ਦੀ ਗਹਿਮਾ ਗਹਿਮੀ ਨਾਲ ਭਰਪੂਰ ਸੀ ।

ਹੇਠ ਲਿਖੇ ਕਵੀਜਨਾਂ ਤੇ ਗੀਤਕਾਰਾਂ ਆਪਣੀ ਕਲਾ ਦੇ ਜੌਹਰ ਦਿਖਾ ਸਰੋਤਿਆਂ ਨੂੰ ਨਿਹਾਲ ਕੀਤਾ : ਨਾਮਧਾਰੀ ਸਾਰੇ ਸੰਤ, ਬਖਸ਼ੀਸ਼ ਸਿੰਘ, ਮੇਹਰ ਸਿੰਘ, ਤਾਰਾ ਸਿੰਘ ਅਨਜਾਣ, ਨਿਰੰਜਨ ਸਿੰਘ ਜਿਓਤੀ, ਗੁਰਬਖਸ਼ ਸਿੰਘ ਰਾਮਪੁਰੀ, ਪ੍ਰੀਤਮ ਸਿੰਘ ਕਵੀ, ਦਿੱਲੀ ਦੇ ਵਿਸ਼ੇਸ਼ ਸਰਬ ਸ੍ਰੀ ਚਤਰ ਸਿੰਘ ਬੀਰ, ਸੰਸਾਰ ਸਿੰਘ ਗਰੀਬ, ਤਾਰਾ ਸਿੰਘ ਕੋਮਲ, ਕਿਰਪਾਲ ਸਿੰਘ ਹੀਰਾ, ਗੀਤਕਾਰ-ਸਰਬ ਸ੍ਰੀ ਮਹਿੰਦਰ ਸਿੰਘ ਡਡਿਆਲ ਗੁਰਦੇਵ ਸਿੰਘ ਕੋਇਲ ਜਲੰਧਰ ਅਤੇ ਸੁਰਿੰਦਰ ਸੁਮਨ ।

ਸਟੇਜ ਦੀ ਕਾਰਵਾਈ ਮੈਂ ਮੌਜ-ਮੇਲੇ ਵਾਲੀ ਤੇ ਖੁਲਾਸੇ ਬੋਲ ਚਾਲ ਦੀ ਰਖੀ । ਸੰਗਤ ਸਤਿਗੁਰੂ ਰਾਮ ਸਿੰਘ ਜੀ ਦਾ ਜਸ ਸੁਣ-ਸੁਣ ਆਨੰਦਿਤ ਹੋ ਰਹੀ ਸੀ । ਇਹ ਸਾਰੀ ਕਾਰਵਾਈ 12.15 ਤੇ, ਅੱਧੀ ਰਾਤੀਂ ਜਾ ਖ਼ਤਮ ਹੋਈ । ਉਪਰੰਤ ਕੜਾਹ ਪ੍ਰਸ਼ਾਦ ਅਤੇ ਚਾਹਟੇ ਦੇ ਖੁਲ੍ਹੇ ਗੱਫੇ ਵਰਤੇ ।

ਰਾਤੀਂ 2 ਵਜੇ ਤਕ ਗੁਰਦੇਵ ਸਿੰਘ ਦੇ ਘਰ ਹੀ ਸੌਣਾ ਮਿਲਿਆ ਚੂੰਕਿ ਸਵੇਰੇ ਅਸਾਂ ਦੂਹਾਂ ਜਲੰਧਰ ਲਈ ਚਲਣਾ ਸੀ ।

## 13 ਫਰਵਰੀ 1978, ਸੋਮਵਾਰ

### ਜਲੰਧਰ

ਸੇਠ ਤ੍ਰਿਲੋਕ ਸਿੰਘ ਹੁਰਾਂ ਦੀ ਇਕ ਗੱਡੀ, ਕੁਛ ਨੁਕਸਾਂ ਕਾਰਨ ਫਗਵਾੜੇ ਸੰਤ ਲਛਮਣ ਸਿੰਘ ਪਾਸ, ਡਰਾਈਵਰ ਸੰਤ ਗੁਰਚਰਨ ਸਿੰਘ ਮਲੂਵਾਲ ਲਿਜਾ ਰਿਹਾ ਸੀ ਕਿ ਸਾਥੀਆਂ ਦੇ ਤੌਰ ਸਾਨੂੰ ਦੋਹਾਂ ਨੂੰ ਹੀ ਨਾਲ ਲੈ ਗਿਆ । ਅੱਜ ਧੁੰਧ ਏਨੀ ਗਾੜ੍ਹੀ ਸੀ ਕਿ ਅੰਬਾਲੇ ਤਕ ਜਾਂਦਿਆਂ ਛੇ ਹਾਦਸੇ ਹੋਏ ਮਿਲੇ । ਗੱਡੀ ਦੇ ਇੰਜਨ ਵਿਚ ਗੈਸ ਭਰ ਜਾਂਦੀ ਹੋਣ ਕਰਕੇ ਕਿੰਨੀ ਵਾਰੀ ਹੀ ਰਾਹ ਵਿਚ ਰੋਕ ਕੇ ਠੀਕ ਕਰਨੀ ਪਈ । ਮਸਾਂ ਕਿਧਰੇ ਦੋ ਵਜੇ ਲੁਧਿਆਣੇ ਪੁੱਜੇ । ਏਥੋਂ ਦੂਜੀ ਕਾਰ ਲੈ ਕੇ 4 ਵਜੇ ਜਲੰਧਰ ਆਏ ਤਾਂ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਵਿਖੇ ਬਸੰਤ ਪੰਚਮੀ ਹਿਤ ਦੀਵਾਨ ਸੁਸਜਿਤ ਸੀ । ਸਤਿਗੁਰੂ ਜੀ ਨੇ ਸਟੇਜ ਤੋਂ, ਮੈਨੂੰ ਸਾਹਮਣੇ ਲੰਘਦਿਆਂ ਵੇਖ ਆਗਿਆ ਕਰ ਘੱਲੀ ਕਿ ਮੈਂ ਸੰਗਤ ਨੂੰ ਸੰਬੋਧਨ ਕਰ ਲਵਾਂ ਅਤੇ ਬਿਨਾਂ ਇਕ ਪਲ ਆਰਾਮ ਕਰਨ ਤੋਂ ਮੈਂ ਮੰਚ ਤੇ ਆ ਖਲੋਤਾ । ਸਤਿਗੁਰੂ ਰਾਮ ਸਿੰਘ ਜੀ ਦੀਆਂ ਕਰਨੀਆਂ ਕੁਦਰਤਾਂ ਉਤੇ ਆਪਣੇ ਵਿਚਾਰ ਦੱਸਣੇ ਸ਼ੁਰੂ ਕਰ ਦਿਤੇ । ਅਜੇ 20 ਮਿੰਟ ਹੀ ਹੋਏ ਸਨ ਕਿ ਕਾਮਰੇਡ ਜਗਜੀਤ ਸਿੰਘ ਆਨੰਦ ਸੰਪਾਦਕ 'ਨਵਾਂ ਜ਼ਮਾਨਾ' ਤੇ ਕਮਿਊਨਿਸਟ ਪਾਰਟੀ ਦੇ ਪ੍ਰਪੱਕ ਲੀਡਰ ਆ ਗਏ । ਇਹਨਾਂ ਵੀ ਮੰਚ ਨੂੰ ਮਾਣ ਦਿਤਾ । ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਨੂੰ ਚਿਤਾਰ ਕੇ ਵਰਤਮਾਨ ਸਤਿਗੁਰੂ ਜੀ ਦੀ ਆਗਿਆ ਵਿਚ ਰਹਿ ਨਾਮਧਾਰੀ

ਸਰੂਪ ਨੂੰ ਕਾਇਮ ਰਖੀ ਰੱਖਣ ਦੀ ਪ੍ਰੇਰਨਾ ਸਰੋਤਿਆਂ ਨੂੰ ਦਿਤੀ ਗਈ।

ਉਪਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਆਪ ਚੰਦ ਸ਼ਬਦ ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ, ਉਨ੍ਹਾਂ ਦੇ ਸਿੱਖਾਂ ਦੇ ਕਾਰਨਾਮੇ ਵਰਤਮਾਨ ਸਮੇਂ ਦੀ ਲੋੜ ਨੂੰ ਮੁੱਖ ਰੱਖ ਸੰਗਤ ਪ੍ਰਤੀ ਸੰਬੋਧਨ ਕੀਤੇ।

ਅਤੇ ਫਿਰ ਰਾਤ ਦਾ ਸੰਗੀਤ ਸਮਾਗਮ ਜਾਰੀ ਹੋਇਆ। ਹਾਲ ਇਸਤਰੀ ਪੁਰਸ਼ਾਂ ਤੇ ਸੁਘੜ ਸਰੋਤਿਆਂ ਨਾਲ ਭਰਪੂਰ ਹੈ। ਇਕ ਖੁਲ੍ਹੇ ਮੰਚ ਨੂੰ ਸਫ਼ੈਦ ਚੱਦਰਾਂ ਨਾਲ ਢੱਕਿਆ ਗਿਆ ਹੈ ਜਿਸ ਦੇ ਪਿਛੋਕੜ ਵਿਚ 'ਸੰਗੀਤ ਕਲਾ ਮੰਚ, ਜਲੰਧਰ' ਰੋਮਨ ਅੱਖਰਾਂ ਵਿਚ ਉੱਘੜਵੀਂ ਸ਼ਕਲ ਵਿਚ ਰੂਪਮਾਨ ਹੈ। ਸਟੇਜ ਤੇ ਸੱਜੇ ਹੱਥ ਸ੍ਰੀ ਸਤਿਗੁਰੂ ਜੀ ਵਿਰਾਜਮਾਨ ਹਨ। ਕੋਲਵਾਰ ਬੈਠੇ ਹਨ ਸੰਤ ਮਹਿੰਦਰ ਸਿੰਘ ਪੂਰਬਾ (ਸੇਵਕ ਤੇ ਖ਼ਜ਼ਾਨਚੀ) ਸੰਤ ਤਰਸੇਮ ਸਿੰਘ ਸਕੱਤਰ, ਸੂਬਾ ਅਮਰੀਕ ਸਿੰਘ ਜੀ ਮਹਿਤਪੁਰੀ ਅਤੇ ਸੰਤ ਖਜ਼ਾਨ ਸਿੰਘ ਰਾਗੀ।

ਸਟੇਜ ਦੇ ਸਨਮੁਖ ਗਲੀਚਿਆਂ-ਦਰੀਆਂ ਤੇ ਬੈਠੇ ਹਨ ਉੱਤਮ ਕਲਾਕਾਰ, ਸੁਘੜ ਸਰੋਤੇ, ਹਿੰਦੂ-ਸਿੱਖ ਲਗਭਗ ਬਰਾਬਰ ਦੀ ਗਿਣਤੀ ਵਿਚ ਹਨ। ਪਾਸੇ ਦੀਆਂ ਦਰੀਆਂ ਤੇ ਸਰੋਤੇ ਇਸਤਰੀਆਂ-ਪੁਰਸ਼ ਹਨ।

7 ਵਜੇ ਰਾਤੀਂ ਸੰਗੀਤ ਸਭਾ ਆਰੰਭ ਹੋਈ। ਸ੍ਰੀ ਜੋਗਿੰਦਰ ਬਾਵਰਾ ਨੇ ਮੰਚ ਸੰਭਾਲਿਆ। ਸ੍ਰੀ ਸਤਿਗੁਰੂ ਜੀ ਦੀ ਉਪਸਥਿਤੀ ਵਿਚ ਕਲਾ ਮੰਚ ਦਾ ਸਮਾਰੰਭ ਸ੍ਰੀ ਰਮੇਸ਼ ਚੰਦਰ ਆਫ਼ 'ਪੰਜਾਬ ਕੇਸਰੀ' ਨੇ, ਸੰਖੇਪ ਸ਼ਬਦਾਂ ਵਿਚ ਇਹ ਦਸਦਿਆਂ ਕੀਤਾ ਕਿ ਉਹ ਸੰਗੀਤ ਬਾਰੇ ਅਨਪੜ੍ਹ ਹਨ ਪਰ ਜੋ ਕੁਝ ਉਹਨਾਂ ਵੱਡੇ ਵੱਡੇ ਸੰਗੀਤ ਸਮਾ-ਰੋਹਾਂ ਵਿਚ ਵੇਖਿਆ ਹੈ ਉਨ੍ਹਾਂ ਵਿਚ ਲੋਕ ਵਡੀ ਗਿਣਤੀ ਵਿਚ ਆਉਂਦੇ ਹਨ ਅਤੇ ਇਸ ਗੱਲ ਦੀ ਵੱਡੀ ਖ਼ੁਸ਼ੀ ਹੋਈ ਹੈ ਕਿ ਸ੍ਰੀ ਜੁਗਿੰਦਰ ਬਾਵਰਾ ਨੇ ਸੰਗੀਤ ਕਲਾ ਮੰਚ ਦੀ ਸਰਪ੍ਰਸਤੀ ਲਈ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਨਤੀ ਕਰਕੇ ਮਨਾਇਆ ਹੈ। ਸ੍ਰੀ ਰਮੇਸ਼ ਨੇ ਜੁਗਿੰਦਰ ਬਾਵਰਾ ਦੇ ਉਦਮ ਦੀ ਸ਼ਲਾਘਾ ਕੀਤੀ।

ਉਪਰੰਤ ਸੰਗੀਤ ਕਲਾਮੰਚ ਦੇ ਪ੍ਰਧਾਨ ਸ੍ਰੀ ਵਿਜੇ ਕੁਮਾਰ ਚੋਪੜਾ ਆਫ਼ ਹਿੰਦ ਸਮਾਚਾਰ ਪ੍ਰੈੱਸ ਨੇ ਅਤੇ ਮੈਜਿਸਟਰੇਟ ਸ੍ਰੀ ਜੇ. ਬੀ. ਗੋਇਲ ਨੇ ਸ੍ਰੀ ਸਤਿਗੁਰੂ ਜੀ ਦੇ ਸੁਆਗਤ ਸਨਮਾਨ ਹਿਤ ਫੂਲ-ਹਾਰ ਪਹਿਨਾਏ।

ਜੁਗਿੰਦਰ ਬਾਵਰਾ ਜੀ ਨੇ ਸ੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਨੂੰ ਸੰਗੀਤ ਦੀ ਏਸ ਸਭਾ ਦਾ ਸਕੱਤਰ ਐਲਾਨਿਆ। ਜਗਦੀਸ਼ ਸਿੰਘ ਜੀ ਦੀ ਪ੍ਰਾਰਥਨਾ ਤੇ ਸ੍ਰੀ ਜੁਗਿੰਦਰ ਬਾਵਰਾ ਨੇ ਗਾਇਨ ਦੀ ਪਹਿਲੀ ਕਿਸ਼ਤ ਪੇਸ਼ ਕੀਤੀ। ਸੂਰ ਦਾਸੀ ਮਲ੍ਹਾਰ ਵਿਚ, ਬਾਦਰਵਾ ਗਰਜਤ ਆਈਂ। ਤਬਲੇ ਤੇ ਸੰਗਤ ਪੰ: ਰਮਾ ਕਾਂਤ। ਆਵਾਜ਼ ਗਲੇ 'ਚੋਂ ਹੀ ਕੰਮ ਕਰਦੀ ਹੈ। ਸੰਗੀਤਕਾਰਾਂ ਵਾਲੀਆਂ ਅਦਾਵਾਂ ਨਾਲ ਲੈ ਨੂੰ ਕਾਬੂ ਵਿਚ ਰਖ ਸੁਰਾਂ ਦਾ ਸਾਮੰਜਸ ਕਰ ਰਹੇ ਹਨ। ਦਰੁਤ ਲੈ ਵਿਚ ਬਾਵਰਾ ਨੇ ਗੰਵਿਆਂ : ਬਾਦਰਵਾ ਬਰਸਨ ਕੋ ਆਏ।

ਸ੍ਰੀ ਪੁਰਸ਼ੋਤਮ ਮਹਿਤਾ ਰੇਡੀਓ ਦੇ ਪਰਵਾਨਤ ਕਲਾਕਾਰ ਹਨ ਅਤੇ ਮਲੇਰ ਕੋਟਲਾ ਵਿਚ ਇਕ ਅਧਿਆਪਕ। ਇਹਨਾਂ ਸਿਤਾਰ ਤੇ ਯਮਨ ਪੇਸ਼ ਕੀਤਾ। ਸਿਤਾਰ ਬੜੀ

ਚੁਸਤੀ ਦਰੁਸਤੀ ਨਾਲ ਵਜੀ ਪਰ ਸੁਰਾਂ ਦੀ ਗੂੰਜ ਸੁਣਨ ਲਈ ਹੀ ਸਹਿਕਦੇ ਰਹੇ ਹਾਂ। ਤਬਲਾਨਿਵਾਜ਼ ਰਮਾਂ ਕਾਂਤ ਨੇ ਮਨ ਮੋਹ ਲਿਆ।

ਫਿਰ ਸ੍ਰੀ ਲਛਮਣ ਸਿੰਘ ਤਬਲੇ ਦਾ ਪੰਜਾਬੀ ਅੰਗ ਪੇਸ਼ ਕਰਨ ਲਈ ਅੱਗੇ ਆਏ। ਸੋਲੋ ਆਈਟਮ। ਅੱਧੋਂ ਵੱਧ ਉਮਰ ਦੇ ਜਲੰਧਰ ਦੇ ਕਲਾਕਾਰ ਲਛਮਣ ਸਿੰਘ ਨੇ ਬੜੀ ਖ਼ੂਬਸੂਰਤੀ ਨਾਲ ਗੁੰਨ੍ਹ ਗੁੰਨ੍ਹ ਕੇ ਤਿੰਨ ਤਾਲ ਦੇ ਵੱਖ ਵੱਖ ਕਾਇਦੇ ਜ਼ਬਾਨੀ ਸੁਣਾ ਤੇ ਵਜਾ ਕੇ ਸਰੋਤੇ ਨਿਹਾਲ ਕੀਤੇ। ਸਤਿਗੁਰੂ ਜੀ ਨੇ ਵੀ ਬਾਰੀਕਬੀਨੀ ਨਾਲ ਵਾਦਕ ਦਾ ਕਮਾਲ ਨੋਟ ਕੀਤਾ। ਪਤਲੂ ਜਿਹਾ ਲਛਮਣ ਸਿੰਘ ਜਦੋਂ ਬੋਲ ਪੜ੍ਹ ਕੇ ਉਂਗਲੀਆਂ ਨੂੰ ਤਬਲੇ ਤੇ ਨਚਾਉਂਦਾ ਹੈ ਤਾਂ ਲੈਅ ਤਬਲੇ ਦੀ ਅਵਾਜ਼ ਨਾਲ ਚੁਤਰਫੀਂ ਛਾ ਜਾਂਦੀ ਹੈ।

ਰਾਤੀਂ 8.30 ਤੇ ਕਾਕਾ ਬਲਜੀਤ ਸਿੰਘ ਯਮਨ ਵਿਚ "ਹਰਿ ਹਰਿ ਨਾਮ ਨਿਧਾਨ ਹੈ" ਸੁਣਾਣ ਲਈ ਸਟੇਜ ਤੇ ਆਇਆ। ਉਸ ਨੇ ਰਾਗੀ ਖ਼ਜ਼ਾਨ ਸਿੰਘ ਦੇ ਤੇਜ਼ ਤੁੰਦ ਤਬਲੇ ਦੀ ਸੰਗਤ ਵਿਚ ਆਪਣੀ ਕੋਮਲ ਤੇ ਲੌਚਦਾਰ ਆਵਾਜ਼ ਨਾਲ ਸਰਗਮਾਂ ਤਾਨਾਂ ਦੇ ਸੁਮੇਲ ਨਾਲ ਸਭ ਨੂੰ ਆਨੰਦਿਤ ਕੀਤਾ।

9.00 ਵਜ ਗਏ ਤਾਂ ਦਿੱਲੀ ਦੇ ਹੋਣਹਾਰ ਕਲਾਕਾਰ ਗੁਰਦੇਵ ਸਿੰਘ ਤੇ ਸ੍ਰੀ ਰਮਾ ਕਾਂਤ ਨੇ ਮੰਚ ਉਤੇ ਜੌਹਰ ਦਿਖਾਏ। ਸ੍ਰੀ ਗੁਰਦੇਵ ਸਿੰਘ ਇਸ ਪ੍ਰੋਗਰਾਮ ਵਿਚ ਭਾਗ ਲੈਣ ਲਈ ਜੋਧਪੁਰ ਦਾ ਪ੍ਰੋਗਰਾਮ ਤਿਆਗ ਕੇ ਆਇਆ ਸੀ। ਗੁਰਦੇਵ ਸਿੰਘ ਨੇ ਸਰੋਦ ਦੀਆਂ ਸੁਰ ਹੋਈਆਂ ਤਾਰਾਂ ਨੂੰ ਜਾਵੇ ਨਾਲ ਟੁੰਕਾਰ ਕੇ ਨਹੁੰਦਾਰ ਪੋਟਿਆਂ ਨਾਲ ਜਦੋਂ ਬਾਗੇਸ਼ਰੀ ਦੀਆਂ ਸੁਰਾਂ ਉਜਾਗਰ ਕੀਤੀਆਂ ਤਾਂ ਵਾਤਾਵਰਣ ਭਾਰੀ ਭਰਕਮ ਤੇ ਰਸਭਰੀ ਆਵਾਜ਼ ਨਾਲ ਗੂੰਜ ਉਠਿਆ। ਰਮਾ ਕਾਂਤ ਦੇ ਤਬਲਾਵਾਦਨ ਨੇ ਸਰੋਦ ਨੂੰ ਗਤੀ ਤਾਂ ਦਿਤੀ ਹੀ ਉਸ ਦੇ ਸੁਆਦ ਵਿਚ ਵੀ ਵਾਧਾ ਕਰ ਦਿਤਾ। ਸਰੋਦ ਵਾਦਕ ਦਾ ਪਤਲਾ ਗੋਰਾ ਜਿਸਮ, ਉਜਲੀ ਨਾਮਧਾਰੀ ਪੁਸ਼ਾਕ, ਛੋਟੀ ਛੋਟੀ ਦਾੜ੍ਹੀ। ਜੁਆਨ ਰਮਾ ਕਾਂਤ ਦੀ ਮੁੱਛ-ਦਾੜ੍ਹੀ ਚੱਟਮ, ਸਿਰ ਦੇ ਕੇਸ ਸਾਧਾਰਣ ਕੱਟ, ਗੋਰ ਵਰਣ ਤੇ ਛੀਟਕਾ ਸਰੀਰ। ਸਤਿਗੁਰੂ ਜੀ ਦੁਹਾਂ ਕਲਾਕਾਰਾਂ ਦੀਆਂ ਗਤੀਵਿਧੀਆਂ ਨੂੰ ਘੋਖਵੀਂ ਨਜ਼ਰੇ ਜਾਂਚ ਰਹੇ ਹਨ। ਬਾਗੇਸ਼ਰੀ ਦਾ ਖ਼ੂਬ ਆਨੰਦ ਬਣਿਆ।

10 ਵਜ ਗਏ ਤਾਂ ਦਿੱਲੀ ਦੇ ਹੀ ਪ੍ਰਸਿੱਧ ਗਾਇਕਾਂ, ਮਿਸ਼ਰਾ ਬੰਧੂਆਂ, ਨੇ ਮੰਚ ਨੂੰ ਸ਼ੋਭਾ ਬਖਸ਼ੀ। ਤਬਲਾ ਵਾਦਨ ਲਈ ਸ੍ਰੀ ਲਕਸ਼ਮਣ ਸਿੰਘ ਆ ਗਏ। ਮਿਸ਼ਰ ਭਰਾਵਾਂ ਨੇ ਆਪਣੇ ਯੋਗ ਜੋਗ ਨੂੰ ਜਾਤਾ। ਸ੍ਰੀ ਰਾਜਨ ਦੇ ਹੱਥ ਸਤਿਗੁਰੂ ਜੀ ਵਲੋਂ ਸਨੇਹ-ਬਖ਼ਸ਼ਸ਼ ਸੁਰ ਮੰਡਲ ਸੀ। ਸਾਜਨ ਜੀ ਦੇ ਹੱਥ ਤਾਨਪੂਰਾ।

ਮੇਰੇ ਹੱਥਾਂ ਵਿਚ ਇਕ ਨਿਕਚੂ ਰੁੱਕਾ ਪਹੁੰਚ ਗਿਆ। ਇਸ ਤੇ ਇਕ ਐਡਰੈਸ ਸੀ : ਆਚਾਰਯਾ ਉੱਤਮ ਰਾਮ ਸ਼ੁਕਲ, ਮਾਰਫ਼ਤ ਦੁਰਲਭ ਪ੍ਰਕਾਸ਼ਨ, ਤੁਲਸੀ ਚਬੂਤਰਾ ਮੰਦਰ, ਮਥਰਾ। ਇਸ ਦੇ ਅੱਗੇ ਸ੍ਰੀ ਸਤਿਗੁਰੂ ਜੀ ਦੇ ਹਸਤਕੰਵਲਾਂ ਦਵਾਰਾ ਲਿਖਤ ਅੱਖਰ ਸਨ। "ਇਹਨਾਂ ਬਾਰੇ ਦੱਸਿਆ ਗਿਆ ਹੈ ਕਿ ਰਾਗ ਗਾ ਕੇ ਬਿਮਾਰਾਂ ਦਾ ਇਲਾਜ ਕਰਦੇ ਹਨ। ਇਸ ਲਈ ਲਿਖਿਆ ਏ ਕਿ ਯਾਦ ਰੱਖਦੇ ਰਹਿਣਾ, ਕਿਸੇ ਵੇਲੇ ਵਕਤ ਕੱਢ ਕੇ ਆਪ ਜਾ ਕੇ ਦੇਖਿਆ ਜਾ ਸਕੇ!"

ਮਿਸ਼ਰਾ ਬੰਧੂਆਂ ਦਾ ਜੋਗ ਮੰਦਰ ਸਪਤਕ ਤੋਂ ਸ਼ੁਰੂ ਹੋ ਕੇ ਤਾਰ ਸਪਤਕ ਵਿਚ

ਖੂਬ ਛਾਇਆ। ਬੋਲ ਸਨ : 'ਮੁਰਨ ਕੀ ਤਾਨ, ਸੁਰਨ ਕੀ ਸੰਗਤ', ਜਿਨ੍ਹਾਂ ਵਿਚ ਰਸ ਘੋਲ ਘੋਲ ਰਾਜਨ-ਸਾਜਨ ਵਾਯੂ ਮੰਡਲ ਵਿਚ ਬਖੇਰਦੇ ਰਹੇ। ਸਰੋਤੇ ਆਪਾ ਭੁੱਲੀ ਮਿਸ਼ਰਾ ਬੰਧੂਆਂ ਨੂੰ ਸੁਣਦੇ ਰਹੇ। ਜਾਪਦਾ ਸੀ ਕਿ ਧਰਮਸਾਲਾ ਵਿਚ ਸੁਰ ਮਹਾਰਾਜ ਦਾ ਹੀ ਰਾਜ ਹੈ। ਮੰਦ, ਬਿਲੰਬਤ ਤੇ ਦਰੁਤ ਲੈਆਂ ਵਿਚ ਤਾਨਾਂ, ਪਲਟੇ, ਮੁਰਕੀਆਂ, ਜ਼ਮਜ਼ਮੇ ਤੇ ਗਮ੍ਹਕਾਂ ਆਦਿ ਸੰਗੀਤ ਦੇ ਅਲੰਕਾਰ ਸਜਦੇ ਰਹੇ ਅਤੇ ਇਹ ਆਨੰਦ ਗੰਗਾ ਇਕਸਾਰ ਵਹਿੰਦੀ ਰਹੀ।

ਏਨੇ ਸਮੇਂ ਤਕ ਸਾਬਕਾ ਰੇਡੀਓ ਅਧਿਕਾਰੀ ਸ: ਜੋਧ ਸਿੰਘ ਤੇ ਹਿੰਦ ਸਮਾਚਾਰ ਪ੍ਰੈੱਸ ਦੇ ਮਾਲਿਕ ਸ੍ਰੀ ਵਿਜੈ ਕੁਮਾਰ ਚੋਪੜਾ, ਮੈਜਿਸਟਰੇਟ ਸਾਹਿਬ ਆਦਿ ਪ੍ਰਤਿਸ਼ਠਤ ਸੱਜਣ ਮੰਤਰ ਮੁਗਧ ਹੋਏ ਸੁਣਦੇ ਰਹੇ।

ਸਤਿਗੁਰੂ ਜੀ ਨੂੰ ਅਨੇਕਾਂ ਵਾਰ ਖਿਆਲ ਆਉਂਦਾ ਰਿਹਾ ਹੋਵੇਗਾ ਕਿ ਉਨ੍ਹਾਂ ਦੇ ਪ੍ਰਤਿਪਾਲੇ ਬੱਚੇ ਕਿੰਨਾ ਤੇਜੱਸਵੀ ਤੇ ਮੋਹਕ ਗਾ ਰਹੇ ਹਨ ਅਤੇ ਉਨ੍ਹਾਂ ਦੀ ਚੋਣ ਕਿੰਨੀ ਸਹੀ ਤੇ ਇਮਦਾਦ ਕੀਤੀ ਕਿੰਨੀ ਸਫਲ ਰਹੀ ਹੈ।

"ਸੁਰਨ ਕੀ ਤਾਨ" ਸਮਾਪਤ ਹੋਣ ਤੇ ਸਤਿਗੁਰੂ ਜੀ ਦੇ ਕਹਿਣ ਤੇ ਮਿਸ਼ਰਾ ਬੰਧੂਆਂ ਰਾਗ ਦਰਬਾਰੀ ਨਾਲ ਰਸ ਬੰਨ੍ਹਿਆਂ। ਫਿਰ ਸਤਿਗੁਰੂ ਜੀ ਨੇ ਹੀ 'ਬਸੰਤ ਬਹਾਰ' ਦੀ ਆਗਿਆ ਕੀਤੀ। ਤੇ ਸ਼ੁਰੂ ਹੋ ਗਿਆ :

ਰਿਤੂ ਬਸੰਤ ਆਇਓ ਰੀ।

ਸੰਗੀਤ ਚਲਦਿਆਂ ਹੀ ਇਕ ਰੁੱਕਾ ਸ੍ਰੀ ਜਗਦੀਸ਼ ਸਿੰਘ "ਵਰਿਆਮ" ਵਲ ਵਧਿਆ। ਸਤਿਗੁਰੂ ਜੀ ਦਾ ਫ਼ਰਮਾਨ ਸੀ : ਯਾਦ ਰੱਖਣਾ, ਇਕ ਪ੍ਰੋਗਰਾਮ ਸੁਜਾਤ ਜਾਂ ਸੁਜਾਤ-ਨਿਸ਼ਾਦ (ਉਸਤਾਦ ਵਲਾਇਤ ਖ਼ਾਂ ਦਾ ਪੁੱਤਰ ਤੇ ਭਤੀਜਾ) ਦੋਵਾਂ ਦਾ ਏਥੇ (ਜਲੰਧਰ) ਰਖਿਆ ਜਾਵੇ! ਪਹਿਲਾਂ ਆਪਣੇ ਬੱਚੇ, ਸਾਰੇ ਕੱਠੇ ਕਰਕੇ, ਗਾ ਲੈਣ।

11 ਵਜੇ ਰਾਤ ਤਕ ਸੰਗੀਤ ਸਮਾਪਤ ਹੋਇਆ ਤਾਂ ਸਰੋਤਿਆਂ ਨੂੰ ਸ੍ਰੀ ਵਿਜੈ ਕੁਮਾਰ ਚੋਪੜਾ ਨੇ ਸੰਬੋਧਨ ਕੀਤਾ :

ਸੰਗੀਤ ਕਲਾ ਮੰਚ ਦਾ ਕੰਮ ਆਰੰਭ ਕਰਕੇ, ਸਾਨੂੰ ਡਰ ਸੀ ਕਿ ਕੰਮ ਕਿਵੇਂ ਪੂਰਾ ਹੋਵੇਗਾ। ਪਰ ਇਹ ਸਾਰਾ ਪ੍ਰੋਗਰਾਮ ਸਫਲ ਹੋ ਗਿਆ।

ਮੈਨੂੰ ਹਰਵਲਭ ਵਿਚ ਬਿਰਧ ਕਲਾਕਾਰਾਂ ਨੂੰ ਵੇਖ ਕੇ ਡਰ ਲਗਦਾ ਸੀ ਕਿ ਉਰਦੂ ਵਾਂਗ ਕਲਾਸੀਕਲ ਮਿਊਜ਼ਿਕ ਵੀ ਖ਼ਤਮ ਨਾ ਹੋ ਜਾਵੇ, ਪਰ ਅੱਜ ਦੀ ਇਹ ਸਭਾ ਵੇਖ ਕੇ ਤਸੱਲੀ ਹੋਈ ਹੈ ਕਿ ਸਾਰੇ ਹੀ ਨੌਜਵਾਨ ਕਲਾਕਾਰ ਸੁਣਨ ਨੂੰ ਮਿਲੇ ਹਨ। ਸ੍ਰੀ ਸਤਿਗੁਰੂ ਜੀ ਨੇ ਸਭਾ ਨੂੰ ਪ੍ਰੀਜ਼ਾਈਡ ਕਰਕੇ ਸਾਨੂੰ ਕ੍ਰਿਤਾਰਥ ਕੀਤਾ ਹੈ। ਉਮੀਦ ਹੈ ਇਹ ਸਾਰੇ ਜਤਨ ਜਾਰੀ ਰਹਿਣਗੇ।

ਉਪ੍ਰੰਤ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ। ਆਪ ਨੇ ਫ਼ਰਮਾਇਆ :

ਅੱਜ ਦੀ ਸਭਾ ਵਿਚ ਜੋ ਪ੍ਰਾਹੁਣੇ ਸੁਣਨ ਵਾਸਤੇ ਆਏ ਹਨ, ਉਹਨਾਂ ਨੂੰ ਚੌਂਕੜੀਆਂ ਮਾਰ ਕੇ ਸੁਣਨ ਦੀ ਆਦਤ ਨਹੀਂ। ਮੇਰਾ ਜੀ ਕਰਦਾ ਏ ਕਿ ਕਦੇ ਫੇਰ ਨਾਮਧਾਰੀ ਸੰਗਤ ਵਲੋਂ ਏਦੂੰ ਵੱਧ ਪ੍ਰਬੰਧ ਨਾਲ ਸਭਾ ਦਾ ਆਯੋਜਨ ਕੀਤਾ ਜਾਵੇ।

ਸਤਿਗੁਰੂ ਜੀ ਨੇ ਰਾਮੇਸ਼ਵਰੀ ਕਲਾ ਸੰਗਮ ਦੇ ਡਾਇਰੈਕਟਰ ਸ੍ਰੀ ਮਿਸ਼ਰਾ ਜੀ ਤੇ ਸ:

ਜੋਧ ਸਿੰਘ ਹੁਰਾਂ ਦਾ ਵਿਸ਼ੇਸ਼ ਜ਼ਿਕਰ ਕੀਤਾ ਜਿਨ੍ਹਾਂ ਸਮਾਂ ਦੇ ਕੇ ਏਥੋਂ ਦੇ ਬੱਚਿਆਂ ਨੂੰ ਸੁਣਿਆ। ਉਸਤਾਦ ਕਿਰਪਾਲ ਸਿੰਘ, ਸ੍ਰੀ ਰਮਾ ਕਾਂਤ ਜੀ ਦੀ ਪ੍ਰਸੰਸਾ ਵੀ ਕੀਤੀ ਜੋ ਏਥੋਂ ਦੇ ਨਾਮਧਾਰੀ ਬੱਚਿਆਂ ਦੇ ਉਸਤਾਦ ਵੀ ਹਨ।

ਪ੍ਰਬੰਧਕਾਂ ਦੇ ਜਤਨਾਂ ਦੀ ਸ਼ਲਾਘਾ ਤੇ ਧੰਨਵਾਦ ਕਰਦਿਆਂ ਸਤਿਗੁਰਾਂ ਇਹ ਇੱਛਾ ਵੀ ਪਰਗਟ ਕੀਤੀ ਕਿ ਕੀਰਤਨਕਾਰ ਸਰੋਦਾਂ, ਸਿਤਾਰਾਂ ਤੇ ਸਾਰੰਗੀਆਂ ਨਾਲ ਆਪਣੇ ਸ਼ਬਦ ਕੀਰਤਨ ਨੂੰ ਹੋਰ ਵੀ ਸੁਰੀਲਾ ਬਣਾਣ।

ਮਹਾਰਾਜ ਬੀਰ ਸਿੰਘ ਜੀ ਦੀ ਮਿਸਾਲ ਆਪ ਨੇ ਦਿਤੀ ਕਿ ਜਦੋਂ ਉਹ ਜਲੰਧਰ ਵਿਚ ਹਵਾਈ ਜਹਾਜ਼ ਉਡਾਣਾ ਸਿਖਣ ਆਏ ਸਨ ਕੁਝ ਸਿੱਖ ਨੌਜੁਆਨਾਂ ਉਨ੍ਹਾਂ ਨੂੰ ਮਖੌਲ ਕੀਤਾ : ਇਨ੍ਹਾਂ ਕੀ ਜਹਾਜ਼ ਚਲਾਣਾ ਸਿਖਣਾ ਏ, ਇਹ ਤਾਂ ਮਸਾਂ ਆਸਾ ਦੀ ਵਾਰ ਹੀ ਲਾਇਆ ਕਰਨਗੇ। ਪਰ ਜਦੋਂ ਉਹਨਾਂ ਠੀਕ ਤਰ੍ਹਾਂ ਉਡਾਣ ਭਰੀ ਤਾਂ ਸਭ ਦੀਆਂ ਉਂਗਲਾਂ ਮੂੰਹ ਵਿਚ ਪੈ ਗਈਆਂ। ਸਤਿਗੁਰਾਂ ਸਮਝਾਇਆ ਕੱਪੜੇ ਤੇ ਸ਼ਕਲ ਸੂਰਤ ਭਾਵੇਂ ਕਿਹੋ ਜਿਹੀ ਵੀ ਹੋਵੇ, ਤੁਹਾਡੀ ਯੋਗਤਾ ਸਭ ਨੂੰ ਜਿੱਤ ਲਵੇਗੀ। ਨਾਮਧਾਰੀਆਂ ਨੂੰ ਆਪਣੀ ਯੋਗਤਾ ਪ੍ਰਫੁੱਲਤ ਕਰਨ ਵੱਲ ਧਿਆਨ ਦੇਣਾ ਚਾਹੀਦਾ ਹੈ।

ਸਤਿਗੁਰੂ ਜੀ ਨੇ ਮਾਈਕ ਸਾਹਮਣਿਓਂ ਹਟਵਾਇਆ ਤਾਂ ਰਾਮੇਸ਼ਵਰੀ ਕਲਾ ਸੰਗਮ ਦੇ ਸ: ਜੋਧ ਸਿੰਘ ਸਰੋਤਿਆਂ ਵਲੋਂ ਧਨਵਾਦ ਹਿਤ ਬੋਲੇ :

ਮੈਂ ਧੰਨ ਭਾਗ ਸਮਝਦਾ ਹਾਂ ਕਿ ਅਜਿਹੀ ਸੰਗੀਤ ਸਭਾ ਦੇ ਆਯੋਜਨ ਵਿਚ ਮਹਾਰਾਜ ਜੀ ਨੇ ਸਾਨੂੰ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ ਹੈ। ਬਹੁਤੀਆਂ ਸੰਗੀਤ ਸਭਾਵਾਂ ਵਿਚ ਜਾ ਕੇ ਵੇਖਿਆ ਹੈ, ਮਨ ਚੰਚਲ ਹੋ ਉਠਦਾ ਹੈ ਪਰ ਏਥੇ ਆ ਕੇ ਵੇਖਿਆ ਹੈ ਕਿ ਇਕ ਤਾਂ ਮਹਾਰਾਜ ਜੀ ਦਾ ਆਪਣਾ ਪ੍ਰਭਾਵ ਤੇ ਫਿਰ ਏਥੋਂ ਦੀ ਸੰਗਤ ਦੇ ਦਰਸ਼ਨ ਬੜਾ ਸੁਖ ਦਿੰਦੇ ਹਨ।

ਦੂਜੇ, ਮੈਨੂੰ, ਨਾਮਧਾਰੀ ਬੱਚਿਆਂ ਨੂੰ ਵੇਖ ਕੇ ੧੭ਵੀਂ ਸਦੀ ਦੇ ਸਿੱਖ ਚੇਤੇ ਆਏ ਹਨ। ਏਥੇ ਆ ਕੇ ਤਾਂ ਮੈਂ ਮਨ ਦੀ ਮੈਲ ਦੂਰ ਕੀਤੀ ਹੈ। ਮਿਸ਼ਰਾ ਜੀ ਨੇ ਮੈਨੂੰ ਕਿਹਾ ਹੈ ਕਿ ਮਹਾਰਾਜ ਜੀ ਜੇ ਕਦੇ ਐਸਾ ਸੰਗੀਤ ਆਯੋਜਨ ਜਲੰਧਰ ਵਿਚ ਕਰਨ ਤਾਂ ਸਾਡਾ ਰਾਮੇਸ਼ਵਰੀ ਕਲਾ ਸੰਗਮ ਦਾ ਹਾਲ ਤੇ ਗਰਾਊਂਡ ਅਤੇ ਆਪਣੀ ਸਹਾਇਤਾ ਆਪ ਦੀ ਸੇਵਾ ਵਿਚ ਦੇ ਕੇ ਸਾਨੂੰ ਖ਼ੁਸ਼ੀ ਹੋਵੇਗੀ।...

ਅਸਾਂ ਏਥੇ ਆ ਕੇ ਮਨ ਦੀ ਮੈਲ ਲਾਹੀ ਹੈ। ਮਹਾਰਾਜ ਜੀ ਨੇ ਕੁਝ ਸ਼ਬਦ ਆਖ ਕੇ ਸਾਨੂੰ ਮਾਣ ਹੀ ਬਖ਼ਸ਼ਿਆ ਹੈ। ਨਿਵਾਜਿਆ ਹੀ ਹੈ।

## ਮਨ ਦੀ ਬੁੱਝੀ

ਸਮਾਪਤੀ ਉਪਰੰਤ ਸਤਿਗੁਰੂ ਜੀ ਦੇ ਪਿਛੇ ਪਿਛੇ ਹੀ ਸੰਗਤ ਹੋ ਚਲੀ। ਸਤਿਗੁਰੂ ਪਰਮ ਪ੍ਰਸੰਨ ਸਨ। ਸ੍ਰੀ ਭੈਣੀ ਸਾਹਿਬ ਜਾਣ ਵਾਸਤੇ ਆਪ ਕਾਰ ਸਵਾਰ ਹੋਏ। ਸੰਤ ਮਹਿੰਦਰ ਸਿੰਘ ਪੂਰਬਾ ਤੇ ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ ਨਾਲ ਸਨ।

ਮੇਰਾ ਜੀ ਕਰਦਾ ਸੀ ਕਿ ਜਾਣ ਤੋਂ ਪਹਿਲਾਂ ਮੇਰੇ ਨਾਲ ਵੀ ਦੋ ਸ਼ਬਦ ਸਾਂਝੇ ਕਰ ਜਾਣ ਪਰ ਉਹ ਤਾਂ ਤੁਰ ਗਏ ਸਨ। ਤਦੇ ਪਤਾ ਲਗਾ ਜਾਂ 100 ਕਦਮ ਤੇ ਜਾ ਕੇ

ਗੱਡੀ ਰੁਕੀ ਤੇ ਮੈਨੂੰ ਆਵਾਜ਼ ਪਈ। ਜਾ ਕੇ ਦਰਸ਼ਨ ਕੀਤੇ ਤਾਂ ਸਤਿਗੁਰੂ ਜੀ ਨੇ ਕਿਹਾ : ਜੀ ਕਰਦਾ ਸੀ ਜਾਣ ਤੋਂ ਪਹਿਲਾਂ ਕਵੀ ਜੀ ਨੂੰ ਮਿਲ ਲਵਾਂ। ਮੇਰਾ ਪ੍ਰੋਗਰਾਮ ਪੁਛਿਆ ਤੇ ਆਪਣਾ ਦੱਸਿਆ। ਮੈਂ ਅਰਜ਼ ਕੀਤੀ : ਆਪਣੀ ਸੱਸ ਦੀ ਖ਼ਬਰ ਸੁਰਤ ਪੁਛ ਕੇ 15 ਸਵੇਰ ਤਕ ਦਿੱਲੀ ਪਹੁੰਚ ਜਾਵਾਂਗਾ।

## 'ਵਰਿਆਮ' ਦੇ ਹਮਾਇਤੀ

"ਵਰਿਆਮ" ਸੁਆਮੀ ਜਗਦੀਸ਼ ਸਿੰਘ ਅਜ ਬਹੁਤ ਉਤਸਾਹਤ ਸੀ। ਉਸ ਨੇ ਦੱਸਿਆ ਕਿ ਸਤਿਗੁਰਾਂ ਉਸ ਨੂੰ ਬਹੁਤ ਖੁਸ਼ੀਆਂ ਦਿਤੀਆਂ ਹਨ। ਉਸ ਕਹਾਣੀ ਸੁਣਾਈ ਕਿ ਉਸ ਦੇ ਮਾਤਾ ਜੀ, 'ਉਸ ਦੇ ਘਰ ਲੜਕਾ ਹੋ ਜਾਏ' ਦੀ ਬੇਨਤੀ ਝਕਦੇ ਝਕਦੇ ਕਰਨ ਗਏ ਸਨ, ਸਤਿਗੁਰੂ ਜੀ ਨੇ ਜਾਂਦਿਆਂ ਹੀ, ਬਿਨਾਂ ਕੁਝ ਸੁਣਨ ਤੋਂ, ਫ਼ਰਮਾਇਆ : ਜਗਦੀਸ਼ ਸਿੰਘ ਬਾਰੇ ਆਏ ਹੋ ? ਮੈਨੂੰ ਪਤਾ ਹੈ। ਮਾਤਾ ਜੀ ਕੁਝ ਬੋਲ ਹੀ ਨਾ ਸਕੇ।

ਜਗਦੀਸ਼ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਅੱਜ ਹਰ ਪਾਸੇ ਵੇਖਣ ਨੂੰ ਮਿਲੀਆਂ। ਸ: ਅਮਰ ਸਿੰਘ ਪਰਵਾਰ ਜੁ ਸ: ਸਾਧੂ ਸਿੰਘ ਕਾਰਨ ਪਿਛੇ ਹਟ ਗਿਆ ਸੀ, ਉਸ ਨੂੰ ਵੀ ਬਖ਼ਸ਼ਸ਼ ਕਰ ਦਿਤੀ ਹੈ। ਸ: ਅਮਰ ਸਿੰਘ ਸੰਤ ਇੰਜਨੀਅਰ ਵਾਲੇ ਤਾਂ ਬੜੇ ਸਾਧੂ ਸਨ ਪਰ ਉਨ੍ਹਾਂ ਦੇ ਸੁਰਗ ਸਿਧਾਰਨ ਪਿਛੋਂ ਸ: ਗੁਰਮੁਖ ਸਿੰਘ ਤੋਂ ਬਿਨਾਂ ਸਾਰੇ ਭਰਾ ਪਿਛਾਂਹ ਜਾ ਰਹੇ ਸਨ।

## ਜੀਵਨ ਨਗਰ ਦੀ ਰਿਪੋਰਟ

ਅੱਜ ਸ਼ਾਮ ਦੇ ਦੀਵਾਨ ਪਿਛੋਂ 5 ਵਜੇ ਕੁਝ ਛਕਣ-ਛਕਾਣ ਦੇ ਖਿਆਲ ਨਾਲ ਸਤਿਗੁਰੂ ਜੀ ਸ: ਸੁਰਾਇਣ ਸਿੰਘ (ਜਗਦੀਸ਼ ਸਿੰਘ ਵਰਿਆਮ ਦੇ ਮਾਤਾ ਜੀ) ਦੇ ਘਰ ਗਏ ਤਾਂ ਮੈਂ ਵੇਖਿਆ ਕਿ ਜੀਵਨ ਨਗਰ ਐਗਜ਼ੇਕਟਿਵ ਦੇ ਕੁਝ ਮੈਂਬਰ, ਜਿਵੇਂ ਸ: ਅਵਤਾਰ ਸਿੰਘ ਝੱਬਰ, ਨੰਬਰਦਾਰ ਅਮਰ ਸਿੰਘ, ਸ: ਸੁਰਜਨ ਸਿੰਘ ਢੱਟੀਆਂ, ਸੰਤ ਮੱਲ ਸਿੰਘ ਸਤਿਗੁਰੂ ਜੀ ਨੂੰ ਉਸ ਇਲਾਕੇ ਦੀ ਰੀਪੋਰਟ ਸੁਣਾਣ ਲਗੇ।

ਜਿਸ ਗੱਲਬਾਤ ਨੂੰ ਮੈਂ ਵੀ ਸੁਣ ਸਕਿਆ ਉਸ ਅਨੁਸਾਰ, ਐਸ. ਪੀ. ਨੇ ਇਹਨਾਂ ਨੂੰ ਮਿਲ ਕੇ ਦੱਸ ਦਿਤਾ ਹੈ ਕਿ 24 ਨਾਮਧਾਰੀਆਂ ਤੇ ਬਣਿਆ ਕੇਸ ਵਾਪਸ ਲੈ ਲਿਆ ਗਿਆ ਹੈ।

ਏਥੇ ਮੈਂ ਉਸਤਾਦ ਅਮਜਦ ਅਲੀ ਖ਼ਾਂ ਘਰੋਂ ਲਿਆਂਦਾ "ਟਾਈਮਜ਼ ਆਫ਼ ਇੰਡੀਆ" ਦਾ ਕੱਟਿੰਗ ਪੇਸ਼ ਕਰ ਦਿਤਾ ਜਿਸ ਵਿਚ ਸ੍ਰੀ ਭਟੋਦੀਆ ਦਾ ਬਿਆਨ ਸੀ। ਚੁਬਾਰੇ ਦੇ ਬਾਹਰਵਾਰ ਬੈਠਿਆਂ ਜਗਦੀਸ਼ ਸਿੰਘ "ਵਰਿਆਮ" ਨੇ ਅੰਗਰੇਜ਼ੀ ਵਿਚੋਂ ਪੜ੍ਹ ਸਾਰੀ ਰੀਪੋਰਟ ਅਨੁਵਾਦ ਕਰ ਸੁਣਾਈ। ਸਤਿਗੁਰਾਂ ਫ਼ਰਮਾਇਆ : ਭਟੋਦੀਆ ਨੇ ਜਿਸ ਤਰ੍ਹਾਂ ਸਾਡਾ ਪੱਖ ਪੇਸ਼ ਕਰ ਦਿਤਾ ਹੈ, ਕਾਫ਼ੀ ਦਲੇਰੀ ਵਾਲਾ ਕੰਮ ਹੈ। ਜਗਦੀਸ਼ ਸਿੰਘ ਨੇ ਦੱਸਿਆ ਕਿ ਜਨਤਾ ਪਾਰਟੀ ਦੇ ਐਮ. ਐਲ. ਏ. ਸ਼ੰਕਰ ਲਾਲ ਨੂੰ ਅਜ ਪਾਰਟੀ ਵਿਚੋਂ ਪਾਰਟੀ ਵਿਰੋਧੀ ਹਰਕਤਾਂ ਦਾ ਇਲਜ਼ਾਮ ਲਾ ਕੇ ਕਢ ਦਿਤਾ ਗਿਆ ਹੈ।

ਸਤਿਗੁਰੂ ਜੀ ਨੇ ਬਚਨ ਕੀਤਾ : ਉਸ ਨੂੰ ਕੋਈ ਫ਼ਰਕ ਨਹੀਂ ਪੈਂਦਾ। ਸਾਡੇ ਹੱਕ ਵਿਚ ਬੋਲਦਾ ਹੋਣ ਕਰਕੇ ਹੀ ਉਸ ਨੂੰ ਕੱਢਿਆ ਗਿਆ ਹੈ। ਸੰਤ ਅਮਰ ਸਿੰਘ ਨੇ ਦੱਸਿਆ ਕਿ ਕਾਮਰੇਡ ਸ਼ੰਕਰ ਲਾਲ ਦਾ ਚੇਲਾ "ਤੂਫ਼ਾਨ" ਤੂਫ਼ਾਨੀ ਗਤੀ ਨਾਲ ਹੀ ਸਾਡੇ ਹਿਤ ਵਿਚ ਸਰਸੇ ਅੰਦਰ ਗਰਜਦਾ ਰਿਹਾ ਹੈ।

ਮੈਂ ਤਾਂ ਆਪਣੀਆਂ ਸਰੀਰਕ ਲੋੜਾਂ ਨੂੰ ਮੁੱਖ ਰੱਖ ਗੁਰੂ ਚਰਨਾਂ 'ਚੋਂ ਉਠ ਆਇਆ, ਮੇਰੇ ਮਗਰੋਂ ਵੀ ਜੀਵਨ ਨਗਰ ਦੀ ਹਾਲਾਤ ਤੇ ਗੱਲਬਾਤ ਹੁੰਦੀ ਰਹੀ ਹੋਵੇਗੀ ਐਸੀ ਆਸ ਹੈ।

## 15 ਫ਼ਰਵਰੀ 1978, ਬੁੱਧਵਾਰ
## ਨਵੀਂ ਦਿੱਲੀ

ਕਲ੍ਹ ਰਾਤੀਂ 10-30 ਦਾ ਲੁਧਿਆਣਿਓਂ ਚਲਿਆ ਮੈਂ ਬਸ ਦੁਆਰਾ ਸਵੇਰੇ 5-15 ਵਜੇ ਦਿੱਲੀ ਪਹੁੰਚ ਗਿਆ ਹਾਂ। ਨਹਾ ਧੋ ਕੇ 11-10 ਪੂਸਾ ਰੋਡ ਪਹੁੰਚਾ। ਪਤਾ ਲਗਾ ਕਿ ਸਤਿਗੁਰੂ ਜੀ 12-45 ਵਜੇ ਕਰਨਾਲੋਂ ਚਲੇ ਹਨ। ਡੇਢ ਵਜੇ ਕੋਠੀ ਅਪੜਨਗੇ।

### ਕੋਠੀ ਵਿਚ ਆਗਮਨ

12-30 ਵਜੇ ਇਕ ਸਫ਼ੇਦ ਗੱਡੀ ਜਿਸ ਨੂੰ ਸੰਤ ਰਘੁਬੀਰ ਸਿੰਘ ਚਲਾ ਰਿਹਾ ਸੀ, ਕੋਠੀ ਦੇ ਵਿਹੜੇ ਵਿਚ ਰੁਕੀ। ਬੱਦਲਾਂ ਨਾਲ ਘਿਰੇ ਅਸਮਾਨ ਕਾਰਨ ਅਤੇ ਹਵਾ ਵਗਦੀ ਹੋਣ ਕਰਕੇ ਕੁਛ ਸਰਦੀ ਸੀ। ਸ਼ਾਇਦ ਏਸੇ ਕਾਰਨ ਪਿਛਲੀ ਸੀਟ ਤੇ ਮਾਤਾ ਜੀ ਬਦਾਮੀ ਰੰਗ ਦੀ ਲੋਈ ਨਾਲ ਆਪਣਾ ਆਪ ਸੰਕੋਚੀ ਬੈਠੇ ਨਜ਼ਰ ਆਏ। ਆਪ ਜੀ ਨਾਲ ਸਤਿਗੁਰੂ ਜੀ ਦੇ ਬਸਤਰ ਧੋਣ ਵਾਲੇ ਸੇਵਕ ਸੰਤ ਕਿਰਪਾਲ ਸਿੰਘ ਝੱਬਰ ਸਨ। ਮੂਹਰਲੀ ਸੀਟ ਤੋਂ ਸਤਿਗੁਰੂ ਜੀ ਦਾ ਹਜ਼ੂਰੀ ਸਕੱਤਰ ਸੰਤ ਤਰਸੇਮ ਸਿੰਘ ਉਤਰਿਆ। ਉਹਦਾ ਪੈਰ ਮੁਚਕਿਆ ਹੋਇਆ ਸੀ। ਸੰਗਤ ਏਥੇ ਇਕੱਤਰ ਹੋ ਰਹੀ ਸੀ। ਸਭ ਨੇ ਬਾਰੀ ਖੁਲ੍ਹਦਿਆਂ ਮਾਤਾ ਜੀ ਨੂੰ ਨਮਸਕਾਰ ਕੀਤੀ। ਮਾਤਾ ਜੀ ਨੇ ਮੁਸਕਰਾ ਕੇ ਅਭਿ-ਵਾਦਨ ਪ੍ਰਵਾਨ ਕੀਤਾ।

ਤਰਸੇਮ ਸਿੰਘ ਤੋਂ ਮਾਲੂਮ ਹੋਇਆ ਕਿ ਸਤਿਗੁਰੂ ਜੀ 14-2-78 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਆਸਾ ਦੀ ਵਾਰ ਦਾ ਕੀਰਤਨ ਸੁਣ, ਕੁਛ ਜੋੜਿਆਂ ਦੇ ਆਨੰਦ ਕਾਰਜ ਕਰਵਾ ਕੇ ਫਿਰ ਜ਼ਿਲ੍ਹਾ ਬਠਿੰਡਾ ਦੇ ਪਿੰਡ ਰਾਈਆਂ ਪਹੁੰਚੇ। ਏਥੇ ਕਿਸੇ ਗ਼ੈਰ ਨਾਮਧਾਰੀ ਕੋਲੋਂ ਇਕ ਸਾਹਣ ਨੂੰ ਬਰਛਾ ਵੱਜ ਗਿਆ ਸੀ ਜਿਸ ਕਾਰਨ ਸਾਹਣ ਮਰ ਗਿਆ। ਉਸ ਨਮਿਤ ਅਖੰਡ ਪਾਠ ਅਤੇ ਸਾਧਾਰਨ ਪਾਠ ਦਾ ਭੋਗ ਨਾਮਧਾਰੀ ਸੰਤ ਜਗੀਰ ਸਿੰਘ ਦੇ ਘਰ ਪੈਣਾ ਸੀ, ਸੋ ਸਤਿਗੁਰੂ ਜੀ ਉਥੇ ਪਧਾਰੇ। ਓਥੋਂ ਦਾ ਮੇਲਾ ਕਰ ਰਾਤ ਉਥੇ ਹੀ ਰਹਿ ਸਵੇਰੇ ਦਿੱਲੀ ਵਾਸਤੇ ਤੁਰੇ ਸਨ।

ਇਕ ਵੱਜ ਗਿਆ ਹੈ, ਸੰਗਤਾਂ ਅਜੇ ਇੰਤਜ਼ਾਰ ਵਿਚ ਹੀ ਹਨ।

ਮੈਂ ਵੇਖ ਰਿਹਾ ਹਾਂ ਕਿ ਯੂ. ਕੇ. ਦੇ ਮੇਡਨਹੈਡ ਕਸਬੇ ਦੇ ਸ: ਸਵਰਨ ਸਿੰਘ ਸਿਆਨ, ਸਾਬਕਾ ਹਜ਼ੂਰੀ ਸੇਵਕ ਗੁਰਭਜਨ ਸਿੰਘ, ਥਾਈਲੈਂਡ ਦੇ ਧੀਰ ਜੀ ਦੇ ਜੁਆਈ

ਸ: ਦਰਸ਼ਨ ਸਿੰਘ ਆਦਿ ਅਨੇਕਾਂ ਸਰੀਰ ਉਡੀਕ ਵਿਚ ਹਨ। ਸੇਠ ਤਰਲੋਕ ਸਿੰਘ ਹੁਰੀਂ 12-2-78 ਦੇ ਹੀ ਥਾਈਲੈਂਡ ਗਏ ਹੋਏ ਹਨ। ਪਿਛੇ ਹਨ ਉਹਨਾਂ ਦੇ ਸਪੁਤਰ ਧਰਮ ਸਿੰਘ, ਸ਼ੇਰ ਸਿੰਘ ਅਤੇ ਭੁਪਿੰਦਰ ਸਿੰਘ। ਸੇਠ ਸ਼ੇਰ ਸਿੰਘ ਅਜ ਕਲ੍ਹ ਨਾਮਧਾਰੀ ਸ਼ਾਪਿੰਗ ਸੈਂਟਰ, ਜਿਸ ਦਾ ਨਾਂ ਤਬਦੀਲ ਹੋ ਕੇ ਸ੍ਰੀ ਹਰੀ ਪ੍ਰਤਾਪ ਸ਼ਾਪਿੰਗ ਸੈਂਟਰ ਹੋ ਗਿਆ ਹੈ, ਦੀ ਦੇਖ ਰੇਖ ਲਈ ਜਾਂਦੇ ਹਨ। ਸੇਠ ਕ੍ਰਿਪਾਲ ਸਿੰਘ ਹੁਰਾਂ ਵਿਚੋਂ ਉਹਨਾਂ ਦਾ ਲੜਕਾ ਪਵਿੱਤਰ ਸਿੰਘ ਹੁੰਦਾ ਹੈ ਅਤੇ ਨਵੀਂ ਬਣੀ ਵਿਵਸਥਾ ਵਿਚ ਸ: ਹਰਵਿੰਦਰ ਸਿੰਘ ਹੰਸਪਾਲ ਇਸ ਸਾਰੇ ਪ੍ਰਬੰਧ ਦੀ ਦੇਖ ਰੇਖ ਅਤੇ ਸਲਾਹ ਮਸ਼ਵਰੇ ਵਿਚ ਸਹਿਯੋਗੀ ਹੈ।

## ਦੁਰਘਟਨਾ

ਥਾਈਲੈਂਡ ਦੇ ਸ: ਦਰਸ਼ਨ ਸਿੰਘ ਨੇ ਦੱਸਿਆ ਕਿ ਬਸੰਤ ਵਾਲੇ ਦਿਨ (12-2-78) ਬੈਂਕੌਕ ਦੇ ਇਕ ਅਤਿ ਨਿੱਘੇ, ਸ਼ਰਧਾਲੂ, ਸਨੇਹੀ ਤੇ ਸੇਵਕ ਸੱਜਣ ਪਿਆਰਾ ਸਿੰਘ ਸਚਦੇਵ ਨਾਲ ਹਾਦਸਾ ਵਾਪਰ ਗਿਆ। ਉਹ ਘਰੋਂ ਉਠ ਕੇ ਸੁਖਮਵਿਟ ਰੋਡ ਪਾਰ ਕਰਕੇ ਨਾਮਧਾਰੀ ਗੁਰਦੁਆਰੇ ਵਲ ਜਾਣ ਲਗਾ ਸੀ ਕਿ ਕਿਸੇ ਗੱਡੀ ਨੇ ਕੁਚਲ ਕੇ ਸੁੱਟ ਦਿਤਾ ਤੇ ਚਲਦੀ ਹੋਈ। ਦਰਸ਼ਨ ਸਿੰਘ ਹੁਰਾਂ ਦੱਸਿਆ ਕਿਉਂਕਿ ਇਹਨੀਂ ਦਿਨੀਂ ਸਚਦੇਵ ਜੀ ਦੀ ਪਤਨੀ (ਪਵਿੱਤਰ ਕੌਰ) ਨੂੰ ਅਧਰੰਗ ਹੋਇਆ ਸੀ ਤੇ ਬੜੀ ਮੁਸ਼ਕਲ ਨਾਲ ਬਚ ਸਕੀ ਹੈ, ਇਸ ਲਈ ਉਹਨਾਂ ਦੀ ਸੋਚ ਵਿਚ ਉਹੋ ਸਵਾਰ ਰਹਿੰਦੀ ਸੀ। ਉਹ ਬੋਲ ਚਾਲ ਤੋਂ ਵਾਂਝੀ ਹੋ ਗਈ ਹੈ। ਹੋ ਸਕਦਾ ਹੈ ਇਸ ਤਰ੍ਹਾਂ ਅਸਾਵਧਾਨੀ ਹੋ ਗਈ ਹੋਵੇ ਜਾਂ ਟੈਕਸੀ ਵਾਲੇ ਨੇ ਹੀ ਬੇਧਿਆਨੀ ਕਰ ਦਿਤੀ ਹੋਵੇ ਪਰ ਸਚਦੇਵ ਜੀ ਤਾਂ ਕਈ ਦਿਨਾਂ ਤੇ ਜਾ ਪਏ।

## ਸਕੱਤਰ ਨੇ ਦੱਸਿਆ

ਤਰਸੇਮ ਸਿੰਘ ਤੋਂ ਇਹ ਵੀ ਪਤਾ ਲਗਾ ਕਿ ਸਤਿਗੁਰੂ ਜੀ ਹਿਜ਼ ਐਕਸੀਲੈਂਸੀ ਡਾ: ਸੁਚਾਟ ਜੀ ਦੇ ਸੱਦੇ ਤੇ ਥਾਈਲੈਂਡ ਜਾ ਰਹੇ ਹਨ। ਡਾ: ਸੁਚਾਟ ਨੇ ਆਪਣੀ ਤਾਮੀਰ ਕੀਤੀ ਬਸਤੀ ਧਰਮ-ਬਸਤੀ ਵਿਚ ਇਕ ਮੰਦਰ ਬਣਵਾਇਆ ਹੈ ਜਿਸ ਵਿਚ ਇਕ ਨੁਮਾਇਸ਼ ਲਗਾਈ ਹੈ "ਨਾਮਧਾਰੀ ਅਤੇ ਵੈਜੀਟੇਰੀਅਨਿਜ਼ਮ"। ਇਸ ਦਾ ਉਦਘਾਟਨ ਕਰਨ ਲਈ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਹੋਈ ਹੈ, ਸੋ ਸਤਿਗੁਰੂ ਜੀ ਕਲ੍ਹ ਲੁਫਥਾਂਸਾ ਜਹਾਜ਼ ਦੁਆਰਾ 6-15 ਵਜੇ ਸਵੇਰੇ ਬੈਂਕੌਕ ਨੂੰ ਜਾ ਰਹੇ ਹਨ।

ਗੁਰਭਜਨ ਸਿੰਘ ਤੋਂ ਪਤਾ ਲਗਾ ਕਿ ਲੁਫਥਾਂਸਾ ਜਹਾਜ਼ ਦੁਆਰਾ ਸਤਿਗੁਰੂ ਜੀ ਦੀ ਤਾਬਿਆ ਵਿਚ ਜਾਣ ਵਾਲੇ ਵਿਅਕਤੀ ਹਨ : ਸ੍ਰੀ ਮਾਤਾ ਚੰਦ ਕੌਰ ਜੀ, ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੁਰਬਾ ਤੇ ਸ: ਸੁਰਿੰਦਰ ਸਿੰਘ ਮਨਚੰਦਾ।

## ਸੁਰਿੰਦਰ ਸਿੰਘ ਮਨਚੰਦਾ

ਸੁਰਿੰਦਰ ਸਿੰਘ ਸਤਿਗੁਰੂ ਜੀ ਦੇ ਚਰਨਾਂ ਨਾਲ ਘਣਾ ਸਨੇਹ ਰਖਣ ਵਾਲਾ

ਨੌਜਵਾਨ ਹੈ। ਜਦੋਂ ਵੀ ਤੇ ਜਿਥੇ ਵੀ ਖਰਚ ਕਰਨ ਦੀ ਆਗਿਆ ਹੁੰਦੀ ਹੈ ਖਰਚ ਕਰਨੋਂ ਸੰਕੋਚ ਨਹੀਂ ਕਰਦਾ। ਭਜਨ ਬਾਣੀ ਵੀ ਨੇਮ ਅਨੁਸਾਰ ਕਰਦਾ ਹੈ। ਆਮ ਵਸੀਲਿਆਂ ਤੋਂ ਜੋ ਪਤਾ ਲਗਾ ਹੈ ਉਸ ਅਨੁਸਾਰ ਅਸ਼ੋਕਾ ਬਿਸਕੁਟ ਫੈਕਟਰੀ ਹੈਦਰਾ-ਬਾਦ ਵਾਲੇ ਸ: ਕਰਤਾਰ ਸਿੰਘ ਇਸ ਦੇ ਸਹੁਰਾ ਹਨ। ਫੈਕਟਰੀ ਵਾਲਿਆਂ ਇਸ ਨੂੰ ਭਾਰਤ ਦੇ ਨਾਰਥ ਜ਼ੋਨ ਦੀ ਅਸ਼ੋਕਾ ਬਿਸਕੁਟਾਂ ਦੀ ਏਜੈਂਸੀ ਦੇ ਰਖੀ ਹੈ। ਇਸ ਏਜੈਂਸੀ ਤੋਂ ਪ੍ਰਾਪਤ ਲਾਭ ਦਾ, ਇਮਾਨਦਾਰੀ ਨਾਲ, ਦਸਵੰਧ ਗੁਰੂ ਕੇ ਖ਼ਜ਼ਾਨੇ ਵਿਚ ਜਾਂਦਾ ਹੈ। ਇਸ ਤਰ੍ਹਾਂ ਖ਼ਜ਼ਾਨਾ ਸਿੱਖ ਦਾ ਤੇ ਆਗਿਆ ਸ੍ਰੀ ਸਤਿਗੁਰੂ ਜੀ ਦੀ ਅਮਲ ਵਿਚ ਆਉਂਦੀ ਹੈ।

ਪਿਛਲੇ ਦਿਨੀਂ ਸਤਿਗੁਰੂ ਜੀ ਦੇ ਬੈਂਗਲੋਰ ਫ਼ਾਰਮ ਵਲ ਜਾਣ ਸਮੇਂ ਹਵਾਈ ਟਿਕਟਾਂ ਦਾ ਇਸ ਸੱਜਣ ਨੇ ਇੰਤਜ਼ਾਮ ਕੀਤਾ। ਮੈਨੂੰ ਭਿਣਕ ਪੈਣ ਤੇ ਮੈਂ ਪੁਛਿਆ ਤਾਂ ਸੁਰਿੰਦਰ ਸਿੰਘ ਦਾ ਸਾਦਾ ਜਿਹਾ ਪਰ ਭਾਵਨਾ ਭਰਪੂਰ ਉੱਤਰ ਸੀ : ਕਵੀ ਜੀ, ਅਜਿਹੀਆਂ ਗੱਲਾਂ ਨਾ ਪੁਛਿਆ ਕਰੋ। ਸਤਿਗੁਰਾਂ ਪਾਸੋਂ ਲੈ ਕੇ ਹੀ ਅਸੀਂ ਵਰਤਦੇ ਪਏ ਹਾਂ। ਅਸੀਂ ਕੌਣ ਹੋਈਏ ਸਤਿਗੁਰਾਂ ਨੂੰ ਦੇਣ ਵਾਲੇ!

ਮੈਂ ਦਰਸ਼ਨ ਸਿੰਘ ਜੀ ਤੋਂ ਹਵਾਈ ਟਿਕਟ ਬਾਰੇ ਜਾਣਕਾਰੀ ਲਈ ਹੈ। ਉਸ ਦੱਸਿਆ ਕਿ ਜੇ ਤਾਂ ਬੈਂਕੋਕ ਤੋਂ ਟਿਕਟ ਮੰਗਾਈ ਜਾਵੇ ਤਾਂ ਦਿੱਲੀਓਂ ਜਾਣ ਦੀ ਟਿਕਟ ਤੇ 27-2800/- ਪਏਗਾ ਪਰ ਜੇ ਏਧਰੋਂ ਟਿਕਟ ਖਰੀਦੀਏ ਤਾਂ 36-3700-/ ਲਗੇਗਾ। ਨਾਮਧਾਰੀ ਟ੍ਰੈਵਲਜ਼ ਦੇ ਗੁਰਭਜਨ ਸਿੰਘ ਨੇ ਦੱਸਿਆ ਹੈ ਕਿ ਯੂ. ਕੇ. ਵਿਚ ਜਾਣ-ਆਉਣ ਲਈ ਅਜ ਕਲ੍ਹ 7700/- ਖਰਚ ਉਠਦਾ ਹੈ।

ਇਸਤਰੀ ਸੰਗਤ ਵੀ ਕਾਫ਼ੀ ਗਿਣਤੀ ਵਿਚ ਹਾਜ਼ਰ ਹੈ। ਲੰਗਰ ਸੇਵਕਾਵਾਂ ਬੀਬੀ ਇੰਦਰ ਕੌਰ, ਸੁਰਜੀਤ ਕੌਰ, ਪ੍ਰੀਤਮ ਕੌਰ ਆਦਿ ਲੰਗਰ ਦੀ ਤਿਆਰੀ ਵਿਚ ਤੇ ਛਕਾਣ ਵਿਚ ਵਿਅਸਤ ਹਨ। ਬੀਬਾ ਜੀ ਤੇ ਬੀਬੀ ਨਰਿੰਦਰ ਪਿਛਲੇ ਦਿਨਾਂ ਦੇ ਦਿੱਲੀ ਵਿਚ ਟਿਕੇ ਹੋਏ ਹਨ।

**ਉਹ ਤਾਂ ਹੁਣ ਆਏ!**

ਬੂੰਦਾ ਬਾਂਦੀ ਹੋ ਰਹੀ ਹੈ। ਆਸਮਾਨ ਬੱਦਲਾਂ ਦੀਆਂ ਤੈਹਾਂ ਨਾਲ ਢੱਕਿਆ ਪਿਆ ਹੈ। ਤਿੰਨ ਵਜ ਕੇ ਪੰਦਰਾਂ ਮਿੰਟ ਹੋਏ ਤਾਂ ਬਿਸਕੁਟੀ ਰੰਗ ਦੀ ਮਰਸੀਡੀਜ਼ ਕਾਰ ਕੋਠੀ ਵਿਚ ਪਰਵੇਸ਼ ਕਰ ਗਈ। ਸਤਿਗੁਰੂ ਜੀ ਆ ਗਏ ਹਨ। ਸਫ਼ੇਦ ਵਸਤਰਾਂ ਵਾਲੇ ਸ੍ਰੀ ਸਤਿਗੁਰੂ ਝਟਪਟ ਉਤਰ ਕੇ ਵਰਾਂਡੇ ਵਿਚ ਹੀ ਆ ਖਲੇ ਹਨ ਤਾਂਕਿ ਮੱਥਾ ਟੇਕਣ ਵਾਲਿਆਂ ਨੂੰ ਭਿੱਜਣਾ ਨਾ ਪਵੇ। ਅਜੇ ਕੁਝ ਸਰੀਰਾਂ ਵਲੋਂ ਹੀ ਨਮਸਕਾਰ ਹੋਈ ਸੀ ਕਿ ਸਤਿਗੁਰੂ ਜੀ ਨੇ ਮੱਥਾ ਟੇਕਣੋਂ ਵਰਜ ਦਿਤਾ।

ਆਪ ਨੇ ਦੱਸਿਆ ਕਿ ਉਹ ਸਿੱਧੇ ਹੀ 1-30 ਵਜੇ ਸਾਹਿਬਾਬਾਦ ਸ: ਨਿਰਮਲ ਸਿੰਘ ਹੁਰਾਂ ਦੀ ਗੱਤਾ ਮਿਲ, ਵਿਖੇ ਪਹੁੰਚ ਗਏ। ਏਥੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਿਰਮਲ ਸਿੰਘ ਦੇ ਦਾਦਾ ਜੀ ਨਮਿਤ ਭੋਗ ਪੈਣਾ ਸੀ। ਕੜਾਹ ਪ੍ਰਸ਼ਾਦ ਵੇਲੇ ਸਿਰ ਤਿਆਰ ਨਾ ਹੋਣ ਕਰਕੇ ਦੇਰੀ ਲਗ ਗਈ।

ਸਤਿਗੁਰੂ ਜੀ ਨੇ ਅਜੇ ਭੋਜਨ ਛਕਣਾ ਸੀ। ਸੋ ਸਾਹਿਬਾਬਾਦ ਵਿਖੇ ਘਰ-ਘਰ ਚਰਨ ਪਾਉਣ ਦੀ ਬੇਨਤੀ ਅਪਰਵਾਨ ਕੀਤੀ ਗਈ। ਸਾਧ ਸੰਗਤ ਨੇ ਪਾਠ ਦੇ ਭੋਗ ਸਮੇਂ ਹੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ।

ਕੋਠੀ ਵਿਚ ਆਉਂਦਿਆਂ ਹੀ ਆਪ ਆਰਾਮ ਕਮਰੇ ਵਿਚ ਗਏ। ਇਸ਼ਨਾਨ ਕੀਤਾ ਤੇ ਸੁਰਜੀਤ ਕੌਰ ਹੁਰਾਂ ਵਲੋਂ ਤਿਆਰ ਕੀਤੇ ਗਏ ਲੰਗਰ ਨੂੰ ਭੋਗ ਲਗਾਇਆ।

ਸਤਿਗੁਰੂ ਜੀ ਦੇ ਦਿੱਲੀ ਆਗਮਨ ਦੀ ਖ਼ਬਰ ਜਿਵੇਂ ਮਿੰਟਾਂ ਵਿਚ ਹੀ ਸਾਰੇ ਨਾਮਧਾਰੀਆਂ ਤਕ ਪਹੁੰਚ ਜਾਂਦੀ ਹੈ। ਸੇਠਾਂ ਦੇ ਘਰ ਜਾਂ ਸਤਿਗੁਰੂ ਜੀ ਦੇ ਬੈਠਣ ਕਮਰੇ ਵਾਲਾ ਫ਼ੋਨ ਘੜੀ-ਘੜੀ ਖੜਕ ਉਠਦਾ ਹੈ। ਕੋਈ ਤਸਦੀਕ ਕਰਦਾ ਹੈ : ਸਤਿਗੁਰੂ ਜੀ ਆ ਗਏ ? ਦੂਜਾ ਜਾਣਨਾ ਚਾਹੁੰਦਾ ਹੈ : ਇਸ ਵਕਤ ਸੱਚੇ ਪਾਤਸ਼ਾਹ ਕਿਥੇ ਹੋਣਗੇ ? ਤੀਸਰਾ ਕਹਿੰਦਾ ਹੈ : ਦੀਨ ਦਿਆਲ ਕਿੰਨਾ ਕੁ ਚਿਰ ਦਿੱਲੀ ਦਰਸ਼ਨ ਦੇਣਗੇ ? ਅਜਿਹੇ ਹੋਰ ਵੀ ਸਵਾਲ ਹੁੰਦੇ ਰਹਿੰਦੇ ਹਨ। ਫ਼ੋਨ ਕੋਲ ਬੈਠਾ ਕੋਈ ਵੀ ਸਰੀਰ ਲੁੜੀਂਦੀ ਵਾਕਫ਼ੀ ਦਿੰਦਾ ਰਹਿੰਦਾ ਹੈ ਤੇ ਫ਼ੋਨਕਾਰੀ ਆਪਣੀ ਸਹੂਲਤ ਅਨੁਸਾਰ ਚਰਨਾਂ ਵਿਚ ਪਹੁੰਚਣ ਦਾ ਸਮਾਂ ਨਿਸਚਿਤ ਕਰਦੇ, ਲੋੜਾਂ ਬੇਨਤੀਆਂ ਦੀ ਵਿਉਂਤ ਬਣਾਂਦੇ ਰਹਿੰਦੇ ਹਨ।

ਹੁਣੇ ਫ਼ੋਨ ਆਇਆ ਹੈ ਮਹਾਰਾਜ ਨਿਹਾਲ ਸਿੰਘ ਜੀ ਦੇ ਛੋਟੇ ਸਪੁੱਤਰ ਵੱਲਭ ਵਿਸ਼ੇਸ਼ਰ ਸਿੰਘ ਜੀ ਦਾ ਕਿ ਬੰਗਲੋਰ ਤੋਂ ਕੇਲੇ ਵਗੈਰਾ ਕੁਝ ਸਾਮਾਨ ਆਇਆ ਹੈ, ਗੱਡੀ ਭੇਜ ਦਿਤੀ ਜਾਏ ਤਾਕਿ ਇਹ ਵੀ ਦਰਸ਼ਨ ਕਰ ਲੈਣ ਤੇ ਸਾਮਾਨ ਵੀ ਥਾਂ ਸਿਰ ਪਹੁੰਚ ਜਾਏ।

ਪ੍ਰਸ਼ਾਦ ਪਾਣੀ ਛਕ ਕੇ ਸਤਿਗੁਰੂ ਜੀ ਐਚਕਨ ਪਹਿਨ, ਤਿਆਰ ਹੋ ਛੇਤੀ ਛੇਤੀ ਬਾਹਰ ਆਏ, ਅਤੇ ਸ੍ਰੀ ਮਾਤਾ ਜੀ, ਪੂਰਬਾ ਅਤੇ ਧਰਮ ਸਿੰਘ ਸੇਠ, ਨਾਲ ਪਾਰਲੀਮੈਂਟ ਸਟ੍ਰੀਟ ਵਲ ਡਾਕਟਰ ਦੇ ਗਏ ਜਿਸ ਨੇ ਮੈਡੀਕਲ ਸਰਟੀਫਿਕੇਟ ਦੇਣੇ ਸਨ। ਇਸ ਕੰਮ ਲਈ ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਨੇ ਬੇਨਤੀ ਕੀਤੀ ਸੀ।

ਵਾਪਸੀ ਤੇ ਆ ਕੇ ਸਤਿਗੁਰਾਂ ਬਚਨ ਕੀਤਾ : ਸਾਡੇ ਜਾਣ ਤਕ ਲੇਡੀ ਡਾਕਟਰ ਬੀਬੀ ਜੀ ਚਲੇ ਗਏ। ਥੋੜ੍ਹਾ ਰੁਕ ਕੇ ਬਚਨ ਕੀਤਾ : ਸਤਿਗੁਰੂ ਮੇਰੇ ਲਈ ਕੋਈ ਨਾ ਕੋਈ ਕੰਮ ਤਿਆਰ ਰਖਦੇ ਹਨ। ਪਲ ਭਰ ਵਿਹਲਾ ਨਹੀਂ ਹੋਣ ਦਿੰਦੇ।

ਏਨੇ ਚਿਰ ਨੂੰ ਇਕ ਸੱਜਣ ਨੇ ਆ ਕੇ ਆਪਣੀ ਨੰਦੇੜ ਯਾਤਰਾ ਦੇ ਬੜੇ ਦਿਲਚਸਪ ਵਿਰਤਾਂਤ ਸੁਣਾਏ। ਸਤਿਗੁਰਾਂ ਦੀ ਇੱਛਾ ਸੀ ਕਿ ਸਿੰਘ ਸਭਾ ਪ੍ਰਭਾਵ ਤੋਂ ਪਹਿਲਾਂ ਦੀਆਂ ਸਿੱਖ ਹਿਸਟਰੀ ਜਾਂ ਸਿੱਖੀ ਰਹੁ ਰੀਤ ਨਾਲ ਸੰਬੰਧਤ ਪੁਸਤਕਾਂ ਖ਼ਰੀਦ ਲੈਣੀਆਂ ਚਾਹੀਦੀਆਂ ਹਨ। ਨਿਰਮਲੇ ਤੇ ਉਦਾਸੀ ਵਿਦਵਾਨਾਂ ਦੇ ਗਰੰਥ ਮਹੱਤਵਪੂਰਣ ਹੋਣਗੇ।

5 ਵਜੇ ਤਕ ਠਾਕਰ ਸ਼ਮਸ਼ੇਰ ਸਿੰਘ ਜੀ ਅਤੇ ਵਲਭ ਵਿਸ਼ੇਸ਼ਰ ਸਿੰਘ ਜੀ ਦਰਸ਼ਨ ਕਰਨ ਆ ਗਏ। ਸਤਿਗੁਰੂ ਜੀ ਨੇ ਪਰਵਾਰਕ ਸੁਖ ਸਾਂਦ ਪੁੱਛੀ ਤੇ ਫਿਰ ਉਨ੍ਹਾਂ ਦੇ ਪਰਵਾਰਾਂ ਨਾਲ ਮਾਤਾ ਜੀ ਦੇ ਕਮਰੇ ਵਿਚ ਚਲੇ ਗਏ।

6 ਵਜੇ ਰਾਤ ਤਕ ਹੇਠ ਲਿਖੇ ਸਜਣ ਦਰਸ਼ਨ ਕਰਨ ਅਰਥ ਬੈਠਣ ਕਮਰੇ ਵਿਚ

ਇਕਤਰ ਹੋ ਗਏ : ਸੰਤ ਅਮਰ ਸਿੰਘ ਢੋਡਾ, ਸਕੱਤਰ ਗੁਰਦੀਪ ਸਿੰਘ ਢੋਡਾ, ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ: ਸੁਰਿੰਦਰ ਸਿੰਘ ਡਾਲਟਨ ਗੰਜ, ਸ: ਕਰਤਾਰ ਸਿੰਘ ਸੋਖੀ, ਉਨ੍ਹਾਂ ਦਾ ਭਰਾ ਸੰਤ ਬਲਵੰਤ ਸਿੰਘ ਸੋਖੀ, ਸ: ਓਅੰਕਾਰ ਸਿੰਘ, ਸ: ਕੇਹਰ ਸਿੰਘ ਰੋਪੜ, ਸ: ਇਕਬਾਲ ਸਿੰਘ ਗਣੇਸ਼ਪੁਰਾ, ਸ: ਮਹਾਂ ਸਿੰਘ ਭੈਣੀ ਸਾਹਿਬ, ਸ: ਜੀਵਨ ਸਿੰਘ ਸੋਖੀ, ਸ: ਗੁਰਦਿਆਲ ਸਿੰਘ ਗਣੇਸ਼ਪੁਰਾ, ਸ: ਪਵਿਤਰ ਸਿੰਘ ਡਾਲਟਨ ਗੰਜ, ਸੇਠ ਕਿਰਪਾਲ ਸਿੰਘ ਡਾਲਟਨ ਗੰਜ, ਸ: ਸੇਵਾ ਸਿੰਘ ਸਰਸਾ, ਸ: ਸੁੱਚਾ ਸਿੰਘ ਸੋਖੀ ।

ਸਤਿਗੁਰੂ ਜੀ ਹੋਰ ਅਧੇ ਘੰਟੇ ਬਾਅਦ ਆਏ ਤੇ ਵਿਛੇ ਮੰਜੇ ਉਪਰ ਸਸ਼ੋਭਤ ਹੋ ਗਏ । ਸ: ਕਰਤਾਰ ਸਿੰਘ ਸੋਖੀ ਨੇ ਅਰਜ਼ ਕੀਤੀ : ਸੰਬੰਧ ਸਥਾਪਤ ਕਰਨ ਲਈ, ਦੀਨ ਦਿਆਲ ਸੰਬੰਧੀਆਂ ਦੀ ਜਾਣਕਾਰੀ ਲੈ ਲਓ । ਸਤਿਗੁਰਾਂ ਨੇ ਸ: ਕੇਹਰ ਸਿੰਘ ਰੋਪੜ ਨੂੰ ਪੁਛਿਆ । ਉਸ ਨੇ ਦੂਜੇ ਘਰ ਦੀ ਸਾਰੀ ਪਰਵਾਰਕ ਜਾਣਕਾਰੀ ਦਿਤੀ । ਤਰਸੇਮ ਸਿੰਘ ਹਜ਼ੂਰੀ ਸਕੱਤਰ ਨੂੰ ਹੁਕਮ ਹੋਇਆ ਕਿ ਉਹ ਆਨੰਦ ਕਾਰਜ ਦੀ ਪਰਵਾਨਗੀ ਨੋਟ ਕਰ ਲਵੇ ।

ਏਨੇ ਵਿਚ ਹੈਦਰਾਬਾਦ ਦੇ, ਸਾਡੇ ਸਹਿਪਾਠੀ, ਸੇਠ ਸੰਤੋਖ ਸਿੰਘ, ਦਰਜਨ ਭਰ ਬੀਬੀਆਂ ਤੇ ਇਕ ਹੋਰ ਸੰਤ ਜੀ ਦਰਸ਼ਨਾਂ ਹਿਤ ਅੰਦਰ ਆ ਗਏ ।

ਦਰਸ਼ਨ ਦੇ, ਸੁਖ ਆਨੰਦ ਪੁਛ, ਸਤਿਗੁਰੂ ਜੀ ਆਪਣੇ ਨਿੱਜੀ ਸਕੱਤਰ ਨੂੰ ਮਾਤਾ ਜੀ ਵਾਲੇ ਕਮਰੇ ਵਿਚ ਲੈ ਗਏ । ਕੁਛ ਸਮੇਂ ਬਾਅਦ ਮੈਨੂੰ ਬੁਲਵਾ ਕੇ ਇਕ ਮੁਸਲਮਾਨ ਗਾਇਕ ਸ੍ਰੀ ਉਮੀਦ ਅਲੀ ਦੀ ਉਰਦੂ ਚਿੱਠੀ ਪੜ੍ਹਨ ਨੂੰ ਦਿਤੀ । ਦਸਿਆ : ਇਹ ਉਹ ਸੱਜਣ ਹੈ ਜੁ ਅਫ਼ਗਾਨਿਸਤਾਨ ਦੇ ਬਾਦਸ਼ਾਹ ਕੋਲ, ਇਕ ਵਾਰ, ਗਾ ਰਿਹਾ ਸੀ ਕਿ ਇਸ ਨੇ ਕੋਈ ਐਸੀ ਉਮਦਾ ਤਾਨ ਲਗਾਈ ਕਿ ਸਰੋਤਿਆਂ ਵਿਚ ਬੈਠੇ ਵਲਾਇਤ ਹੁਸੈਨ ਖਾਂ ਨੇ ਉਠ ਕੇ ਬਾਦਸ਼ਾਹ ਨੂੰ ਸਿਫ਼ਾਰਸ਼ ਕੀਤੀ ਕਿ ਇਹ ਗਾਇਕ ਵਿਸ਼ੇਸ਼ ਇਨਾਮ ਦੇ ਕਾਬਿਲ ਹੈ । ਅਤੇ ਬਾਦਸ਼ਾਹ ਨੇ ਗਾਇਕ ਨੂੰ ਭਰਪੂਰ ਮਾਲੀ ਮਦਦ ਦੇ ਕੇ ਨਿਵਾਜਿਆ ।

ਸਤਿਗੁਰੂ ਜੀ ਨੂੰ ਬਚਪਨ ਯਾਦ ਆ ਗਿਆ ਤੇ ਨਾਲ ਹੀ ਇਕ ਦਿਲਰੁਬਾ ਆਦਿ ਸਾਜ਼ ਬਣਾਨ ਵਾਲੇ ਮੁਸਲਮਾਨ ਕਲਾਕਾਰ ਦੀ ਯਾਦ ਆਈ ਜਿਸ ਨੇ ਇਹਨਾਂ ਨੂੰ ਇਕ ਗੀਤ ਸਿਖਾਈ ਸੀ :

ਹੈ ਖ਼ੁਦਾ ਬਸ਼ਰ ਕੇ ਲੀਏ, ਤੋ
ਹੈ ਬਸ਼ਰ ਖ਼ੁਦਾ ਕੇ ਲੀਏ ।

ਇਹ ਦਸਦਿਆਂ ਜਦੋਂ ਮੈਨੂੰ ਘਰ ਚਲੇ ਜਾਣ ਦੀ ਆਗਿਆ ਹੋਈ ਤਾਂ ਬਾਹਰ ਨਿਕਲਦਿਆਂ ਹੀ ਗੁਰਦੇਵ ਸਿੰਘ ਹਰਭਜਨ ਸਿੰਘ ਹੁਰੀਂ ਮਿਲ ਪਏ । ਉਹ ਖਿਚ ਕੇ ਮਾਤਾ ਜੀ ਵਾਲੇ ਕਮਰੇ ਵਿਚ ਲੈ ਗਏ । ਏਥੇ ਸਤਿਗੁਰੂ ਜੀ ਦਾ ਨਿੱਜੀ ਸਕੱਤਰ ਹਜ਼ੂਰ ਦੇ ਪੇਸ਼ ਚਿੱਠੀ ਪੱਤਰ ਕਰ ਰਿਹਾ ਸੀ ਤੇ ਸਤਿਗੁਰੂ ਜੀ ਨਾਲੋ ਨਾਲ ਉੱਤਰ ਦੱਸੀ ਜਾ ਰਹੇ ਸਨ । ਇਸ ਕਾਰਜ ਕਰਮ ਦੇ ਚਲਦਿਆਂ ਹੀ ਏਸੇ ਅੰਦਰ ਸ੍ਰੀ ਮਾਤਾ ਜੀ, ਸ: ਗੁਰਚੈਨ ਸਿੰਘ ਨੈਰੋਬੀ ਦੀਆਂ ਦੋਵੇਂ ਭੈਣਾਂ ਆਪਣੇ ਬੱਚਿਆਂ ਨਾਲ,

ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸੇਠ ਕਿਰਪਾਲ ਸਿੰਘ, ਗਿਆਨੀ ਜਸਵੰਤ ਸਿੰਘ, ਇਨ੍ਹਾਂ ਦਾ ਸਪੁਤਰ ਪ੍ਰੇਮ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਸ੍ਰੀ ਲਹਿੰਬਰ ਸਿੰਘ ਤੇ ਇਸ ਨਾਲ ਚਾਰ ਕੁ ਬੀਬੀਆਂ ਹੋਰ (ਇਹ ਸੰਤ ਗੁਲਜ਼ਾਰ ਸਿੰਘ ਦੇ ਬਿਮਾਰ ਲੜਕੇ ਦੀ ਖ਼ਬਰ ਨੂੰ ਆਈਆਂ ਸਨ) ਆ ਗਏ ।

7-20 ਇਕ ਫ਼ੋਨ ਆ ਗਿਆ । ਸਤਿਗੁਰੂ ਜੀ ਉਠ ਕੇ ਬੈਠਣ ਕਮਰੇ ਵਿਚ ਚਲੇ ਗਏ । ਏਥੇ ਹੋਰ, ਨਵੀਂ ਆਈ ਸੰਗਤ ਉਡੀਕਦੀ ਪਈ ਸੀ ।

9 ਵਜੇ ਰਾਤ ਤਕ ਮੈਂ ਕੋਠੀ ਰਿਹਾ ਤਦ ਤਕ ਕਈ ਨਾਮਧਾਰੀ ਪਰਵਾਰ ਤੇ ਰਰੂਪ ਸਤਿਗੁਰੂ ਜੀ ਦੇ ਦਰਸ਼ਨ ਨੂੰ ਆਏ ਤੇ ਗਏ । ਇਹ ਸਿਲਸਿਲਾ ਜਾਰੀ ਹੀ ਸੀ ਕਿ ਮੈਂ ਘਰ ਨੂੰ ਆ ਗਿਆ । ਮਾਲੂਮ ਨਹੀਂ ਸਤਿਗੁਰੂ ਜੀ ਨੂੰ ਰਾਤੀਂ ਕਦੋਂ ਆਰਾਮ ਮਿਲੇ ਪਰ ਸਵੇਰੇ 6.15 ਦੇ ਜਹਾਜ਼ ਤੇ ਥਾਈਲੈਂਡ ਨੂੰ ਪ੍ਰਸਥਾਨ ਕਰਨਾ ਹੈ ।

## 16 ਫਰਵਰੀ 1978 ਵੀਰਵਾਰ
## ਨਵੀਂ ਦਿੱਲੀ

ਅੱਜ ਦਿਨੇ ਜਦੋਂ ਮੈਂ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਿਆ ਤਾਂ ਉਸ ਨੇ ਦੱਸਿਆ ਕਿ ਸਤਿਗੁਰੂ ਜੀ ਸਵੇਰੇ 6-15 ਦੇ ਜਹਾਜ਼ ਤੇ ਨਹੀਂ ਉਡ ਸਕੇ ਕਿਉਂਕਿ ਹਵਾਈ ਅੱਡੇ ਤੇ ਸਾਰੇ ਵਾਤਾਵਰਣ ਵਿਚ ਧੁੰਦ ਬਹੁਤ ਗਹਿਰੀ ਪਸਰੀ ਹੋਈ ਸੀ । ਸਤਿਗੁਰੂ ਜੀ ਵਾਲਾ ਜਹਾਜ਼ ਮਸਾਂ ਕਿਤੇ 10 ਵਜੇ ਹੀ ਉਡ ਸਕਿਆ । ਸਤਿਗੁਰੂ ਜੀ ਤਦ ਤਕ ਕੋਠੀ ਵਿਖੇ ਹੀ ਰਹੇ । ਠੀਕ ਇਤਲਾਹ ਮਿਲਣ ਤੇ ਹੀ ਪਾਲਮ ਏਅਰ ਪੋਰਟ ਲਈ ਪਧਾਰੇ ।

### ਇਕ ਚਿੱਠੀ ਪਾਕਿਸਤਾਨ ਤੋਂ

ਮੈਂ ਉਹ ਚਿੱਠੀ ਪੜ੍ਹੀ ਹੈ ਜੁ ਸਤਿਗੁਰੂ ਜੀ ਨੂੰ ਲਾਹੌਰੋਂ (ਪਾਕਿਸਤਾਨੋਂ) ਆਈ ਹੈ । ਬੀਬੀ ਯਾਸਮੀਨ, ਜੁ ਪ੍ਰਸਿਧ ਗਾਇਕ ਉਮੀਦ ਅਲੀ ਦੀ ਪੁੱਤਰੀ ਹੈ, ਨੇ ਉਰਦੂ ਵਿਚ ਲਿਖੀ ਹੈ ।

ਵਲਾਇਤ ਵਿਚ ਗਿਆਂ ਸਤਿਗੁਰੂ ਜੀ ਨੂੰ ਪਤਾ ਲੱਗਾ ਕਿ ਸਾਡੇ ਭਾਰਤ ਦਾ ਪ੍ਰਸਿੱਧ ਗਵੱਈਆ ਕਿਸੇ ਐਸੀ ਬਿਮਾਰੀ ਨਾਲ ਦੁਖਿਤ ਹੈ ਜੁ ਬੜੀ ਮੁਹਲਕ ਹੈ ਅਤੇ ਉਹ ਹਸਪਤਾਲ ਵਿਚ ਪਿਆ ਹੈ । ਤਾਂ ਸਤਿਗੁਰੂ ਜੀ ਉਸ ਹਸਪਤਾਲ ਵਿਚ ਪਹੁੰਚੇ ਅਤੇ ਬਿਰਧ ਗਾਇਕ ਲਈ ਮੰਗੀ ਗਈ ਰਕਮ ਅਦਾ ਕੀਤੀ ਅਤੇ ਫਿਰ ਵੀ ਉਸ ਨਾਲ ਸੰਪਰਕ ਰਖਦਿਆਂ ਜ਼ਰੂਰਤ ਮੁਤਾਬਕ ਮਾਇਆ ਦੇਣ ਦਾ ਬਚਨ ਦਿਤਾ ।

ਯਾਸਮੀਨ ਨੇ ਧੰਨਵਾਦ ਕੀਤਾ ਹੈ ਪੱਤਰ ਵਿਚ, ਅਤੇ ਘਰ ਪਰਵਾਰ ਦੀ ਸੁਖ ਦਸੀ ਹੈ । ਅਤੇ ਨਾਲ ਹੀ ਲਿਖਿਆ ਹੈ ਕਿ ਉਸ ਦੇ ਅੱਬਾਜਾਨ ਲੰਡਨ ਵਿਚੋਂ ਵਾਪਸ ਆ ਗਏ ਹਨ, ਪਰ ਉਹਨਾਂ ਦੀ ਤਬੀਅਤ ਠੀਕ ਨਹੀਂ । ਯਾਸਮੀਨ ਨੂੰ ਸਤਿਗੁਰੂ ਜੀ ਦਾ ਪਤਾ ਲੀਡਜ਼ (ਯੂ. ਕੇ.) ਦੇ ਸ਼ਰਮਾ ਜੀ ਨੇ ਦਿਤਾ ਹੈ । ਤਾਂ ਹੀ ਇਹ ਚਿੱਠੀ ਸਤਿਗੁਰੂ ਜੀ ਦੀ ਸੇਵਾ ਵਿਚ ਪਹੁੰਚੀ ।

ਚਿੱਠੀ ਵਿਚ ਇਹ ਵੀ ਦਸਿਆ ਗਿਆ ਹੈ ਕਿ ਯਾਸਮੀਨ ਦੇ ਅੱਬਾ ਨੂੰ ਫ਼ਾਲਿਜ ਦਾ ਅਟੈਕ ਹੋ ਗਿਆ ਸੀ, ਹੁਣ ਇਸ ਅਟੈਕ ਤੋਂ ਤਾਂ ਨਜਾਤ ਹਾਸਲ ਹੈ ਪਰ ਸਤਿਗੁਰੂ ਜੀ ਨੂੰ ਬਾਰ ਬਾਰ ਯਾਦ ਕਰਦੇ ਹਨ।

ਯਾਸਮੀਨ ਨੇ ਇਹ ਵੀ ਲਿਖਿਆ ਹੈ ਕਿ ਜਿਨ੍ਹੀਂ ਦਿਨੀਂ ਸਤਿਗੁਰੂ ਜੀ ਵਲਾਇਤ ਵਿਚ ਗਏ ਉਹਨੀਂ ਦਿਨੀਂ ਇਸ ਨੂੰ ਵੀ ਖ਼ਵਾਬ ਵਿਚ ਹਜ਼ੂਰ ਦੇ ਦਰਸ਼ਨ ਹੋਏ। ਅਤੇ ਹੁਣ ਦਿਲ ਦਰਸ਼ਨਾਂ ਨੂੰ ਤੜਪ ਰਿਹਾ ਹੈ। ਇਕੋ ਆਰਜ਼ੂ ਲਿਖੀ ਗਈ ਹੈ ਕਿ ਇਨ੍ਹਾਂ ਦੇ ਗ਼ਰੀਬ ਖ਼ਾਨੇ ਕਦਮ ਬੋਸੀ ਦਾ ਇਨ੍ਹਾਂ ਨੂੰ ਮੌਕਾ ਮਿਲੇ। ਆਪਣੇ ਸਾਰੇ ਪਰਵਾਰ ਦੀ ਵਾਕਫ਼ੀ ਦੇ ਕੇ ਯਾਸਮੀਨ ਨੇ ਚਾਹਿਆ ਹੈ ਕਿ ਸਤਿਗੁਰੂ ਜੀ ਦੇ ਸਾਰੇ ਪਰਵਾਰ ਦੀ ਵੀ ਜਾਣਕਾਰੀ ਮਿਲੇ।

ਮੈਂ ਇਹ ਚਿੱਠੀ ਪੜ੍ਹ ਕੇ ਤੇ ਐਡਰੈਸ ਨੋਟ ਕਰਕੇ ਸਤਿਗੁਰਾਂ ਦੇ ਸਕੱਤਰ ਨੂੰ ਭੇਜ ਦਿਤੀ ਹੈ।

ਪਤਾ ਹੈ :
ਉਸਤਾਦ ਉਮੀਦ ਅਲੀ ਖ਼ਾਨ,
ਕੋਠੀ ਨੰ: 6, ਐਸਟੇਟ ਨੰ: 1,
ਬਾਗ ਮੁਨਸ਼ੀ ਲੱਧਾ, ਕੱਚਾ ਰਾਵੀ ਰੋਡ,
ਬੈਰੂਨ ਟਕਸਾਲੀ ਗੇਟ,
ਲਾਹੌਰ, ਪਾਕਿਸਤਾਨ।

## 18 ਫਰਵਰੀ 1978 ਸ਼ਨੀਵਾਰ

### ਭਰਤਪੁਰ

ਹਰਵਿੰਦਰ ਸਿੰਘ ਹੰਸਪਾਲ ਤੇ ਉਸ ਦੇ ਭਾਈਵਾਲਾਂ ਸ: ਕਿਰਪਾਲ ਸਿੰਘ-ਸੇਠ ਤ੍ਰਲੋਕ ਸਿੰਘ ਨੇ, ਦੂਜੀ ਫੈਕਟਰੀ ਚਾਲੂ ਕਰਨ ਸਮੇਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ : ਕਿਵੇਂ ਆਰੰਭ ਕਰੀਏ ? ਸਤਿਗੁਰੂ ਜੀ ਨੇ ਬਚਨ ਕੀਤਾ ਸੀ : ਅਖੰਡ ਪਾਠ ਕਰਵਾ ਲੈਣਾ।

ਫੈਕਟਰੀ ਭਾਵੇਂ ਸਾਲ ਭਰ ਪਹਿਲਾਂ ਤੋਂ ਦਲਦੀ ਰਹੀ, ਪਰ ਅਖੰਡ ਪਾਠ ਕਰਵਾਣ ਵਿਚ ਵਿਘਨ ਹੀ ਪੈਂਦੇ ਰਹੇ। ਅੰਤ ਉਨ੍ਹਾਂ ਦੀ ਪਰਵਾਹ ਨਾ ਕਰਕੇ ਨਾਮਧਾਰੀ ਸਜਣਾਂ ਨੂੰ ਦੂਰੋਂ ਨੇੜਿਓਂ ਬੁਲਾ ਕੇ ਕਲ੍ਹ ਤੋਂ ਅਖੰਡ ਪਾਠ ਰਖਵਾ ਦਿਤਾ ਗਿਆ।

ਮੈਨੂੰ ਵੀ ਆਗ੍ਰਹਿ ਸੀ ਕਿ ਇਸ ਮੌਕੇ ਭਰਤਪੁਰ ਜ਼ਰੂਰ ਪਹੁੰਚਾਂ। ਭਰਤਪੁਰ ਵੇਖਣ ਲਈ ਮੈਂ ਵੀ ਇੱਛਾ ਰਖਦਾ ਸਾਂ। ਗੱਡੀ ਚੜ੍ਹਨ ਲਗਿਆਂ ਬਹੁਤ ਸਾਰੇ ਸਿੰਘਾਂ ਦਾ ਮੇਲ ਹੋ ਗਿਆ। ਢਾਈ ਵਜੇ ਦੇ ਚਲੇ ਹੋਏ ਸ਼ਾਮੀਂ 7-30 ਵਜੇ ਹੇਠ ਲਿਖੇ ਸਜਣ ਫੈਕਟਰੀ ਭਰਤਪੁਰ ਪੁਜੇ : ਗੁਰਦੇਵ ਸਿੰਘ—ਹਰਭਜਨ ਸਿੰਘ ਰਾਗੀ, ਹਰਭਜਨ ਸਿੰਘ, ਗੁਰਦੀਪ ਸਿੰਘ ਢੋਡਾ, ਪੰ: ਜਗਮੋਹਣ ਸਿੰਘ ਤੇ ਪ੍ਰੀਤਮ ਸਿੰਘ ਕਵੀ।

## 18 ਫਰਵਰੀ 1978 ਸ਼ਨੀਵਾਰ
## ਭਰਤਪੁਰ

### ਨਟ-ਬੋਲਟ ਫੈਕਟਰੀ

ਰਾਤੀਂ ਅਸਾਂ ਆਪਣੇ ਮਿੱਤਰ ਹੰਸਪਾਲ ਨਾਲ ਉਸ ਦੀ ਫੈਕਟਰੀ ਬਾਰੇ ਜਾਣਕਾਰੀ ਲਈ। ਇਹ ਫੈਕਟਰੀ 1973 ਵਿਚ ਸ਼ੁਰੂ ਕੀਤੀ ਗਈ। ਪਹਿਲੀ ਫੈਕਟਰੀ 4 ਏਕੜ ਜਗ੍ਹਾ ਵਿਚ ਹੈ। ਦੂਜੀ ਜੋ ਪਿਛਲੇ ਸਾਲ ਨਵੀਂ ਖ਼ਰੀਦੀ ਹੈ ਉਹ ਅੱਧੇ ਏਕੜ ਵਿਚ ਹੈ। ਇਸ ਫੈਕਟਰੀ ਵਿਚ 5 ਸੂਤਰ ਤੋਂ ਸਵਾ ਇੰਚ ਮੁਟਾਈ ਦੇ ਕਰੀਬ 250 ਕਿਸਮਾਂ ਤੋਂ ਕੁਝ ਵੱਧ ਬੋਲਟ ਬਣਦੇ ਹਨ, ਜਿਨ੍ਹਾਂ ਦੇ ਸਿਰੇ ਗੋਲ, ਛਿਨੁਕਰੇ ਬਣਾਏ ਜਾਂਦੇ ਹਨ। ਰੋਜ਼ਾਨਾ 5 ਤੋਂ 7 ਟਨ ਤਕ ਮਾਲ ਤਿਆਰ ਹੁੰਦਾ ਹੈ। ਇਹ ਸਾਰਾ ਮਾਲ ਅਮਰੀਕਾ ਪਹੁੰਚਦਾ ਹੈ।

ਵੱਡੀ ਫੈਕਟਰੀ ਵਿਚ ਦੋ ਮਸ਼ੀਨਾਂ ਹਨ ਜੋ ਸਰੀਏ ਨੂੰ ਸਿੱਧਾ ਤੁੱਕ ਕਰਦੀਆਂ ਹਨ। ਇਹ ਇਕ ਪਰਕਾਰ ਦਾ ਬਾਰਾ ਹੈ ਜਿਸ ਵਿਚੋਂ ਲੰਘਦਾ ਸਰੀਆ ਇੱਛਤ ਮੁਟਾਈ ਵਿਚ ਹੁੰਦਾ ਚਲਾ ਜਾਂਦਾ ਹੈ। ਦੋ ਮਸ਼ੀਨਾਂ ਇਸ ਨੂੰ, ਲੜੀਂਦੇ ਸਾਈਜ਼ ਵਿਚ ਕਟਦੀਆਂ ਹਨ। ਦੋ ਮਸ਼ੀਨਾਂ ਹੀ ਇਨ੍ਹਾਂ ਦੇ ਸਿਰੇ ਸਾਫ਼ ਤੇ ਬਰਾਬਰ ਕਰਦੀਆਂ ਹਨ। ਫਿਰ ਤਰਤੀਬ ਵਿਚ ਚਾਰ ਭੱਠੀਆਂ ਆਉਂਦੀਆਂ ਹਨ ਜੋ ਮਿੱਟੀ ਦੇ ਤੇਲ ਨਾਲ, ਸਟੋਵ ਵਾਂਗ ਜਲਦੀਆਂ, ਕੱਟੇ ਟੁਕੜਿਆਂ ਦਾ ਇਕ ਸਿਰਾ ਲਾਲ ਕਰੀ ਜਾਂਦੀਆਂ, ਫਿਰ ਦੋ ਪ੍ਰੈਸਾਂ ਵਿਚ ਲਾਲ ਸਿਰਿਆਂ ਨੂੰ ਡਾਈਆਂ ਗੋਲ ਚੌਨੁਕਰੇ ਜਾਂ ਛਿਨੁਕਰੇ ਬਣਾਈ ਜਾਂਦੀਆਂ ਹਨ। ਏਥੋਂ ਅੱਗੇ ਚਾਰ ਮਸ਼ੀਨਾਂ ਪੇਚ ਪਾਣ ਵਾਲੀਆਂ ਹਨ।

ਫਿਰ ਇਹਨਾਂ ਬੋਲਟਾਂ ਨੂੰ ਤੇਲ ਨਾਲ ਸਾਫ਼ ਕਰਕੇ, ਵਿਸ਼ੇਸ਼ ਕਾਗਜ਼ਾਂ ਵਿਚ ਪੈਕ ਕਰਕੇ ਪੇਟੀ-ਬੰਦ ਕੀਤਾ ਜਾਂਦਾ ਹੈ। 25,00,000 ਰੁਪੈ ਦੀਆਂ ਮਸ਼ੀਨਾਂ ਵਡੀ ਫੈਕਟਰੀ ਵਿਚ ਕੰਮ ਕਰ ਰਹੀਆਂ ਹਨ। ਅਤੇ ਇਹ ਸਾਰੀਆਂ ਮਸ਼ੀਨਾਂ ਲੁਧਿਆਣੇ ਦੀਆਂ ਤਿਆਰ ਕੀਤੀਆਂ ਹੋਈਆਂ ਹਨ, ਫੈਕਟਰੀ ਵਿਚ ਕੇਵਲ ਦੋ ਮਸ਼ੀਨਾਂ ਵਿਦੇਸ਼ੀ ਹਨ ਇਕ ਇੰਗਲੈਂਡ ਦੀ, ਦੂਜੀ ਜਰਮਨੀ ਜਾਂ ਅਮਰੀਕਾ ਦੀ ਬਣੀ ਹੋਈ ਹੈ।

ਦੂਜੀ ਫੈਕਟਰੀ ਵਿਚ ਕਲ੍ਹ ਦਾ ਅਖੰਡ ਪਾਠ ਜਾਰੀ ਹੈ। ਹੰਸਪਾਲ ਨੇ ਦਸਿਆ ਕਿ ਉਨ੍ਹਾਂ ਦਾ ਗ਼ੈਰ ਨਾਮਧਾਰੀ ਭਾਈਵਾਲ ਸ: ਕਿਰਪਾਲ ਸਿੰਘ ਉਨ੍ਹਾਂ ਦੇ ਨਾਮਧਾਰੀ ਪਣ ਦਾ ਸਤਿਕਾਰ ਰਖਦਿਆਂ ਨਾ ਫੈਕਟਰੀ-ਦਫ਼ਤਰ ਵਿਚ ਸ਼ਰਾਬ ਰਖਦਾ ਜਾਂ ਪੀਂਦਾ ਨਾ ਏਥੋਂ ਦੇ ਫਰਿੱਜ ਵਿਚ ਅੰਡੇ ਜਾਂ ਮੀਟ ਆਦਿ ਲਿਆ ਕੇ ਰਖਦਾ ਹੈ। ਆਮ ਕਰਕੇ ਉਸ ਦੀ ਰਿਹਾਇਸ਼ ਸ਼ਹਿਰ ਦੇ ਕਿਸੇ ਉਮਦਾ ਹੋਟਲ ਵਿਚ ਹੁੰਦੀ ਹੈ।

ਫੈਕਟਰੀ ਦੇ ਨਾਲ ਹੀ ਵੱਡਾ ਦਫ਼ਤਰ ਹੈ। ਫੈਕਟਰੀ ਦਾ ਨਾਂ ਹੈ : ਸਟੈਂਡਰਡ ਫਾਸਟਨਰਜ਼, ਪ੍ਰਾਈਵੇਟ ਲਿਮਟਿਡ। ਦਫ਼ਤਰ ਵਧੀਆ ਹੈ (ਇਸ ਦੇ ਨਾਲ ਬੈੱਡ ਰੂਮ ਡਾਈਨਿੰਗ ਹਾਲ, ਰਸੋਈ, ਬਾਥ ਰੂਮ ਆਦਿ ਹਨ)। ਦਫ਼ਤਰ ਸਾਹਮਣੇ ਬਹੁਤ ਮਿਹਨਤ ਨਾਲ ਘਾਹ ਕਿੱਤਾ ਤਿਆਰ ਕੀਤਾ ਗਿਆ ਹੈ।

## 19 ਫਰਵਰੀ 1978 ਐਤਵਾਰ
## ਭਰਤਪੁਰ (ਰਾਜਸਥਾਨ)

### ਪ੍ਰੀਤਮ ਦੀ ਬਾਤ

ਸਵੇਰੇ ਹੰਸਪਾਲ ਤੋਂ ਸੁਣਿਆਂ ਕਿ ਸਤਿਗੁਰੂ ਜੀ 21-2-78 ਨੂੰ ਬੈਂਕੋਕੋਂ ਦਿੱਲੀ ਪਰਤ ਰਹੇ ਹਨ। ਚਾਅ ਚੜ੍ਹ ਗਿਆ ਕਿ 27 ਨੂੰ ਦਰਸ਼ਨ ਕਰਨ ਦੀ ਥਾਂ 6 ਦਿਨ ਪਹਿਲਾਂ ਹੀ ਪ੍ਰੀਤਮ ਸਤਿਗੁਰੂ ਦੇ ਚਰਨ ਪਰਸ ਸਕਾਂਗੇ।

### ਬਰਡ ਸੈਂਕਚਰੀ

ਸ਼ਨਾਨ ਪਾਣੀ ਕਰਕੇ ਸਵੇਰੇ ਸਵੇਰੇ ਭਰਤਪੁਰ ਦੀ ਪ੍ਰਸਿਧ ਜੰਗਲੀ-ਝੀਲ "ਬਰਡ ਸੈਂਕਚਰੀ" ਵੇਖਣ ਨੂੰ ਗਏ। 25 ਮੀਲ ਵਿਚ ਜੰਗਲਾਂ ਤੇ ਝੀਲ ਦਾ ਇਹ ਇਲਾਕਾ ਨਵੰਬਰ ਦੇ ਮਹੀਨੇ ਤੋਂ ਹੀ ਵਿਦੇਸ਼ੀ ਪੰਛੀਆਂ ਦਾ ਕ੍ਰੀੜਾ-ਸਥਾਨ ਬਣ ਜਾਂਦਾ ਹੈ। ਸਰਦੀਆਂ ਦਾ ਮੌਸਮ ਝੀਲ ਵਿਚ ਤਰਦਿਆਂ, ਰੁੱਖਾਂ ਤੇ ਆਲ੍ਹਣੇ ਪਾ ਅੰਡੇ ਦਿੰਦਿਆਂ, ਸੇਂਦਿਆਂ ਤੇ ਨਵੇਂ ਬੱਚਿਆਂ ਨੂੰ ਟ੍ਰੇਨਿੰਗ ਦਿੰਦਿਆਂ ਬਤੀਤ ਕਰਦੇ ਹਨ। ਸਾਇਬੇਰੀਆ ਤਕ ਦੇ ਪੰਛੀ ਏਥੇ ਪਹੁੰਚਦੇ ਹਨ।

ਸਵੇਰ ਦੇ ਸੂਰਜ ਦੀਆਂ ਕਿਰਨਾਂ, ਥੋੜ੍ਹੇ-ਥੋੜ੍ਹੇ, ਖਲੋਤੇ ਪਾਣੀ ਤੇ ਪੈਂਦੀਆਂ, ਸ਼ੀਸ਼ੇ ਵਾਂਗ ਝੀਲ ਨੂੰ ਚਮਕਾ ਰਹੀਆਂ ਸਨ। ਮੁਰਗ਼ਾਬੀਆਂ, ਸਨੇਕ ਬਰਡ, ਸਪੂਨ ਬਿੱਲ ਆਦਿ ਕੁਝ ਪੰਛੀ ਥਾਂ ਪਰ ਥਾਂ ਬੈਠੇ, ਤਰਦੇ, ਖੰਭ ਸਵਾਰਦੇ ਨਜ਼ਰ ਪੈ ਰਹੇ ਹਨ। ਰੁੱਖ ਸੁੱਕੇ-ਹਰੇ ਏਧਰ-ਓਧਰ ਦਿਸਦੇ ਹਨ। ਵਿਸ਼ਾਲ ਪਾਣੀ ਨੂੰ ਵਖ ਵਖ ਖੇਤਰਾਂ ਵਿਚ ਵੰਡਿਆ ਹੋਇਆ ਹੈ।

ਬਰਡ ਸੈਂਕਚਰੀ ਵਿਚ ਹਰੇ ਰੰਗ ਦੇ ਮਕਾਨ ਉਸਾਰ ਕੇ ਪ੍ਰਬੰਧਕ ਅਦਾਰਾ ਦਫ਼ਤਰੀ ਤੇ ਜਲਪਾਣ ਦੀ ਸੇਵਾ ਕਰਦਾ ਹੈ। ਹੁਣ ਰੈਸਟੋਰੈਂਟ ਵੀ ਤਿਆਰ ਹੋ ਗਿਆ ਹੈ। ਸਭਨਾਂ ਦਾ ਰੰਗ ਹਰਾ ਹੈ। ਏਥੇ ਝੀਲ ਵਿਚ ਮਨ ਬਹਿਲਾਵੇ ਲਈ ਕਿਸ਼ਤੀਆਂ ਵੀ ਹਨ।

ਇਸ ਮੌਕੇ ਬਹੁਤੇ ਪੰਛੀ ਨਾ ਹੋਣ ਕਰਕੇ ਵਿਸ਼ੇਸ਼ ਆਕਰਸ਼ਣ ਨਹੀਂ ਲਗਾ।

### ਅਖੰਡ ਪਾਠ ਦਾ ਭੋਗ

9-30 ਵਜੇ ਝੀਲ ਤੋਂ ਪਰਤੇ। ਪਾਠ ਵਾਲੀ ਜਗ੍ਹਾ ਤੇ ਪਹੁੰਚੇ। 10 ਵਜੇ ਭੋਗ ਪੈਣਾ ਸ਼ੁਰੂ ਹੋਇਆ। ਉਪਰੰਤ ਗੁਰਦੇਵ ਸਿੰਘ-ਹਰਭਜਨ ਸਿੰਘ ਨੇ ਤਿੰਨ ਸ਼ਬਦ ਪੜ੍ਹੇ। ਤਿਨ੍ਹਾਂ ਨੂੰ ਸ਼ਹਿਰੋਂ ਆਏ ਵਿਸ਼ੇਸ਼ ਪ੍ਰਾਹੁਣਿਆਂ ਬੜਾ ਪਸੰਦ ਕੀਤਾ। ਨਾਮਧਾਰੀਆਂ ਦੀ ਪਾਠ ਮਰਿਆਦਾ ਤੇ ਮੈਂ ਵੀ ਚੰਦ ਮਿੰਟ ਬੋਲਿਆ।

ਅਖੰਡ ਪਾਠ ਕਰਨ ਵਾਲਿਆਂ ਵਿਚ ਭੈਣੀ ਸਾਹਿਬ ਤੋਂ ਬਾਬਾ ਰਾਮ-ਰਾਮ, ਦਿੱਲੀਓਂ ਸੰਤ ਸਵਰਨ ਸਿੰਘ ਸੋਧੀ, ਸੰਤ ਸਵਰਨ ਸਿੰਘ ਲੰਮੀ ਦਾੜ੍ਹੀ, ਸੰਤ ਸੁਖਦਰਸ਼ਨ ਸਿੰਘ, ਸੰਤ ਸਤਿਨਾਮ ਸਿੰਘ ਆਦਿ ਹੋਰ ਕਈ ਸਰੀਰ ਸਨ।

ਸ਼ਾਮ ਨੂੰ ਹੰਸਪਾਲ ਨਾਲ ਹੀ ਕਾਰ ਤੇ ਅਸੀਂ ਦਿੱਲੀ ਵਾਪਸ ਆਏ।

## ਅਸ਼ੋਕਾ ਹੋਟਲ ਵਿਚ

7–30 ਸ਼ਾਮੀ ਗੁਰਦੇਵ, ਹਰਭਜਨ ਸਿੰਘ ਅਤੇ ਲੇਖਕ ਭਾਰਤ ਦੇ ਪ੍ਰਸਿਧ ਤੇ ਬਹੁਤ ਵਡੇਰੇ ਅਸ਼ੋਕਾ ਹੋਟਲ ਦੇ ਥੀਏਟਰ ਹਾਲ ਵਿਚ ਪਹੁੰਚੇ। ਸਾਡੇ ਜਾਂਦਿਆਂ ਨੂੰ ਕੁਮਾਰੀ ਰੱਸਿਕਾ ਭਰਤ ਨਾਟਿਅਮ ਨ੍ਰਿਤ ਪੇਸ਼ ਕਰ ਰਹੀ ਸੀ। ਲੱਕ ਪਿੱਛੇ ਟੁੰਗਵੀਂ ਧੋਤੀ, ਜਾਮਣੂੰ ਰੰਗੇ ਬਸਤਰ, ਕੋਰ ਸੁਨਹਿਰੀ, ਹਰੀਆਂ ਚੂੜੀਆਂ ਦੋਹੀਂ ਹਥੀਂ, ਸਿਰ ਅਤੇ ਗੁਤਨੀ ਸਫੈਦ ਫੁੱਲਾਂ ਨਾਲ ਕੱਜੇ, ਤੇਜ਼ ਤੇ ਸੁਰਮੀਲੀਆਂ ਹਰਨ-ਅੱਖੀਆਂ। 35–40 ਫੁਟ ਮੰਚ ਤੇ ਇੰਜ ਮੇਲ੍ਹਦੀ, ਖੇਲਦੀ ਅਤੇ ਚੁੰਗੀਆਂ ਭਰਦੀ ਜਿਵੇਂ ਮ੍ਰਿਗੀਆ ਹੋਵੇ, ਮੋਰਨੀ ਹੋਵੇ ਤੇ ਜਾਂ ਕੋਈ ਮੋਹਣੀ ਅਵਤਾਰ।

' ਇਕ ਇਕ ਗਿੱਟੇ ਤੇ ਤਿੰਨ-ਪਾਲਾ ਘੁੰਘਰੂ ਪਟਾ ਹੈ। ਘੁੰਘਰੂਆਂ ਦੀ ਝਣਕਾਰ ਹਾਲ ਵਿਚ ਗੂੰਜ ਰਹੀ ਹੈ। ਪਰ ਛੇਤੀ ਹੀ ਉਹ ਭਾਵ ਨ੍ਰਿਤ ਵਿਚ ਮਹਵ ਹੋ ਗਈ ਹੈ। ਭਾਵ ਨ੍ਰਿਤ ਵਿਚ ਨਚਦੇ ਪੈਰਾਂ ਦਾ ਕੰਮ ਥੋੜ੍ਹਾ, ਹੱਥਾਂ, ਬਾਹਾਂ ਤੇ ਪਿੰਡੇ ਦੀ ਲਚਕ-ਮਚਕੋੜ ਦਾ ਕੰਮ ਵਧ ਜਾਂਦਾ ਹੈ।

ਕੁਝ ਲੋਕ ਨ੍ਰਿਤ ਨੂੰ ਅੱਯਾਸ਼ੀ ਦਾ ਭਾਗ ਮੰਨਦੇ ਹੋਣਗੇ। ਮੇਰਾ ਅਨੁਭਵ ਹੈ ਕਿ ਸ਼ਾਸਤਰੀ ਨ੍ਰਿੱਤ ਪੱਧਤੀ ਵਿਚ ਐਸਾ ਕੁਛ ਨਹੀਂ ਹੁੰਦਾ। ਵਕਤਾ ਪਰਨਾਂ ਦੇ ਬੋਲ ਪੜ੍ਹ ਰਿਹਾ ਹੁੰਦਾ ਜਾਂ ਭਗਵਾਨ ਰਾਮ ਕ੍ਰਿਸ਼ਨ ਦੀ ਲੀਲ੍ਹਾ ਦੇ ਕਬਿੱਤ-ਸਵੈਯੇ, ਸਾਜ਼ਿੰਦੇ ਇਕ ਸੁਰ-ਮੰਡਲ ਸਿਰਜੀ ਰਖਦੇ ਅਤੇ ਨ੍ਰਿਤਕਾਰਾ ਸ਼ਬਦਾਂ ਅਨੁਕੂਲ, ਉਨ੍ਹਾਂ ਦੇ ਭਾਵਾਂ ਅਨੁਸਾਰ ਸਰੀਰ-ਅੰਗਾਂ ਦਾ ਪ੍ਰਦਰਸ਼ਨ ਕਰਦੀ ਨਚਦੀ ਰਹਿੰਦੀ ਹੈ।

## ਉਸਤਾਦ ਦਾ ਸਰੋਦ

ਹਾਲ ਵਿਚ ਹਜ਼ਾਰ ਤੋਂ ਵੱਧ ਵਿਅਕਤੀ ਹੋਣਗੇ। ਪਰਸੋਂ ਨਾਲੋਂ ਕਈ ਗੁਣਾਂ ਜ਼ਿਆਦਾ। ਅੱਜ ਜਿਥੇ ਰੱਸਿਕਾ ਦਾ ਨਾਚ ਆਕਰਸ਼ਕ ਸੀ ਓਥੇ ਉਸਤਾਦ ਅਮਜਦ ਅਲੀ ਖਾਂ ਦਾ ਸਰੋਦ ਵਾਦਨ ਵੀ ਖਿੱਚ ਰਖਦਾ ਸੀ। 9–30 ਵਜੇ ਖਾਂ ਸਾਹਿਬ ਨੇ ਸਰੋਦ ਵਜਾਣਾ ਸ਼ੁਰੂ ਕੀਤਾ। ਨਾਮਧਾਰੀ ਪੁਸ਼ਾਕ ਵਾਲਾ ਉਨ੍ਹਾਂ ਦਾ ਚਹੇਤਾ ਸ਼ਾਗਿਰਦ ਪਿਛੇ ਤਾਨਪੂਰਾ ਛੇੜਨ ਜਾ ਬੈਠਾ। ਸਟੇਜ ਆਪਣਾ ਆਪਣਾ ਜਾਪਦਾ ਸੀ।

ਸਤਿਗੁਰਾਂ ਦੀ ਕ੍ਰਿਪਾ ਨਾਲ ਗੁਰਦੇਵ-ਹਰਭਜਨ ਭਾਰਤ ਦੇ ਨੰਬਰ ਇਕ ਸੰਗੀਤ ਕਲਾਕਾਰਾਂ ਦੇ ਚਹੇਤੇ ਅਤੇ ਨੰਬਰ ਦੋ ਗਵਈਆਂ ਤੇ ਚੰਗਾ ਪ੍ਰਭਾਵ ਰਖਦੇ ਹਨ। ਅਮਜਦ ਜੀ ਨਾਲ ਤਬਲੇ ਤੇ ਸੰਗਤ ਤਬਲਾ-ਸਮ੍ਰਾਟ ਪੰ: ਸਾਮਤਾ ਪ੍ਰਸਾਦ ਕਰ ਰਹੇ ਹਨ। ਕੋਮਲ, ਚਪਲ ਤੇ ਭਾਂਤ ਭਾਂਤ ਦੀਆਂ ਗਤਾਂ ਵਜਾਂਦੇ ਸਾਮਤਾ ਸਰੋਤਿਆਂ ਨੂੰ ਆਨੰਦ ਬਖ਼ਸ਼ ਕਰ ਰਹੇ ਹਨ। ਸਰੋਦ ਤੇ ਚਲਦੇ ਜਾਵੇ ਦੇ ਸਟਰੋਕ, ਤਾਰ ਤੇ ਘਸੀਟੀਦੀਆਂ ਕੋਮਲ ਤੇ ਕਮਾਈਆਂ ਉਂਗਲਾਂ, 'ਲਲਿਤਾ ਧੁਨੀ' ਵਜਾ ਰਹੀਆਂ ਹਨ। ਖਾਂ ਸਾਹਿਬ ਨੇ, ਅੰਤ ਉਤੇ ਰਾਗ ਮਾਲਾ ਵਜਾ ਕੇ ਸਰੋਤਿਆਂ ਨੂੰ ਮੁਗਧ ਕੀਤਾ।

ਰਾਤੀਂ 12 ਵਜੇ ਹੀ ਘਰ ਪਰਤੇ।

## 21 ਫਰਵਰੀ 1978 ਮੰਗਲਵਾਰ
## ਨਵੀਂ ਦਿੱਲੀ

### ਤਾਰੀਖ਼ ਅੱਗੇ ਪਈ

ਸ: ਹਰਵਿੰਦਰ ਸਿੰਘ ਨੂੰ ਮਿਲਿਆਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਦਾ ਫ਼ੋਨ ਆਇਆ ਹੈ ਕਿ ਆਪ 24-2-78 ਨੂੰ ਬਾਹਰੀ ਦੇਸ਼ੋਂ ਪਰਤ ਰਹੇ ਹਨ। ਸੰਤ ਗੁਰਦੀਪ ਸਿੰਘ ਸਕੱਤਰ ਰਮੇਸ਼ ਨਗਰ ਤੋਂ ਮਾਲੂਮ ਹੋਇਆ ਕਿ ਸੰਗੀਤ ਸਿਖਦੇ ਬੱਚਿਆਂ ਤੇ ਉਸਤਾਦ ਹਰਭਜਨ ਸਿੰਘ ਵਾਸਤੇ 22-2-78 ਲਈ ਬਨਾਰਸ ਜਾਣ ਵਾਸਤੇ ਸੀਟਾਂ ਬੁਕ ਹਨ। ਬਨਾਰਸ ਵਿਚ ਸ੍ਰੀ ਕਿਸਨ ਮਹਾਰਾਜ ਪ੍ਰਸਿਧ ਤਬਲਾਵਾਦਕ ਦੇ ਲੜਕੇ ਪੂਰਣ ਮਹਾਰਾਜ ਨੇ ਕਿਸੇ ਸੰਗੀਤ ਮੰਚ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਪਾਸੋਂ ਕਰਵਾਣਾ ਹੈ।

25-2-1978 ਨੂੰ ਗੁਰਦੇਵ ਸਿੰਘ ਸਰੋਦ ਤੇ ਪ੍ਰੀਤਮ ਸਿੰਘ ਕਵੀ ਨੇ 2 ਵਜੇ ਦੁਪਹਿਰੇ ਕਾਸ਼ੀ ਵਿਸ਼ਵ ਨਾਥ ਐਕਸਪ੍ਰੈਸ ਫੜਨੀ ਹੈ। ਬਨਾਰਸ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਪੂਰਣ ਮਹਾਰਾਜ ਦੇ ਪ੍ਰੋਗਰਾਮ ਵਿਚ ਸ਼ਾਮਲ ਹੋਣ ਲਈ।

## 22 ਫਰਵਰੀ 1978 ਬੁਧਵਾਰ
## ਨਵੀਂ ਦਿੱਲੀ

### ਬਨਾਰਸ ਨੂੰ ਚਲੇ

ਦਿੱਲੀ ਵਿਚ ਸੰਗੀਤ ਸਿਖਦੇ ਬੱਚੇ ਮੋਹਣ ਸਿੰਘ, ਸੁਖਦੇਵ ਸਿੰਘ, ਸੁਰਿੰਦਰ ਅਤੇ ਅੰਮ੍ਰਿਤਸਰੋਂ (ਖਾਪੜ ਖੇੜੀ ਤੋਂ) ਆਇਆ ਬਲਜੀਤ ਸਿੰਘ ਹਰਭਜਨ ਸਿੰਘ ਉਸਤਾਦ ਦੀ ਅਗਵਾਈ ਹੇਠ ਕਾਸ਼ੀ ਵਿਸ਼ਵ ਨਾਥ ਐਕਸ ਪ੍ਰੈਸ ਦੁਆਰਾ ਬਨਾਰਸ ਲਈ ਚਲ ਪਏ।

## 24 ਫਰਵਰੀ 1978 ਸ਼ੁਕਰਵਾਰ
## ਨਵੀਂ ਦਿੱਲੀ

ਸਤਿਗੁਰੂ ਜੀ ਦਾ, ਦਿੱਲੀ ਆਮਦ ਦਾ ਦਿਨ ਹੈ। ਨਾਮਧਾਰੀ ਕਨਸੋਆਂ ਲੈਂਦੇ ਫਿਰਦੇ ਹਨ : ਸਤਿਗੁਰੂ ਜੀ ਕਦੋਂ ਕੁ ਆਉਣਗੇ। ਪਤਾ ਲਗਾ ਹੈ ਕਿ ਸਤਿਗੁਰੂ ਜੀ ਬੈਂਕੋਕ ਤੋਂ ਉੱਡ ਰਾਤੀਂ 11 ਵਜੇ ਪਾਲਮ ਏਅਰ ਪੋਰਟ ਤੇ ਪਹੁੰਚ ਰਹੇ ਹਨ। ਅਤੇ 25 ਨੂੰ ਸਵੇਰੇ ਸਵੇਰੇ ਬਨਾਰਸ ਲਈ ਹਵਾਈ ਸਫ਼ਰ ਕਰਨਗੇ।

ਪਤਾ ਲਗਾ ਹੈ ਕਿ ਠਾਕਰ ਜੀ ਵਡੇ, ਛੋਟੇ, ਬੀਬਾ ਜੀ, ਨਰਿੰਦਰ ਜੀ, ਸ਼ੇਰ ਸਿੰਘ ਸੇਠ ਤੇ ਉਹਦੀ ਪਤਨੀ ਚਰਨ, ਚਰਨ ਸਿੰਘ ਚੰਨੀ (ਜੰਮੂ ਤੋਂ) ਤੇ ਉਹਦੀ ਪਤਨੀ ਦੀਪੀ, ਭਾਈ ਨਿਹਾਲ ਸਿੰਘ (ਤਬਲਾ ਵਾਦਕ, ਪਿੰਕੀ ਦਾ ਉਸਤਾਦ) ਅੱਜ ਹੀ ਬਨਾਰਸ ਜਾਣ ਦੀਆਂ ਤਿਆਰੀਆਂ ਵਿਚ ਹਨ। ਮੈਨੂੰ ਵੀ ਨਾਲ ਚਲਣ ਲਈ ਸੁਨੇਹੇ ਮਿਲ

ਰਹੇ ਹਨ। ਸ: ਹਰਮੀਤ ਸਿੰਘ ਢੋਡਾ ਰੇਲਵੇ ਅਧਿਕਾਰੀਆਂ ਨਾਲ ਸੀਟਾਂ ਦੀ ਬੁਕਿੰਗ ਵਾਸਤੇ ਕਈ ਦਿਨਾਂ ਤੋਂ ਵਿਅਸਤ ਹੈ।

1-30 ਵਜੇ ਪਤਾ ਲਗਾ ਕਿ ਉਪਰੋਕਤ ਸਾਰਾ ਜੱਥਾ ਠੀਕ ਤਰ੍ਹਾਂ ਗੱਡੀ ਤੇ ਚੜ੍ਹ ਗਿਆ ਹੈ।

## 25 ਫਰਵਰੀ 1978 ਸ਼ਨੀਵਾਰ
## ਨਵੀਂ ਦਿੱਲੀ

### ਖ਼ੁਸ਼ ਆਮਦੀਦ

ਹਰਿੰਦਰ ਸਿੰਘ ਹੁਰਾਂ ਨੂੰ ਮਿਲਿਆਂ ਜਾਣਕਾਰੀ ਮਿਲੀ ਕਿ ਸਤਿਗੁਰੂ ਜੀ ਦਾ ਜਹਾਜ਼ ਰਾਤੀਂ 11 ਵਜੇ ਤਕ ਪਾਲਮ ਪਹੁੰਚ ਗਿਆ। ਸ੍ਰੀ ਸਤਿਗੁਰੂ ਜੀ, ਸ੍ਰੀ ਮਾਤਾ ਜੀ, ਪੂਰਬਾ ਤੇ ਸ: ਸੁਰਿੰਦਰ ਸਿੰਘ ਜਹਾਜ਼ ਵਿਚੋਂ ਨਿਕਲ ਕੇ ਕਸਟਮ ਹਾਲ 'ਚੋਂ ਬਾਹਰ ਆਏ ਤਾਂ ਸੁਆਗਤ ਕਕਸ਼ ਵਿਚ ਲਗਭਗ ਤਿੰਨ ਦਰਜਨ ਵਿਅਕਤੀ ਸਤਿਕਾਰ ਦੇਣ ਲਈ ਹਾਜ਼ਰ ਸਨ।

ਸਤਿਗੁਰੂ ਜੀ ਪਰਮ ਪ੍ਰਸੰਨ ਸਨ। ਹੰਸਪਾਲ ਨੇ ਦਸਿਆ ਕਿ ਸ੍ਰੀ ਹਜ਼ੂਰ ਨੂੰ ਬੈਂਕੋਕ, ਹਿਜ਼ ਐਕਸੀਲੈਂਸੀ ਡਾ: ਸੁਚਾਟ ਦੇ ਪ੍ਰੋਗਰਾਮ ਤੇ ਪਹੁੰਚਿਆਂ ਮੇਰਾ (ਕਵੀ) ਵੀ ਬਾਰ ਬਾਰ ਖ਼ਿਆਲ ਆਇਆ। ਸਤਿਗੁਰੂ ਜੀ ਦਾ ਸੁਆਗਤ ਓਥੇ ਲਾ ਮਿਸਾਲ ਸੀ। ਹਰਵਿੰਦਰ ਸਿੰਘ ਹੁਰਾਂ ਉਹ ਤਿੰਨ ਐਲਬਮਾਂ ਮੈਨੂੰ ਵਖਾਈਆਂ ਜੋ ਸਤਿਗੁਰੂ ਜੀ ਦੇ ਡਾ: ਸੁਚਾਟ ਦੀ ਕਾਲੋਨੀ ਵਿਚ ਗਿਆਂ, ਸੁਆਗਤ ਸਤਿਕਾਰ ਸੰਬੰਧੀ ਤਿਆਰ ਕੀਤੀਆਂ ਰੰਗੀਨ ਫ਼ੋਟੋ ਨਾਲ ਸੁਸੱਜਿਤ ਸਨ। ਪ੍ਰੋਗਰਾਮ ਤੋਂ ਤੀਜੇ ਦਿਨ ਤਕ ਸਾਰੀ ਤਿਆਰੀ ਕਰਕੇ, ਫ਼ੋਟੋ ਪ੍ਰਿੰਟਾਂ ਐਲਬਮਾਂ ਵਿਚ ਸਜਾ ਕੇ ਸਤਿਗੁਰੂ ਜੀ ਦੀ ਭੇਟਾ ਕੀਤੀਆਂ ਗਈਆਂ।

ਹੰਸਪਾਲ ਨੇ ਇਹ ਵੀ ਦਸਿਆ ਕਿ ਹਿਜ਼ ਐਕਸੀਲੈਂਸੀ ਡਾ: ਸੁਚਾਟ ਨੇ, ਸ੍ਰੀ ਭੈਣੀ ਸਾਹਿਬ ਸੁਆਗਤ ਸਮੇਂ ਦੀ ਇਕ ਫੋਟੋ ਜਿਸ ਵਿਚ ਉਹ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰ ਰਹੇ ਹਨ, ਸੈਂਕੜਿਆਂ ਦੀ ਤਾਦਾਦ ਵਿਚ ਫਰੇਮ ਕਰਵਾ ਕੇ, ਜਾਣ ਪਛਾਣ ਵਾਲੇ ਲੋਕਾਂ ਅਤੇ ਅਦਾਰਿਆਂ ਵਿਚ ਵੰਡੀ।

ਹੰਸਪਾਲ ਰਾਹੀਂ ਹੀ ਇਹ ਵੀ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਰਾਤੀਂ 12 ਵਜੇ ਤਕ 11/10 ਪੂਸਾ ਰੋਡ ਪਹੁੰਚ ਗਏ। 50 ਸਰੀਰ ਏਥੇ ਵੀ ਦਰਸ਼ਨ ਕਰਨ ਲਈ ਪੁਜੇ ਹੋਏ ਸਨ। ਸੱਚੇ ਪਾਤਸ਼ਾਹ ਜੀ ਨੇ ਬਚਨ ਬਿਲਾਸ ਕਰਦਿਆਂ ਹੀ ਰਾਤ ਬਿਤਾ ਦਿਤੀ। ਸਵੇਰੇ 4-45 ਵਜੇ ਜਹਾਜ਼ ਫੜਨ ਲਈ ਪਾਲਮ ਵਲ ਜਾਂਦਿਆਂ ਕਾਰ ਵਿਚ ਹੀ ਸੰਤ ਮਹਿੰਦਰ ਸਿੰਘ ਪੂਰਬਾ ਤੋਂ ਆਸਾ ਦੀ ਵਾਰ ਸੁਣੀ।

ਨਾਲ ਹੀ ਸ: ਹਰਵਿੰਦਰ ਸਿੰਘ ਹੰਸਪਾਲ ਨੇ ਦਸਿਆ ਕਿ ਸਤਿਗੁਰੂ ਜੀ ਨੇ ਰਾਤੀਂ ਫ਼ੈਸਲਾ ਦੱਸਿਆ ਹੈ : ਸ਼ਾਪਿੰਗ ਸੈਂਟਰ (ਦਿੱਲੀ) ਕਿਰਪਾਲ ਸਿੰਘ ਡਾਲਟਨ ਗੰਜ ਵਾਲਿਆਂ ਦੇ ਪੇਟੇ ਪਾਇਆ ਗਿਆ ਹੈ।

## ਸਤਿਗੁਰੂ ਬਨਾਰਸ ਨੂੰ

6 ਵਜੇ ਸਵੇਰੇ ਸਤਿਗੁਰੂ ਜੀ ਨੇ ਮਾਤਾ ਜੀ ਅਤੇ ਪੂਰਬਾ ਨੂੰ ਤਾਬਿਆ ਵਿਚ ਲੈ ਬਨਾਰਸ ਲਈ ਹਵਾਈ ਸਫ਼ਰ ਜਾਰੀ ਕੀਤਾ।

ਇਕ ਗਰੀਬ ਜਿਹੇ ਸਿਖ, ਜੋ ਨਿੰਬੂ, ਗਲਗਲ, ਅਦਰਕ, ਹਰੀਆਂ ਮਰਚਾਂ ਆਦਿ ਸਾਈਕਲ ਤੇ ਲੱਦ ਵੇਚਦਾ ਰਹਿੰਦਾ ਹੈ, ਨੇ ਦਸਿਆ ਕਿ ਉਹ ਵੀ ਰਾਤੀਂ ਦਰਸ਼ਨ ਕਰਨ ਦੀ ਗਰਜ਼ ਨਾਲ ਹਵਾਈ ਅੱਡੇ ਤੇ ਪਹੁੰਚਿਆ ਸੀ। ਉਹ ਕਹਿੰਦਾ ਸੀ ਬਿੰਦ ਕੁ ਨਜ਼ਰ ਝਾਕ ਨੇ ਮੇਰੇ ਅਨੇਕਾਂ ਦੁਖੜੇ ਦੂਰ ਕਰ ਦਿਤੇ। ਸਤਿਗੁਰਾਂ ਦੇ ਪ੍ਰੇਮ ਦੀ ਕਸ਼ਿਸ਼ ਹੀ ਹੈ ਕਿ ਅਜਿਹੇ ਮਿਹਨਤਕਸ਼ ਲੋਕ ਉਚੇਚਾ ਖ਼ਰਚ ਕਰ ਦਰਸ਼ਨਾਂ ਲਈ ਪਹੁੰਚਦੇ ਹਨ।

ਗੁਰਦੇਵ ਸਿੰਘ ਸਰੋਦ ਮੇਰੇ ਨਾਲ ਬਨਾਰਸ ਵਾਸਤੇ ਨਹੀਂ ਜਾ ਸਕਿਆ। ਕਹਿੰਦਾ ਹੈ ਉਹ ਬੰਬਈ ਵਿਚ ਹੋਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਦੀਆਂ ਤਿਆਰੀਆਂ ਵਿਚ ਵਿਅਸਤ ਹੈ। ਪਹਿਲੀ ਮਾਰਚ ਨੂੰ ਉਹਦਾ ਰੇਡੀਓ ਪ੍ਰੋਗਰਾਮ ਵੀ ਹੈ। ਮੇਰੀ ਸਹੂਲਤ ਲਈ ਸ੍ਰੀ ਸੁਰਜੀਤ ਸਿੰਘ ਸਪੁਤ੍ਰ ਸੰਤ ਪਿਆਰਾ ਸਿੰਘ ਰਮੇਸ਼ ਨਗਰ ਨੂੰ ਨਾਲ ਜਾਣ ਲਈ ਤਿਆਰ ਕਰ ਦਿਤਾ ਹੈ। ਇਹ ਨੌਜੁਆਨ ਪੰ: ਰਾਮ ਨਾਰਾਇਣ ਜੀ ਬੰਬਈ ਵਾਲਿਆਂ ਤੋਂ ਸਾਰੰਗੀ ਵਜਾਣਾ ਸਿਖਦਾ ਹੈ।

ਅਸਾਂ ਦੋ ਵਜੇ ਤੋਂ ਬਨਾਰਸ ਲਈ ਸਫ਼ਰ ਸ਼ੁਰੂ ਕੀਤਾ।

## 26 ਫਰਵਰੀ 1978 ਐਤਵਾਰ
### ਬਨਾਰਸ

6–30 ਵਜੇ ਸਵੇਰੇ ਬਨਾਰਸ ਪਹੁੰਚ ਗਏ। ਸਟੇਸ਼ਨ ਵਧੀਆ ਤੇ ਲੋਕਾਂ ਨਾਲ ਭਰਪੂਰ। ਸਟੇਸ਼ਨ ਬਿਲਡਿੰਗ ਪ੍ਰਭਾਵਸ਼ਾਲੀ। ਬਾਹਰ ਨਿਕਲਿਆਂ ਰਿਕਸ਼ਿਆਂ ਦਾ ਸਮੁੰਦਰ। ਸਾਨੂੰ ਪਤਾ ਨਹੀਂ ਸੀ ਕਿ ਅਸਾਂ ਕਿਥੇ ਜਾਣਾ ਹੈ, ਰਾਹ ਵਿਚ ਇਕ ਬਨਾਰਸ ਵਾਸੀ ਸ੍ਰੀ ਰਵਿੰਦਰ ਸਿੰਘ ਮਿਲ ਪਿਆ। ਇਸ ਨੇ ਦਸਿਆ ਕਿ ਸ: ਲਹਿਣਾ ਸਿੰਘ ਅਤੇ ਸੰਤ ਸੰਤੋਖ ਸਿੰਘ ਨਾਮਧਾਰੀਆਂ ਨੂੰ ਉਹ ਜਾਣਦਾ ਹੈ ਤੇ ਸਾਨੂੰ ਪੁਚਾ ਦੇਵੇਗਾ। ਸੂਰਜ ਦੇ ਚਾਨਣ ਨੂੰ ਅਜੇ ਕੁਛ ਹੀ ਮਿੰਟ ਹੋਏ ਸਨ। ਵਾਤਾਵਰਣ ਸੁਖਦ ਤੇ ਸ਼ਾਂਤ। ਕਿਸੇ ਤਰ੍ਹਾਂ ਦਾ ਸ਼ਹਿਰੀ ਖੜਾਕ ਨਹੀਂ ਸੀ। ਪਰ ਪਹਿਲਾਂ ਵਾਂਗ ਸੰਗੀਤ ਮਈ ਵੀ ਨਹੀਂ।

## ਸ: ਲਹਿਣਾ ਸਿੰਘ-ਇੰਦਰ ਸਿੰਘ

ਸ: ਲਹਿਣਾ ਸਿੰਘ ਹੁਰਾਂ ਦੇ ਘਰ ਪਹੁੰਚੇ। ਘਰ ਰਾਮ ਕਟੋਰਾ ਇਲਾਕੇ ਵਿਚ ਹੈ। ਦੋਹਾਂ ਭਰਾਵਾਂ ਦਾ ਘਰ ਸੰਗਤ ਭਰਪੂਰ ਸੀ। ਹੇਠ ਲਿਖੇ ਸੱਜਣ ਮੈਨੂੰ ਆਪਣੇ ਜਾਣਕਾਰ ਮਿਲੇ : ਸ: ਸੇਵਾ ਸਿੰਘ ਨਾਮਧਾਰੀ ਏਜੈਂਸੀਜ਼ ਦਿੱਲੀਓਂ ਕਾਰ ਰਾਹੀਂ ਆਏ। ਸ: ਲਹਿਣਾ ਸਿੰਘ ਜੀ ਦੇ ਲੜਕੇ ਮਨਜੀਤ ਸਿੰਘ ਵਲ ਇਨ੍ਹਾਂ ਦੀ ਲੜਕੀ ਹੈ।

ਸੰਤ ਅਮਰ ਸਿੰਘ ਡਾਲਟਨ ਗੰਜ, ਸੰਤ ਮੋਹਰ ਸਿੰਘ ਡਾਲਟਨ ਗੰਜ, ਸ੍ਰੀ ਭੂਪਿੰਦਰ ਸਿੰਘ ਭੁਰਜੀ, ਸੰਤ ਕਿਰਪਾਲ ਸਿੰਘ ਝੱਬਰ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਕੁੰਦਨ ਸਿੰਘ ਕੱਕੜ, ਸ੍ਰੀ ਹਰਭਜਨ ਸਿੰਘ ਰਾਗੀ, ਸ੍ਰੀ ਹਰਜਿੰਦਰ ਸਿੰਘ ਸੰਤੂਰ ਵਾਦਕ, ਸ੍ਰੀ ਰਣਧੀਰ ਸਿੰਘ ਧੀਰਾ, ਸੰਤ ਹਰੀ ਸਿੰਘ, ਸ੍ਰੀ ਹਰਭਜਨ ਸਿੰਘ (ਦੋਵੇਂ ਦੋਹਾਂ ਠਾਕਰਾਂ ਦੇ ਸੇਵਕ) ਸ੍ਰੀ ਬਲਜੀਤ ਸਿੰਘ, ਸ੍ਰੀ ਮੋਹਨ ਸਿੰਘ, ਸ੍ਰੀ ਸੁਖਦੇਵ ਸਿੰਘ। ਗੁਰੂ ਪਰਵਾਰ 'ਚੋਂ ਮਾਤਾ ਜੀ, ਮਹਾਰਾਜ ਬੀਰ ਸਿੰਘ ਜੀ, ਬੇਬੇ ਦਲੀਪ ਕੌਰ ਜੀ, ਠਾਕੁਰ ਦਲੀਪ ਸਿੰਘ ਜੀ, ਠਾਕਰ ਉਦੈ ਸਿੰਘ ਜੀ, ਬੀਬਾ ਜੀ ਤੇ ਬੀਬੀ ਨਰਿੰਦਰ ਕੌਰ।

ਬਨਾਰਸ ਦੇ ਸਿਖ, ਜਿਨ੍ਹਾਂ ਦੇ ਘਰ ਅੱਜ ਕਲ੍ਹ ਰੌਣਕਾਂ ਹਨ, ਸ: ਲਹਿਣਾ ਸਿੰਘ ਅਤੇ ਸ: ਇੰਦਰ ਸਿੰਘ ਦੋ ਭਰਾ ਹਨ। ਘਰ ਵੀ ਦੋਹਾਂ ਦੇ ਨਾਲ ਨਾਲ ਹਨ। ਦੋਵੇਂ ਵਖ ਵਖ; ਅਲੂਮੀਨੀਅਮ ਦੇ ਬਰਤਨ ਬਣਾਨ ਦੀਆਂ ਫੈਕਟਰੀਆਂ ਦੇ ਮਾਲਕ ਹਨ। ਲਹਿਣਾ ਸਿੰਘ ਜੀ ਦੇ ਸਪੁਤ੍ਰ ਹਨ : ਸ: ਜਸਵੰਤ ਸਿੰਘ (46), ਸ: ਸਤਵੰਤ ਸਿੰਘ (36) ਤੇ ਸ: ਮਨਜੀਤ ਸਿੰਘ (28), ਲੜਕੀਆਂ ਬੀਬੀ ਅਜੀਤ ਕੌਰ (ਪਪਰੌਲੇ ਵਿਵਾਹਿਤ) ਬੀਬੀ ਗੁਰਚਰਨ ਕੌਰ (ਡਾਲਟਨ ਗੰਜ ਵਿਵਾਹਿਤ), ਬੀਬੀ ਰਣਧੀਰ ਕੌਰ (ਸ: ਸੇਵਾ ਸਿੰਘ ਸਚਦੇਵ ਦੀ ਨੂੰਹ)।

ਸ: ਇੰਦਰ ਸਿੰਘ ਹੁਰਾਂ ਦੇ ਵੀ ਤਿੰਨ ਲੜਕੇ ਤੇ ਤਿੰਨ ਹੀ ਲੜਕੀਆਂ ਹਨ। ਸ: ਲਖਵਿੰਦਰ ਸਿੰਘ, ਸ: ਜਸਮੀਤ ਸਿੰਘ ਤੇ ਸ: ਜਸਵਿੰਦਰ ਸਿੰਘ, ਬੀਬੀ ਦਲੀਪ ਕੌਰ (ਥਾਈਲੈਂਡ), ਬੀਬੀ ਹਰਚਰਨ ਕੌਰ (ਹੈਦਰਾਬਾਦ) ਅਤੇ ਬੀਬੀ ਸਰਬਜੀਤ।

ਖੁਲ੍ਹੀ ਖੁਲ੍ਹੀ ਜਗ੍ਹਾ ਹੈ। ਇਕ ਵਿਹੜੇ ਵਿਚ ਪਹਿਲਾਂ ਆਸਾ ਦੀ ਵਾਰ ਲੱਗੀ ਹੈ ਫਿਰ ਸਾਧ ਸੰਗਤ ਨੂੰ ਪ੍ਰਸ਼ਾਦ ਛਕਾਇਆ ਗਿਆ। ਸਾਰਾ ਪਰਵਾਰ ਤੇ ਸ: ਅਜੀਤ ਸਿੰਘ ਥਾਈਲੈਂਡ ਦੀ ਸੁਪਤਨੀ ਵੀ ਬੜੇ ਚਾਅ ਤੇ ਸ਼ਰਧਾ ਨਾਲ ਪ੍ਰਸ਼ਾਦ ਛਕਾ ਰਹੇ ਹਨ। ਮੇਰੇ ਪਹੁੰਚਿਆਂ ਸ੍ਰੀ ਸਤਿਗੁਰੂ ਜੀ ਪ੍ਰਸ਼ਾਦ ਛਕ ਰਹੇ ਤੇ ਮਾਤਾ ਜੀ ਛਕਾ ਰਹੇ ਸਨ।

**ਥਾਈਲੈਂਡ ਦੀ ਗੱਲ**

ਉਪਰੰਤ ਮੈਂ ਜਾ ਕੇ ਨਮਸਕਾਰ ਕੀਤੀ ਅਤੇ ਫਿਰ ਸ: ਜਸਪਾਲ ਸਿੰਘ ਰਾਮ ਨਗਰ (ਯੂ. ਪੀ.) ਦੇ 5/- ਚਰਨਾਂ ਤੇ ਰੱਖ ਉਸ ਵਲੋਂ ਮੱਥਾ ਟੇਕਿਆ (ਇਹ ਰਕਮ ਉਨ੍ਹਾਂ ਰਾਤੀਂ ਮੁਰਾਦਾਬਾਦ ਤੋਂ ਆਉਂਦਿਆਂ ਨਮਸਕਾਰ ਹਿਤ ਮੈਨੂੰ ਫੜਾਈ ਸੀ)।

ਏਥੇ ਬੈਠਿਆਂ ਸੰਤ ਮਹਿੰਦਰ ਸਿੰਘ ਪੂਰਬਾ ਨੇ ਥਾਈਲੈਂਡ ਵਿਚ ਹੋਏ ਸੁਆਗਤ ਸਤਿਕਾਰ ਬਾਰੇ ਮੋਟੀ ਮੋਟੀ ਗੱਲ ਮੈਨੂੰ ਦੱਸੀ। 8-10 ਕਾਰਾਂ ਜਿਨ੍ਹਾਂ ਵਿਚ ਸਤਿਗੁਰੂ ਜੀ ਤੇ ਬੈਂਕੋਕ ਦੀਆਂ ਵਿਸ਼ਿਸ਼ਠ ਵਿਅਕਤੀਆਂ, ਅੱਗੇ ਅੱਗੇ ਡਾ: ਸੁਚਾਟ ਵਲੋਂ ਭੇਜੀਆਂ ਦੋ ਟ੍ਰੈਫਿਕ ਪੁਲਿਸ ਦੀਆਂ ਕਾਰਾਂ। ਪਿਛੇ ਪਿਛੇ 4 ਬੱਸਾਂ ਹੋਰ, ਸੰਗਤ ਦੀਆਂ। ਡਾ: ਸੁਚਾਟ ਦੀ ਕਾਲੋਨੀ (ਸਵੰਨਾ ਫੂਮ ਅਰਥਾਤ ਧਰਮ ਦੀ ਧਰਤੀ) ਵਿਚ ਸੁਆਗਤ ਸਮਾਰੋਹ ਲਈ ਨਿਸਚਿਤ ਸਥਾਨ ਤੇ ਵੱਡੇ ਵੱਡੇ ਬੋਧ ਸੰਤਾਂ ਲਈ 8 ਕੁਰਸੀਆਂ ਵਿਚਾਲੇ ਸਤਿਗੁਰੂ ਜੀ ਲਈ ਨੌਵੀਂ ਕੁਰਸੀ, ਜੋ ਸਿੰਘਾਸਣ ਨੁਮਾ ਸੁਨਹਿਰੀ ਸੀ,

ਦੂਜੀਆਂ 'ਚੋਂ ਡੇਢ ਫੁਟ ਉੱਚੀ। ਡਾ: ਸੁਚਾਟ ਨੇ ਆਏ ਹੋਏ ਸੈਂਕੜੇ ਖ਼ਾਸ ਵਿਅਕਤੀਆਂ ਤੇ ਆਮ ਸਰੋਤੇ-ਦਰਸ਼ਕਾਂ ਵਾਸਤੇ ਕਥਾ ਕਰਨ ਦੀ ਬੇਨਤੀ ਕੀਤੀ। ਉਹ ਆਪ ਸਤਿਗੁਰੂ ਜੀ ਦੇ ਪਾਸ ਕਰਕੇ ਆਪਣੇ ਲਈ ਵਿਛਾਏ ਗਏ ਆਸਣ ਤੇ ਨਾ ਬੈਠ ਕੇ ਪਬਲਿਕ ਵਿਚ ਹੀ ਸਤਿਕਾਰ ਹਿਤ ਬੈਠੇ।

ਡਾ: ਸੁਚਾਟ ਜੀ ਨੇ ਹਜ਼ਾਰਾਂ ਦੀ ਤਾਦਾਦ ਵਿਚ ਜੁੜੇ ਆਪਣੇ ਅਨੁਆਈਆਂ ਅਤੇ ਹੋਰ ਲੋਕਾਂ ਨੂੰ ਦੱਸਿਆ ਕਿ ਉਸ ਨੂੰ ਸਾਰੀ ਦੁਨੀਆਂ ਦੇ ਧਰਮਾਂ 'ਚੋਂ ਨਾਮਧਾਰੀ ਬਹੁਤ ਵਧੀਆ ਤੇ ਚੰਗੇ ਲਗੇ ਹਨ। ਉਨ੍ਹਾਂ ਨੇ ਜਿਸ ਸ਼ਾਨੋ ਸ਼ੌਕਤ, ਸਰਗਰਮੀ ਤੇ ਸ਼ਰਧਾ ਨਾਲ ਸਤਿਗੁਰੂ ਜੀ ਦਾ ਸੁਆਗਤ-ਸਤਿਕਾਰ ਕੀਤਾ, ਇਸ ਨੇ ਦੋਹਾਂ ਧਿਰਾਂ ਵਿਚ ਪਰਸਪਰ ਪ੍ਰੇਮ ਅਤੇ ਸਹਿਯੋਗ ਦਾ ਬੀਜ ਆਰੋਪਣ ਕੀਤਾ। ਡਾ: ਸੁਚਾਟ ਹੁਰਾਂ ਇਹ ਵੀ ਬੇਨਤੀ ਕੀਤੀ ਕਿ ਜਦੋਂ ਵੀ ਸ੍ਰੀ ਹਜ਼ੂਰ ਥਾਈਲੈਂਡ ਵਿਚ ਆਉਣ ਇਹਨਾਂ ਨੂੰ ਜ਼ਰੂਰ ਦਰਸ਼ਨ ਦੇਣ।

ਸਤਿਗੁਰੂ ਜੀ ਨੇ ਦੱਸਿਆ ਕਿ ਥਾਈਲੈਂਡ ਦਾ ਸੈਨਾ-ਜਨਰਲ ਪ੍ਰਾਫਾਟ ਜੋ ਅੱਜ ਦੀ ਸਰਕਾਰ ਨੂੰ ਪਿਛੇ ਬੈਠ ਕੇ ਗਵਰਨ ਕਰਦਾ ਹੈ, ਉਹ ਵੀ ਇਸ ਸਮਾਗਮ ਵਿਚ ਹਾਜ਼ਰ ਸੀ। ਪਰ ਡਾ: ਸੁਚਾਟ ਨੇ ਇਸ ਵਲ ਧਿਆਨ ਨਾ ਦੇ ਕੇ ਆਪ ਦੇ ਸਤਿਕਾਰ ਹਿਤ ਹੀ ਸਮਾ ਦਿਤਾ, ਨਾਲ ਹੀ ਮੈਨੂੰ ਵੀ ਮਾਣ ਦਿਤਾ : ਤੁਸੀਂ ਕਿੰਨੀ ਵਾਰ ਚੇਤੇ ਆਏ, ਨਾਲ ਹੁੰਦੇ ਤਾਂ ਤਸਵੀਰਾਂ ਵਾਂਗ ਅਕਸ ਧਰਦੇ।

### ਕੰਠੇ ਮਹਾਰਾਜ ਸੰਗੀਤ ਸਭਾ

ਅੱਜ ਹੀ ਉਹ ਦਿਨ ਸੀ ਜਿਸ ਵਾਸਤੇ ਅਸਾਂ ਸਭ ਨੇ ਬਨਾਰਸ ਵਲ ਧਾਈਆਂ ਕੀਤੀਆਂ ਸਨ। 'ਕੰਠੇ ਮਹਾਰਾਜ ਸੰਗੀਤ ਸਭਾ' ਦੁਆਰਾ ਬਸੰਤ ਉਤਸਵ ਸੰਗੀਤ ਸਮਾਰੋਹ ਮਨਾਇਆ ਜਾਣਾ ਸੀ। ਇਸ ਦੇ ਮੁਖ ਪਰਾਹੁਣੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਸਨ। ਇਹ ਸਮਾਗਮ ਸ੍ਰੀ ਨਾਗਰੀ ਨਾਟਕ ਮੰਡਲੀ ਕਬੀਰ ਚੌਰਾ ਵਿਖੇ ਸਵੇਰੇ 9 ਵਜੇ ਹੋਣਾ ਸੀ।

ਪੰ: ਕਿਸਨ ਮਹਾਰਾਜ ਦੇ ਸਪੁਤ੍ਰ ਸ੍ਰੀ ਪੂਰਣ ਮਹਾਰਾਜ ਜੀ ਦੀ ਜ਼ਬਰਦਸਤ ਇਛਾ ਸੀ ਕਿ ਸ੍ਰੀ ਸਤਿਗੁਰੂ ਜੀ ਇਸ ਅਵਸਰ ਤੇ ਜ਼ਰੂਰ ਦਰਸ਼ਨ ਦੇਣ। ਇਕ ਆਦਮੀ ਨੇ ਸੁਨੇਹਾ ਆ ਦਿਤਾ ਕਿ ਸਤਿਗੁਰੂ ਜੀ 9-30 ਵਜੇ ਹੀ ਪਧਾਰਨ। ਸਤਿਗੁਰੂ ਜੀ ਆਪਣੇ ਪਰਵਾਰ ਅਤੇ ਸੰਗਤ ਸਮੇਤ ਸਮੇਂ ਸਿਰ ਪਹੁੰਚ ਗਏ। ਪਰ ਨਾਟਕ ਮੰਡਲੀ ਦੇ ਹਾਲ ਵਿਚ ਅਸੀਂ ਹੀ ਪਹਿਲੇ ਦਰਸ਼ਕ ਸਾਂ।

ਹਾਲ ਵਿਚ ਵਿਚਕਾਰਲੀਆਂ ਸੀਟਾਂ (ਪਹਿਲੀ ਰਉ) ਤੇ ਸਤਿਗੁਰੂ ਜੀ ਤੇ ਮਹਾਰਾਜ। ਦੂਜੀ ਰਉ ਵਿਚ ਆਪ ਜੀ ਦੇ ਪਿਛੇ ਦੋਵੇਂ ਠਾਕਰ ਜੀ, ਸ: ਸੇਵਾ ਸਿੰਘ ਅਤੇ ਪ੍ਰੀਤਮ ਸਿੰਘ ਕਵੀ।

ਬੀਬਾ ਜੀ ਤੇ ਬੀਬੀ ਨਰਿੰਦਰ ਬਹੁਤ ਦੂਰ ਦੀਆਂ ਸੀਟਾਂ ਤੇ ਸਨ ਕਿਉਂਕਿ ਇਹਨਾਂ ਲਈ ਸੀਟ ਰੀਜ਼ਰਵ ਕੇਵਲ ਇਕੋ ਸੀ ਪਰ ਇਹ ਦੂਸਰੀਆਂ ਬੀਬੀਆਂ ਵਿਚ ਬੈਠਣਾ ਚਾਂਹਦੇ ਸਨ।

ਸ੍ਰੀ ਮਾਤਾ ਜੀ ਤੇ ਬੇਬੇ ਜੀ, ਸੇਵਕ ਸੰਤ ਕਿਰਪਾਲ ਸਿੰਘ ਝੱਬਰ ਆਦਿ 8-30 ਵਜੇ ਰਾਤੀਂ ਟ੍ਰੇਨ ਤੇ ਸ਼ਾਹਜਹਾਨ ਪੁਰ ਨੂੰ ਚੱਲ ਪਏ। ਮਾਤਾ ਜੀ ਨੇ ਮੈਨੂੰ ਆਖਿਆ : ਅਸੀਂ ਪਹਿਲੇ ਚਲੇ ਹਾਂ ਤਾਂ ਕਿ ਸਤਿਗੁਰੂ ਜੀ ਦੇ ਗੋਲੇ ਫਾਰਮ ਤੇ ਆਉਂਦਿਆਂ—ਤੇ ਤੁਸਾਂ ਵੀ ਆਉਣਾ ਹੈ—ਹਰ ਪਰਕਾਰ ਦੀ ਤਿਆਰੀ ਰੱਖੀ ਜਾ ਸਕੇ।

**ਸ਼ੋਭਾ ਦੇ ਸ਼ਬਦ**

ਏਧਰ ਹਾਲ ਵਿਚ 11 ਵਜੇ ਮੰਚ ਉਤੋਂ ਪਰਦੇ ਦੂਰ ਹਟੇ। ਸਟੇਜ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚਕਾਰ, ਸੱਜੇ ਪ੍ਰਧਾਨ ਸ਼ੰਕਰ ਲਾਲ ਖੱਬੇ ਪੂਰਣ ਮਹਾਰਾਜ ਸਨ। ਰੌਸ਼ਨੀਆਂ ਨਾਲ ਮੰਚ ਭਰਪੂਰ ਸੀ। ਆਰੰਭ ਦੇ ਸ਼ਬਦ ਪਖਾਵਜ ਸਮਰਾਟ ਪੰ: ਕਿਸਨ ਮਹਾਰਾਜ ਨੇ ਕਹੇ : (ਸੰਖੇਪ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸਾਰੀ ਦੁਨੀਆਂ ਵਿਚ ਜਿਥੇ ਵੀ ਨਾਮਧਾਰੀ ਹਨ ਉਹਨਾਂ ਦੇ ਮਹਾਂ ਗੁਰੂ ਹਨ।

ਸਤਿਗੁਰੂ ਜੀ ਜਿਵੇਂ ਦੇਸ਼ ਭਗਤ ਹਨ ਤਿਵੇਂ ਹੀ ਸੰਗੀਤ ਪ੍ਰੇਮੀ ਭੀ ਅਤੇ ਇਹਨਾਂ ਦਾ ਪਰਵਾਰ ਵੀ ਸੰਗੀਤ ਤੋਂ ਪਿਛੇ ਨਹੀਂ।

ਸਤਿਗੁਰੂ ਜੀ ਆਪ ਦਿਲ-ਰੁਬਾ ਦੇ ਏਨੇ ਵਿਦਵਾਨ ਵਾਦਕ ਹਨ ਕਿ ਸਰੋਤਿਆਂ ਦੇ ਦਿਲ ਰੁਆ ਦਿੰਦੇ ਹਨ।

ਆਪ ਸੰਗੀਤ ਦੇ ਵਿਦਵਾਨ ਹੀ ਨਹੀਂ ਸਗੋਂ ਸ਼ਾਸਤਰੀ ਸੰਗੀਤ ਦੇ ਸੰਰਖਿਅਕ ਵੀ ਹਨ। ਪੱਚੀਸੋਂ ਉਸਤਾਦਾਂ ਪਾਸ ਇਹਨਾਂ ਬੱਚੇ, ਸੰਗੀਤ ਸਿੱਖਿਆ ਲਈ, ਭੇਜੇ ਹਨ।

ਜਿਵੇਂ ਆਪਾਂ ਕਵੀ ਜਨਾਂ ਤੋਂ ਸਾਰੇ ਗੁਣਾਂ ਭਰਪੂਰ ਇਕੋ ਕਵਿਤਾ ਦਾ ਅਨੰਦ ਚਖ ਲੈਂਦੇ ਹਾਂ ਤਿਵੇਂ ਸਾਰੇ ਸੰਸਾਰ ਦੀ ਸ਼ੋਭਾ ਵਸਤੂ ਗ੍ਰਹਿਣ ਕਰਕੇ ਸਰਬ ਗੁਣ ਆਪਣੇ ਵਿਚ ਸਮੋ ਲਏ ਹਨ ਸਤਿਗੁਰਾਂ ਨੇ। ਇੰਜ ਹੀ ਭਾਰਤ ਭਰ ਦੇ ਵਿਦਵਾਨਾਂ ਤੋਂ ਗੁਣ ਇਕਤਰ ਕਰਕੇ ਆਪਣੀ ਸੰਸਥਾ ਵਿਚ ਲੈ ਆਏ ਹਨ।

ਅਤੇ ਸਾਨੂੰ ਨਿਵਾਜਿਆ ਹੈ ਥਾਈਲੈਂਡ ਤੋਂ ਸਿੱਧਿਆਂ ਆ ਕੇ।

ਉਪਰੰਤ ਇਕ ਲਾਲ, ਗੁਲਾਬੀ ਤੇ ਸਫੈਦ ਫੁੱਲਾਂ ਦਾ ਵੱਡਾ ਸਾਰਾ ਹਾਰ ਸੰਸਥਾ ਦੇ ਪ੍ਰਧਾਨ ਨੇ ਸ੍ਰੀ ਸਤਿਗੁਰੂ ਜੀ ਦੇ ਗਲੇ ਪਹਿਨਾਇਆ। ਫਿਰ ਪੰ: ਕਿਸਨ ਮਹਾਰਾਜ ਨੇ ਆਪ ਇਕ ਸੁੰਦਰ ਗੁਲਦਸਤਾ ਭੇਟ ਕੀਤਾ। ਉਪਰੰਤ ਪੰ: ਕਿਸਨ ਮਹਾਰਾਜ ਨੇ ਸੰਗੀਤ ਸਭਾਵਾਂ ਦੀਆਂ ਸਮੱਸਿਆਵਾਂ ਉਤੇ ਕੁਛ ਸ਼ਬਦ ਆਖੇ। ਪਰ ਸਾਰੀ ਗੱਲ ਬਾਤ ਦਾ ਕੇਂਦਰੀ ਨਿਸ਼ਾਨਾ ਸੀ ਕਿ ਪੰ: ਕੰਠੇ ਮਹਾਤਾਜ ਜੀ ਦੀ ਯਾਦ ਵਿਚ ਹਰ ਸਾਲ ਐਸਾ ਆਯੋਜਨ ਕੀਤਾ ਜਾਇਆ ਕਰੇ।

ਤਬਲੇ ਦੇ ਸੋਲੋ ਵਾਦਨ ਲਈ ਇਹ ਮੰਚ ਖਾਸ ਕੰਮ ਕਰੇਗਾ।

ਮੰਚ ਪਿਛੋਕੜ ਕਾਲੇ ਪਰਦਿਆਂ ਨਾਲ ਢਕਿਆ ਹੋਇਆ ਹੈ, ਵਿਚਕਾਰ ਫੁੱਲਾਂ ਨਾਲ ਸ਼ਿਵਲਿੰਗ ਬਣਾ ਕੇ ਲਿੰਗ ਵਿਚਾਲੇ 'ਓਮ' ਅੰਕਤ ਹੈ ਤੇ ਲਿੰਗ ਦੇ ਨਾਲ ਕਰਕੇ ਹੀ ਫੁੱਲਾਂ ਦੀ ਤ੍ਰਿਸ਼ੂਲ ਗੱਡੀ ਹੋਈ ਹੈ। ਇਸ ਦੇ ਉੱਪਰਵਾਰ ਚਮਕੀਲੇ ਪੱਟੇ ਤੇ 'ਸਵ: ਕੰਠੇ ਮਹਾਰਾਜ ਸੰਗੀਤ ਸਭਾ, ਕਾਸੀ', ਲਿਖਿਆ ਹੋਇਆ ਹੈ। ਮੰਚ ਵਲ

ਵੇਖਿਆਂ ਸੱਜੇ ਹੱਥ ਕੰਠੇ ਮਹਾਰਾਜ ਦੀ ਰੰਗੀਨ ਤਸਵੀਰ ਫੁੱਲਾਂ ਘਿਰੀ ਹੈ। ਪਰਦਿਆਂ ਵਾਲੀਆਂ ਸੱਜੇ ਖੱਬੇ ਦੀਆਂ ਪੱਟੀਆਂ ਤੇ ਹਰੇ ਪੱਤਿਆਂ ਅਤੇ ਫੁੱਲਾਂ ਦੇ ਚੱਕਰ ਹਨ।

11-15 ਰਾਤੀਂ ਸ੍ਰੀ ਸ਼ੰਕਰ ਲਾਲ ਮਲਹੋਤਰਾ ਅਧਿਅਕਸ਼ ਨੇ ਆਖਿਆ : ਅਜੇ ਹੁਣੇ ਹੀ ਸੰਸਥਾਪਕ ਸ੍ਰੀ ਕਿਸਨ ਮਹਾਰਾਜ ਤੋਂ ਤੁਸੀਂ ਸੰਗੀਤ ਚਰਚਾ ਸੁਣੀ ਹੈ। ਤੇ ਫੇਰ ਕੱਲੇ ਕੱਲੇ ਵਿਸ਼ੇਸ਼ ਵਿਅਕਤੀ ਦਾ ਨਾਂ ਲੈ ਕੇ ਸੁਆਗਤ ਕਰਦਿਆਂ ਸ੍ਰੀ ਸ਼ੰਕਰ ਲਾਲ ਜੀ ਨੇ ਕਿਹਾ : ਮੈਂ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕਰਦਾ ਹਾਂ ਜੋ ਦੇਸ਼-ਵਿਦੇਸ਼ ਵਿਚ ਸੰਗੀਤ ਵਿਦਵਾਨਾਂ ਨੂੰ ਸੁਣਦੇ, ਉਨ੍ਹਾਂ ਦੀ ਪ੍ਰਤਿਪਾਲਣਾ ਕਰਦੇ ਹਨ। ਬੱਚਿਆਂ ਵਿਚ ਸੰਗੀਤ ਆਰੋਪਣ ਕਰਦੇ ਹਨ। ਉਹਨਾਂ ਦਾ ਸਭ ਵਲੋਂ ਸੁਆਗਤ ਕਰਦਿਆਂ ਮੈਂ ਬੇਨਤੀ ਕਰਦਾ ਹਾਂ ਕਿ ਆਪ ਸਭਾ ਦਾ ਉਦਘਾਟਨ ਕਰਨ।

ਤਾਂ ਸਤਿਗੁਰੂ ਜੀ ਨੇ ਥੋੜੇ ਕੁ ਮਿੰਟਾਂ ਲਈ ਪ੍ਰਵਚਨ ਦਿਤਾ : ਤੁਸਾਂ ਹੁਣੇ ਹੀ ਸ੍ਰੀ ਕਿਸਨ ਮਹਾਰਾਜ ਜੀ ਤੋਂ ਸ਼ਾਸਤਰੀ ਸੰਗੀਤ ਦੀਆਂ ਸਮੱਸਿਆਵਾਂ ਬਾਰੇ ਸੁਣਿਆ ਹੈ। ਇਸ ਵਿਚ ਸਾਡਾ ਸਹਿਯੋਗ ਦੇਣਾ ਜ਼ਰੂਰੀ ਹੋ ਜਾਂਦਾ ਹੈ।

ਜਿਵੇਂ ਕਿ ਤੁਸੀਂ ਜਾਣਦੇ ਹੋ, ਜਹਾਜ਼ ਬਣਾਣ ਦੀ ਵਿੱਦਿਆ ਬੜੀ ਚੰਗੀ ਹੈ ਪਰ ਜੇ ਜਹਾਜ਼ ਜੰਗ ਦੇ ਬੰਬ ਵਰ੍ਹਾਣੇ ਸ਼ੁਰੂ ਕਰ ਦੇਵੇ ਤਾਂ ਉਸ ਦਾ ਕੁਛ ਲਾਭ ਨਹੀਂ। ਜੇ ਇਹੋ ਜਹਾਜ਼ ਰੋਟੀ-ਕਪੜਾ ਆਦਿ ਲੈ ਕੇ ਪਾਣੀ-ਘਿਰੇ ਲੋਕਾਂ ਤੇ ਹੋਰ ਪੀੜਤ ਵਿਅਕਤੀਆਂ ਦੀ ਮਦਦ ਲਈ ਪਹੁੰਚੇ ਤਾਂ ਬਹੁਤ ਅੱਛਾ ਹੈ।

ਸੰਗੀਤ ਦੀ ਵਰਤੋਂ ਸਿਨੇਮਾ ਆਦਿ ਵਿਚ ਐਸੀ ਹੋ ਰਹੀ ਹੈ ਕਿ ਕਈ ਵਾਰ, ਜਦ ਤੁਰੇ ਤੁਰੇ ਜਾਂਦਿਆਂ, ਲਾਊਡ ਸਪੀਕਰਾਂ ਰਾਹੀਂ ਰਿਕਾਰਡਾਂ ਦੀ ਆਵਾਜ਼ ਕੰਨੀ ਪੈਂਦੀ ਹੈ ਤਾਂ ਸ਼ਰਮ ਨਾਲ ਸਿਰ ਝੁਕ ਜਾਂਦਾ ਹੈ।

ਭਗਵਾਨ ਸ਼ੰਕਰ ਨੇ ਡਮਰੂ ਵਜਾ ਕੇ ਵਿਦਵਾਨਾਂ ਲਈ ਸੰਸਕ੍ਰਿਤ ਭਾਸ਼ਾ ਅਤੇ ਵਾਦਕਾਂ ਲਈ ਪਖਾਵਜ ਦੇ ਸੂਤਰ-ਬੋਲ ਦਿਤੇ, ਉਹ ਸਭ ਕੁਝ ਸਾਡਾ ਜੁਗਾਦੀ ਵਿਰਸਾ ਹੈ। ਉਸ ਦਾ ਵਿਕਾਸ ਤੇ ਪ੍ਰਕਾਸ਼ ਕਰਨਾ ਸਾਡਾ ਫ਼ਰਜ਼ ਹੀ ਹੈ।

ਬੱਚਿਆਂ ਬਾਰੇ ਤਾਂ ਏਨੀ ਗੱਲ ਕਰਨੀ ਹੀ, ਮੇਰੇ ਲਈ, ਬਣਦੀ ਹੈ ਕਿ ਜੇ ਉਹਨਾਂ ਨੂੰ ਵਿਸ਼ੇਸ਼ ਧਿਆਨ ਦੇ ਕੇ ਕੋਮਲ ਕਲਾਵਾਂ ਵਲ ਨਾ ਪਾਈਏ ਤਾਂ ਆਉਣ ਵਾਲੀਆਂ ਪੀੜ੍ਹੀਆਂ ਸੰਗੀਤ ਆਦਿ ਤੋਂ ਕਿਵੇਂ ਪ੍ਰਭਾਵਤ ਹੋਣਗੀਆਂ।

ਸਾਡੇ ਸਤਿਗੁਰੂਆਂ ਨੇ ਬਾਣੀ ਲਿਖਣ ਤੋਂ ਪਹਿਲਾਂ, ਰਾਗ ਦਾ ਨਾਮ ਲਿਖਿਆ ਹੈ। ਸਿਖ ਗੁਰੂਆਂ ਦੇ ਨਾਮ ਲੇਵਾ ਹੋਣ ਕਰਕੇ ਸਾਡਾ ਤਾਂ ਸੁਭਾਵਕ ਹੀ ਫ਼ਰਜ਼ ਹੈ ਕਿ ਅਸੀਂ ਸੰਗੀਤ ਨਾਲ ਜੁੜੇ ਰਹੀਏ ਤੇ ਇਹਦੇ ਤੋਂ ਲਾਭਾਨਵਿਤ ਹੋਈਏ।

ਗੁਰਬਾਣੀ ਵਿਚ ਅੰਕਿਤ ਹੈ :

ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥
ਰਬਾਬੁ, ਪਖਾਵਜ, ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥

[ਆਦਿ ਗ੍ਰੰਥ, ਪੰਨਾ 381

ਬੱਚਿਆਂ ਨੂੰ ਸੰਗੀਤ ਸਿਖਾਣ ਦੀ ਗੱਲ ਜੋ ਕਿਸਨ ਮਹਾਰਾਜ ਜੀ ਨੇ ਕੀਤੀ ਹੈ— ਏਹੋ ਹੈ ਜਿਸ ਨਾਲ ਸਾਡਾ ਤੇ ਸਾਡੇ ਦੇਸ਼ ਦਾ ਕਲਿਆਣ ਹੋ ਸਕਦਾ ਹੈ। ਮੈਂ ਇਹ ਕਹਿ ਕੇ ਹੀ ਸਭਾ ਦਾ ਪ੍ਰਾਰੰਭ ਕਰਦਾ ਹਾਂ। ਧੰਨਵਾਦ।

ਮੰਚ ਉਤੇ ਪਰਦਾ ਹੋ ਗਿਆ।

ਹਾਲ ਦੀਆਂ ਕੁਰਸੀਆਂ ਸਰੋਤਿਆਂ ਨਾਲ ਪੁਰ ਸਨ। ਇੰਜ ਬਨਾਰਸ ਦੇ ਗੁਣੀ ਜਨਾਂ ਨੇ ਸਤਿਗੁਰੂ ਜੀ ਬਾਰੇ ਪਹਿਲੀ ਪਛਾਣ ਲਈ। ਸਤਿਗੁਰੂ ਜੀ ਨੇ ਆਪਣੇ ਸ਼ਬਦ ਹਿੰਦੀ ਵਿਚ ਹੀ ਕਹੇ ਸਨ।

ਬਨਾਰਸ ਵਾਸੀ ਸ: ਮਨਜੀਤ ਸਿੰਘ ਨੇ ਸਭਾ ਆਰੰਭ ਤੋਂ ਪਹਿਲਾਂ ਸ੍ਰੀ ਸ਼ੰਕਰ ਲਾਲ ਮਲਹੋਤਰਾ ਨੂੰ ਸਤਿਗੁਰੂ ਜੀ ਪਾਸ ਜਾਣ ਪਛਾਣ ਕਰਾਣ ਲਈ ਲਿਆਂਦਾ। ਮਲਹੋਤਰਾ ਸਾਹਿਬ ਬੇਸ਼ਕ ਦੋ ਪੀੜ੍ਹੀਆਂ ਤੋਂ ਬਨਾਰਸ ਵਿਚ ਰਹਿੰਦੇ ਹਨ ਅਤੇ ਚੰਗੇ ਹਿੰਦੀ ਵਕਤਾ ਹੰਨ। ਪਰ ਉਨ੍ਹਾਂ ਨੇ ਕੁਛ ਗੱਲਾਂ ਪੰਜਾਬੀ ਵਿਚ ਹੀ ਕੀਤੀਆਂ। ਸਤਿਗੁਰੂ ਜੀ ਸ੍ਰੀ ਮਲਹੋਤਰਾ ਦੀ ਪੰਜਾਬੀ ਬੋਲ ਚਾਲ ਦੀ ਯੋਗਤਾ ਵੇਖ ਕੇ ਬੜੇ ਪ੍ਰਸੰਨ ਹੋਏ। ਜ਼ਿਲਾ ਜਲੰਧਰ ਦੇ ਪਿੰਡ ਬੈਂਸ ਦੇ ਸ: ਸੋਹਣ ਸਿੰਘ ਸਮੇਤ ਪਰਵਾਰ ਦਰਸ਼ਨਾਂ ਨੂੰ ਆਏ। ਉਹ ਕਾਸ਼ੀ ਵਿਚ ਵਾਲੀਆਂ ਆਦਿ ਬਣਾਂਦੇ ਹਨ। ਸਤਿਗੁਰੂ ਜੀ ਨੇ ਪਰਵਾਰ ਦੀ ਜਾਣ ਪਛਾਣ ਵਿਚ ਦਿਲਚਸਪੀ ਲਈ।

11–30 ਰਾਤੀਂ ਮੰਚ ਉਤੋਂ ਮਾਈਕ ਤੇ ਕੋਈ ਬੋਲ ਰਿਹਾ ਸੀ ਕਿ ਜੋ ਸੰਗੀਤ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਦਮ ਕੀਤਾ ਹੈ ਉਸ ਦਾ ਨਮੂਨਾ ਪੇਸ਼ ਕਰਦੇ ਹਾਂ।

## ਸੰਗੀਤ ਸਭਾ

ਪਰਦਾ ਉਠਿਆ। ਮੰਚ ਉਪਰ ਨਾਮਧਾਰੀ ਬਸਤਰਾਂ ਵਿਚ ਸਜੇ ਹੋਏ ਚਾਰ ਬੱਚੇ ਨਜ਼ਰ ਪਏ : ਮੋਹਣ ਸਿੰਘ, ਹਾਰਮੋਨੀਅਮ ਨਾਲ ਬਲਜੀਤ ਸਿੰਘ, ਸੁਖਦੇਵ ਸਿੰਘ ਤੇ ਤਬਲੇ ਨਾਲ ਪਿੰਕੀ ਸੁਖਵਿੰਦਰ ਸਿੰਘ। ਪਿਛਲੇ ਪਾਸੇ ਭਾਈ ਨਿਹਾਲ ਸਿੰਘ (ਪਿੰਕੀ ਦਾ ਤਬਲਾ ਉਸਤਾਦ)। ਰੋਸ਼ਨੀ-ਕੇਂਦਰ ਵਿਚ ਬੱਚੇ ਜਿਵੇਂ ਲਾਟੂਆਂ ਵਾਂਗ ਜਗਮਗਾ ਉਠੇ। ਬਲਜੀਤ ਸਿੰਘ ਨੇ ਮੰਗਲਾਚਰਣ ਦੇ ਸ਼ਬਦਾਂ ਵਿਚ ਆਲਾਪ ਕੀਤਾ। ਅਤੇ ਫਿਰ ਸਵਾ ਚੌਦਾਂ ਮਾਤਰਾਂ ਵਿਚ ਸਤਿਗੁਰੂ ਜੀ ਵਲੋਂ ਸਵਰ–ਬੱਧ ਕੀਤੇ ਗੁਰਬਾਣੀ ਸ਼ਬਦ ਦੇ ਪਾਠ ਬਾਅਦ ਕੰਠਾਂ 'ਚੋਂ ਉਦੈਮਾਨ ਹੋਇਆ ਰਾਗ ਆਸਾਵਰੀ ਵਿਚ :

ਧਰ ਜੀਅਰੇ ਇਕ ਟੇਕ ਤੂ, ਲਾਹਿ ਬਿਡਾਨੀ ਆਸ ॥
ਨਾਨਕ ਨਾਮੁ ਧਿਆਈਐ, ਕਾਰਜੁ ਆਵੈ ਰਾਸਿ ॥

[ਆਦਿ ਗ੍ਰੰਥ, ਪੰਨਾ 257

ਭਾਰਤ ਦੇ ਪ੍ਰਬੁਧ ਮਸਤਕਾਂ ਦੇ ਕੇਂਦਰ ਬਨਾਰਸ (ਕਾਸ਼ੀ) ਵਿਚ ਹਰ ਸੰਪਰਦਾਇ ਦਾ ਆਗੂ ਕਿਸੇ ਸਮੇਂ ਆਇਆ ਹੈ ਅਤੇ ਉਸ ਨੇ ਆਪਣੇ ਵਿਚਾਰਾਂ ਅਤੇ ਕਰਮਾਂ ਨੂੰ ਏਥੇ ਸਹੀ ਸਾਬਤ ਕੀਤਾ ਹੈ, ਤਾਂ ਹੀ ਬਨਾਰਸ ਦੇ ਵਿਦਵਾਨ ਉਸ ਦੀ ਪ੍ਰਸੰਸਾ ਕਰ ਸਕੇ ਹਨ। ਅੱਜ ਸਤਿਗੁਰੂ ਜੀ ਨੇ ਆਪਣੀ ਸੰਗੀਤ ਕਿਰਤ ਨੂੰ ਆਪਣੇ ਬੱਚਿਆਂ

ਦੁਆਰਾ ਸੰਗੀਤ ਵਿਦਵਾਨਾਂ ਸਾਹਵੇਂ ਰਖਿਆ ਹੈ।

ਗਾਇਨ ਸਮਾਪਤੀ ਤੇ ਕਿਸਨ ਮਹਾਰਾਜ ਨੇ ਡੀ. ਸੀ. ਸ੍ਰੀ ਅਜੀਤ ਕੁਮਾਰ ਨੂੰ ਸੀ ਸਤਿਗੁਰੂ ਜੀ ਨਾਲ ਮਿਲਾਇਆ। ਇਹ ਆਪ ਵੀ ਅੱਛਾ ਗਾਉਂਦੇ ਹਨ। ਅੱਜ ਰਾਤੀਂ ਗੁਰੂ ਕੀ ਹਜ਼ੂਰੀ ਵਿਚ ਗਾਣਗੇ। ਇਹ ਮਹਾਰਾਜ ਜੀ ਦੇ ਨਾਲ ਦੀ ਕੁਰਸੀ ਤੇ ਬੈਠੇ। ਸਤਿਗੁਰੂ ਜੀ ਦੇ ਸੱਜੇ ਪਾਸੇ ਦੀ ਸੀਟ ਤੇ ਸੈਸ਼ਨ ਜੱਜ ਬੈਠਾ ਸੀ।

12 ਵਜ ਗਏ ਤਾਂ ਅਹਿਮਦਾਬਾਦ (ਗੁਜਰਾਤ) ਦੀ ਕਲਾਕਾਰ ਮੰਜੂ ਮਹਿਤਾ ਨੇ ਸਿਤਾਰ ਤੇ ਰਾਗ ਟੋਡੀ ਵਜਾਇਆ। ਲਾਲ ਕਪੜਿਆਂ ਵਿਚ ਫਬਦੀ ਕਣਕ ਭਿੰਨੀ ਮੰਜੂ ਨੇ ਇਕ ਵਜੇ ਤਕ ਆਲਾਪ, ਜੋੜ, ਝਾਲਾ ਆਦਿ ਬੜੀ ਖ਼ੂਬਸੂਰਤੀ ਨਾਲ ਨਿਭਾਏ।

ਮੰਚ ਪ੍ਰਬੰਧਕਾਂ ਵਿਚ ਦੋ ਨਾਮਧਾਰੀ ਜਵਾਨ ਵੀ ਹਨ: ਸੁਖਦੇਵ ਸਿੰਘ ਤੇ ਸੁਖਵਿੰਦਰ ਸਿੰਘ ਜਲੰਧਰ ਵਾਲੇ। ਇਹ ਪਿਛਲੇ ਦੋ ਢਾਈ ਸਾਲ ਤੋਂ ਪੰ: ਕਿਸਨ ਮਹਾਰਾਜ ਦੇ ਸ਼ਾਗਿਰਦ ਹਨ। ਅੱਜ ਕਲ੍ਹ ਭੈਣੀ ਸਾਹਿਬ ਵਾਲਾ ਪਿੰਕੀ ਸੁਖਵਿੰਦਰ ਸਿੰਘ ਵੀ ਸ਼ਾਗਿਰਦ ਬਣ ਗਿਆ ਹੈ।

1-15 ਹੋਏ ਤਾਂ ਬਨਾਰਸ ਦੇ ਇਕ ਗੁਣੀ ਸ੍ਰੀ ਸ਼ਾਰਦਾ ਸਹਾਇ ਨੇ ਭੋਲਾ ਨਾਥ ਜੀ ਦੇ ਨਗਮੇ ਨਾਲ ਤਬਲੇ ਤੇ ਸੋਲੋ ਪੇਸ਼ ਕੀਤੀ: ਤਿੰਨ ਤਾਲ। 35-40 ਸਾਲ ਦਾ ਜਾਪਦਾ, ਲਾਲ ਤਿਲਕ ਮੱਥੇ ਤੇ, ਜ਼ਰਾ ਗੋਰਾ, ਤਕੜੀ ਡੀਲ ਡੌਲ ਵਾਲਾ ਸ਼ਾਰਦਾ ਸਹਾਇ ਏਨੀਆਂ ਵਿਵਧ ਗਤਾਂ ਤੇ ਪਰਨਾਂ ਵਜਾਂਦਾ ਰਿਹਾ ਕਿ ਉਸ ਨੂੰ ਘੜੀ-ਘੜੀ ਤਾਲੀਆਂ ਦੀ ਗੜਗੜਾਹਟ ਮਿਲਦੀ। ਉਹ ਵਜਾਂਦਾ ਵਜਾਂਦਾ ਸਰੋਤਿਆਂ ਨੂੰ ਦੋਵੇਂ ਹੱਥ ਜੋੜ ਸਿਰ ਝੁਕਾ ਕੇ ਅਭਿਵਾਦਨ ਕਰਦਾ। ਸਰੋਤਿਆਂ ਦਾ ਜੀਅ ਚਲਦੀ ਰਾਤ ਤਕ ਅਰੁਕ ਗਤੀ ਵਿਚ ਸ਼ਾਰਦਾ ਸਹਾਇ ਨੂੰ ਸੁਣਨਾ ਚਾਂਹਦਾ ਸੀ।

ਸਾਫ਼ ਤੇ ਤੇਜ਼ ਹੱਥ ਤਬਲੇ ਅਤੇ ਧਾਮੇ ਤੇ ਬੁੜ੍ਹਕਦੇ, ਮੇਲ੍ਹਦੇ ਪੇਲਦੇ ਰਹਿੰਦੇ, ਧਾਮੇ ਦੀ ਗੂੰਨ੍ਹ ਵੀ ਜ਼ਬਰਦਸਤ ਸੀ। ਬਿਜਲੀ ਜਾਪਦੀ ਸੀ। ਪਾਨ ਚਬਾਂਦੇ ਮੂੰਹ ਨਾਲ ਉਹ ਛੰਦ ਪਰਨਾਂ ਦੇ ਬੋਲ ਵੀ ਪੜ੍ਹਦਾ। ਪਰ ਜਿਨ੍ਹਾਂ ਛੰਦਾਂ ਦਾ ਮੂੰਹੋਂ ਬੋਲਿਆਂ ਪਤਾ ਨਾ ਲਗਦਾ ਉਹ ਉਂਗਲਾਂ ਦੀ ਕਰਾਮਾਤ ਨਾਲ ਸ਼ੁਧ ਸੁਣਾਈ ਦੇ ਜਾਂਦੇ। ਪਰਨਾਂ ਅਤੇ ਟੁਕੜੇ ਵਜਾਂਦਿਆਂ ਕਲਾਕਾਰ ਨੇ ਇਕ ਕਹਾਣੀ ਸੁਣਾਈ: ਕੋਈ ਰਾਜਾ ਕਿਸੇ ਪਖਾਵਜੀ ਤੇ ਬੜਾ ਪ੍ਰਸੰਨ ਹੋਇਆ। ਉਸ ਦੀ ਪਖਾਵਜ ਨੇ ਉਸ ਨੂੰ ਮੋਹ ਲਿਆ, ਕਹਿਣ ਲਗਾ: ਇਹ ਪਖਾਵਜ ਤੂੰ ਸਿਰਫ਼ ਮੈਨੂੰ ਹੀ ਸੁਣਾਣੀ ਹੈ, ਯਾਦ ਰਖੀਂ। ਕਲਾਕਾਰ ਨੇ ਇਨਕਾਰ ਕਰ ਦਿਤਾ: ਮਹਾਰਾਜ, ਮੈਂ ਬੜੇ ਪ੍ਰੀਸ਼ਰਮ ਨਾਲ ਇਹ ਗੁਣ ਸਿਖਿਆ ਹੈ। ਸਾਰੇ ਦੇਸ਼ ਵਿਚ ਘੁੰਮ ਕੇ ਨਾਮ ਅਤੇ ਦਾਮ ਅਰਜਤ ਕਰਾਂਗਾ, ਆਪ ਇਹ ਬੰਦਸ਼ ਨਾ ਲਾਓ। ਸ਼ਾਹੀ ਇਸ਼ਾਰਾ ਮਿਲਦਿਆਂ ਹੀ ਸਿਪਾਹੀਆਂ ਨੇ ਤਬਲਾ ਵਾਦਕ ਦਾ ਖੱਬਾ ਗੁੱਟ ਬਾਜੂ ਨਾਲੋਂ ਜੁਦਾ ਕਰ ਦਿਤਾ। ਰਾਜਾ ਕਹਿਣ ਲਗਾ: ਜਾਓ, ਵਜਾਓ ਤੇ ਦੁਨੀਆਂ ਨੂੰ ਰੀਝਾਓ।...ਉਸ ਕਲਾਕਾਰ ਨੇ 4000 ਬੋਲ ਕੇਵਲ ਸੱਜੇ ਹੱਥ ਦੇ ਹੀ ਬਣਾਏ। ਸ਼ਾਰਦਾ ਸਹਾਇ ਨੇ ਐਸੇ ਬੋਲ ਵਜਾਣ ਤੋਂ ਪਹਿਲਾਂ ਸੰਬੋਧਨ ਕੀਤਾ: ਉਸ ਨਿਧੜਕ ਵਿਦਵਾਨ ਕਲਾਕਾਰ ਦੀ ਯਾਦ ਵਿਚ ਹਰ ਸੋਲੋ ਵਾਦਕ ਅੰਤ ਉਤੇ ਉਸ ਦੀ ਰਚਨਾਂ ਦੇ ਕੁਝ ਬੋਲ ਸੁਣਾਂਦਾ ਹੈ।

ਸੋ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਸ਼ਾਰਦਾ ਸਹਾਇ ਨੇ ਸਿਰਫ਼ ਪੁੜੇ ਤੇ ਹੀ ਕੁਛ ਬੋਲ ਵਜਾ ਕੇ ਸਰੋਤੇ ਮੁਗਧ ਕਰ ਦਿਤੇ। ਦੋ ਵਜੇ ਤਕ ਕੇਵਲ ਤਬਲਾ ਵਾਦਨ ਹੀ ਚਲਿਆ।

ਬੀਬਾ ਜੀ, ਉਸਤਾਨੀ ਨਰਿੰਦਰ ਤੇ ਸਹੇਲੀਆਂ ਜੁ ਨਾਲ ਹੀ ਦਿੱਲੀਓਂ ਆਈਆਂ ਸਨ, ਪਿਛਲੀਆਂ ਸੀਟਾਂ ਤੇ ਬੈਠੀਆਂ, ਬੇਪਰਵਾਹ ਸਰੋਤਿਆਂ ਦਾ ਰੌਲਾ ਸੁਣ-ਸੁਣ ਆਪਣੇ ਡੇਰੇ ਤੁਰ ਗਈਆਂ। ਪਤਾ ਲਗਣ ਤੇ ਪੰ: ਕਿਸਨ ਮਹਾਰਾਜ ਦੀ ਪੁੱਤਰੀ ਪੂਰਣਿਮਾ ਜਾ ਕੇ ਉਨ੍ਹਾਂ ਨੂੰ ਦੁਬਾਰਾ ਲੈ ਕੇ ਆਈ ਤੇ ਸਭ ਨੂੰ ਹੀ ਸਤਿਗੁਰੂ ਜੀ ਦੇ ਨਾਲ ਵਾਲੀਆਂ ਸੀਟਾਂ ਤੇ ਬੈਠਾ ਲਿਆ।

ਅੰਮ੍ਰਿਤ ਵੇਲੇ ਦੇ ਢਾਈ ਵਜੇ, ਮੰਚ ਤੋਂ ਪਰਦਾ ਸਰਕਣ ਨਾਲ ਚਾਨਣੇ ਕੇਂਦਰ ਵਿਚ ਪੰ: ਕਿਸਨ ਮਹਾਰਾਜ ਤਬਲੇ ਨਾਲ, ਸ੍ਰੀ ਹਰੀ ਸ਼ੰਕਰ ਹਾਰਮੋਨੀਅਮ ਤੇ ਨਜ਼ਰ ਪਏ। ਕੌਸ਼ਕ ਧੁਨੀ ਦੀਆਂ ਸੁਰਾਂ ਵਾਤਾਵਰਨ 'ਚ ਛਾ ਗਈਆਂ। ਕਿਸਨ ਮਹਾਰਾਜ ਦੀ ਨਖਰੇਲੋ ਥਾਪ ਤਬਲੇ ਤੇ ਪੈ ਗਈ। ਇਕ ਸਿਤਾਰ ਵਾਦਕ, ਇਕ ਸਾਰੰਗੀ ਵਾਦਕ ਵੀ ਇਹਨਾਂ ਦੇ ਨਾਲ ਸਨ ਤੇ ਇਹ ਸਾਰੇ ਮੰਚ ਤੇ ਸੱਜੇ ਹੱਥ ਇਕ ਲਾਈਨ ਵਿਚ ਬੈਠੇ ਹੋਏ ਸਨ। ਗੌਰ ਮੁਖਾ, ਸੰਧੂਰੀ ਤਿਲਕ ਧਾਰੀ, ਪਾਨ ਚਬਾਂਦਾ ਕਿਸਨ ਮਹਾਰਾਜ, ਸਿਰ ਹਿਲਾ ਹਿਲਾ ਕੇ ਤਬਲੇ ਦੇ ਜ਼ੋਰ ਨੂੰ ਸਪਸ਼ਟ ਕਰ ਰਿਹਾ, ਜਾਂ ਕਹੋ, ਹੋਰ ਪ੍ਰਭਾਵਸ਼ਾਲੀ ਬਣਾ ਰਿਹਾ ਸੀ।

## ਬਿਰਜ ਨ੍ਰਿਤ

ਇਕ ਪਰਣ ਸਮਾਪਤ ਹੋਇਆਂ ਖੱਬੇ ਪਾਸੇ ਦੇ ਪਰਦੇ ਉਹਲਿਓਂ ਬਿਰਜੂ ਮਹਾਰਾਜ ਹਰਨੀ ਵਾਂਗੂੰ ਚਪਲਤਾ ਨਾਲ ਕਦਮ ਪੁਟਦੇ ਨਿਕਲ ਆਏ। ਕਾਟਵੇਂ ਕੇਸ, ਚੌੜਾ-ਚੌੜਾ ਗੋਲ ਮੂੰਹ, ਚਮਕਦਾ ਚਮਕਦਾ, ਸੁਰਮੀਲੀਆਂ ਵੱਡ-ਅੱਖੀਆਂ, ਲਾਲ ਬੁਲ੍ਹੀਆਂ, ਕੰਠ ਕੈਂਠਾ, ਵਸਾਰ ਰੰਗਾ ਚੋਗਾ, ਹਰਾ ਪਜਾਮਾ, 8 ਪਾਲਾਂ ਵਾਲੇ ਘੁੰਗਰੂ-ਪਟੇ ਗਿੱਟਿਆ ਉਪਰ, ਕੱਕਾ ਕੋਲਾ ਰੰਗ ਉਤੇ ਕਢਾਈਦਾਰ ਕਮਰ ਕਸਾ ਲੱਕ ਦੁਆਲੇ। ਬੜੇ ਬਾਰੀਕ ਹਾਵਾਂ ਭਾਵਾਂ ਨਾਲ, ਲੈਅ ਦੇ ਵਿਵਧ ਰੂਪ ਸਿਰਜਦਾ ਮੁਖ ਤੇ ਮਸਤਕ ਦੇ ਸੂਖਮ ਅੰਦਾਜ਼ ਦੁਆਰਾ, ਪੈਰਾਂ ਦੀ ਨਵੇਕਲੇ ਨਖ਼ਰੇ ਦੀ ਥਪ ਥਪਾਹਟ ਨਾਲ ਬਿਰਜੂ ਮੋਹੀ ਜਾਂਦਾ ਹੈ। ਓਧਰ ਕਿਸਨ ਹੈ ਜੋ ਚਰਨਾਂ ਦੁਆਰਾ ਵਿਕਾਸ ਪਾਂਦੀਆਂ ਪਰਨਾਂ ਨੂੰ ਹਥ-ਤਲੀਆਂ ਤੇ ਉਂਗਲਾਂ ਨਾਲ ਤਬਲੇ ਤੇ ਜਵਾਬ ਦੇ ਰਿਹਾ ਹੈ ਕਿ ਗੁਣੀ ਸਰੋਤਿਆਂ ਤੋਂ ਵਾਹ ਵਾਹ ਕਰਨ ਖੁਣੋਂ ਰਿਹਾ ਨਹੀਂ ਜਾਂਦਾ।

ਇਸ ਵੇਲੇ 1000 ਸਰੋਤਾ ਤਨ ਮਨ ਕਰਕੇ ਬਿਰਜੂ ਮਹਾਰਾਜ ਦੀ ਨਿਰਤ ਕਲਾ ਵਿਚ ਜੁੜਿਆ ਬੈਠਾ ਹੈ। ਉਸ ਦੀਆਂ ਸੰਗੀਤ ਅਤੇ ਲੈਅ ਮਈ ਹਰਕਤਾਂ ਨਾਲ ਸੁਖਦ ਸੰਸਾਰ ਦੀ ਰਚਨਾ ਹੁੰਦੀ ਚਲੀ ਜਾ ਰਹੀ ਹੈ। ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨ।

''ਡਗਰ ਚਲਤ ਦੇਖੋ ਸ਼ਯਾਮ ਕਰ ਗਹੀਆਂ'' ਠੁਮਰੀ ਭਾਵ ਭਰੇ ਅਤੇ ਰਸ ਭਰੇ ਅੰਦਾਜ਼ ਨਾਲ ਸੁਣਾ ਕੇ ਬਿਰਜੂ ਨੇ ਸਰੋਤੇ ਵਿਭੋਰ ਕਰ ਛਡੇ।

ਉਪ੍ਰੋਕਤ ਠੁਮਰੀ ਤੋਂ ਬਾਅਦ ਸਤਿਗੁਰੂ ਜੀ ਵਲੋਂ ਗਏ ਇਕ ਪੱਤਰ ਨੂੰ ਪੜ੍ਹ ਸ੍ਰੀ ਕਿਸ਼ਨ ਮਹਾਰਾਜ ਨੇ ਨਿਰਤਕਾਰ ਨੂੰ ਸਤਿਗੁਰੂ ਜੀ ਵਾਸਤੇ ਧਮਾਰ ਦੇ ਬੋਲ ਨਚਣ ਲਈ ਕਿਹਾ ਅਤੇ ਫਿਰ ਬਿਰਜੂ ਮਹਾਰਾਜ ਛੰਦ ਪਰਨਾਂ ਬੋਲਦੇ ਪੈਰਾਂ ਨਾਲ ਮੂੰਹੋਂ ਕੱਢੇ ਸ਼ਬਦਾਂ ਨੂੰ ਘੁੰਗਰੂਆਂ ਨਾਲ ਰੂਪਮਾਨ ਕਰਨ ਲਗੇ।

ਆਪਣੇ ਪਿਤਾ ਜੀ ਦੀ ਗੱਲ ਕਰਦਿਆਂ ਬਿਰਜੂ ਮਹਾਰਾਜ ਨੇ ਦਸਿਆ ਕਿ ਉਹਨਾਂ ਇਕ ਵਾਰ ਘੋੜੇ ਦੀ ਚਾਲ ਤੋਂ ਇਕ ਛੰਦ ਸਿਰਜਿਆ ਸੀ। ਉਸ ਆਧਾਰ ਤੇ ਮਹਾਰਾਜ ਨੇ ਹਿਰਨ ਦੀ ਟੇਢੀ, ਸਾਧਾਰਨ ਪਸ਼ੂ ਦੀ ਸਿੱਧੀ ਅਤੇ ਸ਼ੇਰ ਦੀ ਲੰਬੀ ਛਲਾਂਗ ਨੂੰ ਲੈਅ ਬੱਧ ਕਰਕੇ ਪੈਰਾਂ ਰਾਹੀਂ ਕਢਿਆ ਹੈ। ਏਨੇ ਖ਼ੂਬਸੂਰਤ ਅੰਦਾਜ਼ ਵਿਚ ਚਰਨਾਇਆ ਕਿ ਦਰਸ਼ਕ ਅਸ਼ ਅਸ਼ ਕਰ ਉਠੇ।

ਚਾਰ ਵਜ ਗਏ ਹਨ ਪਰ ਪਬਲਿਕ ਨਾ ਕਿਸਨ ਤੇ ਨਾ ਬਿਰਜੂ, ਦੁਹਾਂ ਮਹਾਰਾਜਾਂ ਨੂੰ ਛੁੱਟੀ ਦੇ ਰਹੀ ਹੈ।

ਕਿਸਨ ਮਹਾਰਾਜ ਤੇ ਬਿਰਜੂ ਦੀ ਜੋੜੀ ਨ੍ਰਿਤਵਾਦ ਵਿਚ ਅਦਭੁਤ ਅਤੇ ਭਾਰਤੀ ਗੁਣੀਆਂ ਵਿਚ ਸਿਖ਼ਰ ਤੇ ਹੈ।

ਸਭਾ ਸਮਾਪਤ ਹੋਣ ਤੇ ਸ੍ਰੀ ਕਿਸਨ ਮਹਾਰਾਜ ਨੇ ਸ੍ਰੀ ਸਤਿਗੁਰੂ ਜੀ ਅਤੇ ਆਏ ਸਜਣਾਂ ਦਾ ਧਨਵਾਦ ਕੀਤਾ, 4-30 ਵਜ ਗਏ।

## ਬਨਾਰਸ ਦੇ ਸਿੱਖ

ਸ: ਲਹਿਣਾ ਸਿੰਘ ਘਰ, ਮਿਰਜ਼ਾਪੁਰ ਤੋਂ ਆਪਣੇ ਪਿਤਾ ਸ: ਪ੍ਰਤਾਪ ਸਿੰਘ ਨਾਲ ਸ: ਪਿਆਰਾ ਸਿੰਘ ਗੁਰੂ ਕੇ ਦਰਸ਼ਨਾਂ ਖ਼ਾਤਰ ਆਏ। ਸਵੇਰੇ ਇਸ ਪਰਵਾਰ ਦੇ ਲੜਕੇ ਤੇ ਲੜਕੀਆਂ ਏਥੇ ਪਹੁੰਚੀਆਂ ਸਨ।

ਲਹਿਣਾ ਸਿੰਘ ਅਤੇ ਪਿਆਰਾ ਸਿੰਘ ਤਾਏ ਦੇ ਪੁਤ ਭਰਾ ਹਨ। ਲਹਿਣਾ ਸਿੰਘ ਤਾਏ ਦੇ ਪੁੱਤਰ ਹਨ। ਇਹ ਪਰਵਾਰ ਜ਼ਿਲਾ ਗੁਜਰਾਂ ਵਾਲਾ ਵਿਚ ਕਾਮੋਕੇ ਮੰਡੀ ਦੇ ਕੋਲ ਪਿੰਡ ਮਲਕਿਆਂ ਦਾ ਹੈ। ਪਾਕਿਸਤਾਨ ਬਣਨ ਸਮੇਂ ਪਹਿਲਾਂ ਇਹ ਸਾਰੇ ਮਿਰਜ਼ਾਪੁਰ (ਯੂ. ਪੀ. ਦਾ ਇਕ ਜ਼ਿਲਾ) ਵਿਖੇ ਆਏ। 1952 ਵਿਚ ਸ: ਲਹਿਣਾ ਸਿੰਘ, ਇੰਦਰ ਸਿੰਘ ਬਨਾਰਸ ਆ ਗਏ। ਲਹਿਣਾ ਸਿੰਘ ਜੀ ਦੀ ਫ਼ੈਕਟਰੀ "ਕਲਕਤਾ ਅਲੂਮੀਨੀਅਮ ਫ਼ੈਕਟਰੀ" ਨਾਮ ਨਾਲ ਜਾਣੀ ਜਾਂਦੀ ਹੈ ਅਤੇ ਇਹ 1952 ਵਿਚ ਆਪਣੇ ਕੰਮ ਦੀ ਯੂ. ਪੀ. ਵਿਚ ਦੂਜੀ ਫ਼ੈਕਟਰੀ ਹੀ ਸੀ। ਅੱਜ ਵੀ ਇਹ ਬਨਾਰਸ ਦੀਆਂ 3-4 ਬਰਤਨ ਫ਼ੈਕਟਰੀਆਂ ਵਿਚ ਆਪਣਾ ਉਤਮ ਸਥਾਨ ਰਖਦੀ ਹੈ।...

ਸਤਿਗੁਰੂ ਜੀ ਵਲੋਂ ਕਿਸਨ ਮਹਾਰਾਜ ਦੇ ਬਣਾਏ ਤਿੰਨ ਸ਼ਾਗਿਰਦਾਂ ਦਾ ਖਾਣ ਪੀਣ ਤੇ ਸਕੂਲ ਆਦਿ ਦਾ ਖਰਚ ਸ: ਲਹਿਣਾ ਸਿੰਘ ਬਰਦਾਸ਼ਤ ਕਰਦੇ ਹਨ।

ਸ: ਇੰਦਰ ਸਿੰਘ 'ਸਰਦਾਰ ਮੈਟਲ ਵਰਕਸ' ਨਾਂ ਦੀ ਵਖਰੀ ਫ਼ੈਕਟਰੀ ਦੇ ਮਾਲਕ ਹਨ।

ਸੰਤ ਸੰਤੋਖ ਸਿੰਘ ਰੇਲਵੇ ਵਿਚ ਠੇਕੇਦਾਰੀ ਕਰਦੇ ਹਨ। ਤਬਲਾ ਸਿਖਦੇ ਬੱਚਿਆਂ

ਦੀ ਰਿਹਾਇਸ਼ ਇਹਨਾਂ ਪਾਸ ਹੈ। ਸ: ਅਮਰੀਕ ਸਿੰਘ ਇਸ ਦਾ ਦੂਜਾ ਭਾਈ ਇਕ ਅਲੂਮੀਨੀਅਮ ਫ਼ੈਕਟਰੀ ਵਿਚ ਕੰਮ ਕਰਦਾ ਹੈ ਅਤੇ ਇਹਨਾਂ ਦਾ ਤੀਜਾ ਭਾਈ ਸ: ਸੇਵਾ ਸਿੰਘ ਰੇਲਵੇ ਇੰਜਣ ਡਰਾਈਵਰ ਹੈ।

5 ਤੋਂ 6 ਵਜੇ ਸ਼ਾਮੀ ਸ: ਲਹਿਣਾ ਸਿੰਘ ਦੀ ਫ਼ੈਕਟਰੀ ਸਾਹਵੇਂ ਖੁਲ੍ਹੇ ਸ਼ੈੱਡ ਵਿਚ ਸਮੂਹਕ ਨਾਮ ਸਿਮਰਨ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ।

## ਪਟਨੇ ਦੀ ਸੰਗਤ ਨੂੰ ਸੰਗੀਤ ਪ੍ਰੇਰਨਾ

ਉਪਰੰਤ ਪਟਨੇ ਦੀ ਆਈ ਹੋਈ ਸੰਗਤ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਨੇ ਪਟਨਾ ਵਿਸਾਰ ਹੀ ਦਿੱਤਾ ਹੈ। ਛੇਤੀ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਾਵੇ। ਇਸ ਅਰਜ਼ ਨੂੰ ਕਰਨ ਵਾਲੇ ਸੂਬਾ ਸੇਵਾ ਸਿੰਘ ਪਟਨਾ ਦੇ ਵਡੇ ਲੜਕੇ ਸੰਤ ਬਲਵੰਤ ਸਿੰਘ ਸਨ। ਸਤਿਗੁਰੂ ਜੀ ਬਚਨ ਕੀਤਾ : ਮੈਂ ਛੇਤੀ ਆ ਜਾਇਆ ਕਰਾਂਗਾ, ਪਰ, ਤੁਸੀਂ ਮੇਰੀ ਇਕ ਗੱਲ ਮੰਨੋ।

"ਹੁਕਮ ਕਰੋ ਜੀ !!"

"ਦੋ ਲੜਕੇ ਸੰਗੀਤ ਸਿੱਖਣ ਲਾ ਦਿਓ !"

"ਕਿੱਥੇ ਜੀ ?"

"ਪਟਨੇ ਹੀ। ਪੰ: ਸੀਆ ਰਾਮ ਜੀ ਤਿਵਾੜੀ ਪਾਸੋਂ। ਇਕ ਗਾਉਣਾ ਸਿਖੇ, ਦੂਜਾ ਤਬਲਾ ਵਜਾਣਾ ਸਿਖੇ !"

"ਤਬਲਾ ਕਿਦ੍ਹੇ ਤੋਂ ਜੀ ?"

"ਆਪੇ ਪੰ: ਸੀਆ ਰਾਮ ਦੱਸ ਦੇਣਗੇ।"

"ਸਤਿ ਬਚਨ ਜੀ" ਆਖ ਸਿੱਖ ਨੇ ਹੱਥ ਜੋੜ ਸਿਰ ਝੁਕਾਇਆ।

ਸਤਿਗੁਰੂ ਜੀ ਨੇ ਫੇਰ ਫ਼ਰਮਾਇਆ : ਤੁਹਾਡੇ ਇਕ ਸੰਗੀਤ ਸਮੇਲਨ ਕਰਨਾ ਹੈ, ਜਿਸ ਉਤੇ ਪੰਜ ਕੁ ਹਜ਼ਾਰ ਖਰਚ ਹੋਵੇਗਾ। ਬਲਵੰਤ ਸਿੰਘ ਜੀ ਨੇ ਕਿਹਾ : ਜਿਵੇਂ ਆਗਿਆ ਦੀਨ ਦਿਆਲ, ਮਾਇਆ ਸਾਰੀ ਆਪ ਜੀ ਦੀ ਹੀ ਤਾਂ ਹੈ।

"ਮੈਂ ਆ ਹੀ ਜਾਇਆ ਕਰਾਂਗਾ !" ਸਤਿਗੁਰਾਂ ਬਚਨ ਕੀਤਾ। ਸਿੱਖ ਖ਼ੁਸ਼ੀਆਂ ਲੈ ਕੇ ਵਿਦਾ ਹੋਏ।

ਸੰਤ ਅਮਰ ਸਿੰਘ ਡਾਲਟਨ ਗੰਜ ਵਾਲੇ ਤੇ ਹੋਰ ਵੀ ਕਈ ਸਰੀਰ ਵਿਦਾ ਹੋਣ ਲਈ ਨਮਸਕਾਰ ਕਰਨ ਆਏ।

ਸ੍ਰੀ ਭੁਪਿੰਦਰ ਸਿੰਘ ਭੁਰਜੀ ਨਾਲ ਆਪ ਕਈ ਵਿਸ਼ੇਸ਼ ਬਚਨ ਕਰਨੇ ਚਾਹੁੰਦੇ ਸਨ, ਪਰ ਸ਼ੁਰੂ ਕਰਕੇ ਫੇਰ ਏਨਾ ਹੀ ਕਹਿਆ : "ਚੰਗਾ ਫੇਰ ਸਹੀ !" ਉਹ ਡਾਲਟਨ ਗੰਜ ਲਈ ਚਲ ਪਿਆ।

ਸ੍ਰੀ ਭੁਰਜੀ ਨੂੰ ਪੁਛਣ ਤੋਂ ਪਤਾ ਲਗਾ ਹੈ ਕਿ ਨਾਮਧਾਰੀਆਂ ਦੇ ਕਿਸੇ ਸ਼ਾਪਿੰਗ ਸੈਂਟਰ ਦਾ ਪ੍ਰਬੰਧ ਕਰਨ ਲਈ ਪਿਛਲੇ ਕੁਝ ਸਮੇਂ ਤੋਂ ਡਾਲਟਨ ਗੰਜ ਗਿਆ ਹੋਇਆ ਹੈ।

### ਬ੍ਰਾਹਮਣ ਤੋਂ ਸ਼ਬਦ

ਨਾਮ ਸਿਮਰਨ ਉਪਰੰਤ ਇਕ ਸ਼ਬਦ ਦਾ ਗਾਇਨ ਸ੍ਰੀ ਬਲਜੀਤ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਹੁਰਾਂ ਕੀਤਾ। ਅਰਦਾਸ ਤੋਂ ਪਿਛੋਂ ਇਕ ਬ੍ਰਾਹਮਣ ਨੂੰ ਜੋ ਕਿ ਹਜ਼ੂਰੀ ਵਿਚ ਸ਼ਬਦ ਗਾਉਣਾ ਚਾਹੁੰਦਾ ਸੀ, ਆਗਿਆ ਮਿਲ ਗਈ। ਉਸ ਨੇ ਰਾਗ ਜੈ ਜੈ ਵੰਤੀ ਵਿਚ "ਕਾਹੇ ਰੇ ਬਨ ਖੋਜਨ ਜਾਈ" ਸਰਗਮਾਂ-ਤਾਨਾਂ ਨਾਲ ਸੁਣਾਇਆ।

ਪੂਰਾ ਸ਼ਬਦ :
ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ ॥੧॥ਰਹਾਉ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੈ ਨਿਰੰਤਰ, ਘਟ ਹੀ ਖੋਜਹੁ ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ, ਇਹ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥
[ਧਨਾਸਰੀ ਮਹਲਾ ੯, ਆਦਿ ਗ੍ਰੰਥ, ਪੰਨਾ 684

ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਬੜਾ ਚੜ੍ਹ ਕੇ ਵਜਾਇਆ। ਅੱਖਾਂ ਗਾਇਕ ਦੀਆਂ ਅੱਖਾਂ ਨਾਲ ਮਿਲਾ ਕੇ। ਛੋਟੇ ਬੱਚੇ ਦਾ ਵੱਡੇ ਸਿਆਣੇ ਨਾਲ ਜੋੜ ਬੜਾ ਦਿਲਚਸਪ ਲਗਾ।

ਸ਼ਬਦ ਸੁਣਨ ਉਪਰੰਤ ਸਤਿਗੁਰੂ ਜੀ ਨੇ ਸ੍ਰੀ ਮਨਜੀਤ ਸਿੰਘ ਨੂੰ ਬੁਲਾ ਕੇ ਜਾਣ ਵਾਲੇ ਸੱਜਣਾਂ ਦਾ ਪ੍ਰੋਗਰਾਮ ਨਿਸਚਿਤ ਕੀਤਾ। ਜਿਵੇਂ ਪਤਾ ਲਗਾ, 10 ਜਣੇ ਤਾਂ ਫਸਟ ਕਲਾਸ ਵਿਚ ਲਖਨਊ ਜਾਣਗੇ, ਬਾਕੀ ਦਿਆਂ ਨੂੰ ਸੈਕੰਡ ਕਲਾਸ ਡੱਬੇ ਵਿਚ ਸਵੇਰੇ ਡੁਪਲੀਕੇਟ ਹਾਵੜਾ ਐਕਸਪ੍ਰੈਸ ਲੈ ਜਾਵੇਗੀ। ਅਗੋਂ ਸ਼ਾਹਜਹਾਨ ਪੁਰ ਤੇ ਫਿਰ ਸਾਰੇ ਹੀ ਗੋਲਾ ਗੋਕਰਨ ਨਾਥ ਨਾਮਧਾਰੀ ਫਾਰਮ ਵੱਲ ਚਲਣਗੇ। ਸ੍ਰੀ ਹਰਜਿੰਦਰ ਸਿੰਘ ਏਥੋਂ ਬੰਬਈ ਨੂੰ।

### ਸ੍ਰੀ ਕਿਸਨ ਮਹਾਰਾਜ ਦੇ ਘਰ

ਰਾਤ ਦੇ 9 ਵਜੇ। ਕਿਸਨ ਮਹਾਰਾਜ ਦਾ ਘਰ। ਪਹਿਲੀ ਛੱਤ ਉਤੇ ਸਭਾ ਭਵਨ ਸਾਹਮਣੇ ਸ੍ਰੀ ਕੰਠੇ ਮਹਾਰਾਜ ਦੀ ਮੂਰਤੀ, ਉਸ ਉਤੇ ਨਾਲ ਕਰਕੇ ਲਾਲ ਰੰਗਿਆ ਪੁੜੇ ਧਾਮੇ ਦਾ ਧਾਤ-ਉਭਰਵਾਂ ਚਿੱਤਰ। ਦੀਵਾਰਾਂ ਉਤੇ ਪੰ: ਹਰੀ ਮਹਾਰਾਜ ਪੰ: ਬਲਦੇਵ ਸਹਾਏ ਮਿਸਰ, ਪੰ: ਰਾਮ ਸਹਾਏ ਮਿਸਰ, ਪੰ: ਭੈਰਵ ਸਹਾਏ ਮਿਸਰ, ਪੰ: ਕੰਠੇ ਮਹਾਰਾਜ ਦੀਆਂ ਕਲਮੀ ਤਸਵੀਰਾਂ। ਦੀਵਾਰਾਂ ਤੇ ਜੋ ਫ਼ੋਟੋਗ੍ਰਾਫ਼ ਹਨ ਉਹਨਾਂ ਵਿਚ ਭਾਰਤ ਦੀਆਂ ਰਾਜਨੀਤਕ ਉਚ ਹਸਤੀਆਂ ਨਾਲ ਕਿਸਨ ਮਹਾਰਾਜ ਦਿਸਦੇ। ਇਕ ਬਾਹੀ ਅਰਥਾਤ ਹਾਲ ਦੇ ਲੰਬੇ ਪਾਸੇ ਸਾਹਵੇਂ, ਕਲਾ ਅਤੇ ਗੁਣ ਦਾਤੇ ਗਣੇਸ਼ ਜੀ ਦਾ ਇਕ ਪੰਜ ਫੁੱਟ ਉੱਚਾ ਬੁੱਤ ਬਣਾਇਆ ਗਿਆ ਹੈ ਜਿਸ ਦੇ ਹੱਥ ਵਿਚ ਮ੍ਰਿਦੰਗ ਹੈ। ਪਹਿਲਾਂ ਦੱਸੇ ਚਿੱਤਰ ਤਾਂ ਕੰਠੇ ਮਹਾਰਾਜ ਜੀ ਦੇ ਕਿਸੇ

ਸ਼ਾਗਿਰਦ ਦੇ ਬੁਸ਼ ਦਾ ਕਮਾਲ ਹਨ, ਪਰ ਗਣੇਸ਼ ਮੂਰਤੀ ਖ਼ੁਦ ਕਿਸਨ ਮਹਾਰਾਜ ਦੇ ਹੱਥਾਂ ਦੀ ਕਰਾਮਾਤ ਹੈ। ਇਹਨਾਂ ਨੂੰ ਵੇਖ ਪ੍ਰਸਿੱਧ ਤਬਲਾ ਵਾਦਕ ਦੇ ਹੱਥਾਂ ਦੀ ਕੋਮਲਤਾ ਅਤੇ ਸਮਝ ਦੀ ਬਾਰੀਕੀ ਦਾ ਪਤਾ ਲਗਦਾ ਹੈ।

ਕਿਸਨ ਮਹਾਰਾਜ ਦੇ ਇਸ ਸਭਾ ਭਵਨ ਵਿਚ ਕੁਝ ਲੋਗ ਤਾਂ ਹਾਜ਼ਰ ਹਨ ਪਰ ਖ਼ੁਦ ਕਿਸਨ ਮਹਾਰਾਜ ਤੇ ਹੋਰ ਕਲਾਕਾਰ ਅਜੇ ਨਹੀਂ ਆਏ। ਹਾਂ, ਏਥੇ ਮਿਲੇ ਹਨ ਪੰ: ਬਾਂਕੇ ਬਿਹਾਰੀ ਸ਼ਰਮਾ, ਜੋ ਸਮਾਚਾਰ ਨਿਊਜ਼ ਏਜੰਸੀ ਦੇ, ਏਥੇ, ਮੈਨੇਜਰ ਹਨ। ਉਹਨਾਂ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਆਪ ਜੀ ਪ੍ਰੈਸ ਕਲੱਬ ਵਿਚ ਕਲ੍ਹ ਦਰਸ਼ਨ ਦੇਣ। ਉਹ ਇਕ ਸਤਿਕਾਰਯੋਗ ਪੰਜਾਬੀ ਦਾ ਪ੍ਰਾਪੇਗੰਡਾ ਕਰਨਾ ਚਾਹੁੰਦੇ ਹਨ। ਪਰ ਸਤਿਗੁਰੂ ਜੀ ਪਾਸ ਤਾਂ ਹੁਣ ਸਮਾਂ ਹੀ ਨਹੀਂ ਸੀ।

ਬਾਂਕੇ ਬਿਹਾਰੀ ਜੀ ਨੇ ਪੰਜਾਬੀ ਚਰਿੱਤਰ ਦੀ ਯੂ. ਪੀ. ਵਿਚ ਅਣਹੋਂਦ ਦੱਸੀ। ਉਹਨਾਂ ਕਿਹਾ ਕਿ ਏਥੇ ਪੰਜਾਬੀ ਪੰਜਾਬੀ ਨਹੀਂ ਲਗਦੇ ਅਤੇ ਇਸ ਗੱਲੋਂ ਇਹਨਾਂ ਨੂੰ ਖਿਝ ਆਉਂਦੀ ਹੈ।

7-15 ਤੇ ਸਤਿਗੁਰੂ ਜੀ ਲਈ ਦਿੱਲੀ ਤੋਂ ਫੋਨ ਆ ਗਿਆ। ਆਪ ਹੇਠਲੇ ਕਮਰੇ ਵਿਚ ਫੋਨ ਸੁਣਨ ਜਾਂਦਿਆਂ ਕਹਿਣ ਲਗੇ : ਸੁਰਿੰਦਰ (ਮਨਚੰਦਾ) ਦਾ ਹੋਵੇਗਾ। ਆਪ ਦੇ ਪਿਛੋਂ ਸ੍ਰੀ ਬਿਰਜੂ ਮਹਾਰਾਜ ਆ ਗਏ। ਉਹਨਾਂ ਨੇ ਆਪਣੇ ਦੇਸ ਪਰਦੇਸ ਦੇ ਅਨੁਭਵ ਖ਼ੂਬ ਸੁਣਾਏ।

ਏਥੇ, ਕਮਰੇ ਵਿਚ ਹੀ, ਸ੍ਰੀ ਮਤੀ ਇੰਦਰਾ ਗਾਂਧੀ ਨਾਲ ਕਿਸਨ ਮਹਾਰਾਜ ਦੀ ਇਕ ਰੰਗੀਨ ਫੋਟੋ ਹੈ। ਇਸ ਬਹਾਨੇ ਯਾਦ ਆਇਆ ਕਿ ਅੱਜ ਦੱਖਣੀ ਸਟੇਟਾਂ ਵਿਚ ਪੋਲਿੰਗ ਦੇ ਨਤੀਜੇ ਨਿਕਲਣੇ ਹਨ। ਲਉਢੇ ਪਹਿਰ ਪਤਾ ਲਗਾ ਸੀ ਕਿ ਇੰਦਰਾ ਕਾਂਗਰਸ ਕਾਫ਼ੀ ਸਫਲਤਾ ਪ੍ਰਾਪਤ ਕਰ ਰਹੀ ਹੈ। ਸਤਿਗੁਰੂ ਜੀ ਨੂੰ ਇੰਦਰਾ ਜੀ ਦੀ ਸਫਲਤਾ ਸੁਣਿਆਂ ਹਾਰਦਿਕ ਖ਼ੁਸ਼ੀ ਹੁੰਦੀ ਹੈ।

9-30 ਵਜੇ ਤਾਂ ਕਿਸਨ ਮਹਾਰਾਜ ਦੇ ਦੋਵੇਂ ਲੜਕੇ ਨਾਮਧਾਰੀ ਵਸਤਰ ਪਹਿਨ ਅਤੇ ਦਸਤਾਰ ਸਜਾ ਕੇ ਆ ਗਏ। ਬਾਂਕੇ ਬਿਹਾਰੀ ਜੀ ਨੇ ਸਤਿਗੁਰਾਂ ਨੂੰ ਦਸਿਆ ਕਿ ਕਿਸਨ ਮਹਾਰਾਜ ਦਾ ਵੱਡਾ ਲੜਕਾ ਪੂਰਣ ਮਹਾਰਾਜ ਕਹਿੰਦਾ ਹੈ ਕਿ ਤੁਹਾਡਾ ਪਿੰਕੀ (ਸੁਖਵਿੰਦਰ ਸਿੰਘ) ਤਬਲੇ ਵਾਸਤੇ ਬੜਾ ਉਪਯੁਕਤ ਹੈ ਤੇ ਬਹੁਤ ਜਲਦੀ ਪਿੱਕ-ਅੱਪ ਕਰਦਾ ਹੈ।

ਸਤਿਗੁਰੂ ਜੀ ਫੋਨ ਵਲੋਂ ਵਿਹਲੇ ਹੋ ਕੇ ਆਏ ਤਾਂ ਗੁਰੂ ਸਪੁਤਰੀ ਬੀਬਾ ਜੀ, ਸਹੇਲੀਆਂ ਅਤੇ ਸ੍ਰੀ ਕਿਸਨ ਮਹਾਰਾਜ ਦੀਆਂ ਲੜਕੀਆਂ ਵੀ ਆ ਗਈਆਂ।

ਸਤਿਗੁਰੂ ਜੀ ਨੇ ਸ੍ਰੀ ਬਿਰਜੂ ਮਹਾਰਾਜ ਨੂੰ ਬਲਜੀਤ ਆਦਿ ਬੱਚਿਆਂ ਨੂੰ ਆਪ ਸਿਖਾਈਆਂ ਔਖੀਆਂ ਲੈਅ ਤਾਲਾਂ ਦਾ ਜ਼ਿਕਰ ਕੀਤਾ ਤੇ ਦੱਸਿਆ : (ਹਰਭਜਨ ਸਿੰਘ ਰਾਗੀ ਵੱਲ ਵੇਖ ਕੇ) ਇਹ ਮੇਰੀ ਬੜੀ ਮਦਦ ਕਰਦਾ ਹੈ। ਨੋਟੇਸ਼ਨ ਕਰ ਦਿੰਦਾ ਹੈ। ਇਸ ਤਰ੍ਹਾਂ ਰਚਨਾ ਸੰਭਾਲੀ ਰਹਿੰਦੀ ਹੈ।

**ਸੰਗੀਤ ਸਭਾ**

ਬੱਚੇ, ਸਤਿਗੁਰੂ ਜੀ ਤੇ ਗੁਣੀ ਜਨਾਂ ਦੇ ਸਾਹਮਣੇ ਬੈਠ ਗਏ। ਯਮਨ ਦਾ ਆਲਾਪ ਸ਼ੁਰੂ ਹੋ ਗਿਆ।

ਸਤਿਗੁਰੂ ਜੀ ਨੇ ਦਸਮੇਸ਼ ਪਿਤਾ ਜੀ ਦੀ ਰਚਨਾ "ਕਰੁਣਾ ਨਿਧਾਨ" ਦੇ ਸ਼ਬਦ ਆਪ ਬਿਰਜੂ ਅਤੇ ਕਿਸਨ ਮਹਾਰਾਜ ਆਦਿ ਕਲਾਕਾਰਾਂ ਨੂੰ ਸੁਣਾ ਕੇ ਉਹਦੇ ਅਰਥ ਦੱਸੇ ਤੇ ਬੱਚਿਆਂ ਨੇ ਗਾਉਣਾ ਸ਼ੁਰੂ ਕਰ ਦਿਤਾ।

ਸ਼ਬਦ-ਆਰੰਭ ਤੋਂ ਪਹਿਲੋਂ ਸਤਿਗੁਰੂ ਜੀ ਨੇ ਨਿਜ-ਕਰ-ਕਮਲਾਂ ਦੁਆਰਾ ਇਕ ਲਿਫ਼ਾਫ਼ਾ ਕਿਸਨ-ਸਪੁਤ੍ਰ ਪੂਰਣ ਮਹਾਰਾਜ ਨੂੰ ਬੁਲਾ ਕੇ ਦਿਤਾ। (ਪਿਛੋਂ ਪਤਾ ਲੱਗਾ ਕਿ ਇਸ ਵਿਚ 500/- ਦੇ ਨੋਟ ਸਨ) ਸਤਿਗੁਰੂ ਜੀ ਨੇ ਮੁਸਕਰਾ ਕੇ ਕਿਹਾ : ਇਹ ਕਿਸਨ ਮਹਾਰਾਜ ਜੀ ਲਈ ਨਹੀਂ, ਤੇਰੀ ਸੰਸਥਾ ਵਾਸਤੇ ਹੈ।

"ਕਰੁਣਾ ਨਿਧਾਨ" ਚਲਦਿਆਂ ਕਲਾਕਾਰ ਉਂਗਲਾਂ ਤੇ ਮਾਤਰਾ ਗਿਣਦੇ ਕੌਤੂਹਲ ਅਨੁਭਵ ਕਰ ਰਹੇ ਹਨ। ਪਿੰਕੀ ਨੇ ਪਖਾਵਜ ਵਜਾਂਦਿਆਂ ਆੜ-ਟੇਢ ਵੀ ਖ਼ੂਬ ਵਜਾਈ। ਬਿਰਜੂ ਮਹਾਰਾਜ ਆਪਣੀਆਂ ਵਿਸ਼ਾਲ ਅੱਖੀਆਂ ਨਾਲ ਸਿਖਦੇ ਬੱਚਿਆਂ ਦੇ ਜਤਨਾਂ ਨੂੰ ਪ੍ਰਸੰਸਾ ਅਤੇ ਉਤਸੁਕਤਾ ਦੇ ਅੰਦਾਜ਼ ਵਿਚ ਵੇਖ ਰਹੇ ਹਨ। ਕਿਸਨ ਮਹਾਰਾਜ ਵੀ ਲੈਅ ਅਨੁਸਾਰ ਸਿਰ ਹਿਲਾ ਰਹੇ ਹਨ। ਬੱਚਿਆਂ ਦੇ ਅਗਲੀਆਂ ਲੈਆਂ ਵਿਚ ਗਾਉਣ-ਵਜਾਉਣ ਤੇ ਤਿਹਾਈਆਂ ਲਗਾਉਣ ਉਤੇ ਕਿਸਨ ਮਹਾਰਾਜ ਤੇ ਬਿਰਜੂ ਮਹਾਰਾਜ, ਜੋ ਕਿ ਲੈਅਕਾਰੀ ਦੇ ਬਾਦਸ਼ਾਹ ਮੰਨੇ ਜਾਂਦੇ ਹਨ, ਵਲੋਂ ਮਿਲਦੀ ਪ੍ਰਸੰਸਾ ਵੇਖ ਸਤਿਗੁਰੂ ਜੀ ਆਪਣੀ ਕਿਰਤ ਨੂੰ ਮਹਿੰਗ ਮੁੱਲੀ ਹੋਈ ਮਿਥਦੇ ਹਨ।

ਇਸ ਸਭਾ ਵਿਚ ਨਾਮਧਾਰੀਆਂ ਤੋਂ ਦੁਗਣੇ ਦੂਸਰੇ ਸਰੋਤੇ ਹਨ। ਕਿਸਨ ਮਹਾਰਾਜ ਦੇ ਗੋਰੇ ਸ਼ਾਗਿਰਦ ਵੀ ਮੌਜੂਦ ਹਨ। ਸਵੇਰ ਦੀ ਸਭਾ ਵਿਚ 140 ਕੁ ਗੋਰਾ ਤਾਂ ਜ਼ਰੂਰ ਹੀ ਸੀ।

ਸ਼ਬਦ ਸਮਾਪਤੀ ਤੇ ਪ੍ਰਸੰਸਾ ਦੇ ਬੋਲ ਵਟਾਂਦਿਆਂ ਸਤਿਗੁਰੂ ਜੀ ਨੇ ਕਿਸਨ ਮਹਾਰਾਜ ਨੂੰ ਆਖਿਆ : ਤੁਹਾਡੀ ਲੈਅ ਪਕੜ ਦੀ ਕੀ ਤਾਰੀਫ਼ ਕਰੀਏ, ਬਿਰਜੂ ਮਹਾਰਾਜ ਦੇ ਪੈਰ ਉਠਦਿਆਂ ਹੀ ਤਬਲੇ ਦੇ ਬੋਲਾਂ ਦੁਆਰਾ ਉਹਨਾਂ ਨੂੰ ਛੂਹ ਲੈਂਦੇ ਹੋ।

ਦੂਜਾ ਸ਼ਬਦ ਸ਼ੁਰੂ ਹੋਇਆ : "ਹਰਿ ਹਰਿ ਨਾਮੁ ਨਿਧਾਨੁ ਹੈ।" ਪਿੰਕੀ ਦੇ ਜ਼ੋਰਦਾਰ ਤਬਲਾ ਵਾਦਨ ਨੇ ਸਭ ਨੂੰ ਆਕਰਸ਼ਤ ਕਰ ਲਿਆ। 11 ਵਜ ਗਏ। ਕਿਸਨ ਮਹਾਰਾਜ ਦਾ ਛੋਟਾ ਲੜਕਾ ਉਪਰ ਆਇਆ : ਫੋਨ ਹੈ ਸਤਿਗੁਰੂ ਜੀ ਦਾ।

ਸਤਿਗੁਰੂ ਜੀ ਤੁਰਤ ਹੇਠਲੇ ਕਮਰੇ ਵਲ ਹੋ ਤੁਰੇ।

ਪੰਜ ਮਿੰਟ ਬਾਅਦ ਸਤਿਗੁਰੂ ਜੀ ਮੁੜ ਸੰਗੀਤ ਸਭਾ ਵਿਚ ਆ ਸਸ਼ੋਭਤ ਹੋਏ।

ਸ਼ਬਦ-ਅੰਤ ਉਤੇ ਦਰੁਤ ਲੈਅ ਵਿਚ ਪਿੰਕੀ ਨੇ ਆਟੇ ਵਾਲੇ ਪੁੜੇ ਨੂੰ ਮੁਖ ਰਖਦੀ ਪਖਾਵਜ ਖ਼ੂਬ ਕੀਤੀ। ਸਤਿਗੁਰੂ ਜੀ ਨੇ ਪੰ: ਬਿਰਜੂ ਮਹਾਰਾਜ ਨੂੰ ਕਿਹਾ : ਇਹ ਸਭ ਆਪ ਲੋਕਾਂ ਦੀ ਕਿਰਪਾ ਹੈ ਕਿ ਅਸੀਂ ਸਾਰੇ ਏਥੇ ਇਕੱਠੇ ਹੋ ਗਏ।

ਸਾਡੇ ਚੋਂ ਕੁਛ ਥਾਈਲੈਂਡ ਤੋਂ ਆਏ ਹਨ, ਕੋਈ ਬੰਬਈਓਂ, ਕੋਈ ਬੈਂਗਲੌਰੋਂ, ਕੋਈ ਦਿੱਲੀਓਂ, ਜੇ ਸਾਨੂੰ ਸਭ ਨੂੰ ਲਗਾਤਾਰ ਇਕੱਠੇ ਰਹਿਣ ਦਾ ਅਵਸਰ ਮਿਲੇ ਤਾਂ ਹੋਰ ਵੀ ਚੰਗਾ ਹੋਵੇ।

11-15 ਹੋਏ ਤਾਂ ਆਗਿਆ ਅਨੁਸਾਰ ਉਸਤਾਦ ਹਰਭਜਨ ਸਿੰਘ ਹਾਰਮੋਨੀਅਮ ਲੈ ਕੇ ਗਾਉਣ ਲਗਾ। ਮਹਾਰਾਜ ਬੀਰ ਸਿੰਘ ਜੀ ਤਬਲਾ ਵਜਾਉਣ ਲਗੇ। ਸਤਿਗੁਰੂ ਜੀ ਨੇ ਦਿਲਰੁਬਾ ਮੋਢੇ ਨਾਲ ਲਾ ਲਿਆ। ਸਤਿਗੁਰੂ ਜੀ ਦੇ ਖਿੱਚੇ ਹੋਏ ਗਜ ਅਤੇ ਪੋਟਿਆਂ ਦੀ ਕਲਾਮਈ ਤਾਰ-ਛੁਹ ਨੇ ਕਿਸਨ-ਬਿਰਜੂ ਮਹਾਰਾਜਾਂ ਨੂੰ 'ਵਾਹਵਾ' ਕਹਿਣ ਤੇ ਮਜਬੂਰ ਕਰ ਦਿਤਾ।...ਹਰਭਜਨ ਸਿੰਘ ਨੇ ਭਾਰੀ ਮਰਦਾਵੀਂ ਆਵਾਜ਼ ਨਾਲ 'ਜਪ ਮਨ ਜਗੰਨਾਥ ਜਗਦੀਸਰੋ ਜਗਜੀਵਨੋ' ਸਾਰੰਗ ਦੀ ਪੜਤਾਲ ਸ਼ੁਰੂ ਕੀਤੀ। ਕਿਸਨ ਮਹਾਰਾਜ ਨੇ ਸ੍ਰੀ ਮਹਾਦੇਉ ਨੂੰ ਕਿਹਾ : ਕਿਆ ਮੀਠਾ ਹੈ!

ਪੂਰਾ ਸ਼ਬਦ

ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ
ਮਨਮੋਹਨ ਸਿਉ ਪ੍ਰੀਤਿ ਲਾਗੀ
ਮੈ ਹਰਿ ਹਰਿ ਹਰਿ ਟੇਕ
ਸਭ ਦਿਨਸੁ ਸਭ ਰਾਤਿ ॥ ੧ ॥ ਰਹਾਉ ॥
ਹਰਿ ਕੀ ਉਪਮਾ ਅਨਿਕ ਅਨਿਕ ਅਨਿਕ
ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ
ਤਵ ਗੁਨ ਸੁਆਮੀ ਗਨਿਨ ਨ ਜਾਤਿ ॥
ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ
ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਅਪਨੀ ਭਾਂਤਿ ॥ ੧ ॥
ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ
ਤੇ ਹਰਿ ਕੇ ਜਨ ਸਾਧੂ ਹਰਿ ਭਗਾਤ ॥
ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ
ਜੈਸੇ
ਜਨ ਨਾਨਕੁ ਸਲਲੈ ਸਲਲਿ ਮਿਲਾਤਿ ॥ ੨ ॥ ੧ ॥ ੯

[ਸਾਰੰਗ ਮਹਲਾ ੪, ਘਰੁ ੫, ਦੁਪਦੇ, ਪੜਤਾਲ
ਆਦਿ ਗ੍ਰੰਥ, ਪੰਨਾ 1200

ਸਤਿਗੁਰੂ ਜੀ ਨੇ ਬਨਾਰਸ ਦੇ ਗੁਣੀ ਜਨਾਂ ਨੂੰ ਪੰਜਾਬੀ ਅੰਗ ਦੀ ਪਖਾਵਜ ਅਤੇ ਗੁਰਬਾਣੀ ਦੇ ਸ਼ਬਦਾਂ ਦਾ ਸਾਮੰਜਸ ਦਰਸਾਇਆ। ਫਿਰ ਕਿਸਨ ਮਹਾਰਾਜ ਨੇ ਆਗ੍ਰਹਿ ਕੀਤਾ : ਜ਼ਰਾ ਆਪ ਭੀ ਤੋ ਦਿਲਰੁਬਾ ਕੀ ਤਰਬੇਂ ਬਜਾਨੇ ਕੀ ਕ੍ਰਿਪਾ ਕਰੇਂ।

ਅਤੇ ਹਜ਼ੂਰ ਨੇ ਦਿਲਰੁਬਾ ਨੂੰ ਆਪਣੇ ਗੋਡੇ ਦਾ ਆਸਰਾ ਦੇ, ਲੰਮਾ ਪਾ ਲਿਆ। ਕੋਮਲ ਉਂਗਲਾਂ ਤਰਬਾਂ ਛੂੰਹਦੀਆਂ ਜਿਵੇਂ ਨ੍ਰਿਤ ਕਰਨ ਲਗੀਆਂ। ਸਤਿਗੁਰੂ ਜੀ

ਨੇ ਦੋ ਮਿੰਟ ਬਾਅਦ ਤਰਬਾਂ ਰੋਕ, ਫ਼ਰਮਾਇਆ : ਇਹ ਨਿਰੋਲ ਸ੍ਰੀ ਭੈਣੀ ਸਾਹਿਬ ਦੀ ਚੀਜ਼ ਹੈ, ਜਿਸ ਨੂੰ ਭਾਈ ਹਰਨਾਮ ਸਿੰਘ ਜੀ, ਜੋ ਜ਼ਿਮੀਦਾਰ ਸਨ, ਨੇ ਕਾਇਮ ਕੀਤਾ। ਪਹਿਲੇ ਲਕੜੀ ਨਾਲ ਵਜਾਇਆ ਜਾਂਦਾ ਸੀ। ਪਰ ਮੈਂ ਨਹੁੰਆਂ ਨਾਲ ਵਜਾਣਾ ਸ਼ੁਰੂ ਕੀਤਾ।

ਸਤਿਗੁਰੂ ਜੀ ਨੇ ਤਰਬਾ ਨੂੰ ਮੁੜ ਛੇੜਿਆ। ਸੰਗੀਤ ਕਲਾਕਾਰ ਪੂਰੀ ਤਰ੍ਹਾਂ ਤਰਬਾਂ ਦੁਆਰਾ ਝੰਕਾਰਤ ਹੁੰਦੇ ਸੰਗੀਤ ਵਿਚ ਗੁਆਚ ਗਏ। ਪਹਿਲਾਂ ਧਮਾਰ ਵਿਚ ਤੇ ਫਿਰ ਤਿੰਨ ਤਾਲ ਦੇ ਠੇਕੇ ਨਾਲ ਤਰਬਕਾਰੀ ਜਾਰੀ ਰਹੀ।

ਕੁਝ ਸਮਾਂ ਬਾਅਦ ਸਤਿਗੁਰਾਂ ਇਸ਼ਾਰਾ ਕਰ ਕੇ ਸ੍ਰੀ ਹਰਜਿੰਦਰ ਸਿੰਘ ਜਬਲਪੁਰੀ ਨੂੰ ਤਬਲੇ ਵਾਸਤੇ ਬੁਲਾਇਆ। ਸਤਿਗੁਰੂ ਜੀ ਨੇ ਬਨਾਰਸੀ ਸੰਗੀਤ ਪੰਡਤਾਂ ਨੂੰ ਦੱਸਿਆ ਕਿ ਇਸ ਨੂੰ ਅਤੇ ਵਲਾਇਤੋਂ ਲਿਆ ਕੇ ਕਿਰਨਪਾਲ ਸਿੰਘ ਨੂੰ ਸੰਤੂਰ ਵਾਦਨ ਲਈ ਪੰਡਤ ਸ਼ਿਵ ਕੁਮਾਰ ਦੇ ਸ਼ਾਗਿਰਦ ਬਿਠਾਲ ਦਿਤਾ ਹੈ। ਫਿਰ ਦਰੁਤ ਗਤੀ ਵਿਚ 'ਨਾਧੀ ਧਿੰਨਾ' ਵਜਦਿਆਂ ਤਰਬਾਂ ਟੁਣਕ ਪਈਆਂ। ਕਲਾਕਾਰ ਆਨੰਦ ਵਿਭੋਰ ਹੋਏ ਸੁਣਦੇ ਰਹੇ।

ਸਮਾਪਤੀ ਹੋਈ ਤਾਂ ਪ੍ਰਸੰਸਾ ਵਿਚ ਤਾਲੀਆਂ ਤੇ ਵਾਹ ਵਾਹ ਦਾ ਜਿਵੇਂ ਮੀਂਹ ਬਰਸ ਪਿਆ।

11-30 ਵਜੇ ਪੰਡਿਤ ਮਹਾਦੇਉ ਜੀ ਨੇ ਹੋਲੀ ਖੇਲਣ ਦਾ ਇਕ ਧਰੁਵਪਦ ਗੰਵਿਆ। ਪੰ: ਕਿਸਨ ਮਹਾਰਾਜ ਨੇ ਤਾਲ ਦੁਆਰਾ ਲੈ ਬਧ ਕੀਤਾ। ਬਿਰਧ ਮਹਾਦੇਉ ਕੇਦਾਰ ਗਾ ਰਹੇ ਸਨ। ਸੁਰਾਂ ਏਨੀਆਂ ਮਿੱਠੀਆਂ ਕਿ ਕੰਨ ਸੁਆਦੋ ਸੁਆਦ ਹੋ ਗਏ। ਭਿੜੰਤ ਬਹੁਤ ਜ਼ੋਰਦਾਰ ਰਹੀ। ਸਤਿਗੁਰੂ ਜੀ ਗਾਉਣ ਵਜਾਉਣ ਵਾਲਿਆਂ ਦੇ ਸਮ ਉਤੇ, ਡਾਢੀ ਕਸ਼ਮਕਸ਼ ਬਾਅਦ, ਆ ਮਿਲਣ ਤੇ ਅਤੀ ਆਨੰਦਤ ਹੁੰਦੇ ਰਹੇ।

ਕਿਸਨ ਮਹਾਰਾਜ ਨੇ ਆਟੇਵਾਲਾ ਧਾਮਾ ਵਜਾਣਾ ਅੱਜ ਅਤੇ ਹੁਣ ਤੋਂ ਹੀ ਸ਼ੁਰੂ ਕੀਤਾ ਹੈ।

ਸਤਿਗੁਰੂ ਜੀ ਨੇ ਬਿਰਜੂ ਮਹਾਰਾਜ ਨੂੰ ਆਖਿਆ ਕਿ ਉਹ ਧਮਾਰ ਸੁਣਨਾ ਚਾਹੁੰਦੇ ਸਨ, ਉਹ ਤਾਂ ਨ੍ਰਿਤ ਦੁਆਰਾ ਉਹਨਾਂ ਸੁਣਾ ਦਿਤੀ, ਹੁਣ ਗਾ ਕੇ ਵੀ ਸੁਣਾਈ ਜਾਏ, ਅਤੇ ਨਾਲ ਹੀ ਇਕ ਲਤੀਫ਼ਾ ਵੀ ਚਹਿਕ ਉਠਿਆ।

ਸਤਿਗੁਰਾਂ ਸੁਣਾਇਆ : ਕਿਸੇ ਲੋੜਵੰਦ ਨੂੰ ਪੀਣ ਲਈ ਦੁੱਧ ਤਾਂ ਮਿਲ ਗਿਆ ਪਰ ਚੀਨੀ ਨਾ ਮਿਲੀ। ਬਾਅਦ ਵਿਚ ਚੀਨੀ ਆਈ ਤਾਂ ਇਸ ਲੱਪ ਗੜੱਪੀ ਖਾ ਲਈ ਅਤੇ ਉਠ ਕੇ ਢਿਡ ਹਿਲਾਣ ਲਗ ਪਿਆ। ਕਿਸੇ ਨੇ ਪੁਛਿਆ। ਇਹ ਕੀ ਕਰ ਰਹੇ ਹੋ ? ਉੱਤਰ ਮਿਲਿਆ : ਦੁੱਧ ਵਿਚ ਚੀਨੀ ਮਿਲਾ ਰਿਹਾ ਹਾਂ। ਇੰਜ ਹੀ ਸਵੇਰ ਦੀ ਵੇਖੀ ਹੋਈ ਨ੍ਰਿਤ ਤੇ ਹੁਣ ਦੀ ਸੁਣੀ ਹੋਈ ਧਮਾਰ ਦਾ ਮੇਲ ਅਸੀਂ ਵੀ ਕਰ ਲਵਾਂਗੇ।

ਬਿਰਜੂ ਹਾਰਮੋਨੀਅਮ ਤੇ ਆ ਗਏ। ਖੱਬੇ ਹੱਥ ਨਾਲ ਸੁਰਾਂ ਨੱਪਦਿਆਂ ਹੋਰੀ ਸ਼ੁਰੂ ਕੀਤੀ। ਤਬਲੇ ਦੀ ਸੰਗਤ ਹਰਜਿੰਦਰ ਸਿੰਘ ਦੇਣ ਲਗਾ। ਸਤਿਗੁਰੂ ਜੀ ਨੇ ਬਿਰਜੂ ਮਹਾਰਾਜ ਨੂੰ ਆਗ੍ਰਿਹ ਕੀਤਾ ਸੀ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ

ਸਵੈਯੇ ਤੇ ਹੋਲੀ ਤਿਆਰ ਕਰਨ। ਉਹਨਾਂ ਮੰਨਿਆ ਕਿ ਸਵੈਯਾ ਲਿਖ ਕੇ ਦਿਤਾ ਜਾਇ ਅਤੇ ਉਸ ਦਾ ਭਾਵ ਸਮਝਾ ਦਿਤਾ ਜਾਏ। ਉਹ ਥੋੜੇ ਅਰਸੇ ਬਾਦ ਸੁਣਾ ਦੇਣਗੇ। ਸਤਿਗੁਰੂ ਜੀ ਨੇ ਇਹ ਸਵੈਯਾ ਸੁਣਾਇਆ :

ਮਾਘ ਬਤੀਤ ਭਈ ਰੁੱਤ ਫਾਗੁਨ
ਆਇ ਗਈ ਸਭ ਖੇਲਤ ਹੋਰੀ।

... ... ...

ਫੇਰ ਮੂਡ ਬਣ ਗਿਆ ਬਿਰਜੂ ਮਹਾਰਾਜ ਦਾ। ਉਸ ਨੇ ਇਕ ਠੁਮਰੀ "ਜਾਨੇ ਦੇ ਮੋਕੋ ਸੁਨੋ ਸਜਨਵਾ" ਬੜੇ ਆਨੰਦ ਵਿਚ ਸੁਣਾਈ। ਜਦੋਂ ਮਹਾਦੇਵ ਜੀ ਜਾਣ ਲਗੇ ਤਾਂ ਸਤਿਗੁਰਾਂ ਉਹਨਾਂ ਨੂੰ ਹਰਭਜਨ ਸਿੰਘ ਰਾਹੀਂ ਸ੍ਰ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦਿੱਲੀ ਪਾਸੋਂ ਕੁਛ ਰਕਮ ਦਿਵਾਈ।

ਅੰਤ ਉਤੇ ਆਪ ਨੇ ਇਕ ਸ਼ਬਦ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਪੌਣੀਆਂ ਪੰਦਰਾਂ ਮਾਤਰਾ ਅਤੇ ਫਿਰ ਤਿੰਨ ਤਾਲ ਵਿਚ ਮਾਲਕੌਂਸ ਦੀਆਂ ਸੁਰਾਂ ਅੰਦਰ ਸੁਣਾਇਆ।

ਪੂਰਾ ਪਾਠ :

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ

[ਸਾਰੰਗ, ਪੰਨਾ ਆਦਿ ਗ੍ਰੰਥ 1253]

12-45 ਵਜੇ ਸੰਗੀਤ ਸਭਾ ਸਮਾਪਤ ਹੋ ਗਈ।

## 27 ਫਰਵਰੀ 1978, ਸੋਮਵਾਰ
## ਬਨਾਰਸੋਂ ਪ੍ਰਸਥਾਨ......

ਅੱਜ ਦਾ ਦਿਨ ਤਾਂ ਕਿਸਨ ਮਹਾਰਾਜ ਦੇ ਘਰ ਸੰਗੀਤ ਸਭਾ ਚਲਦਿਆਂ ਹੀ ਸ਼ੁਰੂ ਹੋ ਚੁਕਾ ਸੀ। ਡੇਰੇ ਆਣ ਕੇ ਵੀ ਮਸਾਂ 2 ਵਜੇ ਆਰਾਮ ਕਰਨ ਦਾ ਅਵਸਰ ਮਿਲਿਆ।

ਅਜੇ ਕਿਸੇ ਨੂੰ ਸੁਰਤ ਨਹੀਂ ਸੀ ਆਈ ਕਿ ਸਤਿਗੁਰੂ ਜੀ ਨੇ ਸ੍ਰ: ਇੰਦਰ ਸਿੰਘ ਜੀ ਦੇ ਘਰ ਉਪਰਲੇ ਹਾਲ ਵਿਚ 4-30 ਵਜੇ ਆਸਾ ਦੀ ਵਾਰ ਦਾ ਆਰੰਭ ਆਪ ਹੀ ਆ ਕੀਤਾ। ਬੱਚਾ ਪਾਰਟੀ ਵੀ ਇਸ਼ਨਾਨ ਕਰ ਕੇ ਵਾਰ ਦੇ ਕੀਰਤਨ ਵਿਚ ਆ ਸ਼ਾਮਲ ਹੋਈ। ਸਵੇਰੇ 5 ਵਜੇ ਤਕ ਵੱਡਾ ਹਾਲ ਸੰਗਤ ਨਾਲ ਭਰਪੂਰ ਹੋ ਗਿਆ। ਸਤਿਗੁਰੂ ਜੀ ਟੁੱਟੀ ਹੋਈ ਮੁੱਖ ਤਾਰ ਵਾਲਾ ਦਿਲਰੁਬਾ ਦੂਜੀ ਤਾਰ ਤੇ ਵਜਾਉਣ ਲਗੇ, ਸ੍ਰੀ ਚਰਨ ਸਿੰਘ ਜੰਮੂ ਨੇ ਸਿਤਾਰ, ਉਸਤਾਦ ਹਰਭਜਨ ਸਿੰਘ ਨੇ ਹਾਰਮੋਨੀਅਮ ਤੇ ਸੁਖਵਿੰਦਰ ਸਿੰਘ ਨੇ ਤਬਲੇ ਨਾਲ ਸ਼ਬਦ ਕੀਰਤਨ ਦੀ ਅੰਮ੍ਰਿਤ ਵਰਖਾ ਕੀਤੀ। ਸਤਿਗੁਰੂ ਜੀ ਨਾਲੋ ਨਾਲ ਅਸ਼ੁਧ ਉਚਾਰਨ ਵਾਲਿਆਂ ਨੂੰ ਪਾਠ ਸ਼ੁਧੀ ਕਰਵਾਂਦੇ ਰਹੇ।

6 ਵਜੇ ਸਤਿਗੁਰੂ ਜੀ ਚੰਡੀ ਦੀ ਵਾਰ ਦਾ ਪਾਠ ਕਰਨ ਲਗੇ ਤਾਂ ਮੇਰੇ ਵਲ

ਇਕ ਚਿੱਠੀ ਵਧੀ, ਜੋ ਕਿ ਸਤਿਗੁਰੂ ਜੀ ਦੀ ਸੇਵਾ ਵਿਚ ਥਾਈਲੈਂਡ ਵਿਚ ਚਿੱਲੀ ਦੇ ਰਾਜਦੂਤ ਨੇ, 19-2-1978 ਦੀ ਥਾਈਲੈਂਡ ਵਿਚ ਡਾ: ਸੁਚਾਟ ਵਲੋਂ ਲਗਾਈ ਗਈ ਨੁਮਾਇਸ਼ "ਨਾਮਧਾਰੀ ਅਤੇ ਵੈਜੀਟੇਰੀਅਨਿਜ਼ਮ" ਵਿਚ ਸ਼ਾਮਲ ਨਾ ਹੋ ਸਕਣ ਦੀ ਮਜਬੂਰੀ ਪ੍ਰਗਟ ਕਰਦਿਆਂ, ਲਿਖੀ ਸੀ।

ਚਿੱਠੀ ਦਾ ਪੂਰਾ ਪਾਠ :

**Embajada De Chile**

(ਏਥੇ ਦਸਤਖ਼ਤ ਸਨ)

**Jacoba Neumam, Ambssdor of Chile to the Royal Kingdom of Thailand presents its Compliments to His Holiness Sri Satguru Jagjit Singh Ji Maharaj and in reference to His kind invitation for attending the opening ceremony of the Exhibition Namdharis and Vegetarianism, would like to convey his best wishes for the successful perform of said Exhibition and deeply regret to be unable to asist.**

**Tokyo, February 15, 1978**

ਸੂਰਜ-ਦਰਸ਼ਨ ਦੇ ਨਾਲ ਹੀ ਚੰਡੀ ਦੀ ਵਾਰ ਦੇ ਪਾਠ ਦਾ ਭੋਗ ਪੈ ਗਿਆ। ਫਿਰ ਰਾਗ ਬਸੰਤ ਦੇ ਸ਼ਬਦ ਸਤਿਗੁਰੂ ਜੀ ਨੇ ਮਹਾਰਾਜ ਜੀ ਦੀ ਸੰਗਤ ਵਿਚ ਗਾਉਣੇ ਸ਼ੁਰੂ ਕੀਤੇ। ਅੰਤ ਉਤੇ ਸੂ: ਇੰਦਰ ਸਿੰਘ ਨੇ ਇਕ ਟੋਕਰਾ ਫਲਾਂ ਦਾ ਇਕ ਪਲੇਟ ਕਾਜੂ, ਬਾਦਾਮ, ਇਲਾਇਚੀ ਅਤੇ ਮਿਸ਼ਰੀ ਆਦਿ ਦੀ ਭਰੀ, ਬਸਤਰ ਤੇ ਮਾਇਆ ਭੇਂਟ ਕੀਤੇ।

## ਬਨਾਰਸ ਸਟੇਸ਼ਨ ਤੇ

9-20 ਤੇ ਸੂ: ਲਹਿਣਾ ਸਿੰਘ ਦੇ ਘਰੋਂ ਸਤਿਗੁਰੂ ਜੀ ਦਾ ਸਾਰਾ ਜਥਾ ਤਿਆਰ ਹੋ ਕੇ ਸਟੇਸ਼ਨ ਵਲ ਚਲ ਪਿਆ। ਬਨਾਰਸ ਦਾ ਸਟੇਸ਼ਨ ਮੰਦਰ ਦੀ ਸ਼ਕਲ ਦਾ ਬਣਾਇਆ ਗਿਆ ਹੈ ਜਿਸ ਦੇ ਕੇਂਦਰ ਵਿਚ ਧਰਮ ਚੱਕਰ ਵਿਦਮਾਨ ਹੈ।

ਵਿਦਾ ਕਰਨ ਵਾਲਿਆਂ ਵਿਚ ਸਾਰੇ ਨਾਮਧਾਰੀ ਪਰਵਾਰ, ਪੰ: ਕਿਸ਼ਨ ਮਹਾਰਾਜ ਦਾ ਸਪੁਤਰ ਸ੍ਰੀ ਪੂਰਣ ਮਹਾਰਾਜ ਨਾਮਧਾਰੀ ਵਸਤਰਾਂ ਤੇ ਸਿੱਧੀ ਦਸਤਾਰ ਬੰਨ੍ਹੀ, ਤੇ ਮਿਸਰਾ ਬੰਧੂਆਂ ਵਿਚੋਂ ਸ੍ਰੀ ਸਾਜਨ ਵੀ ਉਪਸਥਿਤ ਸਨ। ਪੂਰਣ ਮਹਾਰਾਜ ਦੀ ਫਬਣ ਬਾਰੇ ਜਦ ਮੈਂ ਸਤਿਗੁਰਾਂ ਨੂੰ ਦੱਸਿਆ, ਹਜ਼ੂਰ ਨੇ ਫ਼ਰਮਾਇਆ : ਪੂਰਣ ਸਮੇਤ ਭੈਣਾਂ ਦੇ ਭੈਣੀ ਸਾਹਿਬੋਂ ਹੋ ਆਇਆ ਹੈ। ਹੁਣ ਪੂਰਣ ਜ਼ਿੰਮੇਵਾਰ ਹੋ ਗਿਆ ਹੈ ਨਹੀਂ ਤਾਂ ਜਦੋਂ ਆਈਦਾ ਸੀ ਪੰਡਿਤ ਕਿਸ਼ਨ ਮਹਾਰਾਜ ਘਰ ਆ ਕੇ ਆਦਰ ਵਜੋਂ ਬੈਠੇ ਰਹਿੰਦੇ ਤੇ ਵਿਦਾ ਕਰਨ ਸਟੇਸ਼ਨ ਤੇ ਵੀ ਆ ਜਾਂਦੇ।

ਬਨਾਰਸ ਵਾਸੀ ਸੰਤ ਸੰਤੋਖ ਸਿੰਘ ਤੇ ਉਹਨਾਂ ਦੀ ਪਤਨੀ ਨੇ ਕੁਝ ਭੇਟਾ ਧਰ

ਕੇ, ਸਟੇਸ਼ਨ ਤੇ ਹੀ, ਸ੍ਰੀ ਹਜ਼ੂਰ ਨੂੰ ਅਰਜ਼ ਕੀਤੀ : ਅਜ ਕਲ ਆਪ ਜੀ ਦੀ ਕ੍ਰਿਪਾ ਹੈ। ਕਾਰੋਬਾਰ ਸੈੱਟ ਹੋ ਰਿਹਾ ਹੈ। ਮੈਨੂੰ (ਤਬਲਾ ਸਿਖਦੇ) ਬੱਚਿਆਂ ਵਾਸਤੇ ਡਾਲਟਨ ਗੰਜੋਂ ਸਾਲ ਭਰ ਤੋਂ ਕੋਈ ਰਕਮ ਨਹੀਂ ਮਿਲੀ। ਘਰੋਂ ਹੀ ਸਰਦਾ ਜਾ ਰਿਹਾ ਹੈ। ਆਪ ਕਾਰੋਬਾਰ ਵਿਚ ਬਰਕਤ ਬਖਸ਼ੋ। ਹੁਣ ਸਾਨੂੰ ਡਾਲਟਨ ਗੰਜ ਤੋਂ ਰਕਮ ਦੀ ਲੋੜ ਨਹੀਂ।

ਅਤੇ ਸੰਤੋਖ ਸਿੰਘ ਨੇ ਇਹ ਵੀ ਦੱਸਿਆ ਉਸ ਨੇ ਆਪਣੇ ਵੱਡੇ ਲੜਕੇ ਪਰਮਜੀਤ ਸਿੰਘ ਨੂੰ ਪੰ: ਕਿਸਨ ਮਹਾਰਾਜ ਦਾ ਸ਼ਾਗਿਰਦ ਬੈਠਾ ਦਿਤਾ ਹੈ। ਸਤਿਗੁਰੂ ਜੀ ਨੇ ਲੜਕਾ ਬੁਲਵਾ ਕੇ ਵੇਖਿਆ। ਕਹਿਣ ਲਗੇ : ਮੈਂ ਵੇਖ ਕੇ ਦੱਸ ਦੇਣਾ ਸੀ ਕਿ ਬੱਚਾ ਤਬਲਾ ਸਿਖਣ ਦੇ ਯੋਗ ਹੈ ਕਿ ਨਹੀਂ। ਇਹ ਮੁਨਾਸਬ ਹੈ। ਬੱਚੇ ਦੇ ਮੋਢੇ ਤੇ ਹਸਤ ਕਮਲ ਰਖਦਿਆਂ ਬਚਨ ਕੀਤਾ : ਪੰ: ਕਿਸਨ ਮਹਾਰਾਜ ਨੂੰ ਖੁਸ਼ ਰਖਣਾ। ਉਹਨਾਂ ਦੇ ਖੁਸ਼ ਰਖਿਆਂ ਤਾਲੀਮ ਛੇਤੀ ਮਿਲ ਜਾਵੇਗੀ। ਉਹ ਹਰ ਤਰ੍ਹਾਂ ਧਿਆਨ ਰਖਣਗੇ ।

ਸੰਤੋਖ ਸਿੰਘ ਦੇ ਘਰ ਰਹਿੰਦੇ ਬੱਚਿਆਂ ਲਈ ਸਤਿਗੁਰਾਂ ਉਸ ਨੂੰ ਦੱਸਿਆ : ਉਹ ਅਜ ਤੋਂ ਡਾਕਟਰ ਜਸਬੀਰ ਸਿੰਘ ਵਲ ਰਹਿਣਗੇ। ਤੁਸਾਂ ਉਹਨਾਂ ਨੂੰ 100/- ਮਹੀਨਾ ਦਿਤੀ ਜਾਣਾ। ਸਿੰਘ ਨੇ ਬਖੁਸ਼ੀ ਪਰਵਾਨ ਕੀਤਾ। ਇਹਦੀ ਪਤਨੀ ਨੇ ਦੱਸਿਆ ਕਿ ਘਰ ਚਰਨ ਪੁਆਣੇ ਸਨ ਪਰ ਸਤਿਗੁਰੂ ਜੀ ਗੱਡੀ ਚੜ੍ਹਨ ਲਈ ਸਟੇਸ਼ਨ ਤੇ ਆ ਗਏ।

ਸ੍ਰੀ ਸਤਿਗੁਰੂ ਜੀ ਨਾਲ ਮੈਂ ਸ੍ਰ: ਅਜੀਤ ਸਿੰਘ ਡਾਲਟਨ ਗੰਜ ਨੂੰ ਵੇਖ ਕੇ ਪੁਛ ਲਿਆ ਕਿ ਪ੍ਰੋ: ਇੰਦਰ ਸਿੰਘ ਚੇਅਰਮੈਨ, ਬਿਹਾਰ ਟ੍ਰਾਂਸਪੋਰਟ ਨਿਗਮ, ਏਅਰ ਪੋਰਟ ਤੇ ਹੀ ਮਿਲ ਗਏ ਸਨ ? ਆਪ ਨੇ ਇਕ ਦੋ ਸੈਕੰਡ ਸੋਚ ਕੇ ਮੈਨੂੰ ਪੁਛਿਆ : ਹਿੰਦੀ ਵਿਚ ਟੀ. ਵੀ. ਨੂੰ ਕੀ ਕਹਿੰਦੇ ਹਨ ? ਅਜੀਤ ਸਿੰਘ ਨੇ ਕੋਲੋਂ ਦਸਿਆ : ਦੂਰ ਦਰਸ਼ਨ। ਸਤਿਗੁਰੂ ਜੀ ਨੇ ਮੈਨੂੰ ਸੰਬੋਧਨ ਕੀਤਾ : ਇਹ ਸੀ ਇੰਦਰ ਸਿੰਘ ਦੀ ਮਿਲਣੀ । ਸੋਚਦਾ ਸਾਂ ਕਿਸ ਢੰਗ ਨਾਲ ਤੁਹਾਨੂੰ ਦੱਸਾਂ ।—ਸਾਰੇ ਖਿੜਖਿੜਾ ਕੇ ਹੱਸ ਪਏ।

## ਇਨਸਪੈਕਟਰ ਦੇ ਕਮਰੇ ਵਿਚ

ਗੱਡੀ ਇਕ ਘੰਟਾ ਲੇਟ ਹੋ ਗਈ। ਸਤਿਗੁਰੂ ਜੀ ਨੂੰ ਬੈਠਾਣ ਲਈ ਕੁਰਸੀ ਵਗੈਰਾ ਦਾ ਪ੍ਰਬੰਧ ਸੋਚਿਆ ਜਾਣ ਲਗਾ। ਸਤਿਗੁਰਾਂ ਪਲੇਟ ਫਾਰਮ ਤੇ ਇੰਜ ਬੈਠਣਾ ਪਰਵਾਨ ਨਾ ਕੀਤਾ। ਤਦ ਨੂੰ ਸਟੇਸ਼ਨ ਦਾ ਇਨਸਪੈਕਟਰ ਆਫ਼ ਵਰਕਸ ਆ ਗਿਆ। ਉਸ ਨਾਲ ਦੋ ਚਾਰ ਹੋਰ ਵੀ ਸਨ। ਉਸ ਨੇ ਬੇਨਤੀ ਕੀਤੀ ਕਿ ਉਸ ਦੇ 'ਕਕਸ਼' ਵਿਚ ਚਰਨ ਪਾਏ ਜਾਣ। ਏਥੇ ਆ ਕੇ ਸਤਿਗੁਰੂ ਜੀ ਲਈ ਇਕ ਸਟੀਲ ਟੇਬਲ ਤੇ ਆਸਣ ਵਿਛਾ ਦਿਤਾ ਗਿਆ। ਆਪ ਉਸ ਤੇ ਸਸ਼ੋਭਤ ਹੋਏ। ਹੇਠਾਂ, ਫਰਸ਼ ਤੇ ਕੰਬਲ ਵਿਛਾਈ ਉਤੇ ਕੁਝ ਸਰੀਰ ਅਤੇ ਬੱਚੇ ਆ ਬੈਠੇ। ਏਥੇ ਹੀ ਸ੍ਰੀ ਪੂਰਣ ਮਹਾਰਾਜ ਵੀ ਆ ਗਿਆ।

ਤਬਲਾ ਮੰਗਵਾਇਆ ਗਿਆ। ਦੂਜੇ ਟੇਬਲ ਤੇ ਪੂਰਣ ਨੇ ਸੋਲੋ ਵਾਦਨ ਆਰੰਭ ਦਿਤਾ। ਨਗਮਾ ਨਿਵਾਜ਼ ਸੀ ਸੁਖਦੇਵ ਸਿੰਘ। ਮਹਾਰਾਜ ਜੀ ਅਤੇ ਸੁਖਦੇਵ-ਮੋਹਣ ਸਿੰਘ ਦੇ ਸੰਗੀਤ ਗੁਰੂ ਸ੍ਰੀ ਰਾਜਨ ਕੁਰਸੀਆਂ ਤੇ ਬੈਠੇ ਸੁਣਦੇ ਰਹੇ। ਪੂਰਣ ਮਹਾਰਾਜ ਨੇ ਦਿਲ ਲਾ ਕੇ ਕਲਾ ਦੇ ਕਮਾਲ ਦਿਖਲਾਏ।

ਕੱਲ੍ਹ ਸ਼ਾਮੀਂ ਸਤਿਗੁਰੂ ਜੀ ਨੇ ਪੰ: ਬਿਰਜੂ ਮਹਾਰਾਜ ਦੇ ਕੰਨਾਂ ਵਿਚ ਕੁਝ ਕਿਹਾ ਸੀ। ਉਤਰ ਮਿਲਿਆ : 'ਮਾਲਕ ਨੇ ਮਿਹਰ ਕੀਤੀ ਤਾਂ ਐਸਾ ਹੋ ਜਾਵੇਗਾ।' ਮੈਂ ਅੱਜ ਪੁੱਛ ਹੀ ਲਿਆ : ਉਹ ਕੀ ਗੱਲ ਸੀ ? ਫ਼ਰਮਾਇਆ : ਮੈਂ ਕਿਹਾ ਸੀ 'ਪੌਣੀਆਂ ਚੌਦਾਂ ਮਾਤਰਾਂ ਵਿਚ ਨਿਰਤ ਦੀ ਤਿਆਰੀ ਕਰੋ। ਪੰ: ਬਿਰਜੂ ਮਹਾਰਾਜ ਨੇ ਬੜੀ ਉਦਾਰਤਾ ਦਿਖਾਈ। ਕਹਿਣ ਲਗੇ ਸ਼ਬਦ ਲਿਖ ਦਿਓ, ਆਊਟ ਲਾਈਨ ਦੇ ਦਿਓ, ਜੇ ਬਖ਼ਸ਼ਸ਼ ਹੋ ਗਈ ਤਾਂ ਨੱਚ ਸਕਾਂਗਾ।

ਬਾਅਦ ਵਿਚ ਇਹ ਪਤਾ ਲਗਾ ਕਿ ਬਿਰਜੂ ਮਹਾਰਾਜ ਦਾ ਵੀ ਮਾਇਆ ਨਾਲ ਸਤਿਕਾਰ ਕੀਤਾ ਗਿਆ।

ਸਤਿਗੁਰੂ ਜੀ ਨੇ ਦਸਿਆ : ਮੈਂ ਖ਼ਾਂ ਸਾਹਿਬ ਵਲਾਇਤ ਹੁਸੈਨ ਖ਼ਾਂ ਅਤੇ ਪੰ: ਬਿਰਜੂ ਮਹਾਰਾਜ ਵਿਚ ਇਹ ਉਦਾਰਤਾ ਵੇਖੀ ਹੈ, ਇਹ ਮੈਨੂੰ ਵੀ ਕਈ ਵਾਰ ਵੱਡਾ ਗੁਣੀ ਵਿਦਵਾਨ ਮਿਥ ਲੈਂਦੇ ਹਨ। ਮੈਨੂੰ ਇਹਨਾਂ ਤੋਂ ਇਹ ਸੁਣ ਕੇ ਸੰਗਾ ਆਉਂਦੀ ਹੈ। ਕਲ ਕਿਸ਼ਨ ਮਹਾਰਾਜ ਨੇ ਵੀ ਕੁਝ ਐਸੇ ਹੀ ਸ਼ਬਦ ਵਰਤੇ। ਮੈਨੂੰ ਤਾਂ ਆਪਣੇ ਵਿਚ ਐਸਾ ਕੁਝ ਲਗਦਾ ਨਹੀਂ।

## ਮਹਿੰਦਰ ਸਿੰਘ ਨੂੰ ਆਖਰੀ ਗਿਆਨ

10 ਵਜੇ ਤਕ ਉਡੀਕ ਕਰਦਿਆਂ ਵੀ ਗੱਡੀ ਨਾ ਆਈ। ਸਤਿਗੁਰੂ ਜੀ ਚਹਿਲ ਕਦਮੀ ਲਈ ਉਠੇ। ਪਲੇਟ ਫਾਰਮ ਦੇ ਇਕ ਪਾਸੇ ਜਾ ਕੇ ਰੁਕੇ ਤਾਂ ਬਨਾਰਸ ਦੇ ਇਕ ਨੌਜੁਆਨ ਨੇ ਸਮੇਤ ਪਰਵਾਰ ਸਤਿਗੁਰੂ ਜੀ ਨੂੰ ਮਸਤਕ ਨਿਵਾਇਆ। ਉਸ ਦੀ ਨਾਮਧਾਰੀ ਦਸਤਾਰ ਮੁਗਲਈ ਢੰਗ ਦੀ ਪਰ ਉਪਰ ਦੋ ਸਿੰਗਾਂ ਵਾਲੀ। ਮੇਰੀ ਉਤਸੁਕਤਾ ਵੇਖ ਆਪ ਨੇ ਫ਼ਰਮਾਇਆ : ਇਹ ਸਿੰਙੀ ਦਸਤਾਰ ਹੈ।

ਸਤਿਗੁਰੂ ਜੀ ਦੇ ਪ੍ਰੇਮ ਦਾ ਪ੍ਰੇਰਤ ਨੌਜਵਾਨ ਕੁਛੜ ਬੱਚਾ ਚੁਕੀ ਆਪ ਜੀ ਦੇ ਚਿਹਰੇ ਵਲ ਤਕਦਾ ਰਿਹਾ। ਮੈਨੂੰ ਜਾਣਕਾਰੀ ਦਿਤੀ ਗਈ : ਲਖਨਊ ਦੇ ਇਕ ਮੇਲਾ ਸਿੰਘ ਠੇਕੇਦਾਰ ਸਨ। ਉਹਨਾਂ ਦੇ ਦੋ ਲੜਕੇ ਹਨ। ਇਕ ਜੁਗਿੰਦਰ ਸਿੰਘ। ਉਹ ਲਖਨਊ ਰਹਿੰਦਾ ਹੈ। ਦੂਜਾ ਇਹ, ਮਹਿੰਦਰ ਸਿੰਘ। ਇਹ ਵੀ ਏਥੇ ਰੇਲਵੇ ਵਿਚ ਠੇਕੇਦਾਰੀ ਕਰਦਾ ਹੈ। ਜਵਾਹਰ ਸਿੰਘ (ਹੁਣ ਦਿੱਲੀ) ਅਤੇ ਸੰਤੋਖ ਸਿੰਘ ਵੀ ਰੇਲਵੇ ਵਿਚ ਠੇਕੇਦਾਰ ਰਹੇ।

ਥੋੜ੍ਹੇ ਸਮੇਂ ਬਾਅਦ ਸ੍ਰੀ ਮਹਿੰਦਰ ਸਿੰਘ ਨੇ ਹੱਥ ਜੋੜ, ਸਨਿਮਰ ਬੇਨਤੀ ਕੀਤੀ : "ਸੱਚੇ ਪਾਤਸ਼ਾਹ ! ਜੀਅ ਭਟਕਦਾ ਰਹਿੰਦਾ ਹੈ। ਕਿਰਪਾ ਕਰੋ ਵੱਸ ਆਵੇ।"

ਅਤੇ ਸਤਿਗੁਰੂ ਜੀ ਨੇ ਖਲੇ ਖਲੋਤਿਆਂ ਅਨੇਕਾਂ ਉਦਾਹਰਣ ਦੇ ਕੇ ਮਨ ਵਸੀਕਾਰ ਦੀ ਜਾਚ ਦੱਸੀ।

ਆਪ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ ਅਤੇ ਉਹਨਾਂ ਦੀ ਇਕ ਉਦਾਹਰਣ ਮਹਿੰਦਰ ਸਿੰਘ ਵਾਸਤੇ ਦੁਹਰਾਈ : ਸਤਿਗੁਰੂ ਜੀ ਦੱਸਿਆ ਕਰਦੇ ਸਨ ਕਿ ਬਾਂਦਰ ਮਹਾਂ ਸ਼ੈਤਾਨ ਜਾਨਵਰ ਹੈ, ਪਰ ਜੇ ਉਸ ਨੂੰ ਸੰਗਲੀ ਪਾ ਕੇ ਇਕ ਬਾਂਸ ਗੱਡ, ਉਸ ਨਾਲ ਬੰਨ੍ਹ ਦੇਈਏ ਤਾਂ ਉਹ ਉਸੇ ਦੇ ਨਾਲ ਜੁੜਿਆ ਹੇਠਾਂ ਉਤੇ ਚੜ੍ਹਦਾ ਰਹੇਗਾ, ਚੱਕਰ ਮਾਰਦਾ ਰਹੇਗਾ ਪਰ ਬਾਂਸ ਤੋਂ ਵੱਖ ਹੋ ਕੇ ਕਿਤੇ ਦੌੜ ਨਹੀਂ ਸਕੇਗਾ। ਸਾਧ ਸੰਗਤ ਉਹ ਬਾਂਸ ਹੈ ਜਿਸ ਨਾਲ ਮਨ ਨੂੰ ਬੰਨ੍ਹਣਾ ਹੈ। ਆਦਮੀ ਸੁਸੰਗਤ ਵਿਚ ਰਹੇ ਤਾਂ ਮਨ ਭਟਕਣੋਂ ਖਲੋ ਜਾਂਦਾ ਹੈ। ਕੁਸੰਗਤ ਦਾ ਫਲ ਤਾਂ ਹੈ ਹੀ ਭਟਕਾਉ।

ਇਕ ਮਿਸਾਲ ਹੋਰ ਦਿਤੀ : ਇਕ ਵਾਰ ਕਿਸੇ ਸਿਖ ਨੇ ਸਤਿਗੁਰੂ ਜੀ ਨੂੰ ਪੁਛਿਆ ਸੀ—ਜੀ ਭਜਨ ਕਰਨ ਲਗਿਆਂ ਮਨ ਆਕਾਸ਼ ਪਾਤਾਲ ਫਿਰ ਆਉਂਦਾ ਹੈ। ਇਹ ਅਫੁਰ ਕਿਵੇਂ ਹੋਵੇ ? ਸੱਚੇ ਪਾਤਸ਼ਾਹ ਜੀ ਨੇ ਫ਼ਰਮਾਇਆ ਸੀ—ਮਨ ਦਾ ਕਰਮ ਹੈ ਇਧਰ ਉਧਰ ਭਟਕਣਾ।

ਮਨ ਕਾ ਸੁਭਾਉ, ਮਨਹਿ ਬਿਆਪੀ।
ਮਨਹਿ ਮਾਰਿ ਕਵਨ ਸਿਧਿ ਥਾਪੀ ?
ਕਵਨੁ ਸੁ ਮੁਨਿ ਜੋ ਮਨੁ ਮਾਰੈ ?
ਮਨ ਕਉ ਮਾਰਿ ਕਹਹੁ ਕਿਸੁ ਤਾਰੈ ?
ਮਨ ਅੰਤਰਿ ਬੋਲੈ ਸਭੁ ਕੋਈ
ਮਨ ਮਾਰੇ ਬਿਨੁ ਭਗਤਿ ਨ ਹੋਈ। [ਆਦਿ ਗ੍ਰੰਥ, ਪੰਨਾ 321

"ਪਰ ਮਨ ਮਾਰਿਆ ਨਹੀਂ ਜਾ ਸਕਦਾ। ਮਨ ਮਰ ਗਿਆ ਤਾਂ ਬੰਦਾ ਹੀ ਮਰ ਗਿਆ। ਸੰਸਾਰ ਦੀ ਲੀਲਾ ਦਾ ਕਾਰਨ ਵੇਖਿਆ ਜਾਇ, ਤਾਂ ਮਨ ਹੀ ਹੈ। ਹਾਂ, ਮਨ ਵਸ ਵਿਚ ਕੀਤਾ ਜਾ ਸਕਦਾ ਹੈ। ਏਨਾ ਕੰਟਰੋਲ ਕਿ ਤੁਸੀਂ ਜਿਧਰ ਚਾਹੋ ਮਨ ਓਧਰੇ ਹੀ, ਸਿਧਾਏ ਹੋਏ ਘੋੜੇ ਵਾਂਗ ਤੁਰ ਪਵੇ। ਪਰ ਸਤਿਗੁਰੂਆਂ ਇਹਦੇ ਬਾਰੇ ਵਿਚ ਬਖਸ਼ਸ਼ ਹੀ ਮੰਗੀ ਹੈ। "ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ।" ਸਤਿਗੁਰੂ ਦੀ ਕਿਰਪਾ ਹੋ ਜਾਇ ਤਾਂ ਇਕ ਪਲ ਵਿਚ ਮਨੁਖ ਦਾ ਸੁਭਾਉ ਪਲਟ ਕੇ ਸੰਤ ਸਰੂਪ ਹੋ ਜਾਂਦਾ ਹੈ।

"ਆਮ ਮਨੁਖ ਜਦੋਂ ਸਤਿਗੁਰੂ ਨੂੰ ਪੁਛ ਕੇ ਪੁਨਹ ਪੁਨਹ ਅਭਿਆਸ ਕਰਦਾ ਹੈ ਤਾਂ ਮਨ ਇਕ ਨੁਕਤੇ ਤੇ ਆ ਕੇ ਖਲੋਣਾ ਸ਼ੁਰੂ ਹੋ ਜਾਂਦਾ ਹੈ। ਸਮੁੰਦਰ ਵਿਚ ਜਾਂਦੇ ਜਹਾਜ਼ ਦੇ ਮਸਤੂਲ ਤੇ ਕੋਈ ਪੰਛੀ ਬੈਠ ਗਿਆ। ਜਹਾਜ਼ ਕਿਨਾਰਿਓਂ ਦੂਰ ਹੋ ਗਿਆ ਤਾਂ ਪੰਛੀ ਉਡਣ ਲਗਾ। ਪਰ ਉਸ ਨੂੰ ਨੇੜੇ ਕੋਈ ਚੀਜ਼ ਬੈਠਣ ਨੂੰ ਨਾ ਲਭੇ। ਉਹ ਭਉਂ ਚਉਂ ਕੇ ਮਸਤੂਲ ਤੇ ਹੀ ਆ ਟਿਕੇ। ਥੱਕ ਹਾਰ ਮਸਤੂਲ ਤੇ ਬੈਠਣਾ ਹੀ ਉਸ ਦੀ ਮਜਬੂਰੀ ਸੀ।

"ਸੁਭਾਉ ਹੀ ਨਹੀਂ ਧਰਮ ਹੈ ਮਨ ਦਾ ਏਧਰ ਓਧਰ ਭਟਕਦੇ ਰਹਿਣਾ। ਸਾਡਾ ਕੰਮ ਹੈ ਇਸ ਨੂੰ ਇਕ ਕੇਂਦਰ ਨਾਲ ਜੋੜੀ ਰਖਣਾ। "ਮਨ ਸਾਧੇ ਸਭ ਸਿਧਿ ਹੋਇ।"

"ਇਕ ਵਾਰ ਸਵਾਮੀ ਵਿਵੇਕਾਨੰਦ ਕਿਤੇ ਫੌਜੀ ਨਿਸ਼ਾਨਚੀਆਂ ਕੋਲੋਂ ਲੰਘੇ। ਕਹਿਣ ਲਗੇ : ਲਿਆਓ ਬੰਦੂਕ ਮੈਂ ਵੀ ਨਿਸ਼ਾਨਾ ਫੁੰਡਾਂ। ਬੰਦੂਕਚੀਆਂ ਆਖਿਆ : ਇਹ ਕਿਵੇਂ ਹੋਵੇਗਾ ? ਸਾਡੇ, ਨਿਤ ਦੇ ਅਭਿਆਸ ਵਾਲਿਆਂ ਦੇ ਨਿਸ਼ਾਨੇ ਚੁੱਕ ਜਾਂਦੇ ਨੇ। ਸਵਾਮੀ ਜੀ ਨੇ ਟਰਿੱਗਰ ਦਬਾਣਾ ਸਿਖ ਕੇ, ਇਕ ਚਿਤ ਹੋ ਸ਼ਿਸਤ ਬੰਨ੍ਹੀ ਅਤੇ ਨਿਸ਼ਾਨਾ ਫੁੰਡਿਆ ਗਿਆ। ਸਭ ਹੈਰਾਨ ਹੋਏ। ਸਵਾਮੀ ਜੀ ਨੇ ਸਮਝਾਇਆ ਕਿ ਇਕ ਵਾਰ ਮਨ ਨੂੰ ਸਿਧਾ ਲਈਏ ਤਾਂ ਇਹ ਸਾਡੀ ਆਗਿਆ ਦਾ ਅਨੁਸਾਰੀ ਹੋ ਜਾਂਦਾ ਹੈ। ਫਿਰ ਅਸਾਧ ਕੰਮ ਸਾਧੇ ਜਾ ਸਕਦੇ ਹਨ।"

ਕੱਦੋਂ ਮਧਰਾ ਮਹਿੰਦਰ ਸਿੰਘ ਵਡੇ ਸਵਾਲ ਦੇ ਵੱਡੇ ਉੱਤਰ ਧਿਆਨ ਪੂਰਵਕ ਅਤੇ ਸਤਿਕਾਰ ਪਿਆਰ ਨਾਲ ਸੁਣਦਾ ਰਿਹਾ। ਕਰੀਬ ਪੌਣਾ ਘੰਟਾ ਖਲੇ ਖਲੋਤੇ ਹੀ ਸਤਿਗੁਰੂ ਉਸ ਨਾਲ ਬਚਨ ਕਰਦੇ ਰਹੇ। ਅੰਤ ਉਤੇ ਸ੍ਰੀ ਹਜ਼ੂਰ ਨੇ ਸਮਝਾਇਆ :

"ਡੀਗਨ ਡੋਲਾ ਤਊ ਲਉ, ਜਉ ਮਨ ਕੇ ਭਰਮਾ।
ਭ੍ਰਮ ਕਾਟੇ ਗੁਰਿ ਆਪਣੈ, ਪਾਏ ਬਿਸਰਾਮਾ ॥

"ਪਹਿਲਾਂ ਤਾਂ ਵਿਸ਼ਵਾਸ ਮਜ਼ਬੂਤ ਕਰੋ ਆਪਣੇ ਸਤਿਗੁਰੂ ਤੇ। ਜਦੋਂ ਮਨ ਵਿਚ ਇਹ ਪੱਕ ਹੋ ਜਾਏ ਕਿ ਮੇਰੇ ਵਰਗਾ ਹੋਰ ਕੋਈ ਨਹੀਂ ਫਿਰ ਉਹ ਸਾਰੀਆਂ ਸ਼ਕਤੀਆਂ ਉਤਪਨ ਹੋਣ ਲਗ ਜਾਂਦੀਆਂ ਹਨ ਜਿਨ੍ਹਾਂ ਨਾਲ ਮਨੁਖ ਇਕਮਨ ਹੋ, ਸੰਸਾਰ ਦੀਆਂ ਅਨੇਕ ਪ੍ਰਕਾਰ ਦੀਆਂ ਉਲਝਣਾਂ ਵਿਚ ਵੀ ਅਡੋਲ ਤੁਰਿਆ ਜਾਂਦਾ ਹੈ।"

ਸਤਿਗੁਰੂ ਜੀ ਨੇ ਸਿਖ ਤੇ ਬੜੀ ਕਿਰਪਾ ਕੀਤੀ ਤੇ ਇੰਜ ਕਿਰਪਾ ਕੀਤੀ ਜਿਵੇਂ ਉਹਨਾਂ ਨੂੰ ਹੋਰ ਕਿਸੇ ਪਾਸੇ ਦੀ ਵੀ ਰੁਚੀ ਨਹੀਂ ਸੀ। ਮਹਿੰਦਰ ਸਿੰਘ ਦੀ ਪਤਨੀ ਵੀ ਕਿਤੇ ਨੇੜੇ ਹੀ ਬੈਠੀ ਹੋਈ ਸੀ। ਸਿੰਘ ਉਸ ਤੋਂ ਬੱਚਾ ਲੈ, ਕੁਛੜ ਚੁਕ ਹੀ ਬਚਨਾਮ੍ਰਿਤ ਸੁਣਦਾ ਰਿਹਾ। ਜਦੋਂ ਬੱਚਾ ਕਾਹਲਾ ਪਏ ਇਹ ਪਤਨੀ ਨੂੰ ਫੜਾ ਲਏ। ਚੁਪ ਕਰਨ ਤੇ ਫਿਰ ਫੜ ਲਏ। ਸਤਿਗੁਰੂ ਜੀ ਨੇ ਬਿਨਾ ਉਸ ਦੀ ਛਡ ਫੜ ਵੇਖਿਆਂ ਉਸ ਤੇ ਕ੍ਰਿਪਾ ਕੀਤੀ ਰਖੀ। ਕਦੀ ਵਿਰਲਾ ਹੀ ਕਿਸੇ ਨੂੰ ਐਸਾ ਸਮਾਂ ਨਸੀਬ ਹੁੰਦਾ ਹੈ।

## ਲਖਨਊ ਸਟੇਸ਼ਨ ਤੇ

ਬਨਾਰਸੋਂ 285 ਕਿਲੋਮੀਟਰ ਸਫ਼ਰ ਕਰ ਕੇ ਪੰਜਾਬ ਮੇਲ ਪੌਣੇ ਪੰਜ ਵਜੇ ਸ਼ਾਮੀ ਲਖਨਊ ਪਹੁੰਚੀ। ਸਟੇਸ਼ਨ ਤੇ ਸੂਬਾ ਹਰਬੰਸ ਸਿੰਘ ਜੀ 'ਦੋਸ਼ੀ', ਜਥੇਦਾਰ ਹਜ਼ਾਰਾ ਸਿੰਘ, ਜਥੇਦਾਰ ਗਿਆਨ ਸਿੰਘ, ਦਾਨ ਸਿੰਘ, ਸੰਤ ਅਮਰ ਸਿੰਘ, ਸ੍ਰ: ਕੁਲਦੀਪ ਸਿੰਘ, ਸ੍ਰ: ਜੰਗ ਸਿੰਘ ਆਦਿ ਬਹੁਤ ਸਾਰੇ ਸਿੰਘ ਅਤੇ ਬੀਬੀਆਂ ਸਤਿਗੁਰੂ ਜੀ ਦੇ ਸੁਆਗਤ ਲਈ ਆਏ ਹੋਏ ਸਨ। ਜਦੋਂ ਨੂੰ ਅਸੀਂ ਸਤਿਗੁਰੂ ਜੀ ਪਾਸ ਪਹੁੰਚੇ ਆਪ ਨੂੰ ਸੰਗਤ ਵਲੋਂ ਫੁਲਹਾਰ ਪਹਿਨਾਅ ਕੇ ਸਤਿਕਾਰਿਆ ਜਾ ਚੁਕਾ ਸੀ।

ਸਾਧ ਸੰਗਤ ਨੇ ਸਾਮਾਨ ਆਦਿ ਟੈਂਪੂਆਂ ਕਾਰਾਂ ਤੇ ਲੱਦ, ਬਾਕੀ ਜਥੇ ਨੂੰ ਵੀ ਮੁਨਾਸਬ ਸਵਾਰੀਆਂ ਦੇ, ਸ੍ਰ: ਜੰਗ ਸਿੰਘ ਦੇ ਘਰ ਆਲਮ ਬਾਗ ਦੇ ਚੰਦਰ ਨਗਰ ਵਿਚ

ਲੈ ਆਂਦਾ । ਸ੍ਰੀ ਸਤਿਗੁਰੂ ਜੀ ਨੇ ਇਸ਼ਨਾਨ ਪਾਣੀ ਕਰ, ਜਲ ਪਾਣੀ ਛਕ ਬਿਸਤਰੇ ਤੇ ਲੇਟ ਕੇ ਕੇਸ ਸੁਕਾਏ । ਏਨਾ ਸਮਾ ਹੀ ਆਰਾਮ ਕਰ ਕੇ, ਸਾਡੀ (ਨਾਲ ਦੀਆਂ ਸਵਾਰੀਆਂ ਦੀ) ਖ਼ਬਰ ਸੁਰਤ ਲੈਣ ਲਈ ਸ: ਅਮਰ ਸਿੰਘ ਦੇ ਘਰ ਪਧਾਰੇ ਜੁ ਨਾਲ ਹੀ ਸੀ । ਖੇਮ ਕੁਸ਼ਲਤਾ ਤੇ ਸਫ਼ਰ ਕੈਸਾ ਬੀਤਿਆ ਜਾਣ ਕੇ ਜਾਂਦੇ ਹੋਏ ਛੇਤੀ ਤਿਆਰ ਹੋਣ ਦਾ ਹੁਕਮ ਕਰ ਗਏ : ਗਾਇਕ ਸ੍ਰੀ ਹਰੀ ਪ੍ਰਸਾਦ ਮਿਸਰ ਨੂੰ ਬੁਲਾ ਰਹੇ ਹਾਂ, ਕੁਛ ਸਮਾਂ ਸੰਗੀਤ ਗੋਸ਼ਟੀ ਹੋ ਜਾਏਗੀ ।

## ਨਾਮਧਾਰੀ ਧਰਮਸਾਲਾ

ਸ਼ਾਮ ਨੂੰ 7–30 ਵਜੇ ਸ੍ਰ: ਰਘੁਬੀਰ ਸਿੰਘ ਭੈਣੀ ਸਾਹਿਬ ਦੁਆਰਾ ਚਲਾਈ ਜਾ ਰਹੀ ਕਾਰ ਵਿਚ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਪੂਰਬਾ ਮਹਿੰਦਰ ਸਿੰਘ, ਮੈਨੂੰ ਅਤੇ ਸ੍ਰ: ਕੁਲਦੀਪ ਸਿੰਘ ਨੂੰ ਬੈਠਾ ਕੇ ਨਾਮਧਾਰੀ ਧਰਮਸਾਲਾ ਲਖਨਊ ਜੁ ਚਹਾਰ ਬਾਗ ਵਿਚ ਹੈ, ਵੇਖਣ ਲਈ ਪਧਾਰੇ ।

ਧਰਮਸਾਲਾ ਦੀ ਮੁਖ ਸੇਵਕਾ, ਬੀਬੀ ਪੇਸੋ, ਜੋ ਸੇਵਾ ਅਤੇ ਪ੍ਰੇਮ ਦਾ ਪੁੰਜ ਹੈ ਅਤੇ ਨਾਲ ਹੀ ਵੱਡੀ ਸੋਧ ਦੀ ਧਾਰਨੀ ਹੈ, ਉਹ ਤਾਂ ਸ੍ਰ: ਜੰਗ ਸਿੰਘ ਹੁਰਾਂ ਘਰ ਲੰਗਰ ਦੀਆਂ ਤਿਆਰੀਆਂ ਲਈ ਆਈ ਹੋਈ ਸੀ । ਸਤਿਗੁਰੂ ਜੀ ਪਤਾ ਨਹੀਂ ਕਿਸ ਕਿਸ ਨੂੰ ਦਰਸ਼ਨ ਦੇਣ, ਇਕ ਖੁਲ੍ਹੀ ਜਿਹੀ ਜਗਹ ਤੇ ਕਾਰ ਰੁਕਵਾ, ਸਾਥੋਂ ਸਭ ਤੋਂ ਤੇਜ਼ ਤੇਜ਼ ਤੁਰਦੇ ਭੀੜੀਆਂ ਗਲੀਆਂ ਥਾਣੀ ਲੰਘਦੇ ਧਰਮਸਾਲ ਪਹੁੰਚੇ ਗਏ ।

ਸਾਫ਼ ਸੁਥਰੀ ਅਤੇ ਸਫ਼ੈਦੀ ਕੀਤੀ ਹੋਈ ਧਰਮਸਾਲਾ ਕੇਵਲ ਸੇਵਕ ਬੰਦਿਆਂ ਦੀ ਤਲਾਸ਼ ਵਿਚ ਸੀ । ਅਜ ਕਲ ਮਾਈ ਪੇਸੋ ਅਤੇ ਇਕ ਹੋਰ ਮਾਤਾ ਧਰਮਸਾਲਾ ਵਿਚ ਰਹਿੰਦੇ ਹਨ । ਇਸ ਮਾਤਾ ਦੇ ਨੇਤਰ ਦ੍ਰਿਸ਼ਟੀਹੀਣ ਸਨ ਤਾਂ ਹੀ ਸਤਿਗੁਰੂ ਜੀ ਨੂੰ ਕੋਲ ਖਲੋਤਿਆਂ ਵੀ ਵੇਖ ਨਹੀਂ ਸਕੀ । ਸੁਆਗਤ ਲਈ ਉਠ ਨਹੀਂ ਸਕੀ । ਉਪਰਲੇ ਹਾਲ ਵਿਚ ਝਾਤੀ ਮਾਰ ਕੇ ਸਤਿਗੁਰੂ ਜੀ ਵਾਪਸ ਆ ਗਏ, ਅਸੀਂ ਪਿਛੇ ਪਿਛੇ ਸਾਂ ।

## ਸ਼ਿੰਗਾਰ ਵਿੱਲਾ ਵਿਖੇ

ਫਿਰ ਸ੍ਰੀ ਸਤਿਗੁਰੂ ਜੀ ਦੀ ਗੱਡੀ ਸ: ਬਹਾਦਰ ਸ: ਸ਼ਿੰਗਾਰਾ ਸਿੰਘ ਦੇ ਸਪੁਤਰ ਸ: ਕਰਮਜੀਤ ਸਿੰਘ ਦੀ ਕੋਠੀ ਨੂੰ ਹੋ ਪਈ । ਕੋਠੀ ਪਹੁੰਚ ਕੇ ਸ: ਜੀ ਦੇ ਸੁਆਗਤ ਕਮਰੇ ਵਿਚ ਪਧਾਰੇ । ਸ: ਕਰਮਜੀਤ ਸਿੰਘ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਧਰ ਨਮਸਕਾਰ ਕੀਤੀ । ਮਹਾਰਾਜ ਜੀ ਨੂੰ, ਜ਼ਰਾ ਕੁ ਰੁਕ ਕੇ, ਫਿਰ ਜੱਫੀ ਵਿਚ ਲੈ ਲਿਆ । ਫ਼ਰਸ਼-ਵਿਛਾਈ ਤੇ ਅਸੀਂ ਬੈਠ ਗਏ । ਸੱਚੇ ਪਾਤਸ਼ਾਹ ਸਫ਼ੈਦ ਸਜਾਏ ਗਏ ਸੋਫ਼ੇ ਤੇ ਸਜ ਗਏ ।

ਸ: ਕਰਮਜੀਤ ਸਿੰਘ ਦੀ ਮਾਤਾ, ਇਸਤਰੀ, ਦੋਵੇਂ ਪੁੱਤਰ ਅਤੇ ਨੂੰਹਾਂ-ਪੋਤਰੇ ਚਰਨਾਂ ਨੂੰ ਹੱਥ ਲਾ ਲਾ ਨਮਸਕਾਰ ਕਰਨ ਲੱਗੇ । ਮਾਤਾ ਨੇ ਬੇਨਤੀ ਕੀਤੀ : ਸੱਚੇ

ਪਾਤਸ਼ਾਹ ! ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵੱਡੀ ਫੋਟੋ ਚਾਹੀਦੀ ਹੈ, ਇਕ ਨਾਮਧਾਰੀ ਨਿੱਤਨੇਮ ਲੋੜੀਂਦਾ ਹੈ। ਸਤਿਗੁਰਾਂ ਇਸ ਮੰਗ ਲਈ ਮੈਨੂੰ ਧਿਆਨ ਰੱਖਣ ਦੀ ਆਗਿਆ ਕੀਤੀ। ਸਤਿਗੁਰੂ ਜੀ ਨੇ ਵਿਨੋਦ ਵਿਚ ਫ਼ਰਮਾਇਆ : ਨਿਤਨੇਮ ਤਾਂ ਬੀਬੀ ਹੀ ਕਰਦੀ ਹੋਵੇਗੀ। ਨਵੀਆਂ ਬੀਬੀਆਂ ਤਾਂ ਸ਼ਾਇਦ ਰੀਡਰਜ਼ ਡਾਈਜੈਸਟ ਹੀ ਪੜ੍ਹਦੀਆਂ ਹੋਣ। ਸ: ਕਰਮਜੀਤ ਸਿੰਘ ਅਤੇ ਉਹਨਾਂ ਦੇ ਬੱਚਿਆਂ ਨੇ ਆਖਿਆ : ਕ੍ਰਿਪਾ ਹੈ ਦੀਨ ਦਿਆਲ, ਉਹ ਵੀ ਗੁਟਕੇ ਤੇ ਪਾਠ ਕਰਦੀਆਂ ਹਨ।

ਸ: ਕਰਮਜੀਤ ਸਿੰਘ ਨੇ ਸਤਿਗੁਰੂ ਜੀ ਦੇ ਸਨੇਹ ਨਾਲ ਭਰਿਆਂ ਅਰਜ਼ ਕੀਤੀ, ਹੱਥ ਜੋੜ : ਆਪ ਜਦੋਂ ਵੀ ਏਧਰ ਆਓ, ਸਾਡੇ ਚਰਨ ਪਾਉਣ ਦੀ ਜ਼ਰੂਰ ਕ੍ਰਿਪਾ ਕਰਿਆ ਕਰੋ।

ਸਤਿਗੁਰੂ ਜੀ 10 ਕੁ ਮਿੰਟ ਬੈਠਣ ਬਾਅਦ ਉਠਣ ਲੱਗੇ ਤਾਂ ਸ: ਕਰਮਜੀਤ ਸਿੰਘ ਦੀ ਪ੍ਰਾਰਥਨਾ ਸੀ : ਥੋੜ੍ਹਾ ਸਮਾਂ ਹੋਰ ਦਰਸ਼ਨ ਦਿਓ। ਅਜੇ ਤਾਂ ਅੱਖੀਆਂ ਰੱਜੀਆਂ ਨਹੀਂ। ਸਤਿਗੁਰੂ ਜੀ ਨੇ ਕਿਸੇ ਸੰਗੀਤਕਾਰ ਨੂੰ ਦਿਤੇ ਹੋਏ ਵਕਤ ਦੀ ਮਜਬੂਰੀ ਦੱਸੀ। ਤਦ ਤਕ ਸਰਦਾਰ ਜੀ ਦੀ ਇਕ ਨੂੰਹ ਫਲਾਂ ਦਾ ਥਾਲ ਢੱਕ ਕੇ ਲੈ ਆਈ ਤੇ ਭੇਂਟ ਕੀਤਾ ਅਤੇ ਸਰਦਾਰ ਜੀ ਨੇ ਕੁਝ ਰਕਮ ਧਰ ਕੇ ਨਮਸਕਾਰ ਕੀਤੀ। ਫਲ ਸੰਗਤ ਵਿਚ ਵੰਡ ਦਿਤੇ ਗਏ।

ਕਾਰ ਪਾਸ ਆਉਂਦਿਆਂ ਸ: ਕਰਮਜੀਤ ਸਿੰਘ ਤੇ ਲੜਕੇ ਸਤਿਕਾਰ ਵਜੋਂ ਨਾਲ ਆਏ। ਸ: ਕਰਮਜੀਤ ਸਿੰਘ ਨੇ ਆਖਿਆ : ਚੌਧਰੀ ਚਰਨ ਸਿੰਘ ਮੇਰਾ ਲੰਗੋਟੀਆ ਹੈ। ਨਾਲ ਪੜ੍ਹਦਾ ਰਿਹਾ ਹੈ। ਜੇ ਕੋਈ ਹੁਕਮ ਹੋਇਆ ਤਾਂ ਦੱਸਣਾ। ਸਤਿਗੁਰਾਂ ਬਚਨ ਕੀਤਾ : ਅਜੇ ਗੱਲ ਕਹਿਣ ਕਹਾਣ ਤੋਂ ਲੰਘੀ ਹੋਈ ਹੈ। ਦੇਵੀ ਲਾਲ ਦੀਆਂ ਸਾਰੀਆਂ ਜ਼ਿਆਦਤੀਆਂ ਚੌਧਰੀ ਦੇ ਜ਼ੋਰ ਕਰ ਕੇ ਹੀ ਚਲ ਰਹੀਆਂ ਹਨ। ਅਤੇ ਚੌਧਰੀ ਅਜੇ ਸਾਡੀ ਗੱਲ ਸੁਣਨ ਦੇ ਮੂਡ ਵਿਚ ਨਹੀਂ। ਸੋ ਅਸੀਂ ਕਾਹਨੂੰ ਆਪਣਾ ਕਹਿਣ ਗਵਾਈਏ।

ਸ੍ਰੀ ਮਾਤਾ ਚੰਦ ਕੌਰ ਜੀ ਤੇ ਸੰਤ ਕਿਰਪਾਲ ਸਿੰਘ ਨਾਮਧਾਰੀ ਫ਼ਾਰਮ ਗੋਲਾ ਗੋਕਰਨ ਨਾਥ ਤੋਂ ਦੋ ਗੱਡੀਆਂ ਲੈ ਕੇ ਸਾਥੋਂ ਪਹਿਲਾਂ ਦੇ ਲਖਨਊ ਪੁਜੇ ਹੋਏ ਸਨ। ਡਰਾਈਵਰ ਨਾਲ ਸਨ ਸਰਦਾਰ ਰਘੁਬੀਰ ਸਿੰਘ ਰੰਧਾਵਾ ਤੇ ਸ੍ਰੀ ਨਰਾਇਣ ਦਾਸ।

## ਪੰ: ਹਰੇ ਕ੍ਰਿਸ਼ਨ ਮਿਸ਼ਰ

ਸਤਿਗੁਰੂ ਜੀ ਦੇ ਸ: ਜੰਗ ਸਿੰਘ ਦੇ ਘਰ ਵਾਪਸ ਆਉਣ ਤਕ ਪੰ: ਹਰੇ ਕ੍ਰਿਸ਼ਨ ਮਿਸ਼ਰ ਆਪਣੇ ਸ਼ਾਗਿਰਦਾਂ ਨਾਲ ਸੰਗੀਤ ਸੁਣਾਉਣ ਆਏ ਹੋਏ ਸਨ। ਸਤਿਗੁਰੂ ਜੀ ਨੇ ਵੀ ਇਹਨਾਂ ਕਰ ਕੇ ਹੀ ਅੱਜ ਰਾਤ ਲਖਨਊ ਠਹਿਰਨ ਦਾ ਪ੍ਰੋਗਰਾਮ ਬਣਾਇਆ ਸੀ।

ਮੇਰੇ ਪ੍ਰਸ਼ਾਦ ਛੱਕ ਕੇ, ਉਪਰਲੀ ਛੱਤੇ, ਜਿਥੇ ਸੰਗੀਤ-ਸਭਾ ਜਾਰੀ ਸੀ, ਜਾਣ ਤਕ ਸਤਿਗੁਰੂ ਜੀ ਪੌਣੇ ਚੌਦਾਂ, ਸਵਾ ਚੋਦਾਂ, ਸਾਢੇ ਚੋਦਾਂ ਅਤੇ ਪੰਦਰਾਂ ਮਾਤਰਾਂ ਦੀ ਵਿਕਟ

ਛੋਅ ਬੱਚਿਆਂ ਰਾਹੀਂ ਮਿਸ਼ਰਾ ਜੀ ਨੂੰ ਦਰਸਾ ਚੁਕੇ ਸਨ। ਹਰਭਜਨ ਸਿੰਘ (ਸਿਤਾਰ) ਨੇ ਮੈਨੂੰ ਦਸਿਆ ਕਿ ਮਿਸ਼ਰਾ ਜੀ ਸਾਡੇ ਬੱਚਿਆਂ ਨੂੰ ਪਹਿਲਾਂ ਦਿੱਲੀ ਵੀ ਸੁਣ ਚੁਕੇ ਹਨ। ਸਤਿਗੁਰੂ ਜੀ ਨੇ ਪੌਣ, ਸਾਢ, ਸਵਾਈ ਮਾਤਰਾ ਨੂੰ ਏਨਾ ਸਹਿਜ ਸੁਗਮ ਕਰ ਦਿਤਾ ਹੈ ਕਿ ਗੁਣੀਜਨਾਂ ਦੀ ਬੁੱਧੀ ਚਕਰਾ ਜਾਂਦੀ ਹੈ। ਇਹ ਚੀਜ਼ ਸ਼ਾਸਤਰੀ ਸੰਗੀਤ ਲਈ ਅਸਲੋਂ ਨਵੀਂ ਦੇਣ ਹੈ।

ਫਿਰ ਵਾਰੀ ਆਈ ਪੰ: ਹਰੇ ਕ੍ਰਿਸ਼ਨ ਮਿਸ਼ਰ ਦੀ। ਮਿਸ਼ਰ ਜੀ ਨੇ ਦਰਬਾਰੀ ਕਾਨੜੇ ਵਿਚ ਦੋ ਚੀਜ਼ਾਂ ਸੁਣਾਈਆਂ। ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਵਲੋਂ ਇਹਨਾਂ ਨੂੰ ਖ਼ੂਬ ਪ੍ਰਸੰਸਾ ਮਿਲੀ। ਆਲਾਪ ਸਮੇਂ ਮਿਸ਼ਰ ਜੀ ਮੰਦਰ ਸਪਤਕ ਦੀਆਂ ਹੇਠਲੀਆਂ ਸੁਰਾਂ ਤਕ ਖ਼ੂਬਸੂਰਤੀ ਨਾਲ ਉਤਰੇ। ਤਾਰ ਸਪਤਕ ਦੀਆਂ ਸੁਰਾਂ ਦੀ ਚੜ੍ਹਤ ਵੀ ਸ਼ੁੱਧ ਰੂਪ ਵਿਚ ਸੀ। ਇਕ ਬੰਦਸ਼ ਜਿਸ ਦਾ ਮੁਖ ਭਾਵ ਸੀ ਗੁਣੀ ਹੀ ਗੁਣੀਜਨਾਂ ਦੀ ਕਦਰ ਕਰਦਾ ਹੈ ਬਹੁਤ ਜਚਵੀਂ ਰਹੀ। ਅੰਤ ਉਤੇ 'ਰੇ ਮਨ ਰਾਮ ਸਿਉ ਕਰਿ ਪ੍ਰੀਤ' ਸ਼ਬਦ ਆਸਾ ਵਿਚ ਸੁਣਾਇਆ।

ਪੂਰਾ ਸ਼ਬਦ ਇਸ ਤਰ੍ਹਾਂ ਹੈ :

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨੁ ਸੁਨਉ, ਅਰੁ ਗਾਉ ਰਸਨਾ ਗੀਤਿ ॥੧॥ਰਹਾਉ॥
ਕਰਿ ਸਾਧ ਸੰਗਤਿ ਸਿਮਰੁ ਮਾਧੋ, ਹੋਹਿ ਪਤਿਤ ਪੁਨੀਤ ॥
ਕਾਲੁ ਬਿਆਲੁ ਜਿਉ ਪਰਿਓ ਡੋਲੈ, ਮੁਖੁ ਪਸਾਰੇ ਮੀਤ ॥੧॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ, ਸਮਝ ਰਾਖਉ ਚੀਤਿ ॥
ਕਹੈ ਨਾਨਕੁ ਰਾਮ ਭਜਿ ਲੈ, ਜਾਤੁ ਅਉਸਰੁ ਬੀਤ ॥੧॥

[ਸੋਰਠਿ ਮਹਲਾ ੯, ਆਦਿ ਗਰੰਥ, ਪੰਨਾ 631

ਇਹ ਸ਼ਬਦ ਗਾਉਂਦਿਆਂ ਮਿਸ਼ਰ ਜੀ ਵਲੋਂ ਵਖਾਈਆਂ 'ਥਾਵਾਂ' ਅਤੇ ਵਿਸ਼ੇਸ਼ ਸੁਰਾਂ ਕਦਰਦਾਨਾਂ ਤੋਂ ਵਾਹਵਾ ਕਢਵਾ ਹੀ ਲੈਂਦੀਆਂ ਹਨ। ਮਿਸ਼ਰ ਜੀ ਬੜੇ ਰਾਮ ਦਾਸ ਜੀ ਦੇ ਭਤੀਜੇ ਹਨ। ਬੜੇ ਰਾਮ ਦਾਸ ਜੀ ਨੇ ਸੰਗੀਤ ਦੀਆਂ ਬਹੁਤ ਸਾਰੀਆਂ ਰਚਨਾਵਾਂ, ਉੱਚੀ ਕਿਸਮ ਦੀਆਂ, ਤਿਆਰ ਕੀਤੀਆਂ ਹੋਈਆਂ ਹਨ, ਜਿਹਨਾਂ ਨੂੰ ਬਹੁਤ ਸਾਰੇ ਗਾਇਕ ਪਵਿੱਤਰ ਨਿਧੀ ਮੰਨਦੇ ਹਨ। ਸਾਡੇ ਸਤਿਗੁਰਾਂ ਦੇ ਪ੍ਰਿਯ ਗਾਇਕ ਮਿਸ਼ਰਾ ਬੰਧੂਆਂ, ਰਾਜਨ-ਸਾਜਨ ਨੇ ਵੀ ਬੜੇ ਰਾਮਦਾਸ ਜੀ ਤੋਂ ਆਸ਼ੀਰਵਾਦ ਲਈ ਹੋਈ ਹੈ। ਬੜੇ ਅਤੇ ਛੋਟੇ ਰਾਮਦਾਸ ਜੀ ਹਰੇ ਕ੍ਰਿਸ਼ਨ ਜੀ ਦੇ ਮਾਮਾ ਜੀ ਹਨ। ਬੜੇ ਰਾਮਦਾਸ ਜੀ ਤੋਂ ਇਹਨਾਂ ਦੇ ਪਿਤਾ ਜੀ ਅਤੇ ਪਿਤਾ ਜੀ ਤੋਂ ਇਹਨਾਂ ਨੇ ਸੰਗੀਤ ਸਿੱਖਿਆ ਪ੍ਰਾਪਤ ਕੀਤੀ।

ਸਤਿਗੁਰੂ ਜੀ ਨੇ ਸੰਗੀਤ ਸਭਾ ਉਪ੍ਰੰਤ ਸ੍ਰੀ ਹਰਭਜਨ ਸਿੰਘ ਦੁਆਰਾ ਸ੍ਰੀ ਹਰੇ ਕ੍ਰਿਸ਼ਨ ਨੂੰ ਸਤਿਕਾਰ ਵਜੋਂ ਕੁਛ ਮਾਇਆ ਬਖ਼ਸ਼ਿਸ਼ ਕੀਤੀ।

## 28 ਫਰਵਰੀ 1978 ਮੰਗਲਵਾਰ
## ਨਾਮਧਾਰੀ ਫਾਰਮ, ਗੋਲਾ, ਯੂ. ਪੀ.

ਸਤਿਗੁਰੂ ਜੀ ਨੇ ਤਾਂ 4 ਵਜੇ ਸਵੇਰੇ, ਉਸ ਵੇਲੇ ਤਿਆਰ 7 ਕੁ ਸਰੀਰਾਂ ਨਾਲ, ਸ: ਜੰਗ ਸਿੰਘ ਦੇ ਮਕਾਨ ਦੀ ਧੁਰ ਉਪਰਲੀ ਛੱਤੇ, ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦਿਤਾ । ਪੌਣੇ ਪੰਜ ਤਕ ਬੱਚਾ ਪਾਰਟੀ ਵੀ ਇਸ਼ਨਾਨ ਆਦਿ ਕਰਕੇ ਹਾਜ਼ਰ ਆ ਹੋਈ ।

### ਗੋਲੇ ਨੂੰ ਚਾਲੇ

6 ਵਜੇ ਭੋਗ ਪੈ ਗਿਆ । ਤਿੰਨ ਗੱਡੀਆਂ ਤੇ ਸ੍ਰੀ ਸਤਿਗੁਰੂ ਜੀ ਅਤੇ ਨਾਲ ਦਾ ਜਥਾ ਨਾਮਧਾਰੀ ਫਾਰਮ ਗੋਲਾ ਵਾਸਤੇ ਚਲ ਪਏ । ਮਾਤਾ ਜੀ ਵਾਲੀ ਸਫ਼ੈਦ ਗੱਡੀ ਵਿਚ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਦੋਵੇਂ ਠਾਕਰ ਜੀ ਅਤੇ ਸੰਤ ਮਹਿੰਦਰ ਸਿੰਘ ਪੂਰਬਾ, ਸ: ਜੰਗ ਸਿੰਘ ਦੀ ਕਾਰ ਵਿਚ ਉਸ ਦੀ ਪਤਨੀ ਬੀਬੀ ਬੇਅੰਤ ਕੌਰ, ਸ੍ਰੀ ਮਾਤਾ ਜੀ, ਅਤੇ ਬੇਬੇ ਦਲੀਪ ਕੌਰ ਜੀ ਅਤੇ ਤੀਜੀ ਗੱਡੀ ਮਾਟਾਡੋਰ ਵਿਚ ਸ੍ਰੀ ਹਰਭਜਨ ਸਿੰਘ ਠਾਕਰ ਸੇਵਕ, ਸੰਤ ਹਰੀ ਸਿੰਘ ਵੱਡੇ ਠਾਕਰਾਂ ਦਾ ਸੇਵਕ, ਸੰਤ ਰਣਧੀਰ ਸਿੰਘ ਮਹਾਰਾਜ ਜੀ ਦਾ ਸੇਵਕ, ਸੰਤ ਦਿਆਲ ਸਿੰਘ ਝੱਬਰ, ਸਰਬ ਕਾਕੇ ਸੁਖਵਿੰਦਰ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ, ਸੁਰਜੀਤ ਸਿੰਘ (ਸਾਰੰਗੀ) ਅਤੇ ਲੇਖਕ ਬੈਠ ਕੇ ਸਫ਼ਰ ਕਰਨ ਲਗੇ ।

ਇਹ ਮਰਿਆਦਾ ਹੈ ਕਿ ਸਤਿਗੁਰੂ ਜੀ ਜਦ ਵੀ ਕਿਸੇ ਦੂਜੇ ਸਥਾਨ ਲਈ ਸਫ਼ਰ ਸ਼ੁਰੂ ਕਰਦੇ ਹਨ ਤਾਂ ਅਰਦਾਸ ਕੀਤੀ ਜਾਂਦੀ ਹੈ, ਜਿਹੜੀ ਆਮ ਕਰਕੇ ਸੰਤ ਮਹਿੰਦਰ ਸਿੰਘ ਪੂਰਬਾ ਕਰਿਆ ਕਰਦੇ ਹਨ ।

### ਖ਼ੂਬਸੂਰਤ ਲਖਨਊ

ਮੁਝਾਖਰੇ ਚਲਦਿਆਂ ਲਖਨਊ ਬੜਾ ਸੁਹਣਾ ਲਗ ਰਿਹਾ ਸੀ । ਉੱਚਿਆਂ ਕਲਸਾਂ ਤੇ ਪ੍ਰਕਾਸ਼ ਕਿਰਨਾਂ ਪੈ ਰਹੀਆਂ ਤੇ ਦੂਧਾਈ ਧੁੰਦ ਗੁਆਚੀ ਲਗਦੀ ਸੀ । ਸੜਕਾਂ ਖੁਲ੍ਹੀਆਂ, ਸਾਫ਼ ਅਤੇ ਦੁਆਲੇ ਦੇ ਮਕਾਨਾਂ ਨਾਲ ਸ਼ੋਭਾ ਦੇ ਰਹੀਆਂ ਸਨ । ਇਸ ਵੇਲੇ ਇਕ ਖ਼ਾਮੋਸ਼ੀ ਦਾ ਵਾਤਾਵਰਣ ਸੀ ।

ਲਖਨਊਓਂ ਨਿਕਲ ਸੀਤਾ ਪੁਰ ਵਾਲੀ ਸੜਕ ਤੇ ਆਏ ।

ਸੜਕ ਦੇ ਨਾਲ ਨਾਲ ਅੰਬ ਬਿਰਛਾਂ ਦੀਆਂ ਕਤਾਰਾਂ । ਖੇਤਾਂ ਵਿਚ ਅੰਬਾਂ ਦੇ ਬਾਗ । ਇਹ ਦ੍ਰਿਸ਼ ਆਮ ਹੈ । ਕਣਕਾਂ ਦੇ ਖੇਤ, ਬਰੂ ਕਢਵੇਂ ਕਮਾਦ ਵੀ ਬਹੁਤ ਦਿਸਦੇ ਹਨ । ਇਸ ਇਲਾਕੇ ਨੂੰ ਗੰਨੇ ਦਾ ਇਲਾਕਾ ਕਿਹਾ ਜਾ ਸਕਦਾ ਹੈ । ਸੀਤਾ ਪੁਰੋਂ ਲਖੀਮ ਪੁਰ ਵਾਲੀ ਸੜਕ ਤੇ ਚੱਲੇ । ਜ਼ਮੀਨ ਅਤੇ ਕਾਸ਼ਤ ਪਹਿਲਾਂ ਜੇਹੀ ਹੀ ਸੀ । ਪਿੰਡਾਂ ਦਾ ਹਾਲ ਮੰਦਾ, ਕਿਉਂਕਿ ਹਰ ਘਰ ਕੱਚਾ ਅਤੇ ਕਾਹੀ ਦੇ ਛੱਪਰ ਘਰਾਂ ਦੀ ਸ਼ੋਭਾ

ਸਨ। ਛੱਤਾਂ ਢਾਲਵੀਆਂ ਅਤੇ ਕਾਹੀ ਦੀਆਂ। ਕਸਬੇ ਅਤੇ ਸ਼ਹਿਰ ਤਾਂ ਪੱਕੇ ਮਕਾਨਾਂ ਨਾਲ ਅੱਟੇ ਹੋਏ। ਜਾਪਦਾ ਹੈ ਪਿੰਡਾਂ ਦੇ ਲੋਕਾਂ ਲਈ ਬਿਹਤਰ ਜੀਵਨ ਅਜੇ ਦੂਰ ਦੀ ਗੱਲ ਹੈ।

ਹਰਗਾਉਂ ਕਸਬਾ ਲੰਘ ਲਖੀਮਪੁਰ ਵਿਚ ਆਏ। ਇਹ ਨਾਮਧਾਰੀ ਫਾਰਮਜ਼ ਤੇ ਗੋਲਾ ਕਸਬੇ ਦਾ ਜ਼ਿਲਾ ਹੈ। ਇਥੋਂ ਗੋਲਾ ਵਾਲੀ ਸੜਕੇ ਪਏ। ਗੋਲਾ ਤਕੜਾ ਕਸਬਾ ਅਤੇ ਦੋ ਇਕ ਫਬਵੇਂ ਬਾਜ਼ਾਰਾਂ ਦਾ ਟਾਊਨ ਹੈ। ਏਥੇ ਇਕ ਬਹੁਤ ਵੱਡੀ ਗੰਨਾ ਮਿਲ ਹੈ।

## ਨਾਮਧਾਰੀ ਫਾਰਮ ਨੂੰ

ਸਤਿਗੁਰੂ ਜੀ ਵਾਲੀ ਕਾਰ ਤਾਂ, ਸ: ਅਵਤਾਰ ਸਿੰਘ ਝੱਬਰ ਨੂੰ ਹਾਰਟ ਅਟੈਕ ਹੋ ਜਾਣ ਕਾਰਨ, ਹਸਪਤਾਲ ਵੱਲ ਮੁੜ ਗਈ। ਅਸੀਂ ਲੋਕ ਗੰਨਿਆਂ ਦੇ ਗੱਡਿਆਂ, ਟਰੱਕਾਂ ਵਿਚਦੀ ਰਾਹ ਬਣਾਂਦੇ ਨਾਮਧਾਰੀ ਫਾਰਮ (ਸਿਕੰਦਰਪੁਰ) ਲਈ ਤੁਰ ਪਏ। ਗੋਲੇ ਤੋਂ ਨਿਕਲਦਿਆਂ ਹੀ ਇਕ ਸੌੜੀ ਤੇ ਪੱਕੀ ਸੜਕ ਸਾਗਵਾਨ, ਸਾਲ ਅਤੇ ਪਾਂਡੂ ਦੇ ਤਕੜੇ ਜੰਗਲ ਵਿਚਦੀ ਗੁਜ਼ਰਦੀ ਹੈ। ਦੋ ਮੀਲ ਤੇ ਜੰਗਲ ਵਿਚ ਇਕ ਵੱਡੀ ਨਹਿਰ ਲੰਘ ਅਤੇ ਫਿਰ ਇਕ ਹੋਰ ਬਰਸਾਤੀ ਅਥਵਾ ਸੇਮ ਨਾਲੇ ਨੂੰ ਡਰੱਮਾਂ ਦੇ ਪੁਲੋਂ ਪਾਰ ਕਰਕੇ ਪਹਾੜਪੁਰ ਵਾਲੀ ਸੜਕੇ ਪੈ ਗਏ।

ਅਤੇ ਫਿਰ ਉੱਕਾ ਹੀ ਕੱਚੇ ਰਾਹ ਪੈ ਕੇ ਸਿਕੰਦਰਪੁਰ ਤੇ ਇਕ ਹੋਰ ਬਸਤੀ ਵਿਚੋਂ ਲੰਘਦਿਆਂ ਜਿਉਂ ਹੀ ਨਾਮਧਾਰੀ ਫਾਰਮ ਦੇ ਨਜ਼ਦੀਕ ਆਏ, ਤਾਰਾਂ ਡੋਰੀਆਂ ਤੇ ਸਫ਼ੈਦ ਕਪੜੇ ਸੁਕਣੇ ਪਏ ਦਿੱਸੇ। ਰਿਹਾਇਸ਼ੀ ਮਕਾਨਾਂ ਦੇ ਘੇਰੇ ਵਿਚ ਆਏ ਤਾਂ ਵੇਖਿਆ ਕੁਝ ਸਿੰਘ ਘਾਣੀ ਬਣਾ ਰਹੇ ਹਨ। ਉਹਨਾਂ ਨੇ ਤਿੰਨ ਸੰਢੇ ਘਾਣੀ ਨੂੰ ਮਿੱਧਣ ਲਈ ਵਿਚ ਵਾੜੇ ਹੋਏ ਹਨ। ਕੁਝ ਵੀਰ ਭੈਣਾਂ ਲੰਗਰ ਦੀ ਤਿਆਰੀ ਵਿਚ ਰੁਝੇ ਹੋਏ ਹਨ। ਸਤਿਗੁਰੂ ਜੀ ਤੇ ਪਰਵਾਰ ਲਈ ਰਿਹਾਇਸ਼ੀ ਸਵੱਛਤਾ ਪ੍ਰਾਪਤ ਕਰਨ ਲਈ ਟੀਨ ਛੱਤੇ ਕੁਆਟਰਾਂ ਵਿਚੋਂ, ਇਕ ਪਾਸੇ ਕਰਕੇ ਇੰਗਲੈਰਨ ਪਾ ਕੇ ਕਮਰੇ ਨੂੰ ਢੰਗ ਸਿਰ ਬਣਾਇਆ ਜਾ ਰਿਹਾ ਹੈ। ਕੋਈ ਕਨਾਤਾਂ ਆਦਿ ਲਗਾ ਕੇ ਸਤਿਗੁਰੂ ਜੀ ਲਈ ਉਹਲਾ ਤਿਆਰ ਕਰ ਰਿਹਾ ਹੈ। ਦੂਰ ਖੇਤਾਂ ਵਿਚ ਟਰੈਕਟਰ ਦੀ ਘੱਰਰ ਘੱਰਰ ਜਾਰੀ ਹੈ। ਗੱਲ ਕੀ 40 ਕੁ ਸਿੰਘ ਸਿੰਘਣੀਆਂ, ਉਡਦੀ ਨਜ਼ਰੇ, ਕੰਮ ਕਰਦੇ ਦਿੱਸ ਰਹੇ ਹਨ।

ਅਸੀਂ 9-30 ਵਜੇ ਪੁੱਜੇ ਹੋਵਾਂਗੇ। ਲਖਨਊ ਤੋਂ ਇਹ ਸਾਰਾ ਪੰਧ 150 ਕਿਲੋਮੀਟਰ ਦੇ ਕਰੀਬ ਹੋਵੇਗਾ।

## ਗੁਰੂ ਕੀ ਆਮਦ

ਸਤਿਗੁਰੂ ਜੀ 10.15 ਵਜਦੇ ਨੂੰ ਆ ਗਏ। ਸਾਰੀ ਸੰਗਤ ਨੇ ਆ-ਆ ਚਰਨ ਛੂਹੇ। ਇਕ ਇਕ ਸ਼ਬਦ ਜਾਂ ਇਸ਼ਾਰੇ ਨਾਲ ਸਤਿਗੁਰੂ ਹਰੇਕ ਨੂੰ ਸੰਤੁਸ਼ਟਤਾ ਬਖਸ਼ਦੇ ਰਹੇ। ਸ: ਗੁਰਨੇਕ ਸਿੰਘ ਦੀ ਨਮਸਕਾਰ ਪਰਵਾਨ ਕਰ ਆਖਿਆ : ਗੁਰਨੇਕ ! ਤੇਰੇ

ਕੇਲੇ ਬੈਂਗਲੌਰ ਵੇਖੇ ਨੇ। ਬੜੇ ਮਿੱਠੇ ਨੇ।

ਤੇ ਏਨੇ ਨਾਲ ਗੁਰਨੇਕ ਸਿੰਘ ਇਨਸਪੈਕਟਰ ਹਾਰਟੀ ਕਲਚਰ ਦੇ ਪੈਰ ਭੁੰਜੇ ਨਹੀਂ ਲਗਦੇ। ਇਸ ਸਿੰਘ ਬਾਰੇ ਹੋਰ, ਫਿਰ ਲਿਖਾਂਗਾ।

ਮੇਰੀ ਪਛਾਣ ਵਾਲੇ, ਏਥੇ ਦਿੱਸਦੇ ਸਿੰਘ ਸਿੰਘਣੀਆਂ, ਹੇਠ ਲਿਖਦਾ ਹਾਂ : ਸੰਤ ਹਰਬੰਸ ਸਿੰਘ ਮੈਂਬਰ ਸੰਤ ਨਗਰ, ਨਾਮਧਾਰੀ ਫਾਰਮ ਦਾ ਮੁਖਤਾਰ, ਸੰਤ ਬਲਕਾਰ ਸਿੰਘ ਭੰਗੂਰ, ਸੰਤ ਨਿਰੰਜਨ ਸਿੰਘ ਜਥੇਦਾਰ, ਸੰਤ ਬਲਵੰਤ ਸਿੰਘ ਲੁਹਾਰ ਪ੍ਰਤਾਪਪੁਰਾ, ਕਾਕਾ ਮੰਗਲ ਸਿੰਘ (ਜਲੰਧਰ), ਸੰਤ ਦਿਆਲ ਸਿੰਘ ਮੁਠੱਡਾ, ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ, ਸ੍ਰੀ ਧਰਮਪਾਲ ਸਿੰਘ ਮੰਡੀ, ਬੀਬੀ ਪ੍ਰੀਤਮ ਕੌਰ ਢੋਟੀਆਂ, ਬੀਬੀ ਸੁਖਵਿੰਦਰ ਕੌਰ ਪੂਰਬਾ ਪਤਨੀ, ਸੰਤ ਸ਼ਿਵ ਸਿੰਘ ਲਾਂਗਰੀ, ਸੰਤ ਅਤਰ ਸਿੰਘ ਖਾਰਾ, ਸੰਤ ਦਰਸ਼ਨ ਸਿੰਘ, ਬਲਦੇਵ ਸਿੰਘ, ਬਲਬੀਰ ਸਿੰਘ ਆਦਿ ਹੋਰ ਸਿੰਘ।

## ਉੱਚੀਆਂ ਸੋਚਾਂ

ਸਤਿਗੁਰੂ ਜੀ ਨੇ ਆ ਕੇ ਮਾਲਿਸ਼ ਕਰਵਾ, ਇਸ਼ਨਾਨ ਕਰ ਪ੍ਰਸ਼ਾਦ ਛਕਿਆ। ਇਸੇ ਦੌਰਾਨ ਠਾਕੁਰ ਦਲੀਪ ਸਿੰਘ ਜੀ ਨੇ ਮੈਨੂੰ ਅਟਕਾ ਲਿਆ। ਉਹ ਟੱਬ ਬਾਥ ਕਰ ਰਹੇ ਸਨ। ਅਮਰੂਦਾਂ, ਕਟਹਰਾਂ, ਅੰਬਾਂ ਵਿਚਾਲੇ ਇਕ ਕਨਾਤ ਘਿਰੀ ਥਾਂ ਸੀ। ਸਾਡੀ ਗੱਲ ਬਾਤ ਜਾਰੀ ਸੀ ਕਿ ਮਾਤਾ ਜੀ ਨੇ ਬਾਹਰੋਂ ਆਵਾਜ਼ ਦਿਤੀ। ਠਾਕਰ ਜੀ ਕਿਹਾ : ਮੈਂ ਬਾਥ ਕਰਦਾ ਹਾਂ। ਆ ਜਾਓ, ਆਪ ਜੀ ਦਾ ਕੀ ਡਰ ਹੈ।

ਮਾਤਾ ਚੰਦ ਕੌਰ ਉੱਚੇ ਲੰਮੇ, ਪਤਲੇ ਸਰੀਰ, ਸਫ਼ੈਦ ਬਸਤਰਾਂ ਤੇ ਦੈਵੀ ਦਰਸ਼ਨਾਂ ਵਾਲੇ ਆ ਪਰਗਟ ਹੋਏ। ਠਾਕੁਰ ਜੀ, ਮਾਤਾ ਜੀ ਅਤੇ ਮੈਂ ਏਥੇ ਤਜਵੀਜ਼ ਕੀਤੀ ਕਿ ਸ੍ਰੀ ਭੈਣੀ ਸਾਹਿਬ ਵਿਚ ਭਾਵੇਂ ਬਹੁਤ ਸਾਰੀਆਂ ਰਿਹਾਇਸ਼ੀ ਥਾਵਾਂ ਬਣ ਗਈਆਂ ਹਨ ਪਰ ਅਜੇ ਵੀ ਆਏ ਗਏ ਦੇ ਮੁਢਲੇ ਸੁਆਗਤ ਅਥਵਾ ਬੈਠਣ ਲਈ ਕੋਈ ਮੁਨਾਸਬ ਜਗ੍ਹਾ ਨਹੀਂ, ਮਾਤਾ ਜੀ ਨੇ ਮੇਰੀ ਇਸ ਤਜਵੀਜ਼ ਨੂੰ ਪਰਵਾਨ ਕੀਤਾ ਕਿ ਰਾਮ ਸਰ ਤੇ ਪਿੰਡ ਨੂੰ ਕ੍ਰਾਸ ਕਰਦੀ ਸੜਕ ਦੇ ਨਾਲ ਰਾਮਸਰ ਵਾਲੇ ਪਾਸੇ ਲਗਦੀ ਸਾਰੀ ਜਗ੍ਹਾ ਉਸਾਰ ਲਈ ਜਾਵੇ ਅਤੇ ਸੇਠਾਂ ਦੇ ਮਕਾਨਾਂ ਦੀ ਪਿਛਵਾੜੇ ਦੀ ਸੜਕ ਨਾਲ ਲਗਦੀ ਬਾਹੀ ਵੀ, ਬਾਹਰੋਂ ਆਇਆਂ ਵਾਸਤੇ, ਉਸਾਰੀ ਜਾਏ। ਸੁਆਗਤ ਦਫ਼ਤਰ ਅਤੇ ਆਓ ਭਗਤ ਵੀ ਏਥੇ ਹੀ ਆ ਜਾਏ।

ਏਥੇ ਬੈਠਿਆਂ, ਮਾਤਾ ਜੀ ਦੇ ਆਉਣ ਤੋਂ ਪਹਿਲਾਂ ਮੇਰੇ ਨਾਲ ਜੋ ਗੱਲਬਾਤ ਜਾਰੀ ਸੀ ਉਹ, ਉਹਨਾਂ ਦੇ ਜਾਣ ਬਾਅਦ ਵੀ ਜਾਰੀ ਰਹੀ। ਵਿਚਾਰ ਇਹ ਹੋ ਰਹੀ ਸੀ ਕਿ ਸ੍ਰੀ ਸਤਿਗੁਰੂ ਜੀ ਨਾਲ ਇਕ ਬੰਦਾ ਅਜਿਹਾ ਇੰਟਰਪ੍ਰੈਟਰ ਹੋਣਾ ਚਾਹੀਦਾ ਹੈ ਜੋ ਅੰਗਰੇਜ਼ੀ, ਫ਼ਰੈਂਚ ਅਤੇ ਰਸ਼ੀਅਨ ਦਾ ਡਾਢਾ ਜਾਣੂ ਹੋਵੇ। ਸੰਸਕ੍ਰਿਤ ਸਮਝਦਾ ਬੋਲਦਾ ਇਕ ਚੰਗਾ ਪੰਡਿਤ ਵੀ ਚਾਹੀਦਾ ਹੈ। ਕਿਵੇਂ ਨਵੇਂ ਲੜਕੇ ਇਹਨਾਂ ਕੰਮਾਂ ਲਈ ਤਿਆਰ ਕੀਤੇ ਜਾਣ। ਠਾਕੁਰ ਜੀ ਦੀ ਇੱਛਾ ਸੀ ਕਿ ਵਰਤਮਾਨ ਸਤਿਗੁਰੂ ਜੀ ਦੇ ਉਪਦੇਸ਼ ਅਸੀਂ ਹਰ ਮੁਖ ਬੋਲੀ ਵਿਚ ਪ੍ਰਭਾਵਸ਼ਾਲੀ ਭਾਸ਼ਾ ਵਿਚ ਅਨੁਵਾਦ ਕਰਵਾ ਸਕੀਏ।

ਮੇਰਾ ਸੁਭਾਉ ਸੀ ਕਿ ਯੋਗ ਨਾਮਧਾਰੀ ਮੁੰਡੇ ਕੁੜੀਆਂ ਨੂੰ ਵਿਸ਼ੇਸ਼ ਸਕੂਲਾਂ ਵਿਚ ਦਾਖ਼ਲ ਕਰਵਾ ਕੇ ਵੱਖ ਵੱਖ ਜ਼ਬਾਨਾਂ ਦੀ ਤਾਲੀਮ ਦਿਵਾਈ ਜਾਵੇ। ਸਾਰਿਆਂ ਤੋਂ ਇਹ ਉਮੀਦ ਨਾ ਰਖੀਏ ਕਿ ਉਹ ਸਾਡੀ ਲੋੜ ਅਨੁਸਾਰ ਹੀ ਢਲਣ ਪਰ ਇਨ੍ਹਾਂ 'ਚੋਂ ਸਾਡੇ ਕੰਮ ਦੇ ਵਧੇਰੇ ਜਣੇ ਨਿਕਲ ਆਉਣਗੇ। ਉਦਾਰਤਾ, ਪਿਆਰ ਅਤੇ ਵਡੇਰੀ ਪਹੁੰਚ ਨਾਲ ਅਸੀਂ ਆਪਣੇ ਮੁੰਡੇ ਗੁਆਚਣੋਂ ਬਚਾ ਸਕਦੇ ਹਾਂ। ਖ਼ੁਸ਼ੀ ਹੋਈ ਕਿ ਠਾਕੁਰ ਜੀ ਆਪਣੇ ਸਮਾਜ ਦੀ ਯੋਗਤਾ-ਘਾਟ ਨੂੰ ਗਹਿਰਿਆਂ ਅਨੁਭਵ ਕਰ ਰਹੇ ਹਨ।

## ਖੇਤਾਂ ਵਿਚ ਫੇਰੀ

ਮੈਂ ਠਾਕੁਰ ਜੀ ਪਾਸੋਂ ਆ ਜੰਗਲ ਪਾਣੀ ਜਾਣ ਲਈ ਤਿਆਰ ਹੋਇਆ। ਮੇਰਾ ਜੀ ਕਰਦਾ ਸੀ ਨਾਮਧਾਰੀ ਫਾਰਮ ਦੀਆਂ ਹੱਦਾਂ ਨਾਲ ਲਗਦੇ ਜੰਗਲ ਵਿਚ ਜਾਵਾਂ ਪਰ ਥੱਕ ਗਿਆ ਸਾਂ। ਥੋੜ੍ਹਾ ਕੁ ਜਾ ਕੇ ਖੱਬੇ ਮੁੜਿਆ ਹੀ ਸਾਂ ਕਿ ਸਤਿਗੁਰੂ ਜੀ ਜੀਪ ਵਿਚ ਆ ਗਏ। ਫ਼ਰਮਾਇਓ ਨੇ: ਆਓ, ਜੰਗਲ ਵੱਲ ਤੁਹਾਨੂੰ ਲੈ ਚੱਲੀਏ। ਕਰਾਮਾਤ ਹੋ ਗਈ। ਸੰਕਲਪ ਪੂਰਾ ਹੋ ਗਿਆ। ਜੀਪ ਚਲਾ ਰਿਹਾ ਸੀ ਬਲਬੀਰ ਸਿੰਘ ਫਗਵਾੜਾ। ਸੰਤ ਹਰਬੰਸ ਸਿੰਘ ਅਤੇ ਸੰਤ ਬਲਕਾਰ ਸਿੰਘ ਨਾਲ ਮੈਂ ਵੀ ਬੈਠ ਗਿਆ।

ਜੰਗਲ ਪਾਸ ਜਾ ਕੇ ਮੈਨੂੰ ਉਤਾਰ ਕੇ ਦੀਨ ਦਿਆਲ ਜੀ ਬੋਲੇ: ਤੁਸੀਂ ਜੰਗਲ ਵਿਚ ਆਪਣਾ ਕੰਮ ਕਰ ਲਓ। ਅਸੀਂ ਕਮਾਦ ਦੇ ਖੇਤ ਵੇਖ ਆਉਂਦੇ ਹਾਂ। ਸਤਿਗੁਰੂ ਜੀ ਪ੍ਰਸ਼ਾਦਾ ਛਕ ਕੇ ਟਸਰੀ ਵਸਤਰਾਂ ਵਿਚ ਹੀ ਬੇ-ਪਜਾਮਾ ਆਏ ਸਨ।...

ਸੰਤ ਹਰਬੰਸ ਸਿੰਘ ਨੇ ਦੱਸਿਆ: 33 ਏਕੜ ਗੰਨਾ ਨਵੇਂ ਸਿਰਿਓਂ ਲਾਇਆ ਹੈ, 17 ਏਕੜ ਪਹਿਲਾਂ ਦਾ ਲੱਗਾ ਹੀ ਰੱਖ ਲਿਆ ਹੈ। ਸਤਿਗੁਰੂ ਜੀ ਜੀਪ 'ਚੋਂ ਉਤਰ ਗੰਨੇ ਦਾ ਉਗਾਅ ਵੇਖਣ ਲਗੇ। ਏਨੇ ਨੂੰ ਸ੍ਰੀ ਅਤਰ ਸਿੰਘ ਖਾਰਾ ਅਤੇ ਦਰਸ਼ਨ ਸਿੰਘ ਰਿਹਾਇਸ਼ੀ ਸਥਾਨ ਤੋਂ ਖੇਤਾਂ ਵਿਚਦੀ ਸਿੱਧੇ ਸਤਿਗੁਰੂ ਜੀ ਪਾਸ ਆ ਗਏ।

ਸਤਿਗੁਰੂ ਜੀ ਨੇ ਸ੍ਰੀ ਅਤਰ ਸਿੰਘ ਖਾਰਾ ਸੰਤ ਨਗਰ ਰਾਹੀਂ ਜੀਵਨ ਨਗਰੋਂ ਏਥੇ ਕੁਝ ਮੱਝਾਂ ਮੰਗਵਾਈਆਂ ਸਨ ਅਤੇ ਕੁਛ ਇਸ ਇਲਾਕੇ ਦੇ ਨਾਮਧਾਰੀਆਂ ਭੇਟ ਕਰ ਦਿਤੀਆਂ ਸਨ। ਸਤਿਗੁਰਾਂ ਦੇ ਪੁੱਛਣ ਤੇ ਦੱਸਿਆ ਗਿਆ ਕਿ ਅੱਜ ਕਲ੍ਹ ਫਾਰਮ ਤੇ 40 ਕਿਲੋ ਦੁੱਧ ਰੋਜ਼ਾਨਾ ਹੁੰਦਾ ਹੈ।

ਸਵੇਰੇ ਵੀ ਸੱਚੇ ਪਾਤਸ਼ਾਹ 15-20 ਸਰੀਰਾਂ ਨਾਲ ਇਕ ਵਾਰ ਖੇਤਾਂ ਦੀ ਹਾਲਤ ਵੇਖਣ ਲਈ ਗਏ ਸਨ। ਆਰਾਮ ਕਰਕੇ, ਇਸ਼ਨਾਨ ਕਰ, ਵਸਤਰ ਪਹਿਨ ਅਤੇ ਗੰਮ ਬੂਟ ਕੱਸ ਫਿਰ ਜੰਗਲ ਨਾਲ ਲਗਦੇ, ਉਗਦੇ ਕਮਾਦ ਵੱਲ ਪਧਾਰੇ। ਆਪ ਜੀ ਦੇ ਨਾਲ ਸਨ: ਸ੍ਰੀ ਮਹਾਰਾਜ ਜੀ, ਬੇਬੇ ਦਲੀਪ ਕੌਰ ਜੀ, ਠਾਕੁਰ ਉਦੇ ਸਿੰਘ ਜੀ ਸ: ਗੁਰਨੇਕ ਸਿੰਘ, ਸੰਤ ਹਰਬੰਸ ਸਿੰਘ, ਸੇਵਕ ਬਲਕਾਰ ਸਿੰਘ, ਸ੍ਰੀ ਅਤਰ ਸਿੰਘ, ਪ੍ਰੀਤਮ ਸਿੰਘ ਕਵੀ, ਸੁਰਜੀਤ ਸਿੰਘ (ਸਾਰੰਗੀ), ਸੰਤ ਰੂੜ ਸਿੰਘ ਅਤੇ ਕੁਛ ਹੋਰ

ਸਿੰਘ । ਕੁਲ 20 ਕੁ ਸਰੀਰ ਸਤਿਗੁਰੂ ਜੀ ਦੇ ਪਿਛੇ ਪਿਛੇ ਗੰਨਾ-ਬੀਜੇ ਖੇਤਾਂ ਵਿਚ ਬਚਾਅ ਬਚਾਅ ਪੈਰ ਧਰਦੇ ਚਲ ਰਹੇ ਸਨ ।

## ਨਾਮਧਾਰੀ ਫਾਰਮ ਦੀ ਖ਼ਰੀਦ ਬਾਰੇ

ਮਹਾਰਾਜ ਬੀਰ ਸਿੰਘ ਜੀ ਵੀ ਪਹਿਲੀ ਵਾਰ ਹੀ ਇਸ ਫਾਰਮ ਵਿਚ ਆਏ ਸਨ । ਸਤਿਗੁਰੂ ਜੀ ਬਹੁਤੀ ਗੱਲ ਬਾਤ ਉਨ੍ਹਾਂ ਨੂੰ ਸੰਬੋਧਨ ਕਰਕੇ ਦੱਸ ਰਹੇ ਸਨ । ਸਤਿਗੁਰਾਂ ਦੱਸਿਆ : ਜ਼ਮੀਨ ਦੇ ਮਾਲਕਾਂ ਤੋਂ, ਸਾਡੇ ਸਿੰਘਾਂ ਨੇ 30 ਏਕੜ ਜ਼ਮੀਨ, ਰਕਮ ਤਾਰਨੋਂ ਪਹਿਲਾਂ ਹੀ ਕਬਜ਼ੇ ਵਿਚ ਲੈ ਲਈ । ਉਹਨਾਂ ਲੋਕਾਂ ਸਾਡੇ ਸਿੰਘਾਂ ਤੇ ਏਨਾ ਵਿਸ਼ਵਾਸ ਕੀਤਾ ।

ਤੁਰੇ ਤੁਰੇ ਜਾਂਦਿਆਂ ਸੰਤ ਹਰਬੰਸ ਸਿੰਘ ਨੇ ਦੱਸਿਆ : ਜਦੋਂ ਜ਼ਮੀਨ ਖ਼ਰੀਦ ਲਈ ਗਈ, ਸਾਨੂੰ 30 ਏਕੜ ਗੰਨਾ ਬੀਜਣ ਦੀ ਸਤਿਗੁਰਾਂ ਆਗਿਆ ਕਰ ਦਿਤੀ ਪਰ ਏਥੇ ਨਾ ਬਿਜਲੀ ਦਾ ਕੁਨੈਕਸ਼ਨ, ਨਾ ਟਿਊਬਵੈਲ ਚਲਦੇ ਸਨ ਅਤੇ ਨਾ ਹੀ ਬਰਖਾ ਹੁੰਦੀ ਸੀ । ਅਸਾਂ ਆਗਿਆ ਸਿਰ ਧਰ ਕੇ, ਬੰਦੇ ਲਾ, ਖੇਤਾਂ ਵਿਚ ਟਰੈਕਟਰ ਚਲਾ ਦਿਤੇ । ਐਸੀ ਕ੍ਰਿਪਾ ਹੋਈ ਕਿ ਇਕ ਮੀਂਹ ਵੱਤਰ ਨੂੰ ਠੀਕ ਕਰਨ ਲਈ, ਦੂਜਾ ਉੱਗੇ ਕਮਾਦ ਉਤੇ ਅਤੇ ਤੀਜਾ ਫਿਰ ਸਾਡੀ ਲੋੜ ਅਨੁਸਾਰ ਪੈ ਗਿਆ । ਲੋਕ ਕਹਿਣ—ਇਹਨੀਂ ਦਿਨੀਂ ਕਦੇ ਮੀਂਹ ਨਹੀਂ ਸਨ ਪਏ, ਤੁਹਾਡੇ ਆਇਆਂ ਤਾਂ ਸਾਡਾ ਵੀ ਭਲਾ ਹੋ ਜਾਵੇਗਾ ।

ਮੇਰੀ ਇਕ ਪੁੱਛ ਦੇ ਉੱਤਰ ਵਿਚ ਦਸਿਆ ਗਿਆ ਕਿ ਬਿਜਲੀ ਦੇ ਖੰਭੇ ਅਤੇ ਤਾਰਾਂ ਠੀਕ ਸਨ ਪਰ ਪਹਿਲੇ ਮਾਲਕ ਨੇ 12000/- ਬਿਜਲੀ ਮਹਿਕਮੇ ਨੂੰ ਦੇਣਾ ਸੀ ਸੋ ਉਹ ਕੁਨੈਕਸ਼ਨ ਕਟ ਗਏ । ਸੌਦੇ ਵਿਚੋਂ ਇਹ ਰਕਮ ਕਟਵਾ ਲੈਣੀ ਕਰਕੇ, ਉਸ ਦਾ ਬਿਜਲੀ ਬਿਲ ਤਾਰ, ਕੁਨੰਕਸ਼ਨ ਬਹਾਲ ਕਰ ਲਏ ਗਏ । ਹੁਣ ਚੌਹਾਂ ਵਿਚੋਂ ਤਿੰਨ ਮੋਟਰਾਂ ਠੀਕ ਕਰਵਾ ਕੇ ਟਿਊਬਵੈੱਲ ਚਲਾ ਲਏ ਸਨ । ਇਕ ਦਾ ਤਾਂ ਬੋਰ ਹੀ 6 ਇੰਚ ਦਾ ਹੈ ।

ਸੀਮਾ ਪਾਸ ਪੁਜਿਆਂ ਸਾਲ-ਜੰਗਲ ਦਾ ਦ੍ਰਿਸ਼ ਬੜਾ ਸੁੰਦਰ ਲਗ ਰਿਹਾ ਸੀ । ਉੱਚੇ-ਉੱਚੇ ਸਾਲ-ਰੁੱਖ ਹਰੀ ਤੰਬਦੀ ਭਾਹ ਮਾਰਦੇ ਜਿਨ੍ਹਾਂ ਦੀਆਂ ਚੋਟੀਆਂ ਸੰਤਰਈ ਰੰਗ ਦੀ ਝਲਕ ਦੇ ਰਹੀਆਂ ਸਨ । ਮੇਰੇ 'ਵਾਹ !' 'ਕਿੰਨਾ ਸੁਹਣਾ ਨਜ਼ਾਰਾ' ਕਹਿਣ ਦੀ ਦੇਰ ਸੀ ਕਿ ਗੁਰਨੇਕ ਸਿੰਘ ਬੋਲ ਪਿਆ : ਜ਼ਰਾ ਰਾਤ ਨੂੰ ਵੇਖਣਾ । ਇਸ ਜੰਗਲ 'ਚੋਂ ਨਿਕਲਦੇ ਜਾਨਵਰਾਂ ਲਈ ਲੋਕ ਕਿਵੇਂ ਅੱਗਾਂ ਬਾਲਦੇ ਅਤੇ ਰੌਲਾਂ ਪਾਂਦੇ ਹਨ ।

"ਭਰਾਵਾ, ਮੈਂ ਤਾਂ ਕਵੀ ਹਾਂ । ਜਿੰਨੀ ਸੁੰਦਰਤਾ ਇਸ ਘੜੀ ਨਜ਼ਰ ਪੈ ਰਹੀ ਹੈ, ਓਨੀ ਪ੍ਰਸੰਸਾ ਕਰ ਦਿਤੀ ਹੈ । ਰਾਤ ਪਵੇਗੀ ਤਾਂ ਉਸ ਬਾਰੇ ਵੀ ਜਾਣ ਲਵਾਂਗੇ !" ਮੈਂ ਕਿਹਾ । ਸਤਿਗੁਰੂ ਜ਼ਰਾ ਹਟਵੇਂ ਸਨ । ਮੇਰੀ ਗੱਲ ਸੁਣ ਤੇ ਮੇਰੇ ਵੱਲ ਵੇਖ ਕੇ ਮੁਸਕਾ ਪਏ । ਜਿਵੇਂ ਆਨੰਦ ਦਾ ਸਾਗਰ ਮੇਰੇ ਪੈਰਾਂ ਹੇਠ ਆ ਗਿਆ । ਜਾਪਦਾ ਸੀ ਉਹ ਕਵੀ ਦੇ ਤਰਫ਼ਦਾਰ ਸਨ ।

## ਗੰਨੇ ਦਾ ਉਗਾਅ

ਗੰਨੇ ਦੇ ਉਗਾਅ ਬਾਰੇ ਵਿਚਾਰਿਆ ਜਾ ਰਿਹਾ ਸੀ। ਇਕ ਥਾਏਂ ਚੋਖੀ ਜਗ੍ਹਾ ਤੇ ਕੋਈ ਫੋਟ ਨਾ ਫੁਟੀ ਵੇਖ ਕੇ ਸਤਿਗੁਰਾਂ ਸੰਤ ਹਰਬੰਸ ਸਿੰਘ ਨੂੰ ਇਸ਼ਾਰਾ ਕੀਤਾ : ਏਥੋਂ ਗੰਨਾ ਕੱਢ ਕੇ ਵੇਖੋ। ਜੇ ਹੇਠੋਂ, ਮਿੱਟੀ ਪੁੱਟ ਕੇ ਗੰਨਾ ਵੇਖਿਆ ਤਾਂ ਇਕ ਦੀ ਥਾਂ ਤਿੰਨ ਟੋਟੇ ਪਏ ਸਨ। ਜੜ੍ਹਾਂ ਤਾਂ ਫੁੱਟੀਆਂ ਹੋਈਆਂ ਸਨ ਪਰ ਅੱਖ ਨਹੀਂ ਸੀ ਫੁੱਟੀ। ਹਾਰਟੀਕਲਚਰ ਇਨਸਪੈਕਟਰ ਸ੍ਰ: ਹਰਨੇਕ ਸਿੰਘ ਨੇ ਅੱਖਾਂ ਧਿਆਨ ਨਾਲ ਵੇਖੀਆਂ, ਹੈਗੀਆਂ ਸਨ। ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਦੱਸਿਆ, ਕਿਸੇ ਸਿਆਣੇ ਅਤੇ ਅਨਭਵੀ ਕਿਸਾਨ ਦਾ ਨਾਮ ਲੈ ਕੇ, ਉਹ ਕਹਿੰਦਾ ਸੀ, ਕੱਟਣ ਲੱਗਿਆਂ ਹੀ ਗੰਨੇ ਦੇ ਅੱਖੀਆਂ ਵਾਲੇ ਟੁਕੜੇ ਵੱਖਰੇ ਕਰ ਲਏ ਜਾਣ ਅਤੇ ਬੀਜਣ ਲਗਿਆਂ ਡੇੜ੍ਹ-ਟੁਕੜਾ ਕਰਕੇ ਬੀਜਿਆ ਜਾਵੇ। ਅਰਥਾਤ ਗੰਨੇ ਦੇ ਇਕ ਸਾਬਤ ਟੁਕੜੇ ਨਾਲ ਅੱਧਾ ਦੂਜੇ ਟੁਕੜੇ ਦਾ ਰਖਿਆ ਜਾਏ। ਇੰਜ ਕਮਾਦ ਦਾ ਜੰਮ ਇਕਸਾਰ ਅਤੇ ਸੰਘਣਾ ਹੁੰਦਾ ਹੈ। ਹਰਨੇਕ ਸਿੰਘ : "ਦੁਆਬੇ ਦੇ ਕਿਸਾਨ ਗੰਨੇ ਦੇ ਉਪਰਲੇ ਅੱਧ ਨੂੰ ਬੀਜ ਲਈ ਟੁਕੜੇ ਕਰਦੇ ਹਨ। ਉਹਨਾਂ ਦੀਆਂ ਅੱਖਾਂ ਤਾਜ਼ੀਆਂ ਹੁੰਦੀਆਂ ਹਨ।" ਸਤਿਗੁਰੂ ਜੀ ਨੇ ਬਚਨ ਕੀਤਾ : ਗੰਨੇ ਦੇ ਜਾੜ ਏਨੇ ਫਸਵੇਂ ਤੇ ਭਾਰੀ ਹੋਣੇ ਚਾਹੀਦੇ ਹਨ ਕਿ ਮਨੁਖ ਲਾਈਨਾਂ ਨਾ ਕ੍ਰਾਸ ਕਰ ਸਕੇ।

ਸੇਵਕ ਬਲਕਾਰ ਸਿੰਘ ਨੂੰ ਡੇਰਿਉਂ ਤੁਰਨ ਲਗਿਆਂ ਹੀ ਹੁਕਮ ਹੋਇਆ ਸੀ ਕਿ ਉਹ (ਸੰਤ ਮਹਿੰਦਰ ਸਿੰਘ) ਪੂਰਬਾ ਨੂੰ ਦੱਸ ਆਵੇ, ਖੇਤੋਂ ਮੁੜਦਿਆਂ ਹੀ ਤੁਰ ਪੈਣ ਦੀ ਅਰਦਾਸ ਕਰਨੀ ਹੈ, ਸਾਮਾਨ ਗੱਡੀਆਂ ਵਿਚ ਧਰਵਾ ਲਵੇ।

## ਲੁਧਿਆਣੇ ਨੂੰ

ਮੇਰੇ ਪੁੱਛਣ ਤੇ ਸਤਿਗੁਰੂ ਜੀ ਨੇ ਦੱਸਿਆ : ਦੰਦ ਬਣੇ ਪਏ ਹਨ ਲੁਧਿਆਣੇ। ਮਹੀਨਾ ਡੇਢ ਹੋ ਗਿਆ ਹੈ ਡਾਕਟਰ ਪਾਸ ਜਾਣ ਦਾ ਵਕਤ ਹੀ ਨਹੀਂ ਮਿਲਿਆ। ਅੱਜ ਰਾਤ ਪੰਜਾਬ-ਮੇਲ ਤੇ ਜਾਵਾਂਗਾ। ਕਲ੍ਹ ਆਪਣਾ ਡੈਂਚਰ ਲੈ ਕੇ ਭੈਣੀ ਸਾਹਿਬ ਚਲਾ ਜਾਵਾਂਗਾ, ਰਾਤ ਰਹਿ, ਅਗਲੇ ਦਿਨ ਰੇਲ ਦੁਆਰਾ ਸਫ਼ਰ ਕਰ ਕੇ ਰਾਤ ਜਾਂ ਸਵੇਰੇ ਬਰੇਲੀ ਪਹੁੰਚਾਂਗਾ। ਬਰੇਲੀ ਵਾਲੇ ਸਿੰਘਾਂ ਨੂੰ ਪਹਿਲੀ ਮਾਰਚ ਦਾ ਵਕਤ ਦਿਤਾ ਸੀ, ਹੁਣ ਤਿੰਨ ਮਾਰਚ ਲਈ ਸੁਨੇਹਾ ਘੱਲ ਦਿਤਾ ਹੈ। ਸਵੇਰੇ ਆਸਾ ਦੀ ਵਾਰ ਤੇ ਨਿਤਨੇਮ ਬਰੇਲੀ ਕਰ ਕੇ ਸ਼ਾਮਾਂ ਨੂੰ 3.3.78 ਨੂੰ ਵਾਪਸ ਨਾਮਧਾਰੀ ਫਾਰਮ ਤੇ ਆ ਜਾਵਾਂਗਾ।

ਪੂਰਬਾ ਨੇ ਚੱਲਣ ਦੀ ਅਰਦਾਸ ਕੀਤੀ ਤਾਂ ਮੈਨੂੰ ਹੁਕਮ ਹੋਇਆ : ਕਵੀ ਜੀ ਤੁਸੀਂ ਵੀ ਚੱਲੋ, ਸ਼ਹਿਰ (ਗੋਲਾ ਗੋਕਰਨ ਨਾਥ) ਵੇਖ ਆਇਓ, ਨਾਲੇ ਅਵਤਾਰ ਸਿੰਘ ਨੂੰ ਮਿਲਣ ਹੋ ਜਾਏਗਾ। 'ਸਤਿਬਚਨ' ਆਖ ਮੈਂ ਮਾਟਾਡੋਰ ਦੀ ਮੂਹਰਲੀ ਸੀਟ ਤੇ ਜਾ ਬੈਠਾ। ਗੱਡੀਆਂ ਦੋ ਜਾਣੀਆਂ ਸਨ।

ਸਤਿਗੁਰੂ ਜੀ ਪਰਵਾਰ ਵਿਚੋਂ ਵਿਦਾ ਹੋਣ ਤਾਂ ਅਰਦਾਸ ਉਪਰੰਤ ਮਾਤਾ ਜੀ,

ਮਹਾਰਾਜ ਜੀ, ਬੇਬੇ ਜੀ, ਦੋਵੇਂ ਠਾਕਰ ਜੀ ਵਿਸ਼ੇਸ਼ ਕਰ ਚਰਨੀਂ ਹੱਥ ਲਾ ਨਮਸਕਾਰ ਕਰਦੇ ਹਨ। ਆਮ ਸਿੱਖ ਤਾਂ ਸਿਰ ਝੁਕਾ ਕੇ ਹੀ ਆਦਰ ਵਿਅਕਤ ਕਰਦੇ ਹਨ।

## ਹਾਰਟ ਅਟੈਕ ਦੇ ਮਰੀਜ਼ ਕੋਲ

ਪੰਜ ਵਜੇ ਫਾਰਮੋਂ ਪ੍ਰਸਥਾਨ ਕੀਤਾ। ਅੱਗੇ ਅੱਗੇ ਆਪ ਦੀ ਗੱਡੀ ਉਡਦੀ ਜਾ ਰਹੀ ਸੀ ਪਿਛੇ ਪਿਛੇ ਮਾਟਾਡੋਰ। ਗੋਲੇ ਪਹੁੰਚ ਕੇ ਇਕ ਪ੍ਰਾਈਵੇਟ ਹਸਪਤਾਲ ਗਏ, ਜਿਥੇ ਅਵਤਾਰ ਸਿੰਘ ਝੱਬਰ ਦਿਲ ਦੀ ਤਕਲੀਫ਼ ਨਾਲ ਪਿਆ ਸੀ। ਸਤਿਗੁਰੂ ਜੀ ਉਸ ਦੇ ਸਿਰ ਨਜ਼ਦੀਕ ਪਈ ਕੁਰਸੀ ਤੇ ਬੈਠ ਗਏ। ਡਾਕਟਰ ਨੂੰ ਬੁਲਾਇਆ। ਉਹ ਨੇੜੇ ਦੀ ਕੁਰਸੀ ਤੇ ਆ ਬੈਠਾ। ਉਸ ਦੱਸਿਆ : ਅਗੇ ਨਾਲੋਂ ਹਾਲਤ ਬਿਹਤਰ ਹੈ। ਘਬਰਾਣ ਜਾਂ ਚਿੰਤਾ ਕਰਨ ਦੀ ਲੋੜ ਨਹੀਂ। ਮਰੀਜ਼ ਨੂੰ ਸੋਚਣਾ-ਵਿਚਾਰਨਾ ਤੇ ਬੋਲਣਾ ਨਹੀਂ ਚਾਹੀਦਾ। ਦੋ ਚਾਰ ਦਿਨਾਂ ਤਕ ਅਸਲੋਂ ਠੀਕ ਹੋ ਜਾਏਗਾ। ਲੇਟੈਸਟ ਦਵਾ ਦੇ ਟੀਕੇ ਲਗਾ ਰਿਹਾ ਹਾਂ।

ਡਾਕਟਰ ਉਠ ਗਿਆ। ਸਤਿਗੁਰੂ ਜੀ ਅਤੇ ਅਸਾਨੂੰ ਅਵਤਾਰ ਸਿੰਘ ਨੇ ਹੱਥ ਜੋੜ ਕੇ ਨਮਸਕਾਰ ਕੀਤੀ, ਪਰ ਚੁਪ ਕੀਤਿਆਂ ਹੀ। ਜਾਣ ਲਗਿਆਂ ਸਤਿਗੁਰੂ ਜੀ ਨੇ ਅਵਤਾਰ ਸਿੰਘ ਦੀ ਇੱਛਾ ਸਮਝ, ਆਪਣਾ ਚਰਨ ਜੋੜੇ ਵਿਚੋਂ ਕਢ ਮੰਜੀ ਦੀ ਹੀਂਅ ਤਕ ਕੀਤਾ ਅਤੇ ਸਿੱਖ ਨੇ ਸ਼ਰਧਾ, ਸਤਿਕਾਰ ਅਤੇ ਪਿਆਰ ਨਾਲ ਉਹ ਚਰਨ ਪਲੋਸਿਆ। ਮਰੀਜ਼ ਦੀਆਂ ਅੱਖੀਆਂ ਗਿੱਲੀਆਂ ਸਨ। ਇਸ ਸੁਖ ਦਾ ਅਨੁਭਵ ਕੋਈ ਵਿਰਲਾ ਹੀ ਜਾਣਦਾ ਹੈ ਜਿਸ ਨੂੰ ਇਹ ਨਸੀਬ ਹੋਵੇ। ਕਿੰਨਾ ਕੁਝ ਸਿਖ ਦੇ ਮਨ ਵਿਚ ਇਸ ਵੇਲੇ ਆਇਆ ਹੋਵੇਗਾ, ਸੋਚਿਆ ਜਾ ਸਕਦਾ ਹੈ। ਸਤਿਗੁਰੂ ਜੀ ਨੇ ਜਾਣ ਲਗਿਆਂ ਬਚਨ ਕੀਤਾ : ਮੈਂ ਤਿੰਨ ਤਾਰੀਖ਼ ਨੂੰ ਆ ਕੇ ਵੀ ਤੈਨੂੰ ਮਿਲਾਂਗਾ।

ਸਤਿਗੁਰੂ ਜੀ ਹਸਪਤਾਲੋਂ ਵਿਹਲੇ ਹੋ ਅਗਲੇ ਪੰਧੇ ਪਏ। ਸ਼ਾਹ ਜਹਾਨਪੁਰ ਤੋਂ ਬਰੇਲੀ ਜਾਣਗੇ। ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸੰਤ ਕਿਰਪਾਲ ਸਿੰਘ ਝੱਬਰ ਆਪ ਜੀ ਦੀ ਤਾਬਿਆ ਵਿਚ ਰਹਿਣਗੇ।

ਮਹਾਰਾਜ ਜੀ ਅਸਾਂ ਬਾਕੀਆਂ ਨਾਲ ਸ਼ਾਮ ਨੂੰ ਫਾਰਮ ਤੇ ਆ ਗਏ।

## ਫਾਰਮ ਬਾਰੇ ਹੋਰ

ਇਸ ਇਲਾਕੇ ਵਿਚ ਘੁੱਪ ਹਨੇਰਾ ਸੀ। ਜਿਥੇ ਕਿਤੇ ਬਿਜਲੀ ਦਾ ਲਾਟੂ ਸੀ ਓਥੇ ਹੀ ਪਰਕਾਸ਼ ਸੀ। ਰਾਹ ਵਿਚਲੇ ਪਿੰਡਾਂ ਅਤੇ ਛੱਪਰ ਛੱਤੇ ਘਰਾਂ ਨੂੰ ਵੇਖਿਆ। ਘਰਾਂ ਵਿਚ ਕਿਧਰੇ ਵੀ ਦੀਵਾ ਬੱਤੀ ਨਹੀਂ ਸੀ। ਕਿਤੇ ਕਿਤੇ ਅੱਗ ਦੇ ਭਾਂਬੜਾਂ ਨਾਲ ਚਾਨਣ ਕੀਤਾ ਅਤੇ ਮੱਛਰ ਉਡਾਇਆ ਜਾ ਰਿਹਾ ਸੀ। 7 ਵਜੇ ਰਾਤੀਂ ਜੰਗਲ ਵਿਚ ਚਰਦੇ ਪਸ਼ੂ, ਵੱਗਾਂ ਦੇ ਵੱਗ ਪਿੰਡਾਂ ਨੂੰ ਪਰਤ ਰਹੇ ਸਨ। ਇਨ੍ਹਾਂ ਵੱਗਾਂ ਦੇ ਛੇੜੂ ਸੁਹਣੀ ਤਰ੍ਹਾਂ ਕਟੇ ਅਤੇ ਬੱਧੇ ਬਾਲਣ ਦੇ ਗੱਠਿਆਂ ਨੂੰ ਸਿਰ ਉਠਾਈ, ਲਈ ਆ

ਰਹੇ ਸਨ। ਛੋਕਰੂਆਂ ਵਿਚ ਬੱਚੇ, ਜੁਆਨ ਅਤੇ ਬੁਢੇ ਸਨ ਪਰ ਜੁਤੀਆਂ ਕਿਸੇ ਦੇ ਹੀ ਪੈਰਾਂ ਵਿਚ ਸਨ।

ਫਾਰਮ ਵਾਪਸੀ ਤੇ ਵੇਖਿਆ ਇਕ ਪਾਸੇ ਬੱਤੀ ਦੀ ਰੋਸ਼ਨੀ ਵਿਚ ਲੰਗਰ ਤਿਆਰ ਹੋ ਰਿਹਾ ਸੀ। ਸਿੰਘਾਂ ਲਈ ਰਹੁ ਦੀ ਖੀਰ ਪਕਾਈ ਜਾ ਰਹੀ ਸੀ। ਦੂਜੇ ਪਾਸੇ 50 ਦੇ ਕਰੀਬ ਇਸਤਰੀ ਪੁਰਸ਼ ਦਭ ਦੀਆਂ ਸਫਾਂ ਉਤੇ ਬੈਠੇ ਸਿਮਰਨ ਵਿਲੀਨ ਸਨ। ਰੋਜ਼ਾਨਾ ਇਕ ਘੰਟਾ ਭਜਨ ਕਰਨਾ ਇਹਨਾਂ ਸਭਨਾਂ ਦਾ ਨੇਮ ਹੈ। ਸਤਿਗੁਰੂ ਜੀ ਦੇ ਏਥੇ ਹੁੰਦਿਆਂ ਗੇਣਵੇਂ 60 ਸਰੀਰ ਸਨ।

ਬੜੇ ਪਛੜੇ ਇਲਾਕੇ ਵਿਚ ਇਹ ਫਾਰਮ ਹੈ। ਲਗਦਾ ਹੈ ਜਿਵੇਂ ਕਿਸੇ ਨਦੀ ਦਾ ਪਾਟ ਨਜ਼ਦੀਕ ਹੀ ਹੋਵੇ। ਫਾਰਮ ਮਾਲਕ ਸਰਵ ਸ੍ਰੀ ਪਵਨ ਕੁਮਾਰ, ਸ਼ਾਮ ਸੁੰਦਰ, ਰਾਮ ਕੁਮਾਰ ਅਤੇ ਚੌਥਾ ਭਰਾ ਕਾਨਪੁਰ ਹੀ ਰਹਿੰਦੇ ਸਨ। ਉਨ੍ਹਾਂ ਨੂੰ ਜ਼ਮੀਨ ਨਾਲ ਕੋਈ ਦਿਲਚਸਪੀ ਨਹੀਂ ਸੀ। ਘਰ ਬੈਠਿਆਂ ਨੂੰ ਜੋ ਮਿਲ ਜਾਵੇ ਉਸੇ ਤੇ ਸੰਤੁਸ਼ਟ ਸਨ। ਹੁਣ ਪੰਜ ਲਖ ਰੁਪੈ ਦੀ ਥੋਕ ਰਕਮ ਉਹਨਾਂ ਦੀ ਮਦਦ ਕਰੇਗੀ। ਏਧਰ ਜ਼ਮੀਨ ਦੀ ਸੁਣੀ ਗਈ। ਸਤਿਗੁਰਾਂ ਦੀ ਸੰਗਤ ਨੇ ਕਬਜ਼ਾ ਲੈਂਦਿਆਂ ਹੀ ਧਰਤੀ ਵਾਹ ਵਾਹ ਕੇ ਮਲੀਦਾ ਕਰ ਲਈ ਹੈ।

ਫਾਰਮ ਮਕਾਨਾਂ ਦੇ ਪਾਸ ਇਕ ਛੋਟਾ ਜਿਹਾ ਬਗੀਚਾ ਹੈ। ਸਤਿਗੁਰੂ ਜੀ ਨੇ ਏਥੋਂ ਦੇ ਬਾਗ ਲਈ ਬਾਕਾਇਦਗੀ ਲਾਜ਼ਮੀ ਕਰਨ ਲਈ ਆਪਣਾ ਇਕ ਪਿਆਰਾ, ਹਾਰਟੀਕਲਚਰ ਇਨਸਪੈਕਟਰ ਸ੍ਰ: ਗੁਰਨੇਕ ਸਿੰਘ ਬੁਲਾ ਲਿਆ ਹੈ। ਉਹ ਬੀਤੀ ਰਾਤ ਹੀ ਆਇਆ ਹੈ। ਉਸ ਨੇ ਗੰਗਾਨਗਰ, ਰਾਜਿਸਥਾਨ 'ਚੋਂ ਲਿਆਂਦੇ ਗਏ ਕਿੰਨੋ-ਸੰਤਰਿਆਂ ਦੇ ਬੂਟੇ ਲਵਾਣੇ ਸ਼ੁਰੂ ਕਰ ਦਿਤੇ ਹਨ।

ਉਸ ਨੇ ਦਸਿਆ ਹੈ ਕਿ ਬੂਟੇ ਤਾਂ ਮੁਫ਼ਤ ਮਿਲ ਗਏ ਅਰਥਾਤ ਗੁਰੂ ਕਿਆਂ ਨੂੰ ਭੇਟਾ ਹੋਏ ਸਨ ਪਰ ਏਥੇ (ਯੂ. ਪੀ. ਵਿਚ) ਆਉਣ ਤਕ 20 ਬੂਟਿਆਂ ਤੇ 200/- ਖ਼ਰਚ ਆ ਗਿਆ ਹੈ।

ਸਤਿਗੁਰੂ ਜੀ ਨੇ ਅੱਜ ਗੁਰਨੇਕ ਸਿੰਘ ਨੂੰ ਕਹਿਆ ਸੀ : ਜ਼ਮੀਨ ਮੁਨਾਸਬ ਵੇਖ ਲੈ, ਗੁਰਨੇਕ, ਅੰਗੂਰ ਵੀ ਏਥੇ ਬੀਜਣੇ ਹਨ।

ਇਸ ਫਾਰਮ ਦੇ ਨਾਲ ਕਰਕੇ ਹੀ, ਇਕ ਹੋਰ, ਨਾਮਧਾਰੀਆਂ ਦਾ 120 ਏਕੜ ਦਾ ਫਾਰਮ ਹੈ। ਇਹਨਾਂ ਦਾ ਨਾਮ ਸੁਰਜੀਤ ਸਿੰਘ ਸੁਖਚੈਨ ਸਿੰਘ ਹੈ। ਇਹ ਪਿਛੋਂ ਜੀਵਨ ਨਗਰ ਇਲਾਕੇ ਦੇ ਅੰਮ੍ਰਿਤਸਰ ਕਲਾਂ ਪਿੰਡ ਵਿਚੋਂ ਆਏ ਹਨ। ਇਹਨਾਂ ਨੇ ਸ੍ਰੀ ਸਤਿਗੁਰੂ ਜੀ ਨੂੰ ਪ੍ਰੇਮ-ਖਿਚ ਪਾਈ ਅਤੇ ਇਹ ਐਸਾ ਜੁਗਾੜ ਬਣਾ ਧਰਨ ਵਿਚ ਸਹਾਈ ਹੋਏ ਹਨ ਕਿ ਹੁਣ ਯੂ. ਪੀ. ਵਿਚ ਵਸਦੇ ਨਾਮਧਾਰੀਆਂ ਨੂੰ ਸਤਿਗੁਰੂ ਜੀ ਦੇ ਦਰਸ਼ਨ ਛੇਤੀ ਛੇਤੀ ਹੋ ਜਾਇਆ ਕਰਨਗੇ। ਦੋ ਮਹੀਨੇ ਹੀ ਇਸ ਫਾਰਮ ਨੂੰ ਲਿਆਂ ਹੋਏ ਹਨ, ਪਰ ਏਥੇ ਏਨੀ ਰੌਣਕ ਅਤੇ ਉਸਾਰੀ ਹੋ ਰਹੀ ਹੈ ਕਿ ਸਾਰੇ ਇਲਾਕੇ ਵਾਲੇ ਆਪਣੇ ਭਾਗ ਜਾਗ ਪਏ ਸਮਝਦੇ ਹਨ। ਫਾਰਮ ਦੇ ਮੂਹਰਿਓਂ ਇਕ ਖੁਲ੍ਹੀ ਸੜਕ ਲੰਘਦੀ ਹੈ ਜੋ ਅੱਜ ਕਲ੍ਹ ਤਾਂ ਪਾਣੀ ਦੇ ਵਹਿਣ ਵਰਗਾ ਰਾਹ ਹੀ ਹੈ ਪਰ ਕਲ੍ਹ ਨੂੰ ਇਹ ਲਖੀਮ ਪੁਰ ਨੂੰ ਜਾਣ ਵਾਲੀ ਸਿੱਧੀ ਪੱਕੀ ਸੜਕ ਬਣ ਸਕਦੀ ਹੈ।

ਨਾਮਧਾਰੀ ਫਾਰਮਜ਼ ਦੀ ਦਖਣੀ ਬਾਹੀ ਦੀ ਸੀਮਾ ਨਾਲ ਇਕ ਹੋਰ ਨਾਮਧਾਰੀ; ਜਥੇਦਾਰ ਨਿਰੰਜਣ ਸਿੰਘ ਕੱਕੜ ਸੰਤ ਨਗਰ ਦੇ ਭਾਈ ਦਲੀਪ ਸਿੰਘ ਦਾ ਫਾਰਮ ਹੈ। ਨਾਲ ਹੀ ਸਰਦਾਰ ਰਜਵੰਤ ਸਿੰਘ ਕਰੀ ਵਾਲੇ ਦੇ ਸਪੁਤਰਾਂ ਸਰਦਾਰ ਇਕਬਾਲ ਸਿੰਘ ਆਦਿ ਭਰਾਵਾਂ ਤੇ ਮਹੰਤ ਚੇਤ ਸਿੰਘ ਹੁਰਾਂ ਦੇ ਫਾਰਮ ਹਨ। ਗੋਲੇ ਦੇ ਕੋਲ ਅੰਮ੍ਰਿਤਸਰ ਜ਼ਿਲੇ ਵਾਲੇ ਰੂੜ ਸਿੰਘ ਦਾ ਵੀ ਫਾਰਮ ਹੈ। ਏਸੇ ਤਰ੍ਹਾਂ ਇਸ ਇਲਾਕੇ ਵਿਚ ਕਈ ਨਾਮਧਾਰੀਆਂ ਦੇ ਫਾਰਮ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਪਹਿਲਾਂ ਜੀਵਨ ਨਗਰ ਇਲਾਕੇ ਦੀ ਭਰਪੂਰ ਉਸਾਰੀ ਕਰਵਾਈ ਸੀ। ਮਸਤਾਨ ਗੜ੍ਹ ਦੇ ਦਲਦਲ ਨੂੰ ਵੀ ਆਪ ਨੇ ਉਪਜਾਊ ਜ਼ਮੀਨ ਵਿਚ ਬਦਲ ਦਿਤਾ। ਵਿਚ ਖ਼ੂਬਸੂਰਤ ਤਿਮੰਜ਼ਲੀ ਕੋਠੀ ਉਸਾਰ ਕੇ ਇਲਾਕੇ ਨੂੰ ਵਧੀਆ ਰਿਹਾਇਸ਼ ਦਾ ਸ਼ੌਕ ਉਪਜਾਇਆ। ਹੁਣ ਆਪ ਨੇ ਇਸ ਜਗ੍ਹਾ ਦੀ ਉਸਾਰੀ ਨੂੰ ਨਿਸ਼ਾਨਾ ਮਿਥ ਲਿਆ ਹੈ। ਸਤਿਗੁਰੂ ਜੀ ਕਿਹਾ ਕਰਦੇ ਹਨ : ਸਾਡਾ ਕੰਮ ਉਸਾਰਨਾ ਹੈ। ਅਤੇ ਜਦੋਂ ਲੋੜ ਉਠ ਪਵੇ ਓਦੋਂ ਮੋਹ ਤੋੜ ਤੁਰਨਾ ਹੈ।

ਸ: ਅਵਤਾਰ ਸਿੰਘ ਝੱਬਰ, ਜੋ ਸਤਿਗੁਰੂ ਜੀ ਦਾ ਮੁਖ਼ਤਾਰਿਆਮ ਹੈ, ਨੇ ਵੀ ਇਸ ਇਲਾਕੇ ਵਿਚ 6 ਕਿਲੋ ਮੀਟਰ ਦੇ ਫਾਸਲੇ ਤੇ ਫਾਰਮ ਖ਼ਰੀਦਿਆ ਹੋਇਆ ਸੀ, ਉਸ ਨਾਲ ਸਲਾਹ ਕਰਕੇ ਇਹ ਫਾਰਮ ਖ਼ਰੀਦਣ ਦਾ ਫ਼ੈਸਲਾ ਹੋਇਆ। ਮਹਾਰਾਜ ਬੀਰ ਸਿੰਘ ਪਰਵਾਰ ਵੀ ਏਥੇ ਪਹਿਲੀ ਵਾਰ ਹੀ ਆਇਆ ਹੈ।

ਸ: ਅਵਤਾਰ ਸਿੰਘ ਝੱਬਰ, ਸ: ਸੁਖਚੈਨ ਸਿੰਘ ਅਤੇ ਸੰਤ ਹਰਬੰਸ ਸਿੰਘ ਸੰਤ ਨਗਰ ਦੁਆਰਾ ਇਸ ਫਾਰਮ ਦੀ ਰਕਮ ਕਾਨ੍ਹਪੁਰੀ ਮਾਲਕਾਂ ਨੂੰ ਅਦਾ ਕੀਤੀ ਗਈ। ਪਹਿਲੇ 30 ਏਕੜ ਦਾ ਕਬਜ਼ਾ, ਸੰਤ ਹਰਬੰਸ ਸਿੰਘ ਮੈਂਬਰ ਸੰਤ ਨਗਰ, ਸ੍ਰੀ ਸਰਦਾਰ ਸਿੰਘ ਸਪੁਤਰ ਸੰਤ ਪੂਰਨ ਸਿੰਘ ਅੰਮ੍ਰਿਤਸਰ ਕਲਾਂ ਅਤੇ ਸ੍ਰੀ ਰਾਜ ਸਿੰਘ ਸਪੁਤਰ ਸੰਤ ਸੇਵਾ ਸਿੰਘ ਮਾਗਟ, ਅੰਮ੍ਰਿਤਸਰ ਕਲਾਂ ਨੇ ਲਿਆ। ਦੂਜੀ ਵਾਰ ਜਦੋਂ ਹੋਰ ਜ਼ਮੀਨ ਦਾ ਕਬਜ਼ਾ ਹਾਸਲ ਕੀਤਾ ਓਦੋਂ ਸੰਤ ਧਰਮ ਸਿੰਘ ਜਲੂਣ ਵਾਲੇ ਦਾ ਲੜਕਾ ਸ੍ਰੀ ਗੁਰਬਖਸ਼ ਸਿੰਘ ਅੰਮ੍ਰਿਤਸਰ ਕਲਾਂ, ਸ੍ਰੀ ਦਰਸ਼ਨ ਸਿੰਘ ਅੰਮ੍ਰਿਤਸਰ ਕਲਾਂ, ਮੁਖਤਾਰ ਸਿੰਘ ਅੰਮ੍ਰਿਤਸਰ ਕਲਾਂ ਅਤੇ ਸ੍ਰੀ ਹਰਦੇਵ ਸਿੰਘ ਸ਼ੇਰ ਕੋਟੀਆ ਸ੍ਰੀ ਪ੍ਰਤਾਪ ਨਗਰ (ਸਾਰੇ ਜ਼ਿਲਾ ਸਰਸਾ) ਵਾਲੇ ਆਏ।

ਇਸ ਫਾਰਮ ਵਿਚ ਧਰਤੀ ਪੱਧਰੀ ਕਰਨ, ਗੰਨਾ ਆਦਿ ਬੀਜਾਣ ਲਈ ਜਿਨ੍ਹਾਂ ਯੂ. ਪੀ. ਦੇ ਸੱਜਣਾਂ ਨੇ ਟਰੈਕਟਰ ਆਦਿ ਨਾਲ ਸੇਵਾ ਕੀਤੀ ਉਹਨਾਂ ਦੇ ਨਾਮ ਇਸ ਪਰਕਾਰ ਹਨ :

ਸ: ਮੁਖਤਾਰ ਸਿੰਘ ਰਤਨਾਪੁਰ, ਸ: ਅਰੂੜ ਸਿੰਘ ਗੋਲਾ, ਸੰਤ ਮਹਿੰਦਰ ਸਿੰਘ ਸ਼ਾਹੀਵਾਲੀਆ ਮਾਧੋ ਟਾਂਡਾ, ਸ: ਹਰਦੇਵ ਸਿੰਘ ਕੰਪਨੀ ਫਾਰਮ, ਸ: ਸੁਖਚੈਨ ਸਿੰਘ (ਗੁਆਂਢੀ), ਸੰਤ ਪਿਆਰਾ ਸਿੰਘ ਝੱਬਰ ਇਮਲੀਆ ਫਾਰਮ, ਸ: ਦਰਸ਼ਨ ਸਿੰਘ ਕੰਪਨੀ...। ਜਿਨ੍ਹਾਂ ਦੇ ਟਰੈਕਟਰ ਵਰਤੇ : ਮਹੰਤ ਜੇਠਾ ਸਿੰਘ ਦਾ ਲੜਕਾ ਮੋਹਣ ਸਿੰਘ, ਸ: ਅਵਤਾਰ ਸਿੰਘ ਝੱਬਰ ਦਾ ਟਰੈਕਟਰ ਸਮੇਤ ਨੌਕਰ ਦੇ ਹਿੰਦੁਸਤਾਨ ਫਾਰਮ ਤੋਂ। ਇਮਲੀਆ ਫਾਰਮ ਦੇ ਸੰਤ ਦਿਆਲ ਸਿੰਘ ਨੇ ਗੰਨਾ ਬਿਜਵਾਣ ਵਿਚ ਮਦਦ ਕੀਤੀ।

ਸੰਤ ਦਲੀਪ ਸਿੰਘ ਅਨੂਪ ਨਗਰ ਫਾਰਮ (60 ਮੀਲ) ਤੋਂ, ਸ: ਸਾਧਾ ਸਿੰਘ ਕੁੰਦੀਆ ਫਾਰਮ (10 ਮੀਲ) ਤੋਂ ਆਏ ।

ਏਥੇ ਲੰਗਰ ਦੀ ਸੇਵਾ ਸੰਤ ਸੇਵਾ ਸਿੰਘ ਮੁਠੱਡਾ (ਜਲੰਧਰ) ਕਰ ਰਹੇ ਹਨ ਜਿਨ੍ਹਾਂ ਦੀ ਆਯੂ ਹੀ ਸੰਗਤ ਦੀ ਸੇਵਾ ਵਿਚ ਬੀਤੀ ਹੈ। ਇਹਨਾਂ ਦੇ ਸਹਾਇਕ ਹਨ ਮੰਡੀ (ਹਿਮਾਚਲ) ਤੋਂ ਸ੍ਰੀ ਧਰਮ ਪਾਲ ਸਿੰਘ ਮਨਜੀਤ ਸਿੰਘ ਸੰਤ ਪਿਆਰਾ ਸਿੰਘ ਦੇ ਲੜਕੇ ।

ਸ੍ਰੀ ਸੁਖਦੇਵ ਸਿੰਘ ਭੱਟੀਆਂ ਜ਼ਿਲਾ ਪਟਿਆਲਾ ਤੋਂ ਇਮਲੀਆ ਫਾਰਮ ਵਾਲਾ ਰੋਜ਼ਾਨਾ ਆਪਣੇ ਫਾਰਮ ਤੋਂ ਦੁੱਧ ਲਿਆਉਣ ਦੀ ਸੇਵਾ ਕਰਦਾ ਹੈ। ਸੰਤ ਨਿਰਵੈਰ ਸਿੰਘ ਸੰਤ ਨਗਰ ਵੀ ਏਥੇ ਮਦਦ ਕਰਦਾ ਹੈ। ਉਸਾਰੀ ਦੀ ਸੇਵਾ ਕਰ ਕਰਵਾ ਰਹੇ ਹਨ ਸੰਤ ਨਿਰੰਜਨ ਸਿੰਘ ਨਗਰ ਵਾਲੇ, ਸੰਤ ਬਲਵੰਤ ਸਿੰਘ ਲੁਹਾਰਾਂ ਵਾਲੇ, ਸ੍ਰੀ ਬਲਬੀਰ ਸਿੰਘ ਸ਼ਰੀਫ਼, ਸ੍ਰੀ ਮੰਗਲ ਸਿੰਘ ਜਲੰਧਰ ।

ਮਾਈਆਂ ਜੁ ਅੱਜ ਕਲ੍ਹ ਏਥੇ ਸੇਵਾ ਕਰ ਰਹੀਆਂ ਹਨ : ਬੀਬੀ ਪ੍ਰੀਤਮ ਕੌਰ ਢੱਟੀਆਂ, ਬੀਬੀ ਗੁਰਨਾਮ ਕੌਰ ਨਾਗਰੇ ਵਾਲੀ, ਬੀਬੀ ਸੁਖਵਿੰਦਰ ਕੌਰ ਸੰਤ ਮਹਿੰਦਰ ਸਿੰਘ ਪੂਰਬਾ ਦੀ ਪਤਨੀ ।

ਏਥੇ ਨਾਮ ਸਿਮਰਨ 6 ਤੋਂ 7 ਵਜੇ ਸ਼ਾਮ ਤਕ ਹੁੰਦਾ ਹੈ ।

ਸੰਤ ਦਿਆਲ ਸਿੰਘ ਮੁਠੱਡਾ ਜੋ ਪਿਛਲੇ 35 ਸਾਲ ਤੋਂ ਗੁਰੂ ਘਰ ਦੇ ਸੇਵਕਾਂ ਵਿਚੋਂ ਹੈ, ਜ਼ਿੰਮੇਵਾਰੀ ਦੀ ਸੇਵਾ ਤੇ ਹੈ, ਸ: ਪਿਆਰਾ ਸਿੰਘ ਪ੍ਰਤਾਪ ਨਗਰ ਟ੍ਰੈਕਟਰ ਚਾਲਕ, ਸ੍ਰੀ ਸੁਖਦੇਵ ਸਿੰਘ ਗਿੱਲ (ਅੰਬਰਸਰੀ) ਟ੍ਰੈਕਟਰ ਚਾਲਕ, ਸ੍ਰੀ ਬਲਦੇਵ ਸਿੰਘ ਘਰਜਾਖ ਟ੍ਰੈਕਟਰ ਚਾਲਕ, ਸੰਤ ਅਵਤਾਰ ਸਿੰਘ ਬੋਘਲ, ਗੁਰਦੇਵ ਸਿੰਘ ਫਿਲੋਂਵਾਸੀ, ਸ੍ਰੀ ਸੁਖਦੇਵ ਸਿੰਘ ਸਪੁਤਰ ਸੰਤ ਜੈ ਸਿੰਘ, ਸੰਤ ਸ਼ਿੰਗਾਰਾ ਸਿੰਘ, ਸੰਤ ਅਤਰ ਸਿੰਘ ਖਾਰਾ, ਸੰਤ ਸੇਵਾ ਸਿੰਘ ਤੇ ਇਸ ਦਾ ਭਤੀਜਾ ਹਰਭਜਨ ਸਿੰਘ ਗੁਰਦਾਸ ਪੁਰਿਓਂ ਵੱਖ ਵੱਖ ਸੇਵਾਵਾਂ ਨਿਬਾਹ ਰਹੇ ਹਨ ।

## 1 ਮਾਰਚ 1978, ਬੁਧਵਾਰ
## ਨਾਮਧਾਰੀ ਫਾਰਮ, ਸਿਕੰਦਰਪੁਰ (ਯੂ. ਪੀ.)

ਆਸਾ ਦੀ ਵਾਰ ਫਾਰਮ ਹਾਤੇ ਵਿਚ ਗੈਂਵੀਂ ਜਾ ਰਹੀ ਸੀ । ਕੀਰਤਨ ਛੋਟੇ ਬੱਚੇ ਕਰ ਰਹੇ ਸਨ । ਸਵੇਰ ਦੇ ਸਾਂਤ ਵਾਤਾਵਰਣ ਦਾ, ਇਸ ਖੁਲ੍ਹੇ, ਆਲੇ-ਦੁਆਲੇ ਵਿਚ, ਬੜਾ ਅਨੰਦ ਹੈ । ਸੂਰਜ ਦੀਆਂ ਕਿਰਨਾਂ ਧਰਤੀ ਤੇ ਆਉਣ ਨਾਲ ਜਦੋਂ ਮੈਂ ਆਪਣੀ ਰਿਹਾਇਸ਼, ਸ: ਸੁਖਚੈਨ ਸਿੰਘ ਦੇ ਚੁਬਾਰੇ ਦੇ ਬਾਹਰ ਖਲੋ ਕੇ, ਆਲੇ-ਦੁਆਲੇ ਵੇਖਿਆ ਤਾਂ ਕਿੰਨੇ ਸਾਰੇ ਫਾਰਮ ਜੰਗਲ ਵਿਚ ਘਿਰੇ ਲਗੇ । ਉੱਤਰ ਅਤੇ ਉੱਤਰ ਪੂਰਬ ਵਲ ਤਾਂ ਘਣੇ ਅਤੇ ਉੱਚੇ ਜੰਗਲ ਦਿੱਸੇ ਹੀ ਸਨ ਪਰ ਦੱਖਣ ਤੇ ਪੱਛਮ ਵਿਚ ਵੀ, ਦੂਰ ਨਜ਼ਰ ਮਾਰਿਆਂ ਮਹਾਂਵਣ ਦਿੱਸਣ ਲਗੇ ।

## ਬਾਗ਼-ਬੂਟੇ

ਫਾਰਮ ਤੇ ਆਇਆਂ ਵੇਖਿਆ ਸਿੰਘ ਦੇਸੀ ਘਿਓ ਦਾ ਤਿਹਾਵਲ (ਕੜਾਹ-ਪ੍ਰਸ਼ਾਦ) ਅਤੇ ਮਿੱਠੀਆਂ ਖੀਰਾਂ ਛਕ-ਛਕਾ ਰਹੇ ਸਨ । ਚਾਹਟੇ ਵੀ ਚਲ ਰਹੇ ਸਨ । ਹਾਰਟੀਕਲਚਰ ਇਨਸਪੈਕਟਰ ਸ: ਹਰਨੇਕ ਸਿੰਘ ਨੂੰ ਵਿਰਸੇ ਵਿਚ ਮਿਲੇ ਬਗ਼ੀਚੇ ਦੇ ਬੂਟਿਆਂ ਬਾਰੇ ਪੁਛਿਆ ਤਾਂ ਉਸ ਇਕ ਫ਼ਹਿਰਿਸਤ ਗਿਣ ਸੁਣਾਈ :

45 ਪਿਉਂਦੀ ਅੰਬਾਂ ਦੇ ਬੂਟੇ,
5 ਝਾੜ ਕੇਲਿਆਂ ਦੇ
5 ਬੂਟੇ ਮਾਲਟਿਆਂ ਦੇ
2 ਯੂਰਿਕਾ ਲੈਮਨ
6 ਬੂਟੇ ਕਟਹਲ
15 ਅਮਰੂਦ ਦੇ ਬੂਟੇ
2 ਪਪੀਤੇ ਫਲਦਾਰ

ਸ੍ਰ: ਗੁਰਨੇਕ ਸਿੰਘ ਨੇ ਨਵੇਂ ਸਿਰਿਓਂ ਲੁਆਏ :

20 ਬੂਟੇ ਕਿੰਨੋ ਸੰਤਰਾ
20 ਅੰਬ ਪਿਉਂਦੀ
4 ਨਿੰਬੂ
1 ਅਨਾਰ ਦਾ ਬੂਟਾ
20 ਥਾਈਲੈਂਡ ਤੋਂ ਆਈਆਂ ਅੰਗੂਰ ਵੇਲਾਂ
2 ,, ,, ,, ਲੈਮਨ ਗ੍ਰਾਸ

ਧੁੱਪ ਤਾਂ ਅੱਜ ਕਰਾਰੀ ਲਗੀ ਹੈ । ਪਰ ਸਤਿਗੁਰੂ ਜੀ ਬਿਨਾਂ ਇਹ ਥਾਂ ਮਨ-ਭਾਉਂਦੀ ਨਹੀਂ ਲਗ ਰਹੀ । ਸੰਗ ਸਾਥ ਵਲੋਂ ਗੁਰਨੇਕ ਸਿੰਘ ਮੇਰੇ ਕੋਲ ਹੈ । ਗੁਰਨੇਕ ਸਿੰਘ ਵੀ ਸਤਿਗੁਰੂ ਜੀ ਨਾਲ ਅੰਦਰੂਨ ਪਿਆਰ ਕਰਨ ਵਾਲਿਆਂ ਵਿਚੋਂ ਹੈ । ਆਓ, ਜ਼ਰਾ ਉਸ ਬਾਰੇ ਹੀ ਗੱਲਾਂ ਕਰ ਲਈਏ ।

## ਸ੍ਰ: ਗੁਰਨੇਕ ਸਿੰਘ

ਗੁਰਨੇਕ ਸਿੰਘ, ਪਿੰਡ ਮੌੜਾਂ, ਜ਼ਿਲ੍ਹਾ ਫਰੀਦਕੋਟ ਦਾ ਜੱਟ ਸਿੱਖ ਹੈ । 'ਮਾਨ' ਗੋਤ ਦੇ ਸ੍ਰ: ਚੰਨਣ ਸਿੰਘ ਦਾ ਸਪੁੱਤਰ । ਇਹ ਦੱਸਦਾ ਹੈ ਕਿ 1966 ਤੋਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਇਸ ਦਾ ਸਨੇਹ ਹੈ । ਇਸ ਐਗਰੀਕਲਚਰ-ਇਨਸਪੈਕਟਰ ਨੇ ਕਈ ਖੇਤਰਾਂ ਵਿਚ ਕੰਮ ਕੀਤਾ ਹੈ । ਬਤੌਰ ਹਾਰਟੀਕਲਚਰ ਇਨਸਪੈਕਟਰ ਦੇ ਵੀ ਇਸ ਨੇ ਡਿਊਟੀ ਨਿਭਾਈ ਹੈ ।

1966 ਦੇ ਸਾਲ ਵਿਚ ਗੁਰਨੇਕ ਐਗਰੀਕਲਚਰ ਇਨਸਪੈਕਟਰ ਬਣ ਕੇ ਸ੍ਰੀ ਭੈਣੀ ਸਾਹਿਬ ਆਇਆ । ਉਹਨੀਂ ਦਿਨੀਂ ਪਟਵਾਰੀ ਦਾ ਕੰਮ ਇਥੇ ਸ੍ਰ: ਰਣਧੀਰ ਸਿੰਘ (ਪਿੰਡ ਲਲੋੜੀ, ਜ਼ਿਲ੍ਹਾ ਲੁਧਿਆਣਾ) ਕਰਿਆ ਕਰਦਾ ਸੀ । ਅਤੇ ਉਸ ਨੇ ਉਹਨੀਂ

ਦਿਨੀਂ ਨੌਕਰੀ ਆਦਿ ਦੀ ਪ੍ਰਵਾਹ ਨਾ ਕਰ ਕੇ ਵੀ ਨਾਮਧਾਰੀ ਸੰਗਤ ਦੇ ਹਿਤਾਂ ਨੂੰ ਆਂਚ ਨਾ ਆਉਣ ਦਿਤੀ। ਨਾਮਧਾਰੀ ਸੰਗਤ ਅਤੇ ਸ੍ਰੀ ਸਤਿਗੁਰੂ ਜੀ ਵਾਸਤੇ ਵੀ ਇਹ ਦਿਨ ਕਾਫ਼ੀ ਸਖ਼ਤ ਸਨ। ਸਤਿਗੁਰੂ ਜੀ ਅਤੇ ਸੰਗਤ, ਕਰਮ ਖੇਤਰ ਵਿਚ ਅਡੋਲ ਵਿਸ਼ਵਾਸ ਨਾਲ ਚਲ ਰਹੇ ਸਨ।

ਏਸੇ ਸਮੇਂ ਵਿਚ ਗੁਰਨੇਕ ਸਿੰਘ ਸ੍ਰ: ਰਣਧੀਰ ਸਿੰਘ ਪਟਵਾਰੀ ਦੀ ਸੰਗਤ ਵਿਚ ਆ ਗਿਆ। ਪ੍ਰੇਮ ਹੋ ਗਿਆ ਤੇ ਮਨੋਰਥ ਦੀ ਏਕਤਾ ਦੋਹਾਂ ਦੀ ਸਾਂਝ ਦਾ ਕਾਰਨ ਬਣ ਗਈ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਦੋਹਾਂ ਅੰਦਰ ਹੀ ਆਪਣੇ ਪਿਆਰ ਦੀ ਅਜਿਹੀ ਕਸ਼ਸ਼ ਜਗਾਈ ਕਿ ਇਹ ਸਤਿਗੁਰੂ-ਪ੍ਰੇਮ ਨਾਲ ਲਟਬੌਰੇ ਰਹਿੰਦੇ ਪਰ ਆਮ ਲੋਕਾਂ ਵਿਚ ਆਪਣੇ ਇਸ਼ਕ ਨੂੰ ਲੁਕਾਈ ਰੱਖਦੇ। ਇਸ ਜੋੜੀ ਨੇ ਪਿੰਡ ਦੇ ਲੋਕਾਂ ਨੂੰ ਵੀ ਮੋਹ-ਪਾਸ਼ ਵਿਚ ਪਾ ਕੇ ਆਪਣੇ ਅਨੁਸਾਰੀ ਬਣਾ ਲਿਆ। ਹੌਲੀ ਹੌਲੀ ਸਾਰੇ ਕਾਰਜ ਰਾਸ ਆ ਗਏ।

ਤਦ ਤੋਂ ਸਤਿਗੁਰੂ ਸਨੇਹ ਦੀਆਂ ਗੁਰਨੇਕ ਸਿੰਘ ਨੂੰ ਐਸੀਆਂ ਤੰਦਾਂ ਪਈਆਂ ਕਿ ਫਿਰ ਇਹਨਾਂ ਤੋਂ ਮੁਕਤ ਹੋਣ ਦੀ ਇਛਾ ਤਾਂ ਕਿਤੇ ਰਹੀ, ਹੋਰ ਵੀ ਜਕੜ ਵਿਚ ਆਉਣ ਨੂੰ ਤਿਆਰ ਰਹਿਣ ਲਗਾ। ਬਿਹਬਲਤਾ ਵਧਦੀ ਗਈ। ਸਤਿਗੁਰੂ ਜੀ ਨੇ ਸਿੱਖ ਨੂੰ ਸਮਾਜਕ ਬੰਧਨਾਂ ਤੋਂ ਮੁਕਤ ਕੀਤੀ ਰਖਿਆ। ਪਰ ਇਹ ਭਜਨ ਪੁਛ ਮੁਰੀਦ ਜ਼ਰੂਰ ਬਣ ਗਿਆ।

ਹੁਣ ਸਤਿਗੁਰੂ ਜੀ ਦੀ ਇਛਾ ਇਹ ਸੀ ਕਿ ਇਹ ਸਾਰੇ ਘਰੋਗੇ ਜੰਜਾਲ ਛੱਡ ਕੇ ਸ੍ਰੀ ਭੈਣੀ ਸਾਹਿਬ ਆ ਜਾਵੇ, ਪਰ ਇਹ ਬਾਲ-ਬੱਚੜਦਾਰ ਏਥੋਂ ਦਾ ਮੁਸਤਕਿਲ ਨਿਵਾਸੀ ਨਹੀਂ ਸੀ ਬਣਨਾ ਚਾਹੁੰਦਾ। ਜਦੋਂ ਸਤਿਗੁਰੂ ਜੀ ਵਲੋਂ ਬੁਲਾਵਾ ਆ ਜਾਣਾ, ਵਿਸ਼ੇਸ਼ ਮੰਗ ਤੇ ਛੁਟੀਆਂ ਲੈ ਕੇ ਜਾਂ ਡੇਪੂਟੇਸ਼ਨ ਤੇ ਆ ਕੇ ਸੇਵਾ ਵਿਚ ਹਾਜ਼ਰ ਹੋ ਜਾਣਾ। ਪਰ ਸਰੀਰਕ ਤੌਰ ਤੇ ਏਥੋਂ ਦਾ ਹੋ ਜਾਣਾ ਇਸ ਨੂੰ ਜਚਦਾ ਨਾ।

ਦੱਸਦਾ ਹੈ : ਇਕ ਵਾਰ ਤਾਂ ਚਾਰ ਸਾਲ ਹੋ ਗਏ ਮੱਥੇ ਲਗਿਆਂ, ਦਰਸ਼ਨ ਕੀਤਿਆਂ। ਦਰਸ਼ਨ ਨੂੰ ਮਨ ਲੋਚੇ, ਲੁੜਛੇ। ਦੂਜਾ ਮਨ ਆਖੇ : "ਜਾਵੇਂਗਾ ਤਾਂ ਫਸ ਜਾਵੇਂਗਾ। ਚੁੱਪ ਕਰ ਕੇ ਏਥੇ ਬੈਠਾ ਯਾਦ ਕਰ। ਚਾਰ ਸਾਲ ਦਰਸ਼ਨ ਬਿਨਾ ਲੰਘ ਜਾਣੇ ਬੜੇ ਦੁਖਦਾਈ ਲਗ ਰਹੇ ਸਨ। ਖਿੱਚਾਂ ਵੀ ਵਧ ਰਹੀਆਂ ਸਨ ਅਤੇ ਡਰ ਵੀ।

"ਅੰਤ ਇਕ ਦਿਨ ਹਰਦੇਵ ਸਿੰਘ ਮਸਤਾਨੇ ਹੱਥੀਂ ਰੁੱਕਾ ਆ ਗਿਆ। ਲਿਖਿਆ ਸੀ : ਚਲੇ ਆਓ, ਜੋ ਵੀ ਕਰਦੇ ਹੋ, ਜਿਥੇ ਵੀ ਕਰਦੇ ਹੋ, ਛੱਡ ਦਿਓ। ਰੁੱਕਾ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਲਿਖਿਆ ਹੋਇਆ ਸੀ। ਉਪਰ ਨਾ ਦਸਖਤ ਨਾ ਤਾਰੀਖ਼। ਰੁੱਕਾ ਨਹੀਂ ਇਹ ਹੁਕਮਨਾਮਾ ਸੀ। ਹੁਣ ਰੁਕੇ ਕਿਹੜਾ ? ਦਰਸ਼ਨ ਤਾਂਘ ਤਾਂ ਪਹਿਲਾਂ ਹੀ ਪਰੇਸ਼ਾਨ ਕਰ ਰਹੀ ਸੀ। ਸ੍ਰੀ ਭੈਣੀ ਸਾਹਿਬ ਜਾ ਦਰਸ਼ਨ ਕੀਤੇ।

"ਮਾਤਾ ਜੀ ਆਦਰ ਦੇਣ, ਨਿਕਟੀ ਸਿੱਖ ਸਨੇਹ ਕਰਨ, ਸਤਿਗੁਰੂ ਜੀ ਧਿਆਨ ਵਿਚ ਰੱਖਣ। ਡਰ ਲਗੇ।

"ਮੇਰਾ ਸ਼ਿਕਾਰ ਕਰ ਲੈਣਗੇ। ਮਨ ਨੂੰ ਤਕੜਾ ਕਰ ਕਰ ਰੱਖਾਂ, ਖੇਤੀ ਬਾੜੀ

ਜਾਂ ਬਾਗ਼ ਬਗ਼ੀਚੇ ਲਈ ਜਿਥੇ ਹੁਕਮ ਹੋਵੇ ਚਲਾ ਜਾਵਾਂ। ਭੈਣੀ ਸਾਹਿਬ, ਜੀਵਨ ਨਗਰ ਤੇ ਜਦੋਂ ਬੈਂਗਲੋਰ ਫਾਰਮ ਖਰੀਦਿਆ ਗਿਆ, ਉਥੇ ਵੀ।"

ਗੁਰਨੇਕ ਸਿੰਘ ਦਾ ਨੇਮ ਹੈ ਜਿਸ ਕੰਮ ਵਲ ਪੈਣਾ ਪੂਰੇ ਮਨ ਨਾਲ ਕਰਨਾ, ਅਤੇ ਆਪਣੀ ਸਾਰੀ ਯੋਗਤਾ ਅਤੇ ਜ਼ਿੰਮੇਵਾਰੀ ਉਸ ਤੋਂ ਕੁਰਬਾਨ ਕਰ ਦੇਣੀ। ਜਦੋਂ ਘਰੇਲੂ ਸਮਸਿਆਵਾਂ ਨੇ ਸਤਾਣਾ ਤਾਂ ਉਦੋਂ ਆਗਿਆ ਲੈ ਕੇ ਘਰ ਭੱਜ ਜਾਣਾ ਅਤੇ ਫਿਰ ਆਉਣਾ ਹੀ ਨਾ। ਸਤਿਗੁਰੂ ਜੀ ਨੇ ਵੀ ਸਿੱਖ ਨਾਲ ਪਿਆਰ ਦੀ ਤੰਦ ਟੁੱਟਣ ਨਾ ਦੇਣੀ।

ਆਖਦਾ ਹੈ: ਮੈਨੂੰ ਇਹ ਗੁਰੂਆਂ ਦਾ ਗੁਰੂ ਜਾਪਦਾ ਹੈ। ਪੜ੍ਹਿਆ ਲਿਖਿਆ ਹਾਂ। ਬੀ. ਏ. ਕੀਤੀ ਹੋਈ ਹੈ ਪਰ ਸਤਿਗੁਰੂ ਨੂੰ ਮੈਂ ਦੁਨਿਆਵੀ ਨਜ਼ਰਾਂ ਨਾਲ ਨਹੀਂ ਵੇਖ ਸਕਦਾ। ਉਸ ਦੀ ਕੋਈ ਬੇਅਦਬੀ ਵਿਚ ਬੋਲੇ, ਝੱਲ ਨਹੀਂ ਹੁੰਦਾ। ਪੂਰੀ ਤਰਫ਼ਦਾਰੀ ਨਾਮਧਾਰੀਆਂ ਨਾਲ ਹੈ। ਮੈਨੂੰ ਇਹ ਯਕੀਨ ਹੈ ਕਿ ਗੁਰੂ ਨੇ ਜਦੋਂ ਆਪਣਾ ਕੰਮ ਲੈਣਾ ਹੋਵੇ ਖਿੱਚ ਦਾ ਐਸਾ ਤੁਣਕਾ ਮਾਰਦਾ ਹੈ ਕਿ ਸਾਡੇ ਸਾਰੇ ਕਿੱਲੇ ਟੁਟ ਜਾਂਦੇ ਹਨ। ਪਿਛਲੇ ਚੋਦਾਂ ਸਾਲਾਂ ਵਿਚ ਮੈਂ ਇਸ ਤੋਂ ਬਚਣ ਦੀ ਕੋਸ਼ਿਸ਼ ਕੀਤੀ ਹੈ ਅਤੇ ਇਸ ਨੇ ਮੇਰੇ ਤੇ ਪ੍ਰੇਮ ਦਾ ਜਾਦੂ ਚਲਾਇਆ ਹੈ।

ਬੈਂਗਲੋਰ ਫਾਰਮ ਖਰੀਦਣ ਤੋਂ ਪਿਛੋਂ ਗੁਰਨੇਕ ਸਿੰਘ ਨੂੰ ਉਥੇ ਭੇਜਿਆ ਗਿਆ। ਤਜਵੀਜ਼ ਕਰੇ, ਤਰਤੀਬ ਦੇਵੇ ਖੇਤੀਬਾੜੀ ਜਾਂ ਬਾਗਬਾਨੀ ਨੂੰ, ਇਹ ਜਦੋਂ ਜਾਂਦਾ ਹੈ ਸਿਖਾਂ ਵਿਚ ਨਿਮਾਣਾ-ਨਿਤਾਣਾ ਹੋ ਕੇ ਹੋ ਰਹਿੰਦਾ ਹੈ। ਲੀੜੇ ਕਪੜੇ ਸਾਦਾ, ਰਹਿਣ ਬਹਿਣ ਸਾਦਾ, ਏਨਾ ਬੇਰੜਕ ਕਿ ਅੱਖੜ ਤੋਂ ਅੱਖੜ ਸਿਖ ਨਾਲ ਵੀ ਨਿਰਬਾਹ ਕਰ ਲੈਂਦਾ ਹੈ।

ਹੁਣ ਫਿਰ, ਇਹ ਕਹਿੰਦਾ ਹੈ: ਕਿੰਨੇ ਚਿਰ ਤੋਂ ਅੰਤਰ ਖਿਚ ਵਧਦੀ ਜਾ ਰਹੀ ਸੀ—

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।
ਬਿਲਪ ਕਰੇ ਚਾਤ੍ਰਿਕ ਕੀ ਨਿਆਈ।

ਅਤੇ ਤਦੇ ਖ਼ਬਰ ਜੁ ਇਕ ਸਿੰਘ ਮੇਰਾ ਪਤਾ ਕਰਦਾ ਕਰਾਂਦਾ ਮੈਨੂੰ ਲਭਣ ਵਿਚ ਸਫਲ ਹੋ ਗਿਆ। ਉਸ ਨੇ ਮਿਲ ਕੇ ਇਕ ਰੁੱਕਾ ਦਿਤਾ। ਸਤਿਗੁਰੂ ਜੀ ਨੇ ਕਿਤੇ ਆਪਣੇ ਦੌਰੇ ਵਿਚੋਂ ਹੀ ਲਿਖਿਆ ਸੀ। ਉਸ ਤੇ ਥਿਤ ਵਾਰ ਨਹੀਂ ਸਨ ਤੇ ਨਾ ਹੀ ਕਰ ਕਮਲਾਂ ਦੁਆਰਾ ਸਹੀ ਪਾਈ ਹੋਈ। ਅੱਖਰ ਮੇਰੀ ਪਛਾਣ ਦੇ ਸਨ। ਕਾਗਜ਼ ਦੇ ਇਕ ਛੋਟੇ ਜਿੰਨੇ ਟੋਟੇ ਤੇ ਇਕ ਪਾਸੇ ਪੰਜ ਅਤੇ ਦੂਜੇ ਪਾਸੇ ਸੱਤ ਸਤਰਾਂ ਸਨ। ਉਹ ਜਿਹੜਾ ਦੁਨੀਆਂ ਭਰ ਦੇ ਅੱਖਰ ਲਿਖਦਾ ਹੈ, ਜਿਸ ਦੇ ਅੱਖਰਾਂ ਬਿਨਾਂ ਅਸੀਂ ਹਿਲ ਡੁਲ ਨਹੀਂ ਸਕਦੇ, ਅੱਖਰ ਓਸੇ ਦੇ ਹੱਥ ਦੇ ਲਿਖੇ ਹੋਏ ਸਨ। 16-1-1978 ਨੂੰ ਇਹ ਰੁੱਕਾ ਪ੍ਰਾਪਤ ਹੋਇਆ ਤੇ ਇਸ ਨੇ ਮੈਨੂੰ ਏਥੇ ਲੈ ਆਂਦਾ।

ਗੁਰਨੇਕ ਸਿੰਘ ਨੇ ਮੈਨੂੰ ਇਹ ਰੁੱਕਾ ਵਿਖਾਇਆ। ਇਸ ਨੂੰ ਪੜ੍ਹਿਆਂ ਆਮ ਆਦਮੀ ਨੂੰ ਕੋਈ ਆਕਰਖਣ ਨਹੀਂ ਲਗਦਾ ਇਹਨਾਂ ਹਰਫ਼ਾਂ ਵਿਚ। ਪਰ ਜਿਸ ਦੇ ਲਈ ਇਹ ਲਿਖਿਆ ਗਿਆ ਹੈ ਉਸ ਨੂੰ ਇਹਨਾਂ ਵਿਚ ਸਾਰੀ ਖ਼ੁਦਾਈ ਝਲਕਦੀ

ਦਿਸਦੀ ਹੈ । ਗੁਰਨੇਕ ਸਿੰਘ ਨੇ ਦੱਸਿਆ ਕਿ ਉਹ ਇਕ ਲੰਮੀ ਮੁਦਤ ਤੋਂ ਇਸ ਰੁੱਕੇ ਦੀ ਇੰਤਜ਼ਾਰ ਵਿਚ ਸੀ । ਰੁੱਕੇ ਦੇ ਮਿਲਦਿਆਂ ਸਾਰ ਸਾਰੇ ਘਰੋਗੇ ਵਿਹਾਰ ਛੱਡ ਕੇ ਇਹ ਹੁਕਮ ਅਨੁਸਾਰ ਚਲ ਪਿਆ ਸੀ ।

ਆਓ, ਜ਼ਰਾ ਜਾਦੂ-ਹੱਥੇ ਰੁੱਕੇ ਦੇ ਸ਼ਬਦ ਤਾਂ ਪੜ੍ਹ ਲਈਏ । ਇਕ ਪਾਸੇ ਲਿਖਿਆ ਹੋਇਆ ਸੀ :

ਗੁਰਨੇਕ ਸਿੰਘ ਨੂੰ ਭੈਣੀ ਸਾਹਿਬ ਤੋਂ
ਬੰਦਾ ਜਾ ਕੇ ਯੂ. ਪੀ. ਲੈ ਆਵੇ ।
ਯੂ. ਪੀ. ਦਾ ਪਤਾ ਪਿਛੇ ਹੈ

ਦੂਜੇ ਪਾਸੇ ਲਿਖਿਆ ਸੀ :

ਲੁਧਿਆਣੇ ਤੋਂ ਸ਼ਾਹਜਹਾਂਪੁਰ
ਸ਼ਾਹਜਹਾਂਪੁਰੋਂ ਬਸ ਤੇ
ਗੋਲਾ ਗੋਲੇ ਤੋਂ
ਇਮਲੀਆ ਕੋਠੀ ਜਾਂ
ਕੰਦੂਆ ਫਾਰਮ ਜਾ ਕੇ
ਬੰਦਾ ਨਾਲ ਲੈ ਕੇ ਨਾਮਧਾਰੀ
ਫਾਰਮ ਸਿਕੰਦਪੁਰ ਆਵੇ

ਅਤੇ ਇਹਨਾਂ ਵੇਖਣ ਨੂੰ ਸਾਧਾਰਣ ਅੱਖਰਾਂ ਨੇ ਐਗਰੀਕਲਚਰ ਇੰਸਪੈਕਟਰ ਨੂੰ 26-1-78 ਨੂੰ ਨਾਮਧਾਰੀ ਫਾਰਮ ਤੇ ਲੈ ਆਂਦਾ । ਫਾਰਮ ਨੂੰ ਵੇਖ ਚਾਖ ਕੇ, ਸ੍ਰੀ ਸਤਿਗੁਰੂ ਜੀ ਨੂੰ ਮਿਲ ਕੇ, ਏਥੋਂ ਦੀ ਜ਼ਮੀਨ ਦੀਆਂ ਖ਼ੂਬੀਆਂ ਖਾਮੀਆਂ ਦਸ ਕੇ, ਘਰ ਚਲਾ ਗਿਆ । ਹੁਣ ਫਿਰ ਇਹ 27-2-78 ਦਾ ਫਾਰਮ ਤੇ ਆਇਆ ਹੋਇਆ ਹੈ । ਕਹਿੰਦਾ ਹੈ : ਕਵੀ ਜੀ, ਤੁਸੀਂ ਜਿਹੜੇ ਏਥੇ ਬੁਲਾਏ ਗਏ ਹੋ, ਮੇਰਾ ਜੀਅ ਲਾਉਣ ਦੀ ਖਾਤਰ ਸੱਦੇ ਹੋ । ਹੁਣ 10 ਦਿਨ ਮੇਰੇ ਸੌਖੇ ਲੰਘ ਜਾਣਗੇ ।

ਉਚਾ ਲੰਮਾ ਕਦ, ਕਰੜ-ਬਰੜੀ ਦਾੜ੍ਹੀ, ਲੰਮੀ ਤੇ ਖੁਲ੍ਹੀ, ਜੁਆਨ ਦਿਸਦਾ ਜਿਸਮ, ਦੰਦ ਜ਼ਰਾ ਵਿਰਲੇ ਤੇ ਖੁੱਲ੍ਹੇ, ਖੁਲ੍ਹਾ ਪਜਾਮਾ, ਗਲ ਕਮੀਜ਼, ਸਿਰ ਤੇ ਨੋਕਦਾਰ ਵਲ੍ਹੇਟੀ ਹੋਈ ਪੱਗ, ਇਹ ਹੈ ਗੁਰਨੇਕ । ਕਹਿੰਦਾ ਹੈ : ਸਤਿਗੁਰੂ ਡਾਢਾ ਹੈ । ਮੇਰਾ ਸ਼ਿਕਾਰ ਕਰ ਲਿਆ ਸੂ । ਹੁਣ, ਬਿਨ ਮਿਲਬੇ ਨਾਹੀ ਸੰਤੋਖਾ ।

ਧਰਮਪਾਲ ਸਿੰਘ, ਮਨਜੀਤ ਸਿੰਘ ਮੰਡੀ ਵਾਲੇ ਭਰਾਵਾਂ ਨਾਲ ਦੋਸਤੀ ਸੂ । ਉਹਨਾਂ ਕੋਲ ਜਾ ਕੇ ਸੌਂਦਾ-ਬਹਿੰਦਾ ਹੈ । ਜਦੋਂ ਮੈਂ ਉਥੇ ਚਲਾ ਜਾਵਾਂ ਦਿਹਾੜੀ ਮੇਰੇ ਨਾਲ ਨਿਕਲ ਜਾਂਦੀ ਸੂ । ਹਾਲਤ ਪ੍ਰੇਮ ਦੀ ਇਹ ਹੈ ਕਿ ਸਤਿਗੁਰੂ ਜੀ ਨੇ 3-3-78 ਸ਼ਾਮ ਨੂੰ ਆਉਣਾ ਹੈ ਅਰਥਾਤ ਪਰਸੋਂ ਹੀ ਪਰ ਸਿੰਘ ਕਹਿੰਦਾ ਹੈ : ਕਦੋਂ ਤਿੰਨ ਤਰੀਖ਼ ਆਵੇਗੀ, ਵਕਤ ਵਿਹਾਉਂਦਾ ਨਹੀਂ ਲਗਦਾ ।

## ਫਾਰਮ ਉਤੇ ਮੌਜਾਂ

ਫਾਰਮ ਉਤੇ ਸ੍ਰੀ ਮਾਤਾ ਚੰਦ ਕੌਰ ਜੀ ਅਤੇ ਬੇਬੇ ਦਲੀਪ ਕੌਰ ਜੀ ਆਪ ਸਿਖ ਸਾਧਾਂ ਲਈ ਭਾਂਡੇ ਮਾਂਜਦੇ ਅਤੇ ਸਬਜ਼ੀਆਂ ਕਟਦੇ ਹਨ। ਫਾਰਮ ਤੇ ਕੰਮ ਕਰਦੇ ਸਿੰਘਾਂ ਵਿਚ ਨਿਰਸੰਕੋਚ ਤੇ ਨਿਰਮਾਣ ਭਾਵ ਨਾਲ ਵਿਚਰਦੇ ਰਹਿੰਦੇ ਹਨ।

ਸਤਿਗੁਰੂ ਜੀ ਦੀ ਰਿਹਾਇਸ਼ ਲਈ ਜਗਹ ਤਿਆਰ ਹੋ ਰਹੀ ਹੈ।

ਨਜ਼ਦੀਕ ਦੇ ਫਾਰਮਾਂ ਦੇ ਨਾਮਧਾਰੀ ਸਿੱਖ ਆ ਜਾ ਰਹੇ ਹਨ। ਪੈਲੀਆਂ ਸੁਆਹਰੀਆਂ ਕਰਨ ਲਈ ਟਰੈਕਟਰ ਚਲਦੇ ਹਨ। ਸਿੱਖ ਗੰਨੇ ਚੂਪਦੇ, ਰਹੁਆਂ ਕਢਦੇ-ਪੀਂਦੇ ਹਨ। ਫਾਰਮ ਦੀਆਂ ਮਝਾਂ ਤੋਂ ਇਕ ਕਿਲੋ-ਮਣ ਦੁਧ ਰੋਜ਼ ਲੰਗਰ ਵਿਚ ਆਉਂਦਾ ਹੈ। ਹੋਰ ਫਾਰਮਾਂ ਤੋਂ ਵੀ ਦੁਧ ਏਥੇ ਪਹੁੰਚਦਾ ਹੈ। ਦੇਸੀ ਘਿਉ ਨਾਲ ਪਦਾਰਥ ਬਣਦੇ ਹਨ। ਰੋਜ਼ਾਨਾ ਪ੍ਰਸ਼ਾਦ ਛਕਦਿਆਂ ਹਰੇਕ ਨੂੰ ਸ਼ੁਧ ਦੇਸੀ ਘਿਉ ਦੀ ਪਲੀ ਪਲੀ ਮਿਲਦੀ ਹੈ। ਰਾਤ ਨੂੰ ਵੀ ਹਰ ਕੋਈ ਦੁਧ ਪੀਂਦਾ ਹੈ। ਇਕ ਮਾਟਾਡੋਰ, ਇਕ ਜੀਪ (ਪਹਿਲੀ ਸ: ਸੁਰਿੰਦਰ ਸਿੰਘ ਮਨਚੰਦਾ ਵਲੋਂ ਦੂਜੀ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਦੋਵੇਂ ਦਿੱਲੀਓਂ) ਸ਼ਹਿਰ ਜਾਣ ਲਈ ਤਿਆਰ ਰਹਿੰਦੀਆਂ ਹਨ। ਜਦ ਤਕ ਸਤਿਗੁਰੂ ਜੀ ਏਥੇ ਰਹਿਣਗੇ ਤਦ ਤਕ ਇਹ ਗੱਡੀਆਂ ਸੇਵਾ ਲਈ ਹਾਜ਼ਰ ਰਹਿਣਗੀਆਂ।

ਅਜ ਸ: ਸੇਵਾ ਸਿੰਘ ਵਲੋਂ ਸ: ਸੂਰਤ ਸਿੰਘ ਇਕ ਨਾਮਧਾਰੀ ਜਵਾਨ ਲੰਮਾ ਤੰਬੂ ਲੈ ਕੇ ਆਇਆ ਹੈ। ਸਿੰਘਾਂ ਦੀ ਰਿਹਾਇਸ਼ ਜਾਂ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਲਈ। ਸੂਰਤ ਸਿੰਘ ਤੰਬੂ ਲੁਆ ਕੇ ਰਾਤੀਂ ਲਖਨਊ ਚਲਾ ਗਿਆ। ਇਸ ਨੇ ਦੱਸਿਆ ਕਿ ਪਹਿਲਾਂ ਇਹ ਹੈਦਰਾਬਾਦ ਵਿਚ ਨਾਮਧਾਰੀ ਏਜੰਸੀਜ਼ ਦਾ ਮੈਨੇਜਰ ਸੀ, ਉਦੋਂ ਇਸ ਦਾ ਸਹਿਯੋਗੀ ਸ: ਬੂਟਾ ਸਿੰਘ ਕੰਵਲ ਸੀ। ਹੁਣ ਇਹ ਯੂ. ਪੀ. ਵਿਚ ਏਜੰਸੀ ਪ੍ਰਬੰਧਕ ਹੈ।

## 2 ਮਾਰਚ 1978 ਵੀਰਵਾਰ
## ਨਾਮਧਾਰੀ ਫਾਰਮ, ਯੂ. ਪੀ.

ਆਸਾ ਦੀ ਵਾਰ ਨਿਯਮ ਪੂਰਵਕ ਲਗੀ। ਪਰ ਕੀਰਤਨਕਾਰ ਬੱਚਿਆਂ ਦੇ ਲੇਟ ਆਉਣ ਕਾਰਨ ਮਹਾਰਾਜ ਜੀ ਵਲੋਂ ਉਹਨਾਂ ਦੀ ਲੰਗਰ-ਬੰਦੀ ਹੋ ਗਈ। ਬੇਬੇ ਜੀ ਦੀ ਪ੍ਰੇਰਣਾ ਨਾਲ ਬੱਚਿਆਂ ਨੇ ਮੁਆਫ਼ੀ ਮੰਗ ਕੇ ਅਗੋਂ ਤੋਂ ਵਕਤ ਸਿਰ ਆਉਣ ਲਈ ਮੰਨ, ਅੰਨ-ਜਲ ਛਕਿਆ।

ਮੈਂ ਗੁਰਨੇਕ ਸਿੰਘ ਨਾਲ ਮਿਲ ਕੇ ਨਾਲ ਦੇ ਜੰਗਲ ਵਿਚ ਭਟਕਣਾ ਚਾਹੁੰਦਾ ਸਾਂ ਕਿ ਮਹਾਰਾਜ ਜੀ ਨੇ ਵੀ ਆਪਣਾ ਮਨ ਦੱਸਿਆ ਨਾਲ ਜਾਣ ਵਾਸਤੇ। ਮਾਟਾਡੋਰ ਤਿਆਰ ਹੋ ਗਈ। ਇਸ ਦਾ ਚਾਲਕ ਸ੍ਰੀ ਨਰਾਇਣ ਦਾਸ ਹਸਮੁਖ, ਸੇਵਕ ਤੇ ਪ੍ਰੇਮੀ ਹੋਣ ਕਰਕੇ ਆਗਿਆ ਪਾਲਣ ਲਈ ਤਿਆਰ ਰਹਿੰਦਾ ਹੈ। ਗੁਰੂ ਪਰਵਾਰ, ਸੇਵਕ ਤੇ ਬੱਚਾ-ਪਾਰਟੀ ਵੀ ਇਸ ਵਿਚ ਬੈਠ ਗਏ। ਕਾਕਾ ਸੁਖਵਿੰਦਰ ਸਿੰਘ ਪਿੰਕੀ ਨੂੰ

ਕੱਲ੍ਹ ਦਾ ਬੁਖਾਰ ਹੈ। ਹਾਲੀ ਉਹ ਨਿਢਾਲ ਰਿਹਾ। ਸ਼ਾਇਦ ਕਾਕੜਾ-ਲਾਕੜਾ ਨਿਕਲ ਆਇਆ। ਬੇਬੇ ਦਲੀਪ ਕੌਰ ਜੀ ਨੇ ਬੜੇ ਵਾਤਸਲ ਨਾਲ ਉਸ ਨੂੰ ਕੋਲ ਬੈਠਾਇਆ। ਵਾਪਸੀ ਉਤੇ ਠਾਕਰ ਦਲੀਪ ਸਿੰਘ ਜੀ ਨੇ ਵੀ ਬੱਚੇ ਨੂੰ ਉਰੇਬ ਦਿਤਾ।

## ਜੰਗਲ ਦੀਆਂ ਗੱਲਾਂ

ਅਸੀਂ ਜੰਗਲ ਵਿਚ ਪ੍ਰਚਲਤ ਰਾਹਾਂ ਉਤੇ ਮਾਟਾਡੋਰ ਨਾਲ ਘੁੰਮਦੇ ਰਹੇ। ਸਰਦਾਰ ਸੁਖਚੈਨ ਸਿੰਘ ਨੇ ਦਸਿਆ : ਏਥੇ ਕਦੇ ਸ਼ੇਰ ਵੀ ਆ ਜਾਂਦਾ ਹੈ। ਪਰ ਇਸ ਇਲਾਕੇ ਵਿਚ ਜੰਗਲ ਜ਼ਰਾ ਸੌੜਾ ਹੈ ਤੇ ਕਿਤੇ ਕਿਤੇ ਵਿਚ-ਵਿਚਾਲੇ ਫਾਰਮ ਵੀ ਆ ਜਾਂਦੇ ਹਨ, ਸੋ ਸ਼ੇਰ ਬਾਹਲਾ ਚਿਰ ਨਹੀਂ ਰਹਿੰਦਾ। ਨਿਪਾਲ ਬਾਰਡਰ ਦੇ ਨਜ਼ਦੀਕ ਜੰਗਲ ਵਿਸ਼ਾਲ ਹਨ, ਆਮ ਕਰਕੇ ਓਥੇ ਰਹਿੰਦਾ ਹੈ। ਉਂਜ ਏਧਰਲੇ ਲੋਕ ਸ਼ੇਰ ਦੀ ਆਮਦ ਤੇ ਉਸ ਦੀ ਗੰਧ ਪਛਾਣ ਲੈਂਦੇ ਹਨ। ਜਦੋਂ ਉਹ ਆਉਂਦਾ ਹੈ ਇਕ ਖ਼ਾਸ ਕਿਸਮ ਦੀ ਮੁਸ਼ਕ ਚੁਫੇਰੇ ਪਸਰ ਜਾਂਦੀ ਹੈ ਅਤੇ ਮਹਿਕ-ਪਛਾਣ ਕਾਰਨ ਉਹਦੇ ਆਇਆਂ ਜੰਗਲੀ ਜਾਨਵਰ ਇਹ ਇਲਾਕਾ ਛੱਡ ਜਾਂਦੇ ਹਨ।

ਸੁਖਚੈਨ ਸਿੰਘ ਨੇ ਦੱਸਿਆ : ਪਿਛਲੇ ਦਿਨੀਂ, ਏਸੇ ਇਲਾਕੇ ਵਿਚ, ਸ਼ੇਰ ਦੋ ਜੱਟ ਸਿਖਾਂ ਸ਼ੰਗਾਰਾ ਸਿੰਘ ਅਤੇ ਤਾਰਾ ਸਿੰਘ ਨੂੰ ਪੈ ਗਿਆ। ਕੁਝ ਸ਼ਿਕਾਰੀ ਵੀ ਇਹਨਾਂ ਦੇ ਨਾਲ ਸਨ। ਉਹ ਤਾਂ ਅੱਗੋ ਪਿਛੇ ਫਿਰਨ ਲਗੇ ਪਰ ਸਿੰਘਾਂ ਨੇ ਸ਼ੇਰ ਨਾਲ ਲੜਨਾ ਸ਼ੁਰੂ ਕਰ ਦਿਤਾ। ਸਿੰਘਾਂ ਪਾਸ ਕਿਰਪਾਨਾਂ ਸਨ ਤੇ ਉਹ ਜੁੱਸਿਉਂ ਵੀ ਜ਼ਬਰਦਸਤ ਸਨ। ਸ਼ੇਰ ਇਕ ਵਲ ਹੋਵੇ ਤਾਂ ਦੂਜਾ ਸਿੰਘ ਕਿਰਪਾਨ ਚਲਾਣੀ ਸ਼ੁਰੂ ਕਰ ਦੇਵੇ ਉਹ ਦੂਜੇ ਵਲ ਹੋਵੇ ਤਾਂ ਪਹਿਲਾ ਦੂਹੋ ਦੂਹ ਤਲਵਾਰਾਂ ਮਾਰਨ ਲਗ ਜਾਵੇ। ਰੌਲਾ ਪੈਣ ਤੇ ਪੁਲਿਸ ਵਾਲੇ ਵੀ ਆ ਗਏ। ਲੋਕ ਦੂਰ ਖਲੋਤੇ ਵੇਖਦੇ ਰਹੇ। ਜਿਉਂ ਹੀ ਸ਼ੇਰ ਨੇ ਭਬਕ ਮਾਰੀ ਥਾਣੇਦਾਰ ਤਾਂ ਜੀਪ ਤੋਂ ਹੀ ਭੁੜਕ ਕੇ ਜਾ ਪਿਆ। ਉਸ ਦਾ ਭਰਿਆ ਹੋਇਆ ਪਸਤੌਲ ਚਲ ਗਿਆ ਤੇ ਉਹ ਥਾਂ ਤੇ ਹੀ ਢੇਰੀ ਹੋ ਗਿਆ।

"ਪਰ ਸ਼ੇਰ ਅਤੇ ਸਿੰਘਾਂ ਦਾ ਜੰਗ ਜਾਰੀ ਸੀ। ਸਿੰਘ ਜ਼ਖ਼ਮੀ ਤੇ ਲਹੂਓ ਲੁਹਾਨ ਹੋ ਗਏ, ਪਰ ਉਹਨਾਂ ਦੇ ਹੌਸਲੇ ਬਲੰਦ ਸਨ, ਉਹ ਭਗੌੜੇ ਨਾ ਹੋਏ, ਅੰਤ ਸ਼ਿਕਾਰੀਆਂ ਨੇ ਰੁੱਖਾਂ ਤੇ ਚੜ੍ਹ ਕੇ ਇਸ ਢੰਗ ਨਾਲ ਗੋਲੀਆਂ ਦਾਗੀਆਂ ਕਿ ਸ਼ੇਰ ਚਾਰੋਂ ਸ਼ਾਨੇ ਚਿੱਤ ਹੋ ਗਿਆ। ਜ਼ਖਮੀ ਸਿੰਘਾਂ ਨੂੰ ਹਸਪਤਾਲ ਲੈ ਜਾ ਕੇ ਇਲਾਜ ਕਰਵਾਇਆ ਗਿਆ।

"ਪਿਛਲੀ ਵਾਰ ਆਏ ਸਤਿਗੁਰੂ ਉਹਨਾਂ ਜਵਾਂ ਮਰਦਾਂ ਨੂੰ ਮਿਲਣਾ ਚਾਹੁੰਦੇ ਸਨ ਪਰ ਉਹਨਾਂ ਦੇ ਪਛੜ ਕੇ ਆਉਣ ਕਾਰਨ ਉਹ ਦਰਸ਼ਨ ਨਾ ਕਰ ਸਕੇ। ਹੁਣ ਵੀ ਉਹ ਬਹਾਦਰ ਸਿਖ ਕਿਸੇ ਦਿਨ ਗੁਰੂ ਚਰਨਾਂ ਵਿਚ ਹਾਜ਼ਰ ਹੋਣਗੇ।"

ਅਸੀਂ ਜੰਗਲ ਅੰਦਰ ਸਿੱਧੀ ਬਣਾਈ ਗਈ ਸੜਕੇ ਗੱਡੀ ਲਈ ਜਾ ਰਹੇ ਹਾਂ। ਕਿਸੇ ਕਿਸੇ ਇਲਾਕੇ ਵਿਚ ਸਾਲ ਦੇ ਉੱਚੇ ਲੰਮੇ ਤੇ ਇਕਸਾਰ ਰੁਖ ਖਲੋਤੇ ਹਨ। ਕਿਤੇ ਕਿਤੇ ਪਹਿਲੇ ਕੱਟੇ ਜੰਗਲ ਵਿਚ ਹੁਣ ਸਾਗਵਾਨ ਦੇ ਬੂਟੇ ਵਾਧੇ ਪਏ ਹੋਏ ਹਨ।

ਜੰਗਲ ਦੇ ਅੰਦਰ ਕੁਛ ਇਲਾਕੇ ਵਿਚ ਯੂਕਲਿਪਟਸ (ਸਫੈਦਾ) ਵੀ ਲਗਾ ਹੋਇਆ ਹੈ। ਦੱਸਦੇ ਹਨ ਕਿ ਏਥੇ ਬਾਂਦਰਾਂ ਅਤੇ ਲੰਗੂਰਾਂ ਦੇ ਤਕੜੇ ਤਕੜੇ ਗਰੋਹ ਹਨ। ਇਹ ਖੇਤ ਬੰਨਾ ਖ਼ੂਬ ਉਜਾੜਦੇ ਹਨ। ਕਿਉਂਕਿ ਗੰਨਾ ਨਜ਼ਦੀਕੀ ਫਾਰਮਾਂ ਵਿਚ ਬਹੁਤ ਹੁੰਦਾ ਹੈ, ਇਸ ਲਈ ਇਹ ਜਦੋਂ ਪੈਂਦੇ ਹਨ ਚੰਗਾ ਉਜਾੜਾ ਕਰਦੇ ਹਨ। ਲੰਗੂਰ ਗੰਨਾ ਭੰਨਦਾ ਨਹੀਂ, ਭੰਨੇ ਹੋਏ ਨੂੰ ਚੂਪਦਾ ਹੈ। ਪਰ, ਬਾਂਦਰ ਖੇਤਾਂ ਵਿਚ ਜਾ ਕੇ ਗੰਨੇ ਭੰਨ ਲਿਆਉਂਦਾ ਹੈ। ਇਸ ਲਈ ਜਦੋਂ ਬਾਂਦਰਾਂ ਦੇ ਗਰੋਹ ਖੇਤਾਂ ਨੂੰ ਜਾਂਦੇ ਹਨ ਤਾਂ ਲੰਗੂਰ ਲੋਕ ਸਾਵਧਾਨ ਹੋ ਕੇ ਖਲੋ ਜਾਂਦੇ ਹਨ ਅਤੇ ਗੰਨੇ ਲਈ ਆਉਂਦੇ ਬਾਂਦਰਾਂ ਨਾਲ ਲੜਾਈ ਵੀ ਹੁੰਦੀ ਹੈ। ਲੰਗੂਰ ਡਾਢੇ ਨਿਕਲਦੇ ਹਨ। ਇਸ ਲਈ ਇਹ ਗਰੋਹ ਵੱਖ ਵੱਖ ਹੀ ਤੇ ਵਿਰੋਧੀ ਕੈਂਪਾਂ ਵਾਂਗ ਰਹਿੰਦੇ ਹਨ। ਲੰਗੂਰ ਬੜਾ ਤੇਜ਼ ਜਾਨਵਰ ਹੈ। ਗੰਨਾਂ ਲਈ ਜਾਂਦੇ ਟਰੱਕਾਂ ਉਤੇ ਰੁੱਖਾਂ ਤੋਂ ਛਾਲਾਂ ਮਾਰ ਹਮਲਾ ਕਰ ਦਿੰਦੇ ਹਨ ਤੇ ਗੰਨੇ ਚੁਕ ਚੁਕ ਮੁੜ ਰੁੱਖਾਂ ਤੇ ਛਲਾਂਗਾਂ ਮਾਰ ਜਾ ਚੜ੍ਹਦੇ ਹਨ।

ਜੰਗਲ ਗਾਂਹਦਿਆਂ ਸਾਨੂੰ ਜੰਗਲੀ ਜਾਨਵਰ ਤਾਂ ਨਜ਼ਰ ਨਾ ਆਏ। ਦਸ ਵਜਦੇ ਤਕ ਫਾਰਮ ਨੂੰ ਪਰਤ ਆਏ। ਮੇਰੀ ਅਤੇ ਠਾਕਰ ਉਦੈ ਸਿੰਘ ਜੀ ਦੀ ਅਜੇ ਰੀਝ ਨਹੀਂ ਸੀ ਲੱਥੀ। ਅਸੀਂ ਕਦੇ ਫੇਰ ਆਉਣਾ ਸੋਚ ਕੇ ਆਪਣੇ ਆਪ ਨੂੰ ਵਾਪਸੀ ਲਈ ਮਨਾ ਲਿਆ।

ਪਰਸ਼ਾਦਾ ਪਾਣੀ ਛਕ ਕੇ, ਸਰਦਾਰ ਗੁਰਨੇਕ ਸਿੰਘ, ਸ੍ਰੀ ਹਰਭਜਨ ਸਿੰਘ (ਸਿਤਾਰ), ਸ੍ਰੀ ਸੁਰਜੀਤ ਸਿੰਘ (ਸਾਰੰਗੀ) ਅਤੇ ਮੈਂ, ਮੇਰੀ ਪ੍ਰੇਰਣਾ ਤੇ, ਕੋਈ ਏਥੋਂ ਦਾ ਨੇੜਵਾਂ ਪਿੰਡ ਵੇਖਣ ਲਈ ਨਿਕਲੇ।

## ਦਲਿੱਦਰ ਦਰਸ਼ਨ

ਪਹਿਲਾਂ ਅਸੀਂ ਊਸ਼ਾ ਫਾਰਮ ਤੇ ਪਹੁੰਚੇ। ਇਹ ਮਾਥਰਾਂ ਦਾ ਫਾਰਮ ਹੈ। ਸਤੀਸ਼ ਮਾਥਰ ਅਜ ਕਲ੍ਹ ਇਸ ਫਾਰਮ ਤੇ ਹੈ। ਦੋ ਟਰੈਕਟਰ ਏਥੇ ਮੁਦਤਾਂ ਤੋਂ ਖੁਲ੍ਹੇ ਪਏ ਲਗਦੇ ਹਨ। ਕਰੀਬ 4-4 ਹਜ਼ਾਰ ਰੁਪਏ ਦੇ ਟਾਇਰ ਧੁਪਾਂ ਅਤੇ ਬਰਸਾਤਾਂ ਦੇ ਸ਼ਿਕਾਰ ਹੋ ਰਹੇ ਹਨ। ਹਰ ਕਿਸਮ ਦੀ ਜ਼ਰਾਇਤੀ ਮਸ਼ੀਨਰੀ ਤਬਾਹ ਹੋਈ ਪਈ ਹੈ ਅਤੇ ਹੋਰ ਵੀ ਲੋਹੇ ਦਾ ਕਬਾੜਖਾਨਾ ਬਹੁਤਾਤ ਵਿਚ ਹੈ। ਜਾਪਦਾ ਹੈ ਮਾਲਕ ਦਲਿੱਦਰੀ ਹਨ। ਜੇ ਕਿਸੇ ਪੰਜਾਬੀ ਪਾਸ ਇਹ ਸਮਾਨ ਹੁੰਦਾ ਤਾਂ ਸਫਲਤਾ ਨੂੰ ਕੌਣ ਰੋਕ ਸਕਦਾ ਹੈ?

ਏਥੇ ਇਕ ਟਿਊਬਵੈਲ ਚਲ ਰਿਹਾ ਸੀ। ਫਸਲਾਂ ਦੇ ਮੰਦੇ ਹਾਲ ਸਨ। ਊਸ਼ਾ ਫਾਰਮ ਤੇ ਉਜਾੜ ਜਿਹੇ ਦੁਆਲੇ ਵਿਚ ਧੁੱਪੇ ਖਲੋਤੇ ਇਕ ਰੁਖ ਨਾਲ 'ਡਾਕਖਾਨਾ' ਵੀ ਲਟਕ ਰਿਹਾ ਹੈ। ਡਾਕ ਇਕ ਵਾਰ ਰੋਜ਼ ਨਿਕਲਦੀ ਹੈ। ਥੋੜ੍ਹੇ ਫਾਸਲੇ ਤੇ ਊਸ਼ਾ ਨਗਰ ਆਬਾਦ ਹੈ। 'ਊਸ਼ਾ ਨਗਰ' ਸੁਣਿਆਂ ਕਿਸੇ ਮਾਡਰਨ ਬਸਤੀ ਦਾ ਵਿਚਾਰ ਮਨ ਵਿਚ ਉਠਦਾ ਹੈ ਪਰ ਏਥੇ ਤਾਂ ਇਸ ਸੁਸੱਭਿਅ ਨਾਂ ਨਾਲ ਕੱਖਾਂ-ਕਾਨਿਆਂ ਦੀਆਂ 5-7 ਝੁਗੀਆਂ ਹੀ ਆਬਾਦ ਸਨ। ਵਸਨੀਕ ਗਰੀਬ, ਬੱਚੇ ਰੂਲਦੇ, ਕਾਲ ਕਲੂਟੇ, ਇਸਤਰੀ ਜਾਂ ਮਰਦ, ਕੁਛ ਵੀ ਦਰਸ਼ਨੀ ਨਹੀਂ ਸੀ।

### ਗ਼ਰੀਬੀ ਦੇ ਸਨਮੁਖ

ਇਕ ਸ੍ਰੀਮਾਨ, ਬਾਲ ਮੁਕੰਦ ਮਿਲਿਆ, ਜਿਹੜਾ ਕਦੇ ਨਾਮਧਾਰੀ ਫਾਰਮ ਦੇ ਪਹਿਲੇ ਮਾਲਕਾਂ ਪਾਸ ਮੁਲਾਜ਼ਮ ਸੀ। ਪੁੱਛਣ ਤੇ ਬੋਲਿਆ : ਯੂ. ਪੀ. ਸਰਕਾਰ ਇਸ ਇਲਾਕੇ ਵਲ ਕੋਈ ਧਿਆਨ ਨਹੀਂ ਦੇ ਰਹੀ। ਅਹਿ ਨਾਲ ਦੀ ਗੁਜ਼ਰਦਾ ਰਸਤਾ, ਅਸਲ ਵਿਚ ਸੜਕ ਹੈ, ਜੋ ਕਸਬਾ ਮੁਲਾਣਿਉਂ ਚਲ ਕੇ ਲਖੀਮਪੁਰ ਜ਼ਿਲੇ ਤਕ ਜਾਂਦੀ ਹੈ। ਇਸ ਨੂੰ ਪੱਕਿਆਂ ਕਰਨ ਬਾਰੇ ਕੋਈ ਜਤਨ ਨਹੀਂ ਹੋ ਰਿਹਾ। ਇਹ ਸੜਕ ਬਣਨੀ ਸ਼ੁਰੂ ਹੋਵੇ ਤਾਂ ਲੋਕਾਂ ਨੂੰ ਮਿਹਨਤ ਮਜੂਰੀ ਮਿਲੇ। ਏਥੋਂ ਦੇ ਲੋਕਾਂ ਨੂੰ, ਜੇ ਫਾਰਮਾਂ ਵਾਲੇ ਕੋਈ ਕੰਮ ਕਰਵਾਣ ਤਾਂ 4 ਰੁਪਏ ਦਿਹਾੜੀ ਮਿਲ ਜਾਂਦੀ ਹੈ। ਜੇ ਏਧਰ ਪੰਜਾਬੀ ਨਾ ਆਉਂਦੇ ਤਾਂ ਸ਼ਾਇਦ ਦੋ ਰੁਪਏ ਹੀ ਮਿਲਦੇ। ਸਰਕਾਰ ਨੂੰ ਚਾਹੀਦਾ ਸੀ ਸਾਡੇ ਪਛੜੇਵੇਂ ਨੂੰ ਘਟਾਣ ਹਿਤ ਸਾਡੀ ਮਦਦ ਕਰਦੀ, ਕਾਲੋਨੀਆਂ ਬਣਾ ਕੇ ਗ਼ਰੀਬ ਕਿਸਾਨਾਂ ਨੂੰ ਆਬਾਦ ਕਰਦੀ। ਏਥੋਂ ਦੇ ਵਸਨੀਕ ਕਿਸਾਨਾਂ ਪਾਸ ਅੱਧਾ ਏਕੜ ਤੋਂ ਲੈ ਕੇ 3–4 ਏਕੜ ਤਕ ਜ਼ਮੀਨ ਹੈ। ਇਹ ਵੀ ਵਿਰਲਿਆਂ ਪਾਸ ਹੀ ਹੈ। ਬਹੁਤੇ ਤਾਂ ਖੇਤ ਮਜ਼ਦੂਰ ਹੀ ਹਨ।

ਬਾਲ ਮੁਕੰਦ ਬੜੇ ਰੋਹ ਨਾਲ ਬੋਲਿਆ : ਹੋਰ ਤਾਂ ਹੋਰ ਸਾਨੂੰ ਜੇ ਛੱਤ ਪਾਉਣ ਲਈ ਇਹਨਾਂ ਜੰਗਲਾਂ ਵਿਚੋਂ ਲੱਕੜ ਵੀ ਮਿਲ ਜਾਏ, ਤਾਂ ਅਸੀਂ ਧੌਣ ਸਿੱਧੀ ਕਰਕੇ ਤੁਰਨ ਵਾਲੇ ਕੱਚੇ ਕੋਠੇ ਹੀ ਛੱਤ ਲਈਏ। ਅਹਿ ਜੋ ਘਾਹ-ਫੂਸ ਦੇ ਛੱਪਰ ਵੇਖਦੇ ਹੋ, ਇਹ ਵੀ ਜੰਗਲਾਂ ਵਿਚੋਂ ਚੋਰੀ ਵੱਢ ਕੇ ਲਿਆਂਦੇ ਸਰਕੰਡੇ ਦੀ ਮਿਹਰਬਾਨੀ ਹੈ। ਉਸ ਨੇ ਹੱਥਾਂ ਨਾਲ ਗਾਰਾ–ਮਿੱਟੀ ਕੱਠੀ ਕਰਕੇ ਬਣਾਈ ਇਕ ਦੀਵਾਰ ਦਿਖਾਈ ਜਿਸ ਉਤੇ ਛੱਪਰ ਪਾਇਆ ਜਾਣਾ ਸੀ। ਬਾਲ ਗੋਬਿੰਦ ਨੇ ਦੱਸਿਆ : ਇਸ ਉਤੇ 250/– ਖ਼ਰਚ ਆ ਜਾਵੇਗਾ। ਇਸ ਵਿਚ ਹੀ ਬਾਲ ਬੱਚੇ ਨੂੰ ਆਸਰਾ ਮਿਲੇਗਾ, ਪਰ ਮਿਆਦ ਕਿੰਨੀ ਕੁ ? ਸਾਲ ਜਾਂ ਹੱਦ ਦੋ ਸਾਲ। ਢਾਈ ਸੌ ਰੁਪੈਆ ਵੀ ਕਰਜ਼ ਫੜਨਾ ਹੈ। ਸਾਡੀ ਗ਼ਰੀਬੀ ਦੀ ਵਿਕਰਾਲਤਾ ਹੀ ਸਾਨੂੰ ਖਾਈ ਜਾ ਰਹੀ ਹੈ।

ਇਕ ਗੱਲ ਏਥੇ ਵੇਖੀ ਕਿ ਤੀਵੀਆਂ, ਮਰਦਾਂ ਜਾਂ ਬੱਚਿਆਂ ਦੇ ਗਲ ਕਪੜੇ ਜ਼ਰੂਰ ਸਨ ਅਤੇ ਸਾਬਤ ਵੀ; ਭਾਵੇਂ ਮੈਲੇ ਕੁਚੈਲੇ। ਪਰ ਕਣਕ ਦੇ ਖੇਤਾਂ ਵਿਚ ਖਲੋਤੇ ਇਹ ਅਤੇ ਅਜਿਹੇ ਹੋਰ ਪਿੰਡ ਕੇਵਲ ਛਪਰੀਆਂ ਹੀ ਹਨ, ਜਿਨ੍ਹਾਂ ਦੀਆਂ ਛੱਤਾਂ ਦੀਆਂ ਨੁਕਰਾਂ ਦੂਰੋਂ ਹੀ ਦਿਸ ਪੈਂਦੀਆਂ ਹਨ। ਪਰ-ਆਮ ਕਰਕੇ ਇਹ ਫਸਲਾਂ ਵਿਚ ਗੁਆਚੇ ਰਹਿੰਦੇ ਹਨ।

ਇਕ ਪਿੰਡ ਹੋਰ ਵੇਖਿਆ, ਚਾਂਦ ਪੁਰ। ਇਹ ਏਥੋਂ ਅੱਧੇ ਮੁਰੱਬੇ ਦੀ ਵਾਟ ਤੇ ਸੀ। ਉਹੋ ਹਾਲ। ਛਪਰੀਆਂ ਕੁਝ ਖੁਲ੍ਹੀਆਂ ਤੇ ਲੰਮੀਆਂ। ਇਹਨਾਂ ਵਿਚ ਕੋਈ ਚੀਜ਼ ਵੀ ਸੁਰਖਿਅਤ ਨਹੀਂ ਰਹਿ ਸਕਦੀ। ਘਰਾਂ ਵਿਚ ਚਾਨਣ ਤੇ ਬਿਜਲੀ ਕਿਥੋਂ ਆਵੇ ? ਰਾਤ ਪਿਆਂ ਅਸਲੋਂ ਹੀ ਹਨੇਰਾ। ਇਕ ਦੋ ਘਰੀਂ ਧੁਆਂਖੀਆਂ ਲਾਲਟੈਣਾਂ ਨਜ਼ਰ ਪਈਆਂ। ਇਕ ਦੂੰਹ ਨੇ ਕਿਸੇ ਤਰ੍ਹਾਂ ਪੱਕੀਆਂ ਇੱਟਾਂ ਵੀ ਲਾ ਲਈਆਂ ਸਨ। ਇਹਨਾਂ ਘਰਾਂ ਵਾਲਿਆਂ ਦੀ ਇਹ "ਅਮੀਰੀ" ਨਾਲ ਦੇ ਵਸਨੀਕਾਂ ਨੂੰ ਸੂਦ ਉਤੇ ਕਰਜ਼ ਦੇਣਾ ਹੀ ਸੀ।

ਗਲੀਆਂ ਦੀ ਥਾਂ ਮੋੜਵੇਂ ਘੋੜਵੇਂ ਸਾਧਾਰਣ ਲਾਂਘੇ। ਪਸ਼ੂਆਂ ਲਈ ਲਕੜਾਂ ਜਾਂ ਸਰਕੜੇ ਦੇ ਵਾੜੇ। ਅਜਿਹੇ "ਪਿੰਡ" ਏਧਰ ਥਾਂ-ਪਰ-ਥਾਂ ਹਨ। ਗ਼ਰੀਬੀ ਦੀ ਸਿਖਰ, ਤਾਲੀਮ ਦੀ ਅਣਹੋਂਦ। ਜ਼ਿੰਦਗੀ ਵਿਚ ਨਾ ਕੋਈ ਸੁਆਦ ਨਾ ਮਨੋਰਥ। ਕਲ੍ਹ ਦਾ ਭਰੋਸਾ ਨਹੀਂ। ਇਹਨਾਂ ਪਿੰਡਾਂ ਦੇ ਲੋਕ ਧਰੈਂਗੜਾ ਹੋਈਆਂ ਮੱਝਾਂ ਗਾਈਆਂ ਦੇ ਵੱਗ, ਦਿਨ ਚੜ੍ਹੇ ਜੰਗਲ ਵਿਚ ਲੈ ਜਾ ਕੇ, ਚੋਰੀ ਛੱਪੇ ਜਾਂ ਰਾਖਿਆਂ ਨੂੰ ਦੁੱਧ ਦੇ-ਦਵਾ, ਚਾਰਦੇ ਹਨ। ਦੁੱਧ ਉਪਜ ਪ੍ਰਤੀ ਲਵੇਰੀ ਕਿਲੋ ਜਾਂ ਦੋ ਕਿਲੋ। ਵੱਗਾਂ ਵਿਚ ਗਿਣਤੀ ਵਧੇਰੇ। ਪਰ ਜਦੋਂ ਸ਼ਾਮ ਨੂੰ ਇਹ ਪਸ਼ੂ ਆਪਣੇ ਘਰ ਆਉਂਦੇ ਹਨ, ਮਾਲਕਾਂ ਵਾਂਗੂੰ ਅਧ ਭੁਖੇ ਹੀ ਹੁੰਦੇ ਹਨ।

ਇੰਜ ਨਾਮਧਾਰੀ ਫਾਰਮ ਨੇ ਭਾਰਤ ਦੀ ਗ਼ਰੀਬੀ ਦੇ ਕੋਲੋਂ ਕਰਕੇ ਦਰਸ਼ਨ ਕਰਵਾਏ। ਇਹਨਾਂ ਪਿੰਡਾਂ ਵਿਚ ਪੰਜਾਬੀਆਂ ਦੇ ਫਾਰਮ ਤਾਂ ਬਾਦਸ਼ਾਹੀ ਦਿਸਦੇ ਹਨ।

ਬਾਲ ਗੋਬਿੰਦ ਨੇ ਦੱਸਿਆ ਸੀ ਕਿ ਨਾਮਧਾਰੀਆਂ ਦੇ ਇਹ ਫਾਰਮ ਲੈ ਲੈਣ ਨਾਲ ਆਸ ਬੱਝ ਗਈ ਹੈ ਕਿ ਇਸ ਇਲਾਕੇ ਵਿਚ ਜ਼ਰੂਰ ਕੁਝ ਰੌਣਕ ਹੋ ਜਾਵੇਗੀ।

ਸਾਡੇ ਸਫ਼ੈਦ ਤੇ ਉਜਲੇ ਧੁਲੇ ਕਪੜੇ ਜਿਵੇਂ ਗ਼ਰੀਬ ਲੋਕਾਂ ਦਾ ਮੂੰਹ ਚਿੜਾ ਰਹੇ ਸਨ।

ਚਾਂਦ ਪੁਰ ਦੀ ਵਸੋਂ ਵਧੇਰੇ ਕਰਕੇ ਮੁਸਲਮਾਨਾਂ ਦੀ ਹੈ।

ਹੌਲੀ ਹੌਲੀ, ਗੱਲਾਂ ਕਰਦਿਆਂ ਵਾਪਸ ਨਾਮਧਾਰੀ ਫਾਰਮ ਤੇ ਆਏ। ਦੋਬਾਰਾ ਲਉਢੇ ਵੇਲੇ ਜੰਗਲ ਵੱਲ ਜਾ ਨਿਕਲੇ। ਜੰਗਲ ਦੇ ਨਾਲ ਕਰਕੇ, ਫਾਰਮ ਵਿਚ ਇਕ ਤੰਬੋਟੀ ਲਗੀ ਹੋਈ ਸੀ, ਜਿਸ ਵਿਚ ਦੋ ਮੰਜੇ ਡੱਠੇ ਹੋਏ ਸਨ। ਏਥੇ ਇਕ ਵੱਡੀ ਉਮਰ ਦੇ ਬਜ਼ੁਰਗ ਸਜਣ ਸੰਤ ਅਰੂੜ ਸਿੰਘ ਦੇ ਦਰਸ਼ਨ ਹੋਏ। ਉਸ ਆਖਿਆ : 10 ਕੁ ਦਿਨ ਹੋਏ, ਏਥੇ ਦੋ ਨੌਜਵਾਨ ਰਿਹਾ ਕਰਦੇ ਸਨ। ਇਕ ਦਿਨ ਸਵੇਰੇ ਉਠੇ। ਉਹਨਾਂ ਇਸ ਖੇਤ 'ਚ ਸ਼ੇਰ ਦੇ ਪੈਰਾਂ ਦੇ ਨਿਸ਼ਾਨ ਵੇਖੇ ਤਾਂ ਉਠ ਨਠੇ, ਕਹਿਣ, ਅਸਾਂ ਨਹੀਂ ਰਾਖੀ ਲਈ ਜਾਣਾ, ਏਥੇ ਸ਼ੇਰ ਅਜੇ ਹੈ। ਕੁਛ ਦਿਨ ਇਹ ਪਾਸਾ ਵਿਹਲਾ ਰਿਹਾ। ਫਿਰ ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ, ਮੈਨੂੰ ਦਿਓ ਖਾਂ ਆਗਿਆ, ਮੈਂ ਉਥੇ ਰਾਖੀ ਕਰਾਂਗਾ। ਅਤੇ ਮੈਨੂੰ ਇਕ ਹੋਰ ਸਾਥੀ ਮਿਲ ਗਿਆ। ਅਸੀਂ ਦੋਵੇਂ ਰਾਤ ਨੂੰ ਪਹਿਰਾ ਦਿੰਦੇ ਹਾਂ।

ਵਾਪਸੀ ਸਮੇਂ ਨਿਤਨੇਮ ਹੋ ਰਿਹਾ ਸੀ ਅਤੇ ਫਿਰ ਕੀਰਤਨ। ਭਾਵੇਂ ਆਲੇ-ਦੁਆਲੇ ਗਹਿਰਾ ਜੰਗਲ ਹੈ ਅਤੇ ਫਾਰਮਾਂ ਵਿਚ ਗੰਨੇ ਦੇ ਖੇਤਾਂ ਦਾ ਵੀ ਅੰਤ ਨਹੀਂ, ਤਾਂ ਵੀ ਰਾਤੀਂ ਗਿੱਦੜ-ਸੰਗੀਤ ਸੁਣਨ ਨੂੰ ਨਹੀਂ ਮਿਲਿਆ। ਕਾਰਨ, ਪਤਾ ਨਹੀਂ।

## 3 ਮਾਰਚ 1978 ਸ਼ੁਕਰਵਾਰ
## ਨਾਮਧਾਰੀ ਫਾਰਮ, ਯੂ.ਪੀ.

ਰਾਤ ਤਲਖ਼ੀ ਬੜੀ ਹੋਈ। ਨਿਵਾਸ-ਚੁਬਾਰੇ ਤੋਂ ਅੱਧੀ ਰਾਤ ਉਠ ਕੇ ਬਾਹਰ ਨਿਕਲਿਆ। ਸ: ਸੁਖਚੈਨ ਸਿੰਘ ਦੇ ਮਕਾਨਾਂ ਦੀ ਖੁਲ੍ਹੀ ਚੌੜੀ ਛੱਤ ਤੇ ਟਹਿਲਦਿਆਂ

ਚੰਦਰਮਾ ਦੀ ਚਾਨਣੀ ਸਾਰੇ ਚੁਫੇਰੇ ਨੂੰ ਨੁਹਾਲ ਰਹੀ ਜਾਪੀ। ਚੰਦਰਮਾ ਵੱਲ ਤੱਕਿਆ, ਲਾਲ ਜਿਹੇ ਰੰਗ ਵਿਚ, ਜ਼ਰਾ ਦੂਰ ਖਲੋਤੇ ਸਫੈਦੇ ਦੀਆਂ ਉਂਘਲਾਈਆਂ ਕੋਮਲ ਟਹਿਣੀਆਂ ਵਿਚ ਲਟਕਿਆ ਜਿਹਾ ਬੜਾ ਪਿਆਰਾ ਲੱਗਾ। ਮੇਰੇ ਏਸੇ ਚੁਬਾਰੇ ਵਿਚ ਰਾਗੀ ਹਰਭਜਨ ਸਿੰਘ ਅਤੇ ਸੰਗੀਤਕਾਰ ਬੱਚੇ ਪਏ ਹਨ। ਮੱਖੀਆਂ ਦੀ ਭਿਣ-ਭਿਣ ਰਾਤ ਭਰ ਦਾ ਗਹਿਣਾ ਹੈ। ਕਿਉਂਕਿ ਬੱਤੀ ਵੀ ਕਮਰੇ ਵਿਚ ਸਾਰੀ ਰਾਤ ਜਗਦੀ ਰਹਿੰਦੀ ਹੈ।

ਆਸਾ ਦੀ ਵਾਰ ਦਾ ਕੀਰਤਨ, ਅੰਮ੍ਰਿਤ ਵੇਲੇ ਲੰਮੇ ਤੰਬੂ ਵਿਚ ਹੀ ਹੋਇਆ।

ਅੱਜ ਸਤਿਗੁਰਾਂ ਪਾਸੋਂ ਆਇਆ ਉਨ੍ਹਾਂ ਦਾ ਬਸਤਰ-ਸੇਵਕ ਸੰਤ ਕਿਰਪਾਲ ਸਿੰਘ ਝੱਬਰ ਮਿਲਿਆ। ਉਹ ਰਾਤੀਂ ਮਾਟਾਡੋਰ ਤੇ ਆਇਆ ਸੀ। ਉਸ ਦੱਸਿਆ : ਅੱਜ ਸਤਿਗੁਰੂ ਜੀ ਨਹੀਂ ਆ ਸਕਣਗੇ। ਦੰਦ-ਡਾਕਟਰ ਨੇ ਇਕ ਦਿਨ ਹੋਰ ਅਟਕਣ ਲਈ ਆਖਿਆ ਏ।

**ਅਵਤਾਰ ਸਿੰਘ ਝੱਬਰ**

ਮਹਾਰਾਜ ਜੀ ਨੇ ਸ: ਅਵਤਾਰ ਸਿੰਘ ਦੀ ਖ਼ਬਰ ਲੈਣ ਲਈ ਜਾਂਦਿਆਂ ਮੈਨੂੰ ਵੀ ਨਾਲ ਲੈ ਲਿਆ। ਮੇਟਾਡੋਰ ਤੇ ਗੋਲੇ ਪਹੁੰਚੇ।

ਸ: ਅਵਤਾਰ ਸਿੰਘ ਨੂੰ ਹਸਪਤਾਲ ਵਿਚ ਮਿਲੇ। ਉਹ ਪਹਿਲਾਂ ਤੋਂ ਬਿਹਤਰ ਮਹਿਸੂਸ ਕਰਦਾ ਸੀ। ਉਠ ਕੇ ਨਮਸਕਾਰ ਕਰ ਪ੍ਰਸੰਨ ਚਿਤ ਗੱਲਾਂ ਕਰਨ ਲੱਗਾ। ਮਹਾਰਾਜ ਜੀ ਨੇ ਬਹੁਤੀ ਵਾਰ ਨਾ ਮਿਲ ਸਕਣ ਦਾ ਕਾਰਨ 'ਉਹਦੇ ਆਰਾਮ' ਨੂੰ ਮੁਖ ਰਖਣਾ ਹੀ ਦੱਸਿਆ।

ਅਵਤਾਰ ਸਿੰਘ ਨੇ ਮਹਾਰਾਜ ਜੀ ਨੂੰ ਦੱਸਿਆ ਕਿ ਉਹ ਡੀ. ਸੀ. ਸਰਸਾ ਨੂੰ ਮਿਲਿਆ ਸੀ, ਪਹਿਲਾ ਸਾਰਾ ਕੇਸ ਤਾਂ ਸਮਾਪਤ ਸੀ ਪਰ ਦੂਜੇ ਕੇਸ ਵਿਚ ਫਿਰ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਤੇ ਠਾਕੁਰ ਦਲੀਪ ਸਿੰਘ ਜੀ ਦੇ ਵਾਰੰਟ ਨਿਕਲੇ ਹੋਏ ਹਨ। ਅਵਤਾਰ ਸਿੰਘ ਨੇ ਕਹਿਆ ਕਿ ਉਸ ਡੀ. ਸੀ. ਨੂੰ ਪੁਰਜ਼ੋਰ ਕਿਹਾ ਹੈ ਕਿ ਉਹ ਆਪ ਵਿੱਚ ਪੈ ਕੇ ਸਾਰੇ ਹਾਲਾਤ ਦੀ ਪੜਤਾਲ ਕਰੇ। ਝੂਠੇ ਕੇਸਾਂ ਵਿਚ ਗੁਰੂ ਪਰਵਾਰ ਨੂੰ ਨਿਸ਼ਾਨਾ ਨਾ ਬਣਾਇਆ ਜਾਏ। ਮਹਿਜ਼ ਪਰੇਸ਼ਾਨ ਕਰਨ ਦੇ ਬਹਾਨੇ ਹਨ। ਜਦੋਂ ਉਹ 21 ਫਰਵਰੀ ਨੂੰ ਏਧਰ ਆਇਆ ਹੈ ਓਦੋਂ ਵੀ ਉਸ ਨੇ ਡੀ. ਸੀ. ਨੂੰ ਪੱਕੀ ਕੀਤੀ ਸੀ, ਭਾਵੇਂ ਡੀ. ਸੀ. 50 ਆਦਮੀਆਂ ਵਿਚ ਘਿਰਿਆ ਬੈਠਾ ਸੀ। ਅਵਤਾਰ ਸਿੰਘ ਨੂੰ ਜੀਵਨ ਨਗਰ ਮੁਖੀਆਂ ਤੇ ਕੁਛ ਗਿਲਾ ਵੀ ਸੀ।

ਅਵਤਾਰ ਸਿੰਘ ਨੇ ਇਹ ਵੀ ਕਿਹਾ ਕਿ ਉਹ ਇਕ ਅਜਿਹੀ ਅਰਜ਼ਦਾਸ਼ਤ ਤਿਆਰ ਕਰਕੇ ਦੇ ਆਇਆ ਸੀ ਜਿਸ ਉਤੇ ਇਲਾਕੇ ਦੇ 50 ਸਰਕਰਦਾ ਆਦਮੀਆਂ ਦੇ ਦਸਤਖ਼ਤ ਕਰਵਾ ਕੇ ਡੀ. ਸੀ. ਨੂੰ ਦੇਣ ਦੀ ਲੋੜ ਸੀ। ਇਸ ਸੰਬੰਧ ਵਿਚ ਉਹ ਐਸ. ਪੀ. ਨੂੰ ਵੀ ਮਿਲਿਆ ਕਿ ਦੂਜਿਆਂ ਦੇ ਆਖੇ ਲਗ ਕੇ ਅਜਿਹੇ ਝੂਠੇ ਕੇਸਾਂ ਵਿਚ ਦਿਲਚਸਪੀ ਨਾ ਲਏ ਜਿਨ੍ਹਾਂ ਦਾ ਮਨੋਰਥ ਗੁਰੂ ਪਰਵਾਰ ਨੂੰ ਖੱਜਲ ਖੁਆਰ ਕਰਨਾ ਹੀ ਹੈ।

ਮਹਾਰਾਜ ਜੀ ਨੇ ਵਿਸਥਾਰਤ ਗਲ ਬਾਤ ਸੁਣ, ਹੱਸ ਕੇ ਕਿਹਾ : ਮੈਨੂੰ ਬੈਂਗਲੋਰ ਤੋਂ ਸੱਦ ਕੇ ਆਪ ਤੂੰ ਲੰਮਾ ਪੈ ਗਿਓਂ। ਚਲੋ ਇਹ ਵੀ ਸ਼ੁਕਰ ਹੈ ਤੂੰ ਪਹਿਲਾਂ ਤੋਂ ਠੀਕ ਹੈ।

ਸ਼ਾਮੀਂ ਪਤਾ ਲੱਗਾ ਕਿ ਅਵਤਾਰ ਸਿੰਘ ਨੂੰ ਆਪਣੇ ਘਰ ਲੈ ਆਂਦਾ ਗਿਆ ਹੈ।

ਮਹਾਰਾਜ ਜੀ ਨੇ ਫਾਰਮ ਤੋਂ ਵਾਪਸ ਆ ਸੰਗੀਤਕਾਰ ਬੱਚਿਆਂ ਨੂੰ ਸ਼ਬਦ ਸਿਖਾਇਆ।

ਮੈਂ ਤਾਂ ਸ੍ਰੀ ਹਰਭਜਨ ਸਿੰਘ (ਸਿਤਾਰ-ਰਾਗੀ) ਨੂੰ ਨਾਲ ਲੈ ਕੇ ਜੰਗਲ ਦੀ ਸੈਰ ਨੂੰ ਨਿਕਲ ਗਿਆ, 4-30 ਵਜੇ ਹੀ ਵਾਪਸ ਪਰਤਿਆ। ਪਤਾ ਲੱਗਾ ਕਿ ਠਾਕਰ ਦਲੀਪ ਸਿੰਘ ਜੀ ਵੀ ਪਰਸੋਂ ਦੇ ਕਾਕੜੇ-ਲਾਕੜੇ ਦੇ ਕਾਬੂ ਆਏ ਹੋਏ ਹਨ। ਕੁਛ ਬੁਖ਼ਾਰ ਹੈ। ਪੰਜ ਵਜੇ, ਤਾਂ ਮਹਾਰਾਜ ਜੀ ਸਾਡੇ ਡੇਰੇ ਆਏ ਪਿੰਕੀ ਦੀ ਖ਼ਬਰ ਲੈਣ ਲਈ। ਪਿੰਕੀ ਜਿੰਨਾ ਕੁ ਚੰਚਲ ਅਤੇ ਸ਼ੋਖ਼ ਹੈ, ਕਾਕੜੇ-ਲਾਕੜੇ ਨੇ ਉੱਨਾ ਹੀ ਨਿਢਾਲ ਕਰ ਛਡਿਆ ਹੈ। ਉਸ ਨੂੰ ਕਲ੍ਹ ਵੀ ਦੋ ਵਾਰ "ਪੈਕ" (ਸਰੀਰ ਦੁਆਲੇ ਗਿੱਲੀ ਚੱਦਰ ਵਲ੍ਹੇਟ ਕੇ ਉਪਰੋਂ ਗਰਮ ਕੰਬਲਾਂ ਨਾਲ ਵਲ੍ਹੇਟਣਾ) ਕੀਤਾ ਗਿਆ ਸੀ ਅਤੇ ਅੱਜ ਵੀ। ਖਾਣ ਨੂੰ ਕੁਛ ਫਲ ਤੇ ਦੁਧ। ਪਰ ਉਸ ਦਾ ਜੀ ਤਾਂ ਕੁਛ ਵੀ ਅੰਦਰ ਪਾਣ ਨੂੰ ਤਿਆਰ ਨਹੀਂ ਸੀ। ਮਹਾਰਾਜ ਜੀ ਨੇ ਆਖਿਆ: ਤੁਹਾਨੂੰ ਲੈਣ ਆਇਆ ਹਾਂ। ਚਲੋ ਜੰਗਲ ਨੂੰ ਚੱਲੀਏ। ਮਾਤਾ ਜੀ, ਛੋਟੇ ਠਾਕਰ, ਸ: ਗੁਰਨੇਕ ਸਿੰਘ, ਸੰਤ ਦਿਆਲ ਸਿੰਘ ਮੁਠੱਡਾ, ਅਸੀਂ ਫਿਰ ਮਹਾ ਵਣ ਵਿਚ ਘੁੰਮਣ ਫਿਰਨ ਲਈ ਚਲ ਨਿਕਲੇ।

ਨਾਮ ਸਿਮਰਨ, ਕੀਰਤਨ ਨਿੱਤ ਵਾਂਗ ਹੋਇਆ।

**ਦਰਸ਼ਨ ਕਲ੍ਹ ਨੂੰ**

ਸ਼ਾਮੀਂ ਸ਼ਾਹਜਹਾਨ ਪੁਰ ਤੋਂ ਸ੍ਰੀ ਨਾਰਾਇਣ ਦਾਸ ਨੇ ਆ ਕੇ ਦੱਸਿਆ : ਸਤਿਗੁਰੂ ਜੀ ਕਲ੍ਹ ਇਕ ਵਜੇ ਫਾਰਮ ਤੇ ਪੁਜ ਸਕਣਗੇ। ਸੰਤ ਰਘੁਬੀਰ ਸਿੰਘ ਵਾਲੀ ਗੱਡੀ ਠੀਕ ਹੋ ਗਈ ਏ। ਓਹੋ ਸਤਿਗੁਰਾਂ ਨੂੰ ਲੈ ਕੇ ਆਵੇਗਾ।

ਸਤਿਗੁਰੂ ਜੀ ਦੀ ਰਿਹਾਇਸ਼ ਦੇ ਪਿਛਵਾੜੇ ਪੱਕੀ ਤੇ ਢੰਗ ਸਿਰ ਦੀ ਸ਼ੌਚਾਲਿਆ ਤਿਆਰ ਕਰ ਦਿਤੀ ਗਈ। ਕਲ੍ਹ ਤੇ ਅੱਜ ਸੰਤ ਨਿਰੰਜਨ ਸਿੰਘ, ਸੰਤ ਬਲਵੰਤ ਸਿੰਘ ਅਤੇ ਸ੍ਰੀ ਮੰਗਲ ਸਿੰਘ ਜਲੰਧਰ ਏਸੇ ਆਹਰੇ ਲਗੇ ਰਹੇ।

ਅੱਜ ਦੁਪਹਿਰੇ ਸੰਤ ਸੁਖਚੈਨ ਸਿੰਘ ਦਾ ਵੱਡਾ ਭਾਈ ਸੁਰਜੀਤ ਸਿੰਘ ਵੀ ਅੰਮ੍ਰਿਤਸਰ ਕਲਾਂ ਤੋਂ, ਆਪਣੇ ਸਾਜ਼ੋ ਸਾਮਾਨ ਨਾਲ, ਏਥੇ ਵੱਸਣ ਲਈ ਆ ਗਿਆ ਹੈ।

## 4 ਮਾਰਚ 1978 ਸ਼ਨੀਵਾਰ
## ਨਾਮਧਾਰੀ ਫਾਰਮ (ਗੋਲਾ, ਯੂ.ਪੀ.)

ਆਸਾ ਦੀ ਵਾਰ ਦੇ ਕੀਰਤਨ ਉਪਰੰਤ ਮਹਾਰਾਜ ਬੀਰ ਸਿੰਘ ਜੀ ਸਾਡੇ ਚੁਬਾਰੇ ਤੇ ਪਿੰਕੀ ਦੀ ਖ਼ਬਰ ਸੁਰਤ ਨੂੰ ਆਏ ਤੇ ਮੈਨੂੰ ਸ: ਅਵਤਾਰ ਸਿੰਘ ਦੇ "ਹਿੰਦੁਸਤਾਨ

ਫਾਰਮ" ਤੇ ਜਾਣ ਲਈ ਲੈ ਗਏ । ਸਵਾ ਕੁ ਸੱਤ ਵਜੇ ਮਾਟਾਡੋਰ ਹਿੰਦੁਸਤਾਨ ਫਾਰਮ ਤੇ ਜਾ ਕੇ ਰੁਕੀ । ਇਹ ਫਾਰਮ ਨਾਮਧਾਰੀ ਫਾਰਮ ਤੋਂ 6-7 ਕਿਲੋ ਮੀਟਰ ਦੇ ਫਾਸਲੇ ਤੇ ਹੈ । ਏਥੇ ਦੋ ਘਰਾਂ ਨੇ ਜ਼ਮੀਨ ਲਈ ਹੋਈ ਹੈ । ਇਕ ਤਾਂ ਸ: ਅਵਤਾਰ ਸਿੰਘ ਝੱਬਰ ਹੁਰਾਂ ਦੂਜੇ ਮਹੰਤਾਂ ਦੇ ਟੱਬਰ 'ਚੋਂ ਸੰਤ ਜੇਠਾ ਸਿੰਘ ਪਰਵਾਰ ਨੇ । 90-90 ਏਕੜ ਦੇ ਇਹ ਦੋਵੇਂ ਘਰ ਮਾਲਕ ਹਨ । ਵਿਚ ਇਕ ਤਕੜੀ ਕੋਠੀ ਅਤੇ ਨੌਕਰਾਂ ਚਾਕਰਾਂ ਲਈ ਕੁਆਰਟਰ ਵੱਖਰੇ । 110 ਏਕੜ ਜ਼ਮੀਨ, ਕੋਠੀ, ਦੋ ਟਰੈਕਟਰ ਤੇ ਕੁਛ ਹੋਰ ਸੰਦ ਆਦਿ ਖ਼ਰੀਦੇ ਗਏ । ਇਸ ਜਗ੍ਹਾ ਦੇ ਪਹਿਲੇ ਮਾਲਕ, ਸ: ਗੁਰਦਿਆਲ ਸਿੰਘ ਢਿਲੋਂ ਸਾਬਕਾ ਸਪੀਕਰ ਲੋਕ ਸਭਾ, ਦੇ ਰਿਸ਼ਤੇਦਾਰ ਸ: ਜਸਬੀਰ ਸਿੰਘ ਸਨ ।

## ਸ: ਅਵਤਾਰ ਸਿੰਘ ਝੱਬਰ

ਸਰਦਾਰ ਅਵਤਾਰ ਸਿੰਘ ਝੱਬਰ, ਪਿੰਡ ਕਰੀਵਾਲਾ ਬਾਬਤ ਵੀ ਦੋ ਗੱਲਾਂ ਕਰ ਲਈਏ ।

ਸ: ਅਵਤਾਰ ਸਿੰਘ ਕਰੀਵਾਲਾ ਉਹ ਸੱਜਣ ਹੈ ਜਿਸ ਨੇ ਸਰਸਾ ਜ਼ਿਲੇ ਵਿਚ ਨਾਮਧਾਰੀ ਕਾਲੋਨੀ ਵਸਾਣ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਦਾ ਸਤਿਕਾਰ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ, ਜਦੋਂ ਉਹ ਗੁਰੂ ਪਦਵੀ ਤੇ ਵਿਰਾਜਮਾਨ ਨਹੀਂ ਸਨ, ਦਿਨ ਤੇ ਰਾਤ ਇਕ ਕਰਕੇ ਜੀਵਨ ਨਗਰ ਇਲਾਕਾ ਵਸਾਇਆ । ਇਸ ਇਲਾਕੇ ਦੇ ਨਾਮਧਾਰੀ ਤਾਂ ਸਾਰੇ ਹੀ ਸ: ਅਵਤਾਰ ਸਿੰਘ ਤੋਂ ਜਾਣੂੰ ਹਨ । ਸ: ਤੇਜਾ ਸਿੰਘ ਬਾਜਵਾ ਸਰਸਾ ਤੋਂ ਪਿਛੋਂ ਸਤਿਗੁਰੂ ਜੀ ਦਾ ਮੁਖ਼ਤਾਰਿ ਆਮ ਏਸੇ ਵਿਅਕਤੀ ਨੂੰ ਨਿਯੁਕਤ ਕੀਤਾ ਗਿਆ । ਬਹੁਤ ਸਤਿਕਾਰ ਅਤੇ ਰਸੂਖ਼ ਵਾਲਾ ਆਦਮੀ ਹੈ । ਇਸ ਦੇ ਕਾਰਨ ਸਤਿਗੁਰੂ ਜੀ ਜ਼ਮੀਨੀ ਮਾਮਲਿਆਂ ਵਲੋਂ ਨਿਸਚਿੰਤ ਹਨ । ਸੂਝ ਸਮਝ ਤੇ ਸਮਾਜ ਪ੍ਰਤੀ ਸਹੀ ਭਾਵਨਾ ਹੋਣ ਕਰਕੇ ਸਤਿਗੁਰੂ ਜੀ ਦੇ ਸਲਾਹਕਾਰਾਂ ਵਿਚੋਂ ਹੈ । ਧੀਰਜ ਅਤੇ ਰੱਬ ਦਾ ਭੈ ਅਵਤਾਰ ਸਿੰਘ ਦੇ ਵਿਸ਼ੇਸ਼ ਗੁਣ ਹਨ ।

ਅਵਤਾਰ ਸਿੰਘ ਦੀ ਕਿਸੇ ਸਮਾਜਕ ਗ਼ਲਤੀ ਕਾਰਨ ਇਕ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਤਣਾਉ ਭਰੀ ਹਾਲਤ ਹੋ ਗਈ ਤਾਂ ਜੀਵਨ ਨਗਰ ਬਗ਼ੀਚੇ ਵਿਚ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਮੇਰੇ ਪਾਸ ਕੁਛ ਲੋਕਾਂ ਨੇ ਸ਼ਕਾਇਤ ਕੀਤੀ ਹੈ ਕਿ ਉਸ ਨੇ ਮਿਲਣੀ-ਮੁਕਲਾਵੇ ਦੀ ਰਸਮ ਕੀਤੀ ਹੈ । ਮੈਨੂੰ ਇਹ ਗੱਲ ਚੰਗੀ ਨਹੀਂ ਲੱਗੀ । ਜੇ ਮੁਖੀ ਹੀ ਗ਼ਲਤੀ ਕਰੇ ਤੇ ਉਹਦੇ ਤੇ ਨੋਟਿਸ ਨਾ ਲਿਆ ਜਾਵੇ ਤਾਂ ਬਾਕੀ ਸਮਾਜ ਲਈ ਅੰਕੁਸ਼ ਲਗਾਣਾ ਜਚਦਾ ਨਹੀਂ । ਉਹ ਵੀ ਮੇਰੇ ਤੇ ਔਖਾ ਹੈ ਪਰ ਮੈਂ ਹੁਣ ਦੀ ਗੱਲ ਚੇਤੇ ਨਹੀਂ ਰਖਣੀ । ਮੈਂ ਤਾਂ ਉਹ ਸਮਾ ਯਾਦ ਰਖਣਾ ਹੈ ਜਦੋਂ ਅਵਤਾਰ ਸਿਘ ਨੇ ਮੇਰੇ ਨਾਲ ਮਿਲ ਕੇ, ਦਿਨ ਰਾਤ ਇਕ ਕਰਕੇ, ਸਾਧ ਸੰਗਤ ਨੂੰ ਜੀਵਨ ਨਗਰ ਇਲਾਕੇ ਵਿਚ ਬੈਠਾਇਆ ਅਤੇ ਵਸਾਇਆ ਸੀ ।

ਬਾਅਦ ਵਿਚ ਛੇਤੀ ਹੀ ਸਤਿਗੁਰੂ ਜੀ ਅਤੇ ਅਵਤਾਰ ਸਿੰਘ ਫੇਰ ਪਹਿਲਾਂ ਵਾਲੀ ਇਕਸੁਰਤਾ ਵਿਚ ਆ ਗਏ । ਸ੍ਰ. ਅਵਤਾਰ ਸਿੰਘ ਨਾਲ ਸ੍ਰੀ ਸਤਿਗੁਰੂ ਜੀ ਅਤੇ

ਮਹਾਰਾਜ ਜੀ ਦਾ ਪਰਵਾਰਕ ਸਨੇਹ ਹੈ। ਸ੍ਰੀ ਜੀਵਨ ਨਗਰ ਦੀਆਂ ਕੁੱਲ ਜ਼ਮੀਨੀ ਉਲਝਣਾਂ ਵਿਚ ਜਾਂ ਸਮਾਜਿਕ ਔਕੜਾਂ ਵਿਚ ਅਵਤਾਰ ਸਿੰਘ ਦੀ ਰਾਇ ਅਤੇ ਜ਼ਿੰਮੇਵਾਰੀਆਂ ਵਜ਼ਨੀ ਹਨ।

ਸ: ਅਵਤਾਰ ਸਿੰਘ ਕਲ੍ਹ ਦਾ ਡਾਕਟਰ ਪਾਸੋਂ, ਗੋਲੇ ਤੋਂ ਛੁੱਟੀ ਲੈ ਆਇਆ ਸੀ, ਇਸ ਲਈ ਅਸੀਂ ਅੱਜ ਉਸ ਨੂੰ ਮਿਲਣ ਆਏ ਸਾਂ। ਅਵਤਾਰ ਸਿੰਘ ਦਾ ਸੁਖਦੇਵ ਫਾਰਮ ਤੇ ਸੀ, ਦੂਜੇ ਲੜਕੇ ਸੰਤ ਜੇਠਾ ਸਿੰਘ ਦੇ ਸਨ। ਉਹਨਾਂ ਗੁਰੂ-ਪਰਵਾਰ ਦਾ ਆਦਰ ਸਤਿਕਾਰ ਕੀਤਾ।

ਸ: ਅਵਤਾਰ ਸਿੰਘ ਨੂੰ ਨਾਲ ਲੈ ਅਸੀਂ ਸਾਰੇ ਹੀ ਜੁੜੇ ਬਣੇ, ਏਥੋਂ ਡੇਢ ਕਿਲੋਮੀਟਰ ਦੂਰ, ਸ: ਸੁਰਜੀਤ ਸਿੰਘ ਪਧਾਣੀਆਂ ਦੇ ਫਾਰਮ ਤੇ ਗਏ। ਇਹ ਫਾਰਮ ਵੀ, ਅਵਤਾਰ ਸਿੰਘ ਦੀ ਮਰਜ਼ੀ ਹੈ, ਕਿ ਸਤਿਗੁਰੂ ਜੀ ਖ਼ਰੀਦ ਲੈਣ। ਵਿਚ ਸ਼ਾਨਦਾਰ ਕੋਠੀ ਅਤੇ ਡਾਕਖ਼ਾਨਾ। ਅਵਤਾਰ ਸਿੰਘ ਦੀ ਮਰਜ਼ੀ ਹੈ ਕਿ ਇਹ ਸਭ ਕੁਛ ਜੇ ਆਸਾਨ ਤਰੀਕੇ ਅਤੇ ਮੁਨਾਸਬ ਰਕਮ ਨਾਲ ਮਿਲ ਜਾਵੇ ਤਾਂ ਅੱਛਾ ਹੀ ਹੈ।

ਜਦੋਂ ਅਸੀਂ ਸ: ਸੁਰਜੀਤ ਸਿੰਘ ਦੀ ਕੋਠੀ ਗਏ ਤਾਂ ਉਹ ਨਹਾ ਰਿਹਾ ਸੀ, ਅਜੇ 10-30 ਹੀ ਵਜੇ ਸਨ। ਤਦ ਤਕ ਇਸ ਬਾਰੇ ਸ: ਅਵਤਾਰ ਸਿੰਘ ਨੇ ਮਹਾਰਾਜ ਜੀ ਨੂੰ ਜਾਣਕਾਰੀ ਦਿਤੀ : ਇਸ ਦਾ ਸ: ਸ਼ਾਮ ਸਿੰਘ ਅਟਾਰੀ ਵਾਲੇ ਦੇ ਖ਼ਾਨਦਾਨ ਨਾਲ ਕੋਈ ਤਅਲਕ ਹੈ। ਅਣਵਿਆਹਿਆ ਹੈ...। ਚੰਡੀਗੜ੍ਹ ਕੋਠੀ ਸੂ। ਇਲਾਕੇ ਵਿਚ ਬੜਾ ਰਸੂਖ਼ ਹੈ। ਏਥੋਂ ਦੇ ਪੰਜਾਬੀਆਂ ਦੀ ਸਭਾ ਦਾ ਪ੍ਰਧਾਨ ਹੈ। ਮਾੜਿਆਂ ਦੀ ਮਦਦ ਕਰਦਾ ਹੈ। ਪੰਜਾਬੀਆਂ ਦੇ ਕੰਮ ਸਵਾਰਦਾ ਹੈ।

ਉਹ ਨਹਾ ਧੋ ਕੇ ਆਇਆ ਤਾਂ ਉਸ ਖਲੂਸ ਦਿਲੀ ਨਾਲ ਗੱਲਾਂ ਕੀਤੀਆਂ। ਵਿਸ਼ਾ ਸੀ ਇਲਾਕੇ ਵਿਚ ਪੰਜਾਬੀਆਂ ਦਾ ਉਦਮ। ਸੜਕਾਂ ਦੀ ਉਸਾਰੀ ਵਾਸਤੇ ਉਸ ਦੀ ਭੱਜ ਨੱਠ। ਫਿਰ ਇਸ ਇਲਾਕੇ ਦੀ ਪ੍ਰਗਤੀ। ਉਸ ਨੇ ਦੱਸਿਆ : ਆਮ ਕਰਕੇ ਇਸ ਸਾਰੀ ਮੱਲ-ਗੁਜ਼ਾਰ ਵਿਚ ਪੰਜਾਬੀ ਹੀ ਪੰਜਾਬੀ ਹਨ। ਹੋਰ ਲੋਕ ਤਾਂ ਵਿਚਾਰੇ ਡੇਢ ਦੋ ਏਕੜ ਦੇ ਹੀ ਮਾਲਕ ਹਨ।

11 ਵਜੇ ਤਕ ਅਸੀਂ ਵਾਪਸ ਨਾਮਧਾਰੀ ਫਾਰਮ ਉਤੇ ਆ ਗਏ। ਪ੍ਰਸ਼ਾਦ ਪਾਣੀ ਛਕ ਹੋਰ ਕੰਮ ਕਮਾਮ ਕਰ ਮੈਂ ਤਾਂ ਸਰਦਾਰ ਗੁਰਨੇਕ ਸਿੰਘ, ਹਰਭਜਨ ਸਿੰਘ (ਸਿਤਾਰ), ਸੁਰਜੀਤ ਸਿੰਘ (ਸਾਰੰਗੀ) ਅਤੇ ਮਨਜੀਤ ਸਿੰਘ ਦੱਖਣੀ ਜੰਗਲ ਨੂੰ ਤੁਰ ਪਏ। ਪੁੱਛ ਗਏ ਸਾਂ ਕਿ ਸਤਿਗੁਰੂ ਜੀ ਕਰੀਬ ਚਾਰ ਵਜੇ ਪਹੁੰਚ ਜਾਣਗੇ। ਪਰ ਵਣ ਵਿਚ ਜਾ ਕੁਛ ਮਿੰਟ ਹੀ ਬੈਠੇ ਸਾਂ ਕਿ ਮਨ ਉਚਾਟ ਹੋ ਗਿਆ। ਫਾਰਮ ਵਲ ਵਾਪਸ ਜਾਣ ਨੂੰ ਜੀ ਕਰੇ।

ਜਿਉਂ ਹੀ ਅਸੀਂ ਫਾਰਮ ਕੁਆਰਟਰਾਂ ਤੋਂ 3 ਕੁ ਖੇਤਾਂ ਦੇ ਫ਼ਾਸਲੇ ਤੇ ਆਏ, ਅਸਾਂ ਵੇਖਿਆ ਸਿਹਨ ਵਿਚ ਦੋ ਕਾਰਾਂ ਸਫੇਦ ਰੰਗੀਆਂ ਖਲੋਤੀਆਂ ਹੋਈਆਂ ਸਨ ਅਤੇ ਜੇ ਆਪਣੇ ਚੁਬਾਰੇ ਵਲ ਧਿਆਨ ਮਾਰਿਆ ਤਾਂ ਸਤਿਗੁਰੂ ਜੀ ਓਧਰੇ ਜਾ ਰਹੇ ਦਿਸੇ। ਫਾਰਮ ਤੇ ਆਉਂਦਿਆਂ ਹੀ, ਗੱਡੀਓਂ ਉਤਰ ਕੇ ਸਾਡੇ ਡੇਰੇ ਵਲ ਹੀ ਦੀਨ ਦਿਆਲ ਤੁਰ ਪਏ। ਅਸੀਂ ਕਾਹਲੀ ਕਾਹਲੀ ਪੌੜੀਆਂ ਚੜ੍ਹੇ। ਸਤਿਗੁਰੂ ਜੀ

ਸੁਖਵਿੰਦਰ ਸਿੰਘ ਪਿੰਕੀ ਦੀ ਸੁਖ ਸਾਂਦ ਜਾਣ ਰਹੇ ਸਨ। ਆਪ ਜੀ ਨਾਲ 10-15 ਸਰੀਰ ਹੋਰ ਵੀ ਆਏ।

ਸ੍ਰੀ ਸਤਿਗੁਰੂ ਜੀ ਵਾਸਤੇ ਜੋ ਗੱਡੀ (ਪੀਜੋ) ਸ: ਸੁਰਜੀਤ ਸਿੰਘ ਅੰਮ੍ਰਿਤਸਰੀ ਇੰਗਲੈਂਡ ਤੋਂ ਲਿਆਏ ਸਨ, ਉਹ ਹੁਣ ਬੰਬਈਓਂ ਦਿੱਲੀ ਲੈ ਆਏ। ਭੈਣੀ ਸਾਹਿਬ ਪਹੁੰਚ ਕੇ, ਆਂਦੀ ਦੀ ਸੂਚਨਾ ਦਿਤੀ ਤਾਂ ਸਤਿਗੁਰੂ ਜੀ ਆਗਿਆ ਕੀਤੀ : ਚਲੋ ਗੋਲੇ ਨੂੰ। ਸ: ਸੁਰਜੀਤ ਸਿੰਘ ਨਾਲ ਉਸ ਦਾ ਛੋਟਾ ਭਰਾ ਅਵਤਾਰ ਸਿੰਘ ਵੀ ਸੀ। ਜੋ 27 ਫਰਵਰੀ ਦਾ ਵਲਾਇਤੋਂ ਆਇਆ ਹੋਇਆ ਸਤਿਗੁਰਾਂ ਅਜੇ ਤਕ ਘਰ ਨਹੀਂ ਜਾਣ ਦਿਤਾ। 8-9 ਮਹੀਨੇ ਸ੍ਰੀ ਇਮਰਤ ਹੁਸੈਨ ਸਿਤਾਰ ਵਾਦਕ ਨਾਲ ਵਿਦੇਸ਼ ਟੂਰ ਵਿਚ ਤਬਲਾ ਵਜਾ ਕੇ ਆਇਆ ਹੈ। ਇਹ ਦੋਵੇਂ ਨਵੀਂ ਗੱਡੀ ਵਿਚ, ਜਿਸ ਨੂੰ ਸ: ਸੁਰਜੀਤ ਸਿੰਘ ਨੇ ਡਰਾਈਵ ਕੀਤਾ, ਸ੍ਰੀ ਸਤਿਗੁਰੂ ਜੀ ਠਾਕਰ ਸ਼ਮਸ਼ੇਰ ਸਿੰਘ ਜੀ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਨਾਲ ਲੈ ਕੇ ਆਏ। ਦੂਜੀ ਗੱਡੀ ਟਿਚਿਟਾ, ਜਿਸ ਨੂੰ ਰਘਬੀਰ ਸਿੰਘ ਚਲਾ ਕੇ ਲਿਆਇਆ, ਇਸ ਵਿਚ ਸ: ਅਮਰ ਸਿੰਘ ਜਮਨਾ ਨਗਰ, ਸ: ਅਜਾਇਬ ਸਿੰਘ ਰਾਇਸਰ, ਸ: ਮੁਖਤਾਰ ਸਿੰਘ ਤੇ ਤਿੰਨ ਕੁ ਹੋਰ ਜਣੇ ਆਏ। ਇਹ ਸਾਰੇ ਹੁਣ ਵੀ ਸਤਿਗੁਰੂ ਜੀ ਨਾਲ ਸਨ।

ਸਤਿਗੁਰੂ ਜੀ ਦੇ ਨਾਲ ਦਰਸ਼ਨ ਕਰ ਕੇ ਬਚਨ ਬਿਲਾਸ ਸੁਣ ਕੇ ਸਾਨੂੰ ਛੱਡੀ ਹੋਈ ਵਣ ਯਾਤਰਾ ਦਾ ਸੁਆਦ ਆ ਗਿਆ।

ਪੌੜੀਆਂ ਉਤਰ ਕੇ ਜਾਣ ਲਗੇ ਤਾਂ ਸ: ਸੁਖਚੈਨ ਸਿੰਘ ਨੇ ਰਹੁ ਪੀਣ ਲਈ ਬੇਨਤੀ ਕੀਤੀ। ਸਤਿਗੁਰੂ ਜੀ ਬਾਹਰਲੇ ਬੂਹੇ ਤੋਂ ਹੋ ਕੇ ਪਰਤ ਆਏ। ਸੰਤ ਦਿਆਲ ਸਿੰਘ ਛਾਨਣੀ ਵਿਚ ਛਾਣ ਕੇ ਰਹੁ ਤਿਆਰ ਕਰ ਰਿਹਾ ਸੀ ਅਤੇ ਪਿਆਉਣ ਲਈ ਇਕ ਹੋਰ ਸਰੀਰ ਬਾਟੇ ਵਿਚ ਪਾ ਲਿਆਇਆ। ਐਨ ਏਸੇ ਮੌਕੇ ਸੰਤ ਨਗਰ ਦੀ ਇਕ ਬੀਬੀ ਕਰਤਾਰ ਕੌਰ, ਲੱਧੇ ਤਰਗਣੀ, ਗਲਾਸ ਵਿਚ ਰਹੁ ਲੈ ਕੇ ਹਾਜ਼ਰ ਹੋਈ। ਸਤਿਗੁਰੂ ਜੀ ਨੇ ਬੀਬੀ ਹੱਥੋਂ ਲੈ ਕੇ ਰਹੁ ਛਕ ਗਈ। ਕਹਿਣ ਲਗੇ : ਰਹੁ ਗਿਲਾਸ ਵਿਚ ਪੀਣੀ ਸੀ। ਬੀਬੀ ਏਥੇ ਆਪਣੇ ਪੇਕੇ ਆਈ ਹੋਈ ਹੈ। (ਚੇਤੇ ਰਹੇ ਕਿ ਬੀਬੀ ਵਡੀ ਸੋਧ ਦੀ ਧਾਰਨੀ ਹੈ।)

ਸਤਿਗੁਰੂ ਜੀ ਸਿਖਾਂ ਸੇਵਕਾਂ ਵਿਚ ਘਿਰੇ ਫਾਰਮ ਤੇ ਪਹੁੰਚੇ। ਆਉਂਦਿਆਂ ਸਾਰ ਕਿਹਾ : ਮੇਰੀ ਬਚੜੀ ਕਿਥੇ ਹੈ ? ਇਹ ਸ਼ਬਦ ਠਾਕਰ ਉਦੇ ਸਿੰਘ (ਮਹਾਰਾਜ ਬੀਰ ਸਿੰਘ ਜੀ ਦੇ ਛੋਟੇ ਲੜਕੇ) ਵਾਸਤੇ ਸਨ। ਉਹ ਆਪਣੇ ਕਮਰੇ ਵਿਚ ਅਜੇ ਜਾਗੇ ਤੇ ਦਸਤਾਰ ਸਜਾ ਰਹੇ ਸਨ ਕਿ ਸਤਿਗੁਰੂ ਜੀ ਉਥੇ ਹੀ ਪਹੁੰਚ ਗਏ। ਉਹਨਾਂ ਨੂੰ ਕੁਝ ਸਮਝਾਇਆ। ਅਤੇ ਉਹ ਠਾਕਰ ਸ਼ਮਸ਼ੇਰ ਸਿੰਘ ਜੀ ਪਾਸ ਚਲੇ ਗਏ।

ਪ੍ਰਬੰਧ ਬਾਰੇ ਜਾਣਕਾਰੀ ਲੈਂਦਿਆਂ-ਦਿੰਦਿਆਂ, ਸਿਖਾਂ ਸੇਵਕਾਂ ਦੀ ਖ਼ਬਰ ਸਾਰ ਪੁਛਦਿਆਂ 3 ਵਜ ਗਏ। ਸਤਿਗੁਰੂ ਜੀ ਚੋਣਵੇਂ ਵਿਅਕਤੀ ਨਾਲ ਲੈ, ਸ: ਅਵਤਾਰ ਸਿੰਘ ਝੱਬਰ ਦੇ ਹਿੰਦੁਸਤਾਨ ਫਾਰਮ ਨੂੰ ਮਾਟਾਡੋਰ ਤੇ ਚਲ ਪਏ।

ਸਤਿਗੁਰੂ ਜੀ 5 ਵਜੇ ਸ਼ਾਮ ਤਕ ਅਵਤਾਰ ਸਿੰਘ ਨੂੰ ਵੀ ਨਾਲ ਹੀ ਲੈ ਆਏ। ਅਵਤਾਰ ਸਿੰਘ ਨੂੰ ਸ: ਸੁਖਚੈਨ ਸਿੰਘ ਦੇ ਘਰ ਛੱਡ ਸਤਿਗੁਰੂ ਜੀ ਨਵੇਂ ਆਏ

ਸਿੰਘਾਂ ਤੇ ਹਾਰਟੀਕਲਚਰ ਇਨਸਪੈਕਟਰ ਗੁਰਨੇਕ ਸਿੰਘ, ਮੈਂਬਰ ਸੰਤ ਹਰਬੰਸ ਸਿੰਘ, ਸੰਤ ਦਿਆਲ ਸਿੰਘ ਮੁਠੱਡਾ ਨੂੰ ਨਾਲ ਲੈ, ਨਵਾਂ ਬੀਜਿਆ ਕਮਾਦ ਵੇਖਣ ਤੁਰ ਪਏ। ਗੱਮਬੂਟ ਅਤੇ ਸਫ਼ੈਦ ਬਸਤਰ ਪਹਿਨੀਂ ਨਿਕੇ ਨਿਕੇ ਬਚਨ ਕਰਦਿਆਂ ਸਤਿਗੁਰੂ ਜੀ 5-45 ਨੂੰ ਹੀ ਵਾਪਸ ਹੋਏ ਜਦੋਂ ਕਿ ਲੰਮੇ ਤੰਬੂ ਵਿਚ ਸਿਮਰਨ ਜਾਰੀ ਹੋ ਗਿਆ।

ਅੱਜ ਬਦਲਵਾਈ ਸੀ ਤੇ ਸ਼ਾਮੀ ਠੰਢੀਆਂ ਤੇ ਤੇਜ਼ ਹਵਾਵਾਂ ਵਗਣ ਲਗ ਪਈਆਂ। ਲੋਕਾਂ ਨੇ ਸਵੈਟਰਾਂ ਪਹਿਨ ਲਈਆਂ ਜਾਂ ਚੱਦਰਾਂ ਓਢ ਰਖੀਆਂ ਹਨ ਪਰ ਸਤਿਗੁਰੂ ਜੀ ਖੱਦਰ ਦੇ ਪਜਾਮੇ ਕੁਰਤੇ ਨਾਲ ਹੀ ਘੁੰਮਦੇ ਰਹੇ। ਸੱਚੇ ਪਾਤਸ਼ਾਹ ਜੀ ਨੇ ਮਹਾਰਾਜ ਜੀ ਨੂੰ ਪੁਛਿਆ : ਕਵੀ ਜੀ ਨੂੰ ਹਿੰਦੁਸਤਾਨ ਫਾਰਮ ਦਿਖਾਇਆ ? ਹੋਰ ਸੈਰ ਸਪਾਟਾ ? ਮੈਂ ਅਰਜ਼ ਕੀਤੀ : ਮਹਾਰਾਜ ਦੋ ਵੇਲੇ ਹੀ ਧਿਆਨ ਰਖਦੇ ਰਹੇ ਹਨ।

ਨਾਮ ਸਿਮਰਨ ਉਪਰੰਤ ਸਤਿਗੁਰੂ ਜੀ ਨੇ ਤਰਬਵਾਦਨ ਨਾਲ ਰੰਗ ਬੰਨ੍ਹੀ ਰਖਿਆ। ਪੌਣੀਆਂ ਪੰਦਰਾਂ ਮਾਤਰਾਂ ਵਿਚ 'ਛਾਡਿ ਮਨ ਹਰਿ ਬਿਮੁਖਨ ਕੋ ਸੰਗ' ਗੈਂਵਿਆ ਸ: ਅਵਤਾਰ ਸਿੰਘ ਦੇ ਤਬਲੇ ਨਾਲ। ਮਹਾਰਾਜ ਜੀ ਨੇ ਵੀ ਮਾਲਕੌਂਸ ਵਿਚ ਇਕ ਸ਼ਬਦ ਗਾਇਨ ਕੀਤਾ।

ਨਾਮ ਸਿਮਰਨ ਅਤੇ ਕੀਰਤਨ ਸਮੇਂ ਕਿਣ ਮਿਣ ਜਾਰੀ ਹੋ ਗਈ। ਅਜਿਹੇ ਵਿਚ ਦੋ ਸਿੰਘ ਦਿੱਲੀਓਂ ਆ ਗਏ। ਸੰਤ ਪਿਆਰਾ ਸਿੰਘ ਅਤੇ ਮਨਜੀਤ ਸਿੰਘ। ਪਿਆਰਾ ਸਿੰਘ ਜੀ ਤਾਂ ਆਪਣੇ ਲੜਕੇ ਲਈ ਉਚੇਚਾ ਸਾਰੰਗੀ ਛਡਣ ਹੀ ਆਏ ਸਨ। ਅੱਜ ਹੋਰ ਵੀ ਕਈ ਸਿੰਘ ਦੂਰ ਨੇੜਿਓਂ ਗੁਰੂ ਦਰਸ਼ਨਾਂ ਲਈ ਪਹੁੰਚੇ।

ਸਭਨਾਂ ਦੇ ਮਨਾਂ ਵਿਚ ਇਕ ਚਾਉ ਹੈ, ਤਸੱਲੀ ਹੈ, ਵਿਸ਼ਵਾਸ ਹੈ ਤੇ ਇਕ ਸੁਖ ਜਿਹਾ ਹੈ ਸਤਿਗੁਰੂ ਜੀ ਦੇ ਆਗਮਨ ਕਰਕੇ।

ਮੈਂ ਸ੍ਰੀ ਜੀ ਨੂੰ ਅਰਜ਼ ਕੀਤੀ : ਅੱਜ ਆਪ ਕਿਥੋਂ ਤੁਰੇ ? ਫ਼ਰਮਾਇਆ : ਕਿਥੋਂ ਦੱਸਾਂ ? ਜੇ ਤੁਸੀਂ ਚੱਲਣ ਦੀ ਗੱਲ ਹੀ ਕਰੋ ਤਾਂ ਰਾਤੀਂ 8 ਵਜੇ ਲੁਧਿਆਣਿਓਂ ਪੰਜਾਬ ਮੇਲ ਫੜੀ ਸੀ, ਉਹ ਮਸਾਂ 7-30 ਵਜੇ ਬਰੇਲੀ ਲੈ ਕੇ ਆਈ। ਅਗੇ ਸਿੰਘ ਆਸਾ ਦੀ ਵਾਰ ਲਗਾਈ ਬੈਠੇ ਸਨ। ਜਾ ਦਰਸ਼ਨ ਕੀਤੇ। ਫੇਰ ਕਈਆਂ ਸਿੰਘਾਂ ਦੇ ਘਰੀਂ ਵੀ ਪਹੁੰਚੇ (ਚਰਨ ਪਾਏ)। ਪਰਸ਼ਾਦ ਛਕ ਕੇ ਏਧਰ ਨੂੰ ਤੁਰ ਪਏ।

ਸ਼ਾਮੀ 4 ਵਜੇ ਮਹਾਰਾਜ ਜੀ, ਬੇਬੇ ਜੀ, ਨਿੱਜੀ ਸੇਵਕ ਨਾਲ ਕਾਸ਼ੀ ਵਿਸ਼ਵਨਾਥ ਐਕਸਪ੍ਰੈਸ ਫੜਨ ਲਈ ਸ਼ਾਹਜਹਾਨ ਪੁਰ ਲਈ ਤੁਰੇ। ਇਹ ਪਹਿਲਾਂ ਦਿੱਲੀ ਫਿਰ ਭੈਣੀ ਸਾਹਿਬ ਜਾਣਗੇ।

ਮਾਤਾ ਜੀ ਦੀ ਤਬੀਅਤ ਕੁਝ ਠੀਕ ਨਹੀਂ। ਉਹ ਅੱਜ ਨਵੇਕਲੇ ਮੰਜੀ ਡਹਾ ਕੇ ਬਹੁਤਾ ਸਮਾ ਲੇਟੇ ਹੀ ਰਹੇ।

## 5 ਮਾਰਚ 1978 ਐਤਵਾਰ
## ਨਾਮਧਾਰੀ ਫਾਰਮ (ਗੋਲਾ)

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਲੰਮੇ ਤੰਬੂ ਵਿਚ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ ਹੋਇਆ। ਬਿਨਾਂ ਲਾਂਗਰੀਆਂ ਤੋਂ ਸਾਰੇ ਹੀ ਫਾਰਮ ਵਾਸੀ ਸਰੋਤੇ

ਸਨ। ਅਰਦਾਸ ਉਪਰੰਤ ਸਤਿਗੁਰੂ ਜੀ ਨੇ ਨਿਤ ਵਾਂਗ ਚੰਡੀ ਦੀ ਵਾਰ ਦਾ ਪਾਠ ਕਰਕੇ ਬੱਚਿਆਂ ਤੋਂ ਇਕ ਬੰਦਸ਼ ਸੁਣੀ "ਸਰਸ ਰੰਗ ਡਾਰਿਓ।" ਤਬਲੇ ਤੇ ਸੰਗਤ ਸ: ਅਵਤਾਰ ਸਿੰਘ ਦੀ ਸੀ। ਇਹ ਬੰਦਸ਼ ਮੋਹਣ-ਸੁਖਦੇਵ ਬੱਚਿਆਂ ਦੇ ਉਸਤਾਦ ਸ੍ਰੀ ਰਾਜਨ-ਸਾਜਨ ਦੀ ਸਿਖਾਈ ਹੋਈ ਸੀ। ਬੰਦਸ਼ ਦੀਆਂ ਸਰਗਮਾਂ ਦੀ ਉਠਾਨ ਬੜੀ ਸੁੰਦਰ ਸੀ। ਸਤਿਗੁਰੂ ਜੀ ਨੇ ਸ੍ਰੀ ਹਰਭਜਨ ਸਿੰਘ ਨੂੰ ਆਗਿਆ ਕੀਤੀ: ਹੋਲੇ ਤੋਂ ਪਹਿਲਾਂ ਪਹਿਲਾਂ ਇਹਨਾਂ ਚੀਜ਼ਾਂ ਨੂੰ ਅੱਛੀ ਤਰ੍ਹਾਂ ਤਿਆਰ ਕੀਤਾ ਜਾਏ। ਕਿਤੇ 10 ਦਿਨ ਸਾਰੇ ਜਣੇ ਬੈਠ ਕੇ, ਵੱਖ ਵੱਖ ਬੰਦਸ਼ਾਂ ਅਤੇ ਵੱਖ ਵੱਖ ਸਾਜ਼ਾਂ ਦੀ ਤਿਆਰੀ ਕਰੀਏ। "ਦੀਨ ਦਿਆਲ ਦਿੱਲੀ ਵਿਚ ਹੀ ਕਿਉਂ ਨਾ ਸਾਰੇ ਜਣੇ ਇਕੱਠੇ ਕੀਤੇ ਜਾਣ", ਹਰਭਜਨ ਸਿੰਘ ਬੋਲਿਆ।

"ਦਿੱਲੀ ਨਹੀਂ, ਭੈਣੀ ਸਾਹਿਬ ਹੀ ਠੀਕ ਹੈ। ਹੋਲੇ ਦੀ ਤਿਆਰੀ ਵੀ ਕਰਨੀ ਹੈ। ਰਾਜਨ ਸਾਜਨ ਨੂੰ ਉਥੇ ਹੀ ਬੁਲਾ ਲਵਾਂਗੇ।"

ਦੀਵਾਨ ਸਥਾਨ ਤੋਂ ਉਠਦਿਆਂ ਠਾਕਰ ਸ਼ਮਸ਼ੇਰ ਸਿੰਘ ਜੀ, ਸ: ਸੁਰਜੀਤ ਸਿੰਘ-ਅਵਤਾਰ ਸਿੰਘ ਰਾਗੀ, ਹਰਭਜਨ ਸਿੰਘ, ਸ: ਅਮਰ ਸਿੰਘ ਅਤੇ ਮੈਨੂੰ ਆਗਿਆ ਹੋਈ: "ਪੂਜਾ" ਕਰ ਲਓ ਫਿਰ ਸਾਈਟ ਤੇ ਜਾਣਾ ਹੈ! ਪੂਜਾ ਤੋਂ ਭਾਵ ਸੀ ਪੇਟ ਪੂਜਾ, ਅਰਥਾਤ ਕੁਛ ਖਾਣਾ ਪੀਣਾ। ਪਰਾਉਂਠੇ ਤੇ ਦੁੱਧ ਦੇ ਗਲਾਸਾਂ ਨਾਲ ਸੰਤੁਸ਼ਟ ਹੋ ਅਸੀਂ ਸਾਰੇ ਪੈਦਲ ਚਲ ਪਏ ਤਦ ਤਕ 7-30 ਵਜ ਗਏ। ਸਤ੍ਰਿਗੁਰੂ ਜੀ 'ਟਿਓਟਾ' ਨਾਲ ਸੜਕ ਉਪਰ ਪਹੁੰਚ ਗਏ—ਪਹਾੜਪੁਰ।

ਜਦੋਂ ਨੂੰ ਅਸੀਂ ਪਹਾੜਪੁਰ ਪਹੁੰਚੇ, ਸਤਿਗੁਰੂ ਜੀ ਗੱਮਬੂਟ ਪਹਿਨੀਂ ਸੜਕ ਵਿਚ ਖਲੋਤੇ ਸਨ। ਤਿੰਨ ਟਰੈਕਟਰ, ਪਹਾੜਪੁਰੋਂ ਫਾਰਮ ਵਲ ਜਾਂਦੀ ਸੜਕ, ਜੁ ਡੂੰਘੇ ਰਾਹ ਦੀ ਸ਼ਕਲ ਬਣਾਈ ਬੈਠੀ ਸੀ, ਵਾਸਤੇ ਮਿੱਟੀ ਪੁੱਟ ਪੁੱਟ ਅਤੇ ਕਰਾਹ ਕੇ ਉਚੀ ਸੜਕ ਤਿਆਰ ਕਰ ਰਹੇ ਸਨ। ਦੋ ਡੇਵਿਡ ਬ੍ਰਾਊਨ ਤੇ ਇਕ ਮੈਸੀ ਟਰੈਕਟਰ ਸੇਵਾ ਵਿਚ ਜੁੱਟੇ ਹੋਏ ਸਨ। ਇਹਨਾਂ ਦੇ ਡਰਾਈਵਰ ਸੰਤ ਸੁਖਦੇਵ ਸਿੰਘ-ਬਲਦੇਵ ਸਿੰਘ (ਅੰਮ੍ਰਿਤਸਰ ਕਲਾਂ) ਅਤੇ ਅਵਤਾਰ ਸਿੰਘ ਅਰੁਕ ਅਵਸਥਾ ਵਿਚ ਟ੍ਰੈਕਟਰ ਚਲਾ ਰਹੇ ਸਨ। ਸ: ਸੁਖਚੈਨ ਸਿੰਘ ਦਾ ਰੂਸੀ ਟਰੈਕਟਰ ਵੀ ਆ ਗਿਆ। ਇਸ ਤੋਂ ਵੀ ਪਹਿਲਾਂ ਸੰਤ ਦਿਆਲ ਸਿੰਘ ਇਮਲੀਆ ਕੋਠੀ ਵਾਲੇ ਦਾ ਸਪੁਤਰ ਸ੍ਰੀ ਬਲਦੇਵ ਸਿੰਘ ਫੋਰਡ 3600 ਲੈ ਕੇ ਮੋਰਚੇ ਤੇ ਕੰਮ ਕਰ ਰਿਹਾ ਸੀ। ਪਹਾੜਪੁਰ ਪਿੰਡ ਦੇ ਲੋਕਲ, ਯੂ. ਪੀ. ਵਾਸੀ ਬੱਚੇ ਬੁੱਢੇ ਜੁਆਨ ਇਸਤਰੀਆਂ ਪੁਰਸ਼ ਇਕੱਠੇ ਹੋਏ ਵੇਖ ਰਹੇ ਸਨ ਕਿ ਏਧਰ ਏਨਾ ਸ਼ਕਤੀਸ਼ਾਲੀ ਕੌਣ ਆ ਗਿਆ ਹੈ ਜਿਸ ਨੇ ਸਵੇਰ ਦੇ 6 ਵਜੇ ਤੋਂ ਹੀ ਆਪਣੇ ਟਰੈਕਟਰ ਲੁਆ ਕੇ ਵਾਤਾਵਰਣ ਸ਼ੋਰੀਲਾ ਅਤੇ ਰਾਹ ਉੱਚਾ ਕਰਨਾ ਸ਼ੁਰੂ ਕਰ ਦਿਤਾ ਹੈ।

ਲੋਕ ਆ-ਆ ਕਿਨਾਰਿਆਂ ਤੇ ਖਲੋਂਦੇ ਜਾਂਦੇ। ਸਤਿਗੁਰਾਂ ਚਧਰੀ ਰਾਮ ਸਿੰਘ ਦੇ ਫਾਰਮ ਤੇ ਜੀਪ ਭੇਜ ਕੇ ਉਸ ਨੂੰ ਵੀ ਮੰਗਵਾ ਲਿਆ। ਉਹ ਇਸ ਇਲਾਕੇ ਦਾ ਕਹਿੰਦਾ-ਕਹਾਉਂਦਾ ਪ੍ਰਭਾਵਸ਼ਾਲੀ ਆਦਮੀ ਹੈ। ਰੁਹਤਕ ਪਾਸ ਦੇ ਇਕ ਛੋਟੇ ਜਿਹੇ ਪਿੰਡ ਦਾ ਜੰਮਪਲ, ਪਿਤਾ ਦੇ ਕਾਨਪੁਰ ਰਹਿੰਦੇ ਹੋਣ ਕਾਰਨ, ਉਥੇ ਹੀ ਪੜ੍ਹਿਆ

ਤੇ ਕੁਛ ਸਮਾ ਸਰਕਾਰੀ ਨੌਕਰੀ ਕਰਕੇ 1947 ਵਿਚ ਇਸ ਇਲਾਕੇ ਵਿਚ 54 ਏਕੜ ਜ਼ਮੀਨ ਪ੍ਰਾਪਤ ਕਰਕੇ, 450 ਏਕੜ ਜ਼ਮੀਨ ਬਣਾਈ ਅਤੇ ਤਕੜੀ ਕੋਠੀ ਪਾਈ ਬੈਠਾ ਹੈ। ਇਹ ਜਾਇਦਾਦ ਏਸੇ ਡੂੰਘੇ ਰਾਹ ਤੇ ਸਥਿਤ ਹੈ। ਸਰਕਾਰੇ ਦਰਬਾਰੇ ਇਸ ਦਾ ਚੰਗਾ ਰਸੂਖ ਹੈ, ਪਰ ਆਪਣੇ ਫਾਰਮ ਕੋਲ ਦੀ ਸੜਕ ਨੂੰ ਉੱਚੀ ਜਾਂ ਪੱਕੀ ਨਹੀਂ ਬਣਵਾ ਸਕਿਆ। ਸਤਿਗੁਰਾਂ ਇਸ ਨੂੰ ਏਸੇ ਸੜਕ ਦੀ ਸੇਧ ਸਥਾਪਤ ਕਰਨ ਲਈ ਬੁਲਾਇਆ ਹੈ।

ਚੌਧਰੀ ਨੇ ਆ ਗੋਡਿਆਂ ਤਕ ਝੁਕ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸਤਿਗੁਰਾਂ ਬਚਨ ਕੀਤਾ : ਤੁਹਾਨੂੰ ਕਸ਼ਟ ਦਿਤਾ। ਇਸ ਸੜਕ ਦੀ ਸੇਧ ਦੇ ਨਿਸ਼ਾਨ ਲਗਵਾ ਦਿਓ। ਅਸੀਂ ਮਿੱਟੀ ਪੁਆ ਦਿੰਦੇ ਹਾਂ।

ਚੌਧਰੀ ਸਾਹਿਬ ਬੋਲੇ : ਜੇ ਚਾਰ ਦਿਨ ਪਹਿਲਾਂ ਪਤਾ ਲਗਦਾ ਤਾਂ ਡੀ. ਸੀ. ਤੇ ਗੋਲਾ ਮਿਲ ਦੇ ਪ੍ਰਬੰਧਕਾਂ ਨੂੰ ਬੁਲਾ ਕੇ ਕੁਛ ਸਹਾਇਤਾ ਵਗੈਰਾ ਦੀ ਗੱਲ ਕਰਦੇ।

"ਤੁਸੀਂ ਜਿਵੇਂ ਜੀ ਕਰਦਾ ਏ ਕਰਦੇ ਰਹਿਓ, ਸਾਨੂੰ ਸਾਡਾ ਕੰਮ ਚਾਲੂ ਰਖਣ ਵਿਚ ਸਹਾਇਤਾ ਦਿਓ।" ਸਤਿਗੁਰਾਂ ਓਸੇ ਵੇਲੇ ਬੰਦਾ ਡੇਰੇ ਫੀਤਾ ਲੈ ਆਉਣ ਲਈ ਭੇਜ ਦਿਤਾ। ਚੌਧਰੀ ਨੇ ਕਿਹਾ : ਕੁਛ ਲੋਕਾਂ ਦੀ ਫ਼ਸਲ ਕਮਾਦ ਅਤੇ ਕਣਕ ਸੜਕ ਦੇ ਅੰਦਰ ਤਕ ਬੀਜੇ ਹੋਏ ਹਨ।

"ਅਸਾਂ ਜੋ ਸ਼ੁਰੂ ਕੀਤਾ ਹੈ, ਪੂਰਾ ਕਰਨਾ ਹੈ। ਜਗਹ ਸਰਕਾਰੀ ਹੈ ਜਾਂ ਕਹੋ ਲੋਕਾਂ ਦੀ ਹੈ, ਪਰ ਜਿਸ ਨੇ ਇਸ ਗ਼ਲਤ ਜਗਹ ਬਿਜਾਈ ਕੀਤੀ ਹੈ ਅਸੀਂ ਉਸ ਦਾ ਮੁਆਵਜ਼ਾ ਦਿਆਂਗੇ।" ਸਤਿਗੁਰਾਂ ਬਚਨ ਕੀਤਾ।

ਇੰਜ ਸ੍ਰੀ ਸਤਿਗੁਰੂ ਜੀ ਨੇ ਇਸ ਇਲਾਕੇ ਦੇ ਲਾਭ ਨੂੰ ਮੁਖ ਰਖ ਕੇ ਪਲਾਣੀ–ਲਖੀਮਪੁਰ ਸੜਕ ਦਾ, ਡੂੰਘਾ ਰਾਹ ਬਣਿਆ, ਇਹ ਟੋਟਾ, ਉਚਾ ਕਰਵਾਣਾ ਸ਼ੁਰੂ ਕਰ ਦਿਤਾ। ਪਾਣੀ ਦੇ ਨਿਕਾਸ ਨੂੰ ਮੁਖ ਰਖ ਇਸ ਦੀ ਉੱਤਰੀ ਬਾਹੀ ਨੂੰ ਗਹਿਰਾਉਣਾ ਭੀ ਹੈ।

ਸ: ਗੁਰਨੇਕ ਸਿੰਘ ਨੇ ਹਿਸਾਬ ਲਾ ਕੇ ਮੈਨੂੰ ਦਸਿਆ ਕਿ ਹਰੇਕ ਘੰਟੇ 400/– ਖਰਚ ਆ ਰਿਹਾ ਹੈ। ਜੀਪਾਂ ਕਾਰਾਂ ਫਾਰਮ ਨੂੰ ਸੜਕ ਦੇ ਪ੍ਰਬੰਧ ਹਿਤ ਹੀ ਆ–ਜਾ ਰਹੀਆਂ ਹਨ। ਅਤੇ 5 ਟਰੈਕਟਰ ਅਰੁਕ ਚਲ ਰਹੇ ਹਨ।

ਸਤਿਗੁਰਾਂ ਡੇਰਿਓਂ ਮੰਜਾ ਅਤੇ ਸਫ਼ ਮੰਗਵਾ ਕੇ ਇਕ ਖਾਲੀ ਖੇਤ ਵਿਚ ਡਹਾ ਲਏ। ਆਪ ਮੰਜੇ ਤੇ ਸ਼ਸ਼ੋਭਤ ਹੋ ਬਾਕੀ ਸਿੰਘਾਂ ਨੂੰ ਸਫ਼ ਤੇ ਬੈਠਾ ਲਿਆ। ਮੋਹਣ–ਸੁਖਦੇਵ ਬਲਜੀਤ ਤੇ ਇਹਨਾਂ ਦੇ ਸੀਨੀਅਰ ਸੰਤ ਹਰਭਜਨ ਸਿੰਘ, ਅਵਤਾਰ ਸਿੰਘ ਆਦਿ ਨੂੰ ਬਹਾ ਕੇ ਕੁਝ ਰੀਤਾਂ ਜ਼ਬਾਨੀ ਕਢਵਾਈਆਂ ਅਤੇ ਸੁਣੀਆਂ। ਇਕ ਬੰਦਸ਼ ਟਰੈਕਟਰਾਂ ਦੇ ਸ਼ੋਰ ਵਿਚ ਹੀ 10–05 ਤੇ ਸਤਿਗੁਰੂ ਜੀ ਨੂੰ ਉਤਰੀ। 'ਮਾਘ ਬਤੀਤ ਭਏ ਰੁਤ ਫਾਗਨ ਆਇ ਗਈ ਸਭ ਖੇਲਤ ਹੋਰੀ' ਦਸਮੇਸ਼ ਪਿਤਾ ਜੀ ਦੇ ਸਵੱਯੇ ਨੂੰ ਤਾਲ ਧਮਾਰ ਅਤੇ ਰਾਗ ਪੀਲੂ ਵਿਚ ਨਵੀਨ ਢੰਗ ਨਾਲ ਤਿਆਰ ਕੀਤਾ।

ਅੰਤਰਾ ਇਸ ਦਾ ਠੁਮਰੀ ਟਾਈਪ ਬਣ ਚਲਿਆ ਸੀ ਕਿ ਠਾਕੁਰ ਉਦੈ ਸਿੰਘ ਜੀ ਨੇ ਅਰਜ਼ ਕਰ ਕੇ ਇਸ ਦੀ ਸ਼ਕਲ ਤਬਦੀਲ ਕਰਵਾ ਦਿਤੀ।

**ਔਖਾ ਪਰਚਾ**

ਸਵੇਰੇ ਆਸਾ ਦੀ ਵਾਰ ਤੋਂ ਬਾਅਦ ਸਤਿਗੁਰੂ ਜੀ ਨੇ ਮੈਨੂੰ ਇਕ ਜੋੜੇ ਵਲ ਤਕਾਇਆ। ਸਫ਼ੇਦ ਬਸਤਰਾਂ ਵਿਚ ਸ਼ੋਭਦਾ ਇਹ ਜੋੜਾ ਪਤੀ ਪਤਨੀ ਸਨ। ਪਰ ਅਜ ਇਹਨਾਂ ਨੂੰ ਇਮਤਿਹਾਨ ਦਾ ਪਰਚਾ ਪੈ ਗਿਆ। ਸਤਿਗੁਰੂ ਜੀ ਬਚਨ ਕੀਤਾ : ਅਰੋੜੇ ਸਿਖਾਂ ਵਿਚ ਐਸੇ ਲੋਕਾਂ ਦੀ ਗਿਣਤੀ ਵਧ ਰਹੀ ਹੈ ਜੋ ਭੈਣਾਂ-ਭੈਣਾਂ ਦੇ ਬੱਚਿਆਂ ਦੇ ਵਿਆਹਾਂ ਵਲ ਜਾ ਰਹੇ ਹਨ। ਇਸ ਗ਼ਲਤ ਗੱਲ ਲਈ ਉਹ ਬਹਾਨੇ ਤਰਾਸ਼ ਲੈਂਦੇ ਹਨ। ਮੇਰੀ ਗ਼ੈਰ ਮੌਜੂਦਗੀ ਤੇ ਮਹਾਰਾਜ ਜੀ ਦੀ ਨਾ-ਜਾਣਕਾਰੀ ਕਾਰਨ, ਆਗਿਆ ਲੈ ਕੇ ਇਹਨਾਂ ਦੇ ਮਾਪਿਆਂ ਨੇ ਭੈਣ-ਭਰਾਵਾਂ ਨੂੰ ਪਰਸਪਰ ਵਿਆਹ ਦਿਤਾ ਹੈ। ਦੋਹਾਂ ਬੱਚਿਆਂ ਦੀਆਂ ਮਾਵਾਂ ਸੱਕੀਆਂ ਭੈਣਾਂ ਹਨ। ਮੈਨੂੰ ਕੱਲ ਇਹਨਾਂ ਦੇ ਘਰ ਜਾਣ (ਚਰਨ ਪਾਣ) ਲਈ ਕਿਹਾ ਗਿਆ, ਮੈਂ ਭੇਟਾ ਵੀ ਚੁਕਵਾ ਦਿਤੀ। ਬਾਕੀ ਗੱਲਾਂ ਲਈ ਫਾਰਮ ਤੇ ਪੁੱਜਣ ਲਈ ਕਿਹਾ ਸੀ।

ਬੀਤੀ ਰਾਤ, ਕਾਫ਼ੀ ਕੁਵੇਲੇ ਇਹ ਜੋੜਾ ਫਾਰਮ ਤੇ ਪੁੱਜਾ। ਅੱਜ ਇਹ ਜੋੜਾ ਸਤਿਗੁਰੂ ਜੀ ਦੀ ਰਿਹਾਇਸ਼ ਵਲ ਜਾਂਦਿਆਂ, ਸਤਿਗੁਰਾਂ ਨੂੰ ਤੱਕ ਚਰਨੀਂ ਹੱਥ ਲਾਉਣ ਲਈ ਅਗੇ ਵਧਿਆ ਤਾਂ ਸਤਿਗੁਰੂ ਜੀ ਜ਼ਰਾ ਪਿਛਾਂਹ ਹਟ ਗਏ। ਉਹਨਾਂ ਨੂੰ ਬਚਨ ਕੀਤਾ : ਤੁਹਾਡੀ ਮੇਰੀ ਤਾਂ ਹੀ ਗੱਲ ਬਣ ਸਕਦੀ ਹੈ ਜੇ ਇਹ ਵਿਆਹ ਖ਼ਤਮ ਕਰਕੇ ਵੱਖੋ ਵੱਖ ਵਿਆਹ ਕਰਵਾਓ ਤਾਂ।

ਜਵਾਨ ਬੱਚੇ ਅਵਾਕ ਖਲੋਤੇ ਰਹੇ। ਹੋ ਸਕਦਾ ਹੈ ਉਹਨਾਂ ਦੇ ਮਨ ਵਿਚ ਬਖਸ਼ੇ ਜਾਣ ਦਾ ਵਿਚਾਰ ਹੋਵੇ ਪਰ ਏਥੇ ਤਾਂ ਸੰਬੰਧ ਵਿਛੇਦ ਦੀ ਆਗਿਆ ਸੀ।

ਮੈਂ ਵੇਖਿਆ ਬੱਚਾ ਨਿਰਾਸ ਤੇ ਉਦਾਸ ਮੁਖ ਨਾਲ, ਪਰੇਸ਼ਾਨ ਹੋਇਆ ਇਕ ਪਾਸੇ ਖਲੋਤਾ ਸੀ ਪਰ ਲੜਕੀ ਤਾਂ ਏਨੇ ਮੋਟੇ ਮੋਟੇ ਹੰਝੂ ਕੇਰ ਰਹੀ ਸੀ ਕਿ ਉਹਦਾ ਚਿਹਰਾ ਅਤੇ ਸਿਰ ਤੇ ਲਏ ਲੀੜੇ ਦਾ ਸਾਹਮਣਾ ਪੱਲੂ ਹੰਝੂਆਂ ਨਾਲ ਤਰ ਹੋ ਗਿਆ। ਬੱਚੇ ਬੋਲੇ ਨਹੀਂ। ਜ਼ਰਾ ਪਿਛੇ ਹਟ ਗਏ। ਅੱਜ 11 ਵਜੇ ਇਹ ਵਾਪਸ ਹੋ ਗਏ। ਪਤਾ ਨਹੀਂ ਸਤਿਗੁਰੂ ਜੀ ਨਾਲ ਗੱਲ ਕਿਵੇਂ ਮੁੱਕੀ।

ਸ: ਸੁਖਚੈਨ ਸਿੰਘ ਨੇ ਦਸਿਆ ਕਿ ਸ੍ਰੀ ਬਲਦੇਵ ਸਿੰਘ-ਸੁਖਦੇਵ ਸਿੰਘ ਨੇ ਟਰੈਕਟਰਾਂ ਦੁਆਰਾ ਮਸਤਾਨ ਗੜ੍ਹ ਵੀ ਅਣਥਕ ਸੇਵਾ ਕੀਤੀ ਹੈ। ਦੋਵੇਂ ਜਣੇ ਜੁਆਨ ਅਵਸਥਾ ਦੇ ਹਨ। ਸੁਖਚੈਨ ਸਿੰਘ ਨੇ ਕਿਹਾ ਕਿ ਬਲਦੇਵ ਸਿੰਘ ਦੀ ਮਾਤਾ ਨੇ ਸਾਧ ਸੰਗਤ ਦੀ ਜਿੰਨੀ ਸੇਵਾ ਕੀਤੀ ਅਤੇ ਇਸ ਲੜਕੇ ਲਈ ਘਾਲਣਾ ਘਾਲੀ ਹੈ ਕੋਈ ਵਿਰਲੀ ਮਾਂ ਹੀ ਇੰਜ ਕਰਦੀ ਹੈ।

ਸਤਿਗੁਰੂ ਜੀ ਸੜਕ ਵਲੋਂ ਵਿਹਲੇ ਹੋ, ਬਾਕੀ ਸੰਗਤ ਨਾਲ ਡੇਰੇ ਆਏ। ਸੜਕ ਉਤੇ ਮਿੱਟੀ ਪਾਉਣ ਦਾ ਕੰਮ ਜਾਰੀ ਰਿਹਾ। ਡੇਰੇ ਆਉਂਦਿਆਂ ਹੀ ਸਤਿਗੁਰੂ ਜੀ ਸ: ਅਵਤਾਰ ਸਿੰਘ ਝੱਬਰ ਦੀ ਖ਼ਬਰ-ਸੁਰਤ ਪੁਛਣ ਸੁਖਚੈਨ ਸਿੰਘ ਕੇ ਘਰ

ਆਏ । ਮੈਂ ਨਾਲ ਜਾਂਦੇ ਹੋਏ ਆਖਿਆ : ਗੁਰਨੇਕ ਸਿੰਘ ਅਤੇ ਮੈਂ ਕੁਛ ਸਮਾਂ ਅਵਤਾਰ ਸਿੰਘ ਨਾਲ ਬੈਠ ਕੇ ਆਏ ਹਾਂ । ਸਤਿਗੁਰਾਂ ਬਚਨ ਕੀਤਾ : ਬੜਾ ਚੰਗਾ ਕੀਤਾ । ਅਤੇ ਫਿਰ ਮੈਂ ਤੁਰੇ ਜਾਂਦਿਆਂ ਇਹ ਵੀ ਕਿਹਾ : ਆਪ ਜੀ ਦਾ ਇਕ ਹੋਰ ਲੇਖਕ ਤਿਆਰ ਹੋ ਰਿਹਾ ਹੈ, ਉਸ ਦਾ ਲੇਖ ਆਪ ਨੂੰ ਸੁਣਾਵਾਂਗਾ । ਉਸ ਨੇ ਮੇਰੇ ਉਤੇ ਹੀ ਕਲਮ ਚਲਾਈ ਹੈ । ਮੈਂ ਆਪਣੇ ਛੋਟੇ ਲੜਕੇ ਸੁਖਬੀਰ ਸਿੰਘ ਬਾਰੇ ਦੱਸਿਆ । ਸਤਿਗੁਰਾਂ ਫ਼ਰਮਾਇਆ : ਬਹੁਤ ਖੁਸ਼ੀ ਹੋਈ ਇਹ ਸੁਣ ਕੇ । ਵਿਰਲਿਆਂ ਨੂੰ ਹੀ ਇਹ ਸੁਖ ਮਿਲਦਾ ਹੈ ਕਿ ਪੁੱਤਰ ਉਹਨਾਂ ਦੇ ਪਦ ਚਿੰਨ੍ਹਾਂ ਤੇ ਤੁਰਨ । ਮੈਂ ਜ਼ਰੂਰ ਸੁਣਾਂਗਾ ।

ਸੜਕ ਬਣਦਿਆਂ ਸਾਡੇ ਪਾਸ ਏਸ ਇਲਾਕੇ ਦੇ ਕੁਛ ਸਜਣ ਆਏ ਉਹਨਾਂ ਕਿਹਾ ਕਿ ਸਤਿਗੁਰੂ ਜੀ ਦੇ ਏਧਰ ਆਗਮਨ ਨਾਲ ਸਾਨੂੰ ਬੜਾ ਸੁਖ ਹੋਵੇਗਾ । ਸਵਾਮੀ ਸ਼ੰਕਰਾ ਨੰਦ ਸੰਨਿਆਸੀ, ਜੋ ਲਾਲ ਕਪੜੇ ਪਹਿਨੀ ਖੜਾ ਸੀ, ਨੇ ਬੇਨਤੀ ਕੀਤੀ ਕਿ ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ । ਉਸ ਨੇ ਦੱਸਿਆ ਕਿ ਉਹ ਸੱਪ ਕੱਟੇ ਦਾ ਇਲਾਜ ਕਰਦਾ ਹੈ ਤੇ ਇਸ ਸਾਲ ਉਸ ਨੇ ਅਠਾਰਾਂ ਪੰਜਾਬੀਆਂ ਨੂੰ ਇਲਾਜ ਦੁਆਰਾ ਬਚਾਇਆ ਹੈ । ਇਹ ਟੂਣਾ ਅਤੇ ਦਵਾਈ, ਦੋਨੋਂ ਹੀ ਵਰਤਦਾ ਹੈ ।

ਸਵਾ ਇਕ ਵਜੇ ਗੁਰਨੇਕ ਸਿੰਘ ਅਤੇ ਮੈਂ ਸਾਈਟ ਤੋਂ ਡੇਰੇ ਜਾਣ ਬਾਰੇ ਸੋਚ ਰਹੇ ਸਾਂ । ਥੱਕਣ ਤੋਂ ਵੀ ਡਰਦੇ ਸਾਂ ਕਿਉਂਕਿ ਡੇਰੇ ਦਾ ਫਾਸਲਾ ਏਥੋਂ 3 ਕਿਲੋਮੀਟਰ ਸੀ । ਪਰ ਏਨੇ ਨੂੰ ਗੋਲੇ ਵਲੋਂ ਇਕ ਮਾਟਾਡੋਰ ਆਉਂਦੀ ਦਿੱਸੀ । ਨੇੜੇ ਆਉਣ ਤੋਂ ਲਗਾ ਕਿ ਇਸ ਦਾ ਮਾਲਿਕ ਸ: ਸੁਰਿੰਦਰ ਸਿੰਘ ਮਨਚੰਦਾ, ਸਤਿਗੁਰੂ ਜੀ ਦਾ ਅਨਿੰਨ ਪ੍ਰੇਮੀ, ਇਸ ਤੇ ਆਇਆ ਹੈ । ਸੁਰਿੰਦਰ ਸਿੰਘ ਹਵਾਈ ਉਡਾਣ ਕਰ ਕੇ ਦਿੱਲੀਓਂ ਆਇਆ ਸੀ । ਆਉਂਦੇ ਹੀ ਉਸ ਨੇ ਪੁਛਿਆ : ਸਤਿਗੁਰੂ ਜੀ ਦੇ ਦਰਸ਼ਨ ਹੋ ਸਕਣਗੇ ? ਅਜੇ ਬਿਰਾਜੇ ਤਾਂ ਨਹੀਂ ? ਅਤੇ ਅਸੀਂ ਉਸ ਨਾਲ ਬੈਠ ਕੇ ਨਾਮਧਾਰੀ ਫਾਰਮ ਤੇ ਆ ਗਏ ।

ਏਥੇ ਆਇਆਂ ਠਾਕੁਰ ਜੀ ਵਾਲੇ ਕਮਰੇ ਵਿਚ, ਠਾਕਰ ਸ਼ਮਸ਼ੇਰ ਸਿੰਘ ਜੀ, ਸ: ਸੁਰਜੀਤ ਸਿੰਘ-ਅਵਤਾਰ ਸਿੰਘ ਹੁਰਾਂ ਨੂੰ ਪ੍ਰਸ਼ਾਦ ਛਕਦਿਆਂ ਵੇਖਿਆ ਤੇ ਜ਼ਰਾ ਅਗੇ ਵਧਿਆ ਤਾਂ ਸ੍ਰੀ ਸਤਿਗੁਰੂ ਜੀ ਵੀ ਨਜ਼ਰ ਪਏ ਜੋ ਉਹਨਾਂ ਦੇ ਸਾਹਮਣੇ ਬੈਠ ਭੋਜਨ ਪਾ ਰਹੇ ਸਨ । ਮੈਨੂੰ ਵੀ ਛਕਣ ਲਈ ਕਿਹਾ ਗਿਆ ਪਰ ਮੈਂ 'ਛਕ ਆਇਆਂ' ਆਖ ਕੋਲਵਾਰ ਬੈਠ ਗਿਆ ।

ਠਾਕੁਰ ਜੀ ਛੋਟੇ ਆ ਗਏ ਤਾਂ ਸਤਿਗੁਰਾਂ ਪ੍ਰਸ਼ਾਦ ਛਕਦਿਆਂ ਹੀ 'ਆਪਣੇ ਕਾਕੇ' ਲਈ ਉਠ ਕੇ ਥਾਂ ਬਣਾਈ । ਉਹ ਆਪਣਾ ਆਸਣ ਵਿਛਾ ਕੇ ਬੈਠ ਗਏ । ਮਾਤਾ ਜੀ ਸਾਰੀ ਰਾਤ ਬੁਖ਼ਾਰ ਨਾਲ ਪਏ ਰਹੇ ਸਨ । ਸ਼ਾਇਦ ਤੇਈਏ ਤਾਪ ਨੇ ਭੰਨ ਛਡਿਆ ਸੀ । ਠਾਕਰ ਉਦੇ ਸਿੰਘ ਜੀ ਨੇ ਦੱਸਿਆ ਕਿ ਮਾਤਾ ਜੀ ਨਾ ਦੇਸੀ ਤੇ ਨਾ ਅੰਗਰੇਜ਼ੀ ਦਵਾਈ ਵਰਤਦੇ ਹਨ । ਉਹ ਅੰਨ ਗ੍ਰਹਿਣ ਕਰਨਾ ਛਡ ਦਿੰਦੇ ਹਨ ਅਰਥਾਤ ਉਪਵਾਸ ਕਰਦੇ ਹਨ ।

ਪ੍ਰਸ਼ਾਦ ਛਕ ਕੇ ਥੋੜ੍ਹਾ-ਥੋੜ੍ਹਾ ਜਲ ਥਾਲੀ ਅਤੇ ਕੌਲੀਆਂ ਵਿਚ ਪਾ ਕੇ ਛਕ ਲਿਆ ਤਾ ਕਿ ਅੰਨ ਦਾ ਅਦਬ ਹੋ ਸਕੇ। ਇਹੋ ਮਰਿਆਦਾ ਆਪ ਨਾਮਧਾਰੀਆਂ ਨੂੰ ਦਸਦੇ ਹਨ। ਸਤਿਗੁਰਾਂ 'ਛੋਟੇ ਕਾਕੇ' ਬਾਰੇ ਦੱਸਿਆ : ਜਦੋਂ "ਮਾਘ ਬਤੀਤ ਭਈ ਰੁਤ ਫਾਗਨ" ਦਾ ਅੰਤਰਾ ਥੋੜ੍ਹਾ ਠੁਮਰੀ ਅੰਗ ਦਾ ਬਣਨ ਲਗਾ ਤਾਂ ਕਾਕੇ ਨੇ ਸੁਚੇਤ ਕੀਤਾ ਕਿ ਇਸ ਦੀ ਚਾਲ ਵੀ ਅਸਥਾਈ ਵਾਂਗ ਧਮਾਰ ਅੰਗੀ ਰਹਿਣੀ ਚਾਹੀਦੀ ਹੈ। ਇਹ ਚੁਸਤ ਹੈ ਸਮਝਣ ਤੇ ਵਿਸ਼ਲੇਸ਼ਣ ਕਰਨ ਨੂੰ।

ਪ੍ਰਸ਼ਾਦ ਛਕ ਕੇ ਆਪ 'ਜਲ ਵਰਤਣ' ਲਈ ਬਾਹਰ ਨਿਕਲੇ। (ਨਾਮਧਾਰੀਆਂ ਵਿਚ ਪਿਸ਼ਾਬ ਕਰਨ ਨੂੰ 'ਜਲ ਵਰਤਣ' ਕਿਹਾ ਜਾਂਦਾ ਹੈ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਪ੍ਰਸ਼ਾਦ ਛਕਣ ਉਪਰੰਤ ਜਲਦੀ ਹੀ 'ਛਰਲਾ ਛਡਣ' ਜਾਇਆ ਕਰਦੇ ਸਨ। ਆਪ ਕਿਹਾ ਕਰਦੇ ਸਨ : ਇੰਜ ਕੀਤਿਆਂ ਗੁਰਦੇ ਦੇ ਰੋਗਾਂ ਦੀ ਸੰਭਾਵਨਾ ਖ਼ਤਮ ਹੋ ਜਾਂਦੀ ਹੈ। 'ਜਲ ਵਰਤਣ' ਸ਼ਬਦ ਪਿਸ਼ਾਬ ਕਰਨ ਲਈ ਇਸ ਕਾਰਨ ਵਰਤਿਆ ਜਾਂਦਾ ਹੈ ਕਿ ਪਿਸ਼ਾਬ ਕਰਨ ਉਪਰੰਤ ਮੂਤਰੀ ਨੂੰ ਪਾਣੀ ਨਾਲ ਧੋਤਾ ਜਾਂਦਾ ਹੈ। ਇਸੇ ਵਾਸਤੇ 'ਜਲ ਵਰਤਣ' ਇਕ ਟਰਮ ਬਣ ਗਈ ਹੈ।

ਇਸ ਤੋਂ ਪਿਛੋਂ ਸ੍ਰੀ ਹਜ਼ੂਰ ਫਿਰ ਸ: ਅਵਤਾਰ ਸਿੰਘ ਅਤੇ ਪਿੰਕੀ ਸੁਖਵਿੰਦਰ ਸਿੰਘ ਦੀ ਸਿਹਤ ਬਾਰੇ ਜਾਣਨ ਲਈ ਪਹੁੰਚੇ। ਝੱਬਰ ਤਾਂ ਸਵਸਥ ਹੈ। ਪਿੰਕੀ ਨੂੰ ਨਵੇਂ ਛਾਲੇ ਨਿਕਲ ਆਏ ਹਨ।

ਝੱਬਰ-ਪਿੰਕੀ ਪਾਸੋਂ ਆਏ ਤਾਂ ਇਮਲੀਆ ਫਾਰਮ ਵਾਲੇ ਸ: ਮੁਖਤਾਰ ਸਿੰਘ ਨੂੰ ਸ: ਸੁਰਜੀਤ ਸਿੰਘ ਦੁਆਰਾ ਆਈ ਨਵੀਂ ਕਾਰ ਵਖਾਈ ਅਤੇ ਵਾਕਫ਼ੀ ਦਿਤੀ : ਗੱਡੀ ਦਾ ਨਾਮ 'ਪੀਜੋ' 504 ਹੈ। ਡਰਾਈਵਰ ਸੀਟ ਤੋਂ ਪਿਛੋਂ ਇਸ ਦੀਆਂ ਦੋ ਸੀਟਾਂ ਹੋਰ ਹਨ ਜਿਨ੍ਹਾਂ ਤੇ 3-3 ਜਣੇ ਬੈਠ ਸਕਦੇ ਹਨ। ਤੀਸਰੀ ਸੀਟ ਨੂੰ ਕੱਠਿਆਂ ਕਰਕੇ ਸਾਮਾਨ ਲਈ ਜਗ੍ਹਾ ਬਣਾਈ ਜਾ ਸਕਦੀ ਹੈ। ਇਸ ਦਾ ਨੰ: **RAY 578 R** ਹੈ। (ਹੁਣ ਪੰਜਾਬ ਵਿਚੋਂ ਇਸ ਦਾ ਨੰ: ਮਿਲਿਆ ਹੈ **PUI 12**) ਗੱਡੀ ਡੀਜ਼ਲ ਨਾਲ ਚਲਦੀ ਹੈ।

ਆਰਾਮ ਕਰਨ ਤੋਂ ਬਿਨਾ, ਸਤਿਗੁਰੂ ਜੀ ਬਣਾਈ-ਸਵਾਰੀ ਜਾ ਰਹੀ ਸੜਕ ਦਾ 'ਅਰਥ ਵਰਕ' ਕਰਨ ਤੇ ਲਗੇ ਸਜਣਾਂ ਨੂੰ ਵੇਖਣ ਲਈ ਮੁੜ ਸਾਈਟ ਉਤੇ ਪੁਜੇ। ਮੁਖਤਾਰ ਸਿੰਘ, ਜਿਸ ਨੂੰ ਹੁਣੇ ਕਾਰ ਬਾਰੇ ਸਮਝਾਇਆ ਸੀ, ਉੱਚਾ ਲੰਮਾ ਤੇ ਭਰਵੇਂ ਕੱਦ ਕਾਠ ਦਾ ਗਭਰੂ ਹੈ। ਇਸ ਨੇ ਵੀ ਕੁਛ ਸਮਾ ਸ: ਸੁਖਚੈਨ ਸਿੰਘ ਵਾਲੇ ਟਰੈਕਟਰ ਤੇ ਲਗ ਕੇ ਮਿੱਟੀ ਦੇ ਕਰਾਹੇ ਭਰਪੂਰ ਭਰ ਭਰ ਸੜਕ ਤੇ ਸੁਟੇ। ਇਹੋ ਕੰਮ ਪਹਿਲਾਂ ਸੁਖਚੈਨ ਸਿੰਘ ਦਾ ਲੜਕਾ ਗੁਰਮੇਜ ਸਿੰਘ ਕਰ ਰਿਹਾ ਸੀ।

ਸਤਿਗੁਰੂ ਜੀ ਮੌਕਾ ਮਹਲ ਵੇਖ ਕੇ ਆਏ ਤਾਂ ਦੱਸਿਆ ਕਿ ਅੱਜ ਚਾਰ ਏਕੜ ਦਾ ਮੱਥਾ ਲੁੜ੍ਹੀਂਦੇ ਲੈਵਲ ਤਕ ਉੱਚਾ ਹੋ ਜਾਵੇਗਾ। ਜਦੋਂ ਮੈਂ ਆਖਿਆ : "ਬਣੀ ਵੀ ਚੰਗੀ ਹੈ।" ਤਾਂ ਸਤਿਗੁਰਾਂ ਝੱਟ ਧਿਆਨ ਦਿਵਾਇਆ ਕਿ ਉਹ ਤਾਂ ਕਰੀਵਾਲੇ ਕੋਲ ਹੈ। ਮੈਂ ਸੋਚੀਂ ਪੈ ਗਿਆ ਕਿ ਇਹ ਕੀ ਗੱਲ ਬਣੀ ! ਅਸਲ ਵਿਚ ਸਤਿਗੁਰਾਂ 'ਬਣੀ' ਸ਼ਬਦ ਸੁਣਦਿਆਂ ਇਸੇ ਨਾਮ ਦੇ ਜ਼ਿਲਾ · ਸਰਸਾ (ਹਰਿਆਣਾ) ਵਿਚਲੇ ਇਕ

ਪਿੰਡ ਦਾ ਚੇਤਾ ਕਰਵਾਇਆ ਜੋ ਕਰੀਵਾਲਾ ਗਾਂਵ ਦੇ ਨਜ਼ਦੀਕ ਹੈ।

ਸਤਿਗੁਰੂ ਜੀ ਸਾਨੂੰ (ਬਾਹਰੋਂ ਆਇਆਂ ਨੂੰ) ਦੌਲਤ ਸਿੰਘ ਦਾ ਫਾਰਮ ਵਖਾਣਾ ਚਾਹੁੰਦੇ ਸਨ ਪਰ ਅਸੀਂ ਕੁਛ ਦੇਰ ਕਰ ਬੈਠੇ ਸਾਂ। ਤਦ ਠਾਕਰ ਸ਼ਮਸ਼ੇਰ ਸਿੰਘ ਜੀ ਦੇ ਕਹਿਣ ਤੇ ਸਤਿਗੁਰੂ ਜੀ ਨੇ ਸੰਗੀਤਕਾਰਾਂ ਤੇ ਸੰਗੀਤ ਸਰੋਤਿਆਂ ਨੂੰ ਕੁਛ ਵਕਤ ਦਿਤਾ। ਸਾਰੀ ਸੰਗੀਤ ਮੰਡਲੀ ਨੂੰ ਅੱਜ ਵੀ ਟੇਪ ਕੀਤੀ ਪੀਲੋ ਧਮਾਰ ਦੀ ਹੋਰੀ ਜੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ, ਸੁਣਨ ਲਈ ਬਖ਼ਸ਼ੀ।

ਏਥੇ ਬੈਠਿਆਂ ਹੀ ਜਦੋਂ ਠਾਕਰ ਦਲੀਪ ਸਿੰਘ ਜੀ ਨੇ ਕੁਝ ਕਾਰ ਕੰਪਨੀਆਂ ਦੇ ਕੈਟੇਲਾਗ ਵਖਾਏ ਤਾਂ ਮੌਕਾ ਵੇਖ ਮੈਂ ਵੀ ਅਰਜ਼ ਕਰ ਦਿਤੀ ਸੁਖਬੀਰ ਸਿੰਘ ਦਾ ਲੇਖ ਸੁਣਨ ਦੀ। ਸੁਖਬੀਰ ਸਿੰਘ ਨੇ ਜਲੰਧਰ ਦੇ ਮਾਸਕ ਪਤ੍ਰ 'ਵਰਿਆਮ' ਵਿਚ 'ਮੇਰੇ ਪਿਤਾ ਜੀ' ਨਾਮ ਨਾਲ ਮੇਰਾ ਚਰਿਤਰ ਚਿੱਤ੍ਰਣ ਕੀਤਾ ਸੀ। ਸਤਿਗੁਰੂ ਜੀ ਨੇ ਲੇਖ ਸੁਣਿਆ ਤਾਂ ਖਿੜ ਖਿੜ ਹੱਸੇ। ਖ਼ੂਬ ਖੁਲ੍ਹ ਕੇ ਹੱਸੇ। ਪ੍ਰਸੰਨ ਹੋ ਕੇ ਕਹਿਣ ਲਗੇ : ਹੱਦ ਹੋ ਗਈ। ਕਿੰਨਾ ਵਧੀਆ ਲਿਖਿਆ ਸੂ। ਬਹੁਤ ਖ਼ੁਸ਼ੀ ਹੋਈ ਹੈ ਕਿ ਹੁਣ ਘਰ ਵਿਚ ਪਈਆਂ ਕਿਤਾਬਾਂ ਨੂੰ ਸੰਭਾਲਣ ਵਾਲਾ ਆ ਗਿਆ ਹੈ।

ਸਤਿਗੁਰੂ ਜੀ ਨੂੰ ਮੈਂ ਆਪ ਦੀ ਨਵੀਂ ਕਾਰ ਦਾ ਨਾਮ ਫਿਰ ਪੁਛ ਲਿਆ। ਆਪ ਨੇ ਸ੍ਰੀ ਮੁਖ ਨੂੰ ਬੁੱਕ ਲਾ ਲਿਆ। ਮੈਨੂੰ ਕਿਵੇਂ ਪਤਾ ਲਗਦਾ ਕਿ ਇਸ ਦਾ ਕੀ ਭਾਵ ਹੈ। ਮੇਰੀ ਪਕੜ ਨਾ ਵੇਖ ਕੇ ਆਪ ਜੀ ਨੇ ਫ਼ਰਮਾਇਆ : ਪੀ ਜੋ। ਪੀ ਜਾਓ।

ਅਤੇ ਜਦੋਂ ਮੈਂ ਦੂਜੀ ਵਾਰ ਇਹ ਪੁਛ ਲਿਆ ਕਿ ਧਮਾਰ ਕਿਸ ਰਾਗ ਵਿਚ ਗਾਵੀਂ ਜਾ ਰਹੀ ਹੈ ਤਾਂ ਸਤਿਗੁਰਾਂ ਫਿਰ ਪਹਿਲਾਂ ਵਾਂਗ ਹੀ ਬੁੱਲ੍ਹਾਂ ਨੂੰ ਬੁਕ ਛੁਹਾ ਲਿਆ। ਪਰ ਮੈਂ ਕੀ ਸਮਝਦਾ ਇਹਨਾਂ ਇਸ਼ਾਰਿਆਂ ਨੂੰ! ਫਿਰ ਮੈਨੂੰ ਡੋਰ ਭੌਰਿਆਂ ਵੇਖ ਮੁਸਕਰਾਏ ਤੇ ਕਹਿਓ ਨੇ : ਪੀਲੋ, ਪੀ ਲਓ।

ਇਕੋ ਮੌਕੇ ਤੇ ਦੋ ਇਸ਼ਾਰਿਆਂ ਦੀ ਮੈਨੂੰ ਸਮਝ ਨਾ ਆਉਣੀ ਮੇਰੀ ਚਤੁਰਤਾ ਦਾ ਪੱਧਰ ਦਰਸਾਂਦੀ ਸੀ।

4–30 ਵਜੇ ਦੋ ਗੱਡੀਆਂ ਗੋਲੇ ਨੂੰ ਜਾਣ ਲਈ ਤਿਆਰ ਹੋ ਪਈਆਂ। ਠਾਕਰ ਸ਼ਮਸ਼ੇਰ ਸਿੰਘ ਜੀ, ਸ: ਅਵਤਾਰ ਸਿੰਘ ਅੰਮ੍ਰਿਤਸਰੀ, ਸੰਤ ਪਿਆਰਾ ਸਿੰਘ–ਮਨਜੀਤ ਸਿੰਘ ਰਮੇਸ਼ ਨਗਰ (ਇਹਨਾਂ ਦਿੱਲੀ ਜਾਣਾ ਸੀ)। ਸੰਤ ਅਮਰ ਸਿੰਘ ਜਮਨਾ ਨਗਰ ਅਤੇ ਅਜਾਇਬ ਸਿੰਘ ਨੇ ਪੰਜਾਬ ਮੇਲ ਫੜਨੀ ਸੀ। ਇਹਨਾਂ ਨੂੰ ਸ਼ਾਹਜਹਾਂਪੁਰ ਛਡਣ ਜਾਣਾ ਸੀ। ਸਭ ਨੇ ਬੂਟ ਜੋੜੇ ਲਾਹ ਨੰਗੇ ਪੈਰੀਂ ਜਾ ਜਾ ਸਤਿਗੁਰੂ ਜੀ ਦੇ ਚਰਨੀਂ ਹੱਥ ਲਾ ਨਮਸਕਾਰ ਕੀਤੀ।

ਇਸ ਸਮੇਂ ਠਾਕਰ ਦਲੀਪ ਸਿੰਘ ਜੀ ਨੇ ਆਪਣੇ ਤਾਇਆ ਠਾਕਰ ਸ਼ਮਸ਼ੇਰ ਸਿਘ ਜੀ ਨੂੰ ਚਰਨੀਂ ਹੱਥ ਲਾਇਆ ਤਾਂ ਅਗੋਂ ਤਾਇਆ ਜੀ ਨੇ ਠਾਕਰ ਜੀ ਦੇ ਚਰਨਾਂ ਤੇ ਮੱਥਾ ਟੇਕਿਆ।...

ਦੂਜੀ ਗੱਡੀ ਟਿਓਟਾ 'ਕ੍ਰਾਊਨ ਏਟ' ਉਤੇ ਪਹਿਲਾਂ ਤਾਂ ਸ: ਅਵਤਾਰ ਸਿੰਘ ਨੂੰ ਮੰਗਵਾਇਆ, ਫਿਰ ਪਿਛਲੀ ਸੀਟ ਤੇ ਠਾਕੁਰ ਉਦੇ ਸਿੰਘ ਜੀ ਨੂੰ ਬਹਾਲ ਕੇ ਆਪ

ਬੈਠੇ। ਅਗਲੀ ਸੀਟ ਤੇ ਮੈਨੂੰ ਤੇ ਮੁਖਤਾਰ ਸਿੰਘ ਨੂੰ ਬੈਠਾਲ ਕੇ ਰਘਬੀਰ ਸਿੰਘ ਰੰਧਾਵਾ ਨੂੰ ਆਗਿਆ ਕੀਤੀ : ਸ: ਸੁਰਜੀਤ ਸਿੰਘ ਦੇ ਫਾਰਮ ਤੇ ਲੈ ਚਲੋ।

ਸ: ਸੁਰਜੀਤ ਸਿੰਘ ਦੇ ਫਾਰਮ ਨੂੰ ਜਾਂਦਿਆਂ ਸਤਿਗੁਰੂ ਜੀ ਨੇ ਸ: ਅਵਤਾਰ ਸਿੰਘ ਨੂੰ ਦੱਸਿਆ : ਕਵੀ ਹੁਰਾਂ ਦੇ ਲੜਕੇ ਨੇ ਇਕ ਲੇਖ ਲਿਖਿਆ ਹੈ, ਤੈਨੂੰ ਸੁਣਾਣਾ ਹੈ। ਬੜੀ ਖ਼ੁਸ਼ੀ ਤੇ ਤਸੱਲੀ ਹੋਈ ਹੈ ਕਿ ਇਕ ਹੋਰ ਲੇਖਕ ਸਾਨੂੰ ਮਿਲ ਗਿਆ। ਨਾਲੇ ਲੇਖਕ ਦਾ ਪੁਤਰ ਲੇਖਕ ਹੀ ਨਿਕਲ ਆਇਆ। ਵਿਰਲੀ ਗੱਲ ਐਸੀ ਬਣਦੀ ਹੈ।

ਸਤਿਗੁਰੂ ਜੀ ਇਲਾਕੇ, ਖੇਤਾਂ, ਕੋਠੀਆਂ ਬਾਰੇ ਵਾਕਫ਼ੀ ਲੈਂਦੇ ਸ: ਸੁਰਜੀਤ ਸਿੰਘ ਦੇ ਫਾਰਮ ਵੱਲ ਕਾਰ ਦੁਆਰਾ ਵਧਦੇ ਗਏ। ਫਾਰਮ ਤੇ ਪਹੁੰਚਿਆਂ ਪਤਾ ਲਗਾ ਕਿ ਮਾਲਕ ਸਰਦਾਰ ਤਾਂ ਉਥੇ ਹੈ ਹੀ ਨਹੀਂ ਸੀ। ਪਰ ਅਵਤਾਰ ਸਿੰਘ ਨੇ ਸਰਦਾਰ ਦੇ ਆਦਮੀ ਨੂੰ ਪੌੜੀ ਦਾ ਬੂਹਾ ਖੋਲ੍ਹਣ ਲਈ ਕਹਿ ਕੇ ਸਤਿਗੁਰੂ ਜੀ ਨੂੰ ਕੋਠੀ ਦੀ ਛੱਤ ਉਤੇ ਚੜ੍ਹਨ ਦੀ ਅਰਜ਼ ਕੀਤੀ। ਸਤਿਗੁਰੂ ਜੀ ਨੇ ਮੁਖਤਾਰ ਸਿੰਘ ਦੀ ਸਹਾਇਤਾ ਨਾਲ ਅਵਤਾਰ ਸਿੰਘ ਨੂੰ ਵੀ ਉਤੇ ਚਲਣ ਲਈ ਕਿਹਾ। ਛੱਤ ਤੇ ਬਣੀ ਰੈਂਸ ਤੇ ਸਤਿਗੁਰੂ ਜੀ ਨੂੰ ਬੈਠਾ ਕੇ ਡੱਬਰ ਸਰਦਾਰ ਨੇ ਮੁਖਤਾਰ ਸਿੰਘ ਨੂੰ ਨੇੜੇ ਦੀਆਂ ਜ਼ਮੀਨਾਂ ਦੀ ਵਾਕਫ਼ੀ ਦੇਣ ਲਈ ਆਖ ਕੇ ਸਤਿਗੁਰੂ ਜੀ ਨੂੰ ਆਪਣੀ ਟਿੱਪਣੀ ਵੀ ਨਾਲ ਨਾਲ ਦਿਤੀ।

ਸਾਰੀ ਗੱਲ ਬਾਤ ਸਮਝ ਕੇ ਸਤਿਗੁਰੂ ਜੀ ਨੇ ਮੈਨੂੰ ਦੂਜੇ ਬਨੇਰੇ ਪਾਸ ਲੈ ਜਾ ਕੇ ਦੱਸਿਆ : ਮਰਜ਼ੀ ਹੈ, ਸਤਿਗੁਰਾਂ ਦੀ ਕਿਰਪਾ ਨਾਲ, ਇਸ ਕੋਠੀ ਵਾਲੇ ਦੀ 50 ਏਕੜ ਰਜਿਸਟਰੀ ਵਾਲੀ, 25 ਏਕੜ ਪਟਿਆਂ ਵਾਲੀ ਜ਼ਮੀਨ ਖ਼ਰੀਦ ਲਈਏ। ਇਹ 75 ਏਕੜ ਧਰਤੀ ਸਣੇ ਕੋਠੀ ਦੇ, ਅਤੇ ਇਸ ਦੀ ਲਹਿੰਦੀ ਤਰਫ਼ ਲਗਦੀ 35 ਏਕੜ ਅਤੇ ਪੂਰਬ ਉਤਰ ਵੱਲ 50 ਏਕੜ ਇਕ ਹੋਰ ਸਜਣ ਦੀ ਜ਼ਮੀਨ ਖ਼ਰੀਦ ਲਈ ਜਾਵੇ। ਇਹ ਸੌਦਾ 4,50,000/- ਵਿਚ ਬਣ ਜਾਵੇਗਾ। ਸਾਨੂੰ ਏਥੇ ਵੱਸਣ ਲਈ ਕੋਠੀ ਤੇ ਹੋਰ ਖ਼ਰਚਾ ਨਾ ਕਰਨਾ ਪਵੇਗਾ।

ਸਤਿਗੁਰੂ ਜੀ ਨੇ ਇਹ ਵੀ ਦੱਸਿਆ ਕਿ ਸਰਦਾਰ ਦੀ ਜੰਗਲ ਵਿਚ ਆਈ ਜ਼ਮੀਨ ਦਾ ਮੁਆਵਜ਼ਾ, ਪਹਿਲੇ ਕੀਤੇ ਗਏ ਕਿਸੇ ਫ਼ੈਸਲੇ ਅਨੁਸਾਰ, ਸਰਕਾਰ ਨੂੰ 3,00,00,000/- ਦੇਣਾ ਪਵੇਗਾ।

ਪੌਣੇ ਛੇ ਵਜੇ ਸ਼ਾਮੀ ਏਥੋਂ ਵਾਪਸੀ ਲਈ ਚਲੇ। ਰਾਹ ਵਿਚ 6 ਵਜਦਿਆਂ ਹੀ, ਗੱਡੀ ਰੁਕਵਾ, ਜਲ ਵਰਤ, ਨਾਮ ਸਿਮਰਨ ਦੀ ਅਰਦਾਸ ਕਰ ਲਈ। ਇਕਦਮ ਚੁੱਪ ਛਾ ਗਈ। ਜੰਗਲ ਦੇ ਨਾਲ ਨਾਲ ਜਾ ਕੇ ਫਿਰ ਸ: ਅਵਤਾਰ ਸਿੰਘ ਦੇ ਫਾਰਮ ਨੂੰ ਹੋਏ। ਅਵਤਾਰ ਸਿੰਘ ਨੂੰ ਘਰ ਦੇ ਪਾਸ ਲਾਹ ਕੇ ਜਦੋਂ ਨਾਮਧਾਰੀ ਫਾਰਮ ਵਿਚ ਆਏ ਤਾਂ ਸਾਰੇ ਫਾਰਮਵਾਸੀ ਨਾਮ ਸਿਮਰਨ ਵਿਚ ਮਗਨ ਸਨ। ਸ੍ਰੀ ਸਤਿਗੁਰੂ ਜੀ ਵੀ ਆਪਣੇ ਆਸਣ ਤੇ ਜਾ ਵਿਰਾਜਮਾਨ ਹੋਏ।

ਨਾਮ ਸਿਮਰਨ ਦੀ ਸਮਾਪਤੀ ਉਤੇ, ਜਾਣ ਲਗੇ ਮੁਖਤਾਰ ਸਿੰਘ ਨੂੰ ਸਤਿਗੁਰੂ ਜੀ ਨੇ ਪੁਛਿਆ : ਮੇਰੀ ਗੱਲ ਚੇਤੇ ਹੈ ਨ ? ਉਹ ਹੈਰਾਨੀ ਵਿਚ ਪੈ ਗਿਆ। ਕੁਛ ਵੀ ਯਾਦ ਨਹੀਂ ਸੀ ਆ ਰਿਹਾ। ਮੇਰੇ ਕੰਨ ਵਿਚ ਗੁਰਨੇਕ ਸਿੰਘ ਨੇ ਦਸਿਆ।

ਸੜਕ ਵਿਚ ਨੀਵੀਆਂ ਥਾਈਂ ਪਾਣੀ ਦੇ ਨਿਕਾਸ ਵਾਸਤੇ ਪਾਈਪ ਲਿਆਉਣ ਲਈ ਇਸ ਨੂੰ ਕਿਹਾ ਗਿਆ ਸੀ। ਸਤਿਗੁਰੂ ਜੀ ਨੇ ਉਸ ਦੇ ਕੰਨ ਵਿਚ ਦੱਸ ਕੇ ਚੇਤਾ ਕਰਵਾਇਆ।

8 ਵਜੇ ਰਾਤ ਤਕ ਕੀਰਤਨ ਦੀ ਸਮਾਪਤੀ ਹੋਈ ਤਾਂ ਸ੍ਰੀ ਸੁਰਜੀਤ ਸਿੰਘ ਨੂੰ ਸਾਰੰਗੀ ਵਜਾਣ ਦੀ ਆਗਿਆ ਹੋਈ। ਉਹ ਕਹਿਣ ਲਗਾ : ਜੀ ਅਭਿਆਸ ਨਹੀਂ ਹਫ਼ਤੇ ਤੋਂ ਹੋਇਆ। ਨਹੁੰ ਵੀ ਕੱਟੇ ਗਏ ਹਨ। ਸਤਿਗੁਰੂ ਜੀ ਨੇ ਜ਼ੋਰ ਦਿਤਾ : ਜੋ ਕੁਝ ਵਜਾ ਸਕਦਾ ਏਂ ਜ਼ਰੂਰ ਵਜਾ। ਉਸ ਨੇ ਕੁਛ ਸਮਾਂ ਸਾਰੀਆਂ ਸਪਤਕਾਂ ਵਜਾਈਆਂ ਤੇ ਫਿਰ ਛੁੱਟੀ ਮਿਲ ਗਈ।

ਕਿਸੇ ਨੇ ਪੁਛਿਆ : ਸੁਰਜੀਤ ਨੇ ਕੀ ਰਾਗ ਵਜਾਇਆ ਹੈ ? "ਨੈੱਸ ਕਾਫ਼ੀ !" ਸਤਿਗੁਰੂ ਜੀ ਤੁਰਤ ਬੋਲੇ। ਕਾਫ਼ੀ ਦੇ ਸ਼ੁਕੀਨਾਂ ਨੂੰ ਤਾਂ ਕੇਵਲ ਨੈੱਸ ਕਾਫ਼ੀ ਦੀ ਮਹਿਕ–ਲਪਟ ਹੀ ਚੇਤੇ ਆਈ ਹੋਵੇਗੀ ਪਰ ਦੂਜਿਆਂ ਵਾਸਤੇ ਰਾਗ ਦਾ ਨਾਮ ਕੇਵਲ 'ਕਾਫ਼ੀ' ਸੀ। ਸਤਿਗੁਰੂ ਜੀ ਤਾਂ ਅਜਿਹੀ ਰਚਨਾ ਕੇਵਲ ਹੁਲਾਸ ਲਈ ਕਰਦੇ ਹਨ। ਜੋ ਸਮਝ ਲੈਂਦੇ ਹਨ ਗੁਦਗੁਦਾਏ ਜਾਂਦੇ ਹਨ, ਜਿਨ੍ਹਾਂ ਨੂੰ ਸਮਝ ਨਾ ਲਗੇ ਉਹ ਡੌਰਭੌਰੇ ਹੋਏ ਵੇਖਦੇ ਰਹਿੰਦੇ ਹਨ। ਦੀਵਾਨ ਦੀ ਸਮਾਪਤੀ ਤੇ ਸਤਿਗੁਰੂ ਜੀ ਨੇ ਹਾਜ਼ਰ ਸੰਗਤ ਨੂੰ ਦੋ ਗੱਲਾਂ ਵੱਲ ਵਿਸ਼ੇਸ਼ ਧਿਆਨ ਦੇਣ ਲਈ ਫ਼ਰਮਾਇਆ : ਇਕ, ਗੰਨੇ ਚੂਪਣ ਵਾਲੇ ਸਣੇ ਜੜ੍ਹਾਂ ਗੰਨਾ ਕੱਢ ਲਿਆਉਂਦੇ ਹਨ। ਇਸ ਨਾਲ ਅਗਲੀ ਫਸਲ ਤੇ ਮਾੜਾ ਅਸਰ ਪਏਗਾ। ਸੋ ਜਦੋਂ ਗੰਨੇ ਚੂਪਣੇ ਹੋਣ ਪ੍ਰਬੰਧਕਾਂ ਨੂੰ ਕਹੋ ਉਹ 4, 5 ਗੰਨੇ ਵੱਢ ਕੇ ਪ੍ਰਤੀ ਵਿਅਕਤੀ ਦੇ ਦੇਣਗੇ। ਦੂਜੀ, ਜੋ ਸੱਜਣ ਬਾਹਰੋਂ ਜ਼ਮੀਨ ਖ਼ਰੀਦਣ ਲਈ ਆਏ ਹਨ, ਉਹ ਆਪ ਜਾ ਜਾ ਕੇ ਲੋਕਾਂ ਨੂੰ ਨਾ ਮਿਲਣ। ਇਸ ਤਰ੍ਹਾਂ ਜ਼ਮੀਨ ਦਾ ਭਾ ਥੋੜੇ ਦਿਨਾਂ ਵਿਚ ਹੀ ਬਹੁਤ ਉੱਚਾ ਚੜ੍ਹ ਜਾਵੇਗਾ। ਅਗੇ ਜੋ ਜ਼ਮੀਨ ਦੋ–ਢਾਈ ਹਜ਼ਾਰ ਨੂੰ ਏਕੜ ਮਿਲਦੀ ਸੀ, ਉਹ ਹੁਣ 7–8 ਹਜ਼ਾਰ ਰੁਪਏ ਨੂੰ ਸੁਣੇਂਣ ਲਗ ਪਏ ਨੇ। ਥੋੜ੍ਹੀ ਜ਼ਮੀਨ ਵਾਲਾ ਤਾਂ ਮਹਿੰਗੇ ਮੁਲੋਂ ਵੀ ਲਵੇਗਾ ਪਰ ਬਹੁਤੀ ਦੇ ਚਾਹਵਾਨ ਨੂੰ ਅਦਾਇਗੀ ਬਹੁਤ ਕਰਨੀ ਪਵੇਗੀ। ਜ਼ਮੀਨ ਖ਼ਰੀਦੋ ਪਰ ਏਥੇ ਆ, ਅਵਤਾਰ ਸਿੰਘ ਨੂੰ ਮਿਲ ਕੇ, ਜਾਂ ਸਾਡੇ ਬੰਦਿਆਂ ਨੂੰ ਮਿਲ ਕੇ। ਇਸ ਨਾਲ ਤੁਹਾਨੂੰ ਵੀ ਲਾਭ ਹੋਵੇਗਾ ਤੇ ਭਾ ਵੀ ਤੇਜ਼ ਨਾ ਹੋਣਗੇ। ਸਤਿਗੁਰੂ ਜੀ ਲਈ ਅੰਮ੍ਰਿਤ ਵੇਲੇ ਦੇ 3 ਵਜੇ ਤੋਂ ਰਾਤ ਦੇ 9–30 ਵਜੇ ਤਕ ਇਕ ਵਾਰ ਵੀ ਲੱਕ ਸਿੱਧਾ ਕਰਨ ਦਾ ਅਵਸਰ ਨਹੀਂ ਮਿਲਿਆ।

ਰਾਤ ਤਕ ਸੜਕ ਸਹਾਇਤਾ ਹਿਤ ਬ੍ਰੋਲੀ ਦੀ ਤਹਿਸੀਲ ਪਿੰਡ ਬਹੇੜੀ ਦਾ ਇਕ ਸਜਣ ਆਪਣਾ ਟਰੈਕਟਰ ਲੈ ਕੇ ਆ ਗਿਆ। ਸ੍ਰੀ ਅਜੀਤ ਸਿੰਘ ਜੁ ਬ੍ਰੋਲੀ ਵਿਚ ਤੇਲ ਅਤੇ ਚੱਕੀ ਦਾ ਕੰਮ ਕਰਦਾ ਹੈ, ਜਸਵੀਰ ਸਿੰਘ ਜਿਸ ਦਾ ਖਰਾਦ ਹੈ ਅਤੇ ਤੀਸਰਾ ਸੱਜਣ ਭਗਤ ਸਿੰਘ ਜੁ ਟਰੈਕਟਰ ਦਾ ਮਾਲਕ ਹੈ। ਦੂਰ ਨੇੜੇ ਦੇ ਫਾਰਮਾਂ ਦੇ ਬਹੁਤ ਸਾਰੇ ਸਿੱਖ ਆਉਂਦੇ ਜਾਂਦੇ ਰਹਿੰਦੇ ਹਨ।

ਜਦੋਂ ਰਾਤ ਤਕ ਬਣੀ ਹੋਈ ਸੜਕ ਮਾਪੀ ਗਈ ਤਾਂ 4 ਦੀ ਥਾਂ 6 ਏਕੜ ਲੰਬਾਈ ਵਿਚ ਬਣ ਚੁਕੀ ਸੀ।

## 6 ਮਾਰਚ 1978 ਸੋਮਵਾਰ
## ਨਾਮਧਾਰੀ ਫਾਰਮ (ਗੋਲਾ)

ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸਵਖਤੇ ਹੀ ਗੁਰੂ ਕੇ ਟਰੈਕਟਰ ਸੜਕ ਉਤੇ ਮਿੱਟੀ ਪਾਉਣ ਲਈ ਪਹੁੰਚ ਗਏ। ਜਦੋਂ ਮੈਂ ਮੌਕੇ ਉਤੇ ਜਾ ਕੇ ਵੇਖਿਆ ਅੱਜ ਅੱਠ ਟਰੈਕਟਰਾਂ ਨੇ ਸੜਕ ਅਤੇ ਮਿੱਟੀ ਦੇ ਭਾ ਦੀ ਬਣਾਈ ਹੋਈ ਸੀ। ਨਿਰੰਤਰ ਤੇ ਕੰਨ ਪਾੜਵਾਂ ਸ਼ੋਰ ਖੁੱਲ੍ਹੇ ਵਾਤਾਵਰਣ ਵਿਚ ਆਪਣੀ ਹੋਂਦ ਗੁਆਈ ਜਾਂਦਾ।

ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਕੇ ਸ੍ਰੀ ਸੁਰਿੰਦਰ ਸਿੰਘ ਮਨਚੰਦਾ ਲਖਨਊ ਤੋਂ ਹਵਾਈ ਸਫ਼ਰ ਦੁਆਰਾ ਦਿੱਲੀ ਚਲਾ ਗਿਆ। ਇਸ ਨੂੰ ਏਅਰ ਪੋਰਟ ਤਕ ਛਡਣ ਲਈ ਸ: ਸੁਰਜੀਤ ਸਿੰਘ, ਸੰਤ ਹਰਭਜਨ ਸਿੰਘ ਰਾਗੀ (ਤਬਲਾ ਜੋੜੀ ਲਿਆਉਣ ਵਾਸਤੇ) 10 ਵਜੇ ਸਵੇਰੇ ਫਾਰਮੋਂ ਚਲੇ ਅਤੇ 3 ਵਜੇ ਤਕ ਮੁੜ ਫਾਰਮ ਤੇ ਆਏ।

ਸ੍ਰੀ ਸਤਿਗੁਰੂ ਜੀ ਤਿਆਰ ਹੋ ਰਹੀ ਸੜਕ ਤੇ 8 ਵਜੇ ਪਧਾਰੇ। ਇਹਨਾਂ ਨੂੰ ਵੇਖ ਗੋਲਿਓਂ ਪਰਤਦਾ ਚੌਧਰੀ ਰਾਮ ਸਿੰਘ ਵੀ ਏਧਰ ਆ ਗਿਆ। ਉਸ ਸਤਿਗੁਰੂ ਜੀ ਦੀ ਖੁੱਲ੍ਹੇ ਮਨ ਪ੍ਰਸੰਸਾ ਕੀਤੀ ਕਿ ਥੋੜੇ ਸਮੇਂ ਵਿਚ ਹੀ ਜ਼ਿਆਦਾ ਕੰਮ ਹੋ ਗਿਆ ਏ। ਇਕ ਕਿਸਾਨ ਨੇ ਰਾਮ ਸਿੰਘ ਨੂੰ ਇਤਰਾਜ਼ ਕੀਤਾ : ਤੁਹਾਡੀ ਤਾਂ ਸੜਕ ਬਣ ਜਾਵੇਗੀ, ਪਰ ਸਾਡੇ ਪਾਸੇ ਤਾਂ ਨਾਲਾ ਨਿਕਲ ਆਵੇਗਾ। ਅਸੀਂ ਆਪਣੇ ਖੇਤਾਂ ਵਿਚ ਕਿਵੇਂ ਜਾਵਾਂਗੇ ? ਚੌਧਰੀ ਨੇ ਉਤਰ ਦਿਤਾ : ਪੰਡਤਾ ! ਤੂੰ ਇਹ ਨਹੀਂ ਵੇਖਦਾ ਕਿ ਇਹ ਕਿੰਨੀ ਵੱਡੀ ਹਸਤੀ ਏਥੇ ਆ ਗਏ ਹਨ ਅਤੇ ਆਉਂਦਿਆਂ ਸਾਰ ਸੜਕ ਦੀ ਉਸਾਰੀ ਸ਼ੁਰੂ ਕਰ ਦਿਤੀ ਏ। ਕੱਲਿਆਂ ਇਹਨਾਂ ਤੇ ਨਹੀਂ ਲੰਘਣਾ। ਸਾਰੇ ਇਲਾਕੇ ਦਾ ਹੀ ਇਹ ਰਾਹ ਜੇ ਉੱਚਾ ਹੋ ਗਿਆ ਤਾਂ ਕੀ ਮਾੜਾ ਏ ? ਤਾਂ ਵੀ ਦੱਸ ਤੇਰਾ ਕੀ ਸੁਝਾਅ ਹੈ ?

ਸਤਿਗੁਰੂ ਜੀ ਪਾਸ ਹੀ ਖੜੇ ਸਨ। ਮੇਰੇ ਕੰਨ ਵਿਚ ਕਹਿਓ ਨੇ : ਇਹਨੂੰ ਪਿੰਡ ਤੋਂ ਹੀ ਡੰਡੀ ਦੇ ਆਕਾਰ ਦੀ ਸੜਕ ਬਣਵਾ ਦੇਈਏ ! ਇਹਦੀ ਸ਼ਕਾਇਤ ਤਾਂ ਮੁਕ ਜਾਊ ? ਪਰ ਜਦੋਂ ਓਹਨੂੰ ਸੁਣਿਆ ਤਾਂ ਕਹਿਣ ਲੱਗਾ : ਏਥੇ ਨਾਲਾ ਕਢਵਾ ਦਿਓ।

ਸਤਿਗੁਰੂ ਜੀ ਨੇ ਪਹਿਲਾਂ ਹੀ ਬਚਨ ਕੀਤਾ ਸੀ : ਜਦੋਂ ਵੀ ਕੋਈ ਕੰਮ ਕਰਨ ਲੱਗੀ ਦਾ ਹੈ ਉਹ ਕਿਸੇ ਨਾ ਕਿਸੇ ਸਮੱਸਿਆ ਦਾ ਹਲ ਕਰਨ ਲਈ ਹੀ ਕਰੀਦਾ ਹੈ। ਉਸ ਨੂੰ ਸ਼ੁਰੂ ਕੀਤਿਆਂ ਹੋਰ ਮਸਲੇ ਉਠ ਖਲੋਂਦੇ ਹਨ। ਉਹਨਾਂ ਦੇ ਸਮਾਧਾਨ ਲਈ ਅਗਲੇ ਕਦਮ ਪੁਟੀਦੇ ਹਨ। ਇਹ ਜ਼ਿੰਦਗੀ ਹੀ ਮਸਲੇ ਅਤੇ ਸਮਾਧਾਨਾਂ ਦਾ ਜੋੜ ਜਮਾ ਹੁੰਦੀ ਹੈ। ਪੰਡਿਤ ਨੂੰ ਸੰਬੋਧਨ ਕੀਤਾ : ਜੇ ਤੇਰਾ ਮਸਲਾ ਉਠ ਖਲੋਤਾ ਹੈ ਤਾਂ ਇਹ ਵੀ ਹਲ ਕਰ ਦਿਆਂਗੇ।

ਚੌਧਰੀ ਰਾਮ ਸਿੰਘ ਤਾਂ ਪੰਡਿਤ ਨੂੰ ਕਾਹਲਾ ਪੈ ਪੈ ਕੇ ਬੋਲਦਾ ਸੀ, ਉਹਨੂੰ ਤੁਛ ਆਦਮੀ ਸਮਝ ਕੇ, ਪਰ ਸਤਿਗੁਰੂ ਜੀ ਨੇ ਸਾਰੀ ਗੱਲਬਾਤ ਧੀਮੇ ਸੁਰ ਨਾਲ ਸ਼ਾਂਤੀ

ਪੂਰਵਕ ਕੀਤੀ।

ਗਿਰਦੋ-ਨਿਵਾਹ ਦੇ ਲੋਕ ਉਤਸੁਕਤਾ ਨਾਲ ਸਫ਼ੇਦ ਕਪੜਿਆਂ ਤੇ ਸਿੱਧੇ ਦਸਤਾਰਿਆਂ ਵਾਲਿਆਂ ਨੂੰ ਟਰੈਕਟਰਾਂ ਟ੍ਰਾਲੀਆਂ ਦੁਆਰਾ ਮਿੱਟੀ ਪਾਉਂਦਿਆਂ ਜਾਂ ਦਰਸ਼ਕ ਰੂਪ ਵਿਚ ਖਲੋਤਿਆਂ ਵੇਖ, ਦੋ ਮਿੰਟ ਖਲੋ, ਅਗੇ ਲੰਘਦੇ ਹਨ। ਜਾਂਦੇ ਜਾਂਦੇ ਨਮਸਕਾਰਾਂ ਵੀ ਕਰਦੇ ਹਨ।

ਅੱਜ, ਹੇਠ ਲਿਖੇ ਸੱਜਣਾਂ ਸੜਕ ਉਸਾਰੀ ਵਿਚ ਸਹਿਯੋਗ ਦਿਤਾ : ਨਾਮਧਾਰੀ ਫਾਰਮ ਦੇ ਤਿੰਨ ਟਰੈਕਟਰ ਜਿਨ੍ਹਾਂ ਨੂੰ ਸੁਖਦੇਵ ਸਿੰਘ ਬਲਦੇਵ ਸਿੰਘ ਅਤੇ ਅਵਤਾਰ ਸਿੰਘ (ਸਾਰੇ ਹੀ ਅੰਮ੍ਰਿਤਸਰ ਕਲਾਂ ਦੇ) ਨੇ ਚਲਾਇਆ। ਬ੍ਰੇਲੀਓਂ ਆਏ ਟਰੈਕਟਰ ਨੂੰ ਉਸ ਦਾ ਮਾਲਕ ਸ: ਅਜੀਤ ਸਿੰਘ ਵਰਤ ਰਿਹਾ ਸੀ। ਸ: ਸੁਖਚੈਨ ਸਿੰਘ ਦੇ ਟਰੈਕਟਰ ਤੇ ਸੁਰਜਨ ਸਿੰਘ ਦਾ ਸਪੁੱਤਰ ਸੁਰਜੀਤ ਸਿੰਘ ਕੰਮ ਕਰ ਰਿਹਾ ਸੀ। ਇੰਬਲੀਆ ਕੋਠੀ ਦੇ ਸ: ਦਿਆਲ ਸਿੰਘ ਦਾ ਲੜਕਾ ਬਲਦੇਵ ਸਿੰਘ ਆਪਣਾ ਟਰੈਕਕਰ ਚਲਾ ਰਿਹਾ ਸੀ। ਸ: ਅਵਤਾਰ ਸਿੰਘ ਝੱਬਰ ਦਾ ਟਰੈਕਟਰ ਉਸ ਦਾ ਸੀਰੀ ਚੇਤ ਰਾਮ ਚਲਾਂਦਾ ਰਿਹਾ। ਸ: ਦਰਸ਼ਨ ਸਿੰਘ ਕਰੀਵਾਲੀਆ ਆਪਣੇ ਟਰੈਕਟਰ ਨਾਲ ਸੇਵਾ ਵਿਚ ਹੱਥ ਵਟਾਂਦਾ ਰਿਹਾ।

ਮੈਨੂੰ ਅੱਜ ਮੁੜ ਲਖਨਊ ਜਾਣ ਦਾ ਅਵਸਰ ਮਿਲ ਪਿਆ। ਸ: ਜੰਗ ਸਿੰਘ ਦੇ ਘਰੋਂ ਕੁਛ ਸੀਮਿੰਟ ਲਿਆਉਣਾ ਸੀ। ਗੱਡੀ ਵਿਚ ਮੈਂ ਵੀ ਬੈਠ ਗਿਆ।

### ਸ: ਜੰਗ ਸਿੰਘ

ਜਿਨ੍ਹਾਂ ਦੇ ਘਰ ਸਤਿਗੁਰੂ ਜੀ ਪਿਛਲੇ ਦਿਨੀਂ ਅਟਕ ਪੰ: ਹਰੇ ਕਿਸਨ ਮਿਸਰ ਤੋਂ ਸੰਗੀਤ ਸੁਣਿਆਂ ਸੀ, ਉਸ ਜੋੜੇ ਦਾ ਨਾਮ ਸ: ਜੰਗ ਸਿੰਘ-ਬੇਅੰਤ ਕੌਰ ਹੈ। ਇਹ ਖ਼ਾਨਦਾਨੀ ਨਾਮਧਾਰੀ ਹਨ। ਸ: ਜੰਗ ਸਿੰਘ ਕਾਮੋਕੇ (ਜ਼ਿ: ਗੁਜਰਾਂ ਵਾਲਾ) ਸੰਤ ਹਰਨਾਮ ਸਿੰਘ ਜੀ ਦਾ ਛੋਟਾ ਲੜਕਾ ਹੈ। ਵੱਡਾ ਸ: ਜਵਾਹਰ ਸਿੰਘ, ਉਸ ਤੋਂ ਛੋਟਾ ਸ: ਸੰਤੋਖ ਸਿੰਘ ਦਿੱਲੀ ਦੇ ਵਸਨੀਕ ਹਨ। ਸ: ਜੰਗ ਸਿੰਘ ਇਲਾਕਾ ਆਲਮ ਬਾਗ਼ ਵਿਚ ਸੁੰਦਰ ਕੋਠੀ ਦਾ ਮਾਲਿਕ ਹੈ। ਬੀਬੀ ਬਿਅੰਤ ਕੌਰ ਸਤਿਗੁਰੂ ਜੀ ਦੇ ਡਾਢੇ ਪ੍ਰੇਮੀ ਸਿੱਖ ਸੰਤ ਬਲਵੰਤ ਸਿੰਘ ਡਾਲਟਨ ਗੰਜ ਵਾਲਿਆਂ ਦੀ ਪੁੱਤਰੀ ਹੈ, ਇਸ ਘਰ ਵਿਚ ਵੀ ਸਤਿਗੁਰਾਂ ਨੇ ਸਿੱਖੀ ਸਿਦਕ, ਪ੍ਰੇਮ ਭਾਵਨਾ ਤੇ ਸੇਵਾ ਸਤਿਕਾਰ ਦੀਆਂ ਡੂੰਘੀਆਂ ਜੜ੍ਹਾਂ ਲਾਈਆਂ ਹੋਈਆਂ ਹਨ। ਇਹ ਜੋੜਾ ਆਏ-ਗਏ ਸਿੱਖ ਸਾਧ ਦੀ ਖੁਲ੍ਹੇ ਦਿਲ ਸੇਵਾ ਕਰਦਾ ਹੈ। ਸਾਡੇ ਨਾਲ ਗੱਲ ਬਾਤ ਕਰਦਿਆਂ ਸ: ਜੰਗ ਸਿੰਘ ਨੇ ਇੱਛਾ ਪਰਗਟ ਕੀਤੀ ਕਿ ਯੂ. ਪੀ. ਦੀ ਨਾਮਧਾਰੀ ਸੰਗਤ ਨੂੰ ਮਿਲ ਕੇ ਗੋਲੇ (ਗੋਕਰਨ ਨਾਥ) ਵਿਚ ਹੋਲਾ ਕਰਵਾਣਾ ਚਾਹੀਦਾ ਹੈ ਨਾਮਧਾਰੀ ਫਾਰਮ ਤੇ। ਇਹ ਸੰਭਵ ਹੈ ਕਿਉਂਕਿ ਏਧਰ ਤਕੜੇ ਮਾਲਦਾਰ ਕਿਸਾਨ ਹਨ। ਅਤੇ ਯੂ. ਪੀ. ਦੇ ਵਡੇ ਵਡੇ ਸ਼ਹਿਰਾਂ ਵਿਚ ਵਸਦੇ ਨਾਮਧਾਰੀ ਵੀ ਚੰਗੇ ਧਨੀ ਮਾਨੀ ਹਨ। ਜਾਪਦਾ ਹੈ ਸਿੱਖ ਦੀ ਇੱਛਾ ਨੂੰ ਨਿਕਟ ਭਵਿਖ ਵਿਚ ਫਲ ਲਗੇਗਾ।

## ਬਲਕਾਰ ਸਿੰਘ ਭੰਗੂਰੀਆ

ਸੰਤ ਬਲਕਾਰ ਸਿੰਘ ਭੰਗੂਰੀਏ ਦੀ ਗੱਲ ਵੀ ਕਰਨੀ ਬਣਦੀ ਹੈ। ਇਸ ਸੰਤ ਦੇ ਜ਼ਿੰਮੇ ਡਿਊਟੀ ਹੈ ਕਿ ਹਰ ਨਾਮਧਾਰੀ, ਜੋ ਗੋਲੇ ਦੇ ਇਲਾਕੇ ਵਿਚ ਸਤਿਗੁਰੂ ਜੀ ਪਾਸ ਆਉਂਦਾ ਜਾਂ ਜਾਂਦਾ ਹੈ ਅਥਵਾ ਫਾਰਮ ਵਿਚੋਂ ਕਿਸੇ ਕੰਮ ਲਈ ਗੋਲੇ ਆਦਿ ਲਈ ਜਾਂਦਾ ਹੈ, ਆਪਣੀ ਰਫਲ ਨਾਲ ਲੈ ਕੇ ਉਸ ਦੇ ਨਾਲ ਆਵੇ ਜਾਵੇ। ਇਕ ਤਾਂ ਗੋਲੇ ਅਤੇ ਫਾਰਮ ਵਿਚਾਲੇ ਜੰਗਲ ਪੈਂਦਾ ਹੈ, ਕਿਸੇ ਵੀ ਦੁਰਘਟਨਾ ਤੋਂ ਹਿਫ਼ਾਜ਼ਤ ਰਹੇ, ਦੂਜਾ, ਕੋਈ ਇਕਲਾਪਾ ਨਾ ਹੋਵੇ। ਇਸ ਨੇ ਕੁਕਰਾ ਦੇ ਨਵਾਬ ਤੋਂ ਉਸ ਦੀ ਇਕ ਚੰਗੀ ਰਫਲ ਖ਼ਰੀਦੀ ਹੋਈ ਹੈ। ਨਵਾਬ ਨੇ ਇਸ ਨੂੰ 4000/- ਤੋਂ ਖ਼ਰੀਦਿਆ ਸੀ ਸੰਤ ਨੂੰ ਉਸ ਨੇ ਅੱਧੇ ਮੁਲੋਂ ਦੇ ਦਿਤੀ ਹੋਈ ਹੈ। ਕਦੇ ਭੀੜ ਦੇ ਮੌਕੇ ਬਲਕਾਰ ਸਿੰਘ ਉਸ ਦਾ ਸਹਾਇਕ ਬਣਿਆ ਸੀ। ਨਾਮਧਾਰੀਆਂ ਦਾ ਇਹ ਬਾਡੀਗਾਰਡ ਤੁਰਿਆ ਹੀ ਰਹਿੰਦਾ ਹੈ। ਕਲ੍ਹ ਇਹ ਸ: ਅਵਤਾਰ ਸਿੰਘ ਠਾਕਰ ਸ਼ਮਸ਼ੇਰ ਸਿੰਘ ਜੀ ਆਦਿ ਨੂੰ ਮਾਟਾਡੋਰ ਤੇ ਰਾਤੀਂ 8 ਵਜੇ ਤਕ ਪੁਚਾਣ ਲਈ ਸ਼ਾਹਜਹਾਂਪੁਰ ਨੂੰ ਤੁਰਿਆ ਸੀ। ਰਾਤੀਂ 11 ਵਜੇ ਦਿੱਲੀ ਵਾਲਿਆਂ ਨੂੰ, ਗੱਡੀ ਚੜ੍ਹਾ ਕੇ ਆਉਂਦਿਆਂ ਨੂੰ 'ਟਿਓਟਾ' ਤੇ ਜਾਂਦੇ ਜੰਗਲੋਂ ਪਾਰ ਇਹ ਮਿਲ ਪਿਆ। ਅਸਾਂ ਮਾਟਾਡੋਰ ਲੈ ਲਈ ਇਹ ਵੀ ਸਾਡੇ ਨਾਲ ਜਿਉਂ ਕਾ ਤਿਉਂ ਭੁਖਣ ਭਾਣਾ ਪ੍ਰਸੰਨ ਮੁਖ ਚਲ ਪਿਆ। ਲਖਨਊ ਵਿਚ ਜਾ ਕੇ ਇਸ਼ਨਾਨ ਪਾਣੀ ਕਰ ਇਸ ਨੇ 5 ਵਜੇ ਸ਼ਾਮੀ ਪ੍ਰਸ਼ਾਦ ਛਕਿਆ।

ਅਸੀਂ ਰਾਤੀਂ 9 ਵਜੇ, 10 ਬੋਰੇ ਸੀਮੈਂਟ ਲੈ ਕੇ ਸ: ਜੰਗ ਸਿੰਘ ਘਰੋਂ ਚਲੇ ਤੇ 1-30 ਵਜੇ ਅੱਧੀ ਰਾਤੋਂ ਬਾਅਦ ਨਾਮਧਾਰੀ ਫਾਰਮਜ਼ ਤੇ ਪਹੁੰਚੇ।

## 7 ਮਾਰਚ 1978 ਮੰਗਲਵਾਰ
## ਨਾਮਧਾਰੀ ਫਾਰਮ (ਗੋਲਾ)

ਸਤਿਗੁਰੂ ਜੀ ਨੇ ਆਸਾ ਦੀ ਵਾਰ ਦਾ ਬਹੁਤਾ ਕੀਰਤਨ ਅੱਜ ਆਪ ਹੀ ਕੀਤਾ। ਸੰਗੀਤਕਾਰ ਬੱਚੇ ਲੇਟ ਪਹੁੰਚੇ। ਵਾਰ ਦਾ ਭੋਗ ਪਾ ਸ੍ਰੀ ਹਜ਼ੂਰ ਪੈਦਲ ਹੀ ਕੁਛ ਸਰੀਰਾਂ ਨਾਲ ਸੰਤ ਦਲੀਪ ਸਿੰਘ ਕੱਕੜ (ਸੰਤ ਨਗਰ) ਦੇ ਫਾਰਮ ਤੇ ਪਹੁੰਚੇ। ਚਰਨ ਪਾਉਣ ਹਿਤ ਬੇਨਤੀ ਕੀਤੀ ਗਈ ਸੀ। ਇਹ ਫਾਰਮ ਨਾਮਧਾਰੀ ਫਾਰਮ ਦੀ ਪੱਛਮੀ ਬਾਹੀ ਦੇ ਨਾਲ ਹੀ ਲਗਦਾ ਹੈ।

ਪਿੰਕੀ ਸੁਖਵਿੰਦਰ ਸਿੰਘ ਦੀ ਹਾਲਤ ਅੱਜ ਠੀਕ ਹੈ। ਬਿਨਾ ਕਿਸੇ ਦਵਾਈ ਤੋਂ, ਖ਼ੁਰਾਕ ਦੇ ਰੂਪ ਵਿਚ ਕੇਵਲ ਦੁਧ ਦੇ ਕੇ ਅਤੇ ਦਿਨ ਵਿਚ ਇਕ ਦੋ ਵਾਰ ਸੇਕ ਕਰਕੇ, ਕਾਕੜੇ-ਲਾਕੜੇ ਤੋਂ ਇਸ ਨੂੰ ਆਰਾਮ ਦਿਵਾਇਆ ਗਿਆ ਹੈ। ਅੱਜ ਸਵੇਰੇ ਠਾਕਰ ਦਲੀਪ ਸਿੰਘ ਜੀ ਪੁਛਿਆ : ਮਾਂ ਤਾਂ ਯਾਦ ਨਹੀਂ ਆਉਂਦੀ ?

"ਨਹੀਂ ਜੀ !"

"ਤਾਂ ਸਾਡਾ ਧਿਆਨ ਰਖਿਆ ਸਫਲ ਹੋ ਗਿਆ।"

ਸਾਡੀ ਛੱਤ ਤੋਂ ਅਤੀ ਸੁੰਦਰ ਦਿਸਦੇ, ਚੜ੍ਹਦੇ ਸੂਰਜ ਦੀ ਫ਼ੋਟੋਗ੍ਰਾਫ਼ੀ ਕਰਕੇ ਉਤਰਦਿਆਂ ਠਾਕਰ ਜੀ ਨੂੰ ਮੈਂ ਪੁਛਿਆ : ਤੁਸੀਂ ਰੋਜ਼ਾਨਾ ਕਿੰਨੀਆਂ ਬਾਣੀਆਂ ਦਾ

ਨੇਮ ਨਾਲ ਪਾਠ ਕਰਦੇ ਓ ? ਉਹਨਾਂ ਦੱਸਿਆ : ਅੱਜ ਕਲ੍ਹ ਮੇਰੀ ਤਬੀਅਤ ਕੁਝ ਢਿੱਲੀ ਰਹਿੰਦੀ ਹੈ। ਠੀਕ ਹੋਵਾਂ ਤਾਂ 7-8 ਬਾਣੀਆਂ ਦਾ ਰੋਜ਼ਾਨਾ ਪਾਠ ਕਰਦਾ ਹਾਂ ਪਰ ਭਜਨ ਕਰਨਾ ਤਾਂ ਮੇਰਾ ਨੇਮ ਅਨੁਸਾਰ ਅਰੁਕ ਚਲਦਾ ਹੈ। ਮੈਨੂੰ ਯਾਦ ਆਇਆ, ਸਾਡੇ ਬਚਪਨ ਵਿਚ ਵਰਤਮਾਨ ਸਤਿਗੁਰੂ ਜੀ ਤਾਂ ਰੋਜ਼ਾਨਾ 7 ਬਾਣੀਆਂ ਦਾ ਪਾਠ ਜ਼ਰੂਰ ਕਰਦੇ ਪਰ ਮਹਾਰਾਜ ਬੀਰ ਸਿੰਘ ਪੰਜ ਬਾਣੀਆਂ ਦੇ ਹੀ ਨੇਮੀ ਸਨ।

8 ਵਜੇ ਦਿਨੇ ਮੈਂ ਗੁਰੂ ਕੇ ਡੇਰੇ ਵੱਲ ਗਿਆ ਤਾਂ ਸਤਿਗੁਰੂ ਜੀ ਦਾ ਸਕੱਤਰ ਸੰਤ ਤਰਸੇਮ ਸਿੰਘ ਮਿਲਿਆ। ਉਸ ਦੱਸਿਆ ਕਿ ਮੇਰੇ (ਲੇਖਕ) ਲਈ ਸਤਿਗੁਰੂ ਜੀ ਆਗਿਆ ਕੀਤੀ ਹੈ ਕਿ ਮੈਂ 20-21 ਮਾਰਚ ਨੂੰ ਭੈਣੀ ਸਾਹਿਬ ਜ਼ਰੂਰ ਪਹੁੰਚਾਂ ਤੇ 27 ਮਾਰਚ ਤਕ ਓਥੇ ਹੀ ਰਹਿਣ ਦਾ ਮਨ ਬਣਾ ਕੇ ਆਵਾਂ।

ਬੀਬੀ ਪ੍ਰੀਤਮ ਕੌਰ ਢੋਟੀਆਂ ਵਾਲੀ ਨੇ ਅੱਜ ਜਦੋਂ ਪ੍ਰਸ਼ਾਦ ਛਕਣ ਸਮੇਂ ਮੈਨੂੰ ਬੂੰਦੀ ਦੀ ਕੌਲੀ ਦਿਤੀ ਤਾਂ ਮੈਂ ਕਾਰਨ ਪੁਛਿਆ। ਇਹ ਉਚੇਚ ਕਿਉਂ ? ਉਸ ਦੱਸਿਆ ਕਿ ਕਲ੍ਹ ਸਾਰੀ ਸੰਗਤ ਨੂੰ ਹੀ ਬੂੰਦੀ ਰੱਜਵੀਂ ਵਰਤਾਈ ਗਈ ਸੀ ਤੇ ਅੱਜ, ਤੁਸਾਂ ਜਿਨ੍ਹਾਂ ਨਹੀਂ ਛਕੀ, ਉਹਨਾਂ ਨੂੰ ਕਿਉਂ ਨਾ ਮਿਲੇ। ਯਾਦ ਰਹੇ ਕਿ ਗੁਰੂ ਕੇ ਲੰਗਰ ਵਿਚ ਕੇਵਲ ਦੇਸੀ ਘਿਉ ਹੀ ਵਰਤਿਆ ਜਾਂਦਾ ਹੈ, ਭਾਵੇਂ ਸਬਜ਼ੀ ਬਣੇ ਭਾਵੇਂ ਕੜਾਹ ਪ੍ਰਸ਼ਾਦ। ਬੂੰਦੀ ਬਣੇ ਜਾਂ ਜਲੇਬੀਆਂ ਤਿਆਰ ਹੋਣ। ਧਰਮ ਪਾਲ ਮੰਡੀ ਨੇ ਦਸਿਆ ਕਿ ਬੂੰਦੀ ਦਾ ਲੰਗਰ ਬੀਬੀ ਪ੍ਰੀਤਮ ਕੌਰ ਨੇ ਹੀ 750/- ਖ਼ਰਚ ਕੇ ਕੀਤਾ ਹੈ। ਏਥੇ ਰਹਿਣ ਵਾਲੇ 75 ਸਰੀਰ ਤਾਂ ਇਸ ਨੂੰ ਕਈ ਵਾਰ ਛਕ ਸਕਣਗੇ।

ਗੁਰਨੇਕ ਸਿੰਘ ਅਤੇ ਮੈਂ ਸੜਕ ਬਣਦੀ ਵੇਖਣ ਜਾ ਰਹੇ ਸਾਂ ਕਿ ਸਤਿਗੁਰੂ ਜੀ ਓਧਰੋਂ ਪਰਤਦੇ ਕੋਲ ਆ ਗਏ। ਅਸੀਂ ਵੀ ਨਾਲ ਹੀ ਮੁੜ ਪਏ। ਅਗੋਂ ਸੰਤ ਦਿਆਲ ਸਿੰਘ ਮੁਠੱਡੇ ਨੂੰ ਆਉਂਦਿਆਂ ਵੇਖ ਸਤਿਗੁਰੂ ਜੀ ਨੇ ਵਿਨੋਦ ਕੀਤਾ : ਸਾਡੀਆਂ ਬੈਂਗਲੋਰ ਵਾਲੀਆਂ ਮੱਝਾਂ ਦਿਆਲ ਸਿੰਘ ਵਾਂਗ ਬੜਾ ਰਾਜੀ (ਜੁੱਸਿਓਂ ਤਕੜੀਆਂ) ਹਨ। ਸਣੇ ਦਿਆਲ ਸਿੰਘ ਦੇ, ਸੁਣਨ ਵਾਲੇ ਖਿੜ-ਖਿੜਾ ਕੇ ਹੱਸ ਪਏ।

10 ਮਾਰਚ ਨੂੰ ਜਿਨ੍ਹਾਂ ਵਿਅਕਤੀਆਂ ਨੇ ਜਿਸ ਤਰ੍ਹਾਂ ਜਾਣਾ ਹੈ ਉਸ ਦਾ ਪ੍ਰੋਗਰਾਮ ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਬਣਾ ਦਿਤਾ। ਗੁਰਨੇਕ ਸਿੰਘ ਨੂੰ ਬੜੀ ਉਮੀਦ ਸੀ, ਅਤੇ ਉਹਦਾ ਜੀ ਵੀ ਕਰਦਾ ਸੀ ਕਿ ਉਹ ਸਾਡੇ (ਮੇਰੇ ਅਤੇ ਸੰਗੀਤ ਪਾਰਟੀ) ਨਾਲ ਮਾਟਾਡੋਰ ਤੇ ਜਾਵੇ ਪਰ ਉਸ ਨੂੰ ਰੇਲ ਯਾਤਰਾ ਕਰਨ ਦੀ ਹੀ ਆਗਿਆ ਹੋਈ।

## ਬਾਬਾ ਅਰੂੜ ਸਿੰਘ

ਏਥੇ ਇਕ ਬੋਰ ਤੇ ਮੇਰੇ ਅਤੇ ਗੁਰਨੇਕ ਸਿੰਘ ਦੇ ਬੈਠਿਆਂ ਬਾਬਾ ਅਰੂੜ ਸਿੰਘ ਕੋਲ ਆ ਬੈਠਾ ਅਤੇ ਹੱਡ ਬੀਤੀਆਂ ਸੁਣਾਣ ਲੱਗਾ। ਉਸ ਦਾ ਸੰਖੇਪ ਇਹ ਹੈ : ਬਾਬਾ ਅਰੂੜ ਸਿੰਘ ਸ: ਮੱਖਣ ਸਿੰਘ ਪਿੰਡ ਸੁਰ ਸਿੰਘ (ਅੰਮ੍ਰਿਤਸਰ) ਦਾ ਲੜਕਾ ਹੈ। ਇਸ ਨੇ ਸੰਤ ਹਜ਼ੂਰਾ ਸਿੰਘ ਭੂਰੀ ਵਾਲਿਆਂ ਤੋਂ ਭਜਨ ਪੁਛਿਆ ਸੀ। ਪਿੰਡ

ਰਹਿੰਦਿਆਂ ਕੁਸੰਗਤ ਦੇ ਢਹੇ ਚੜ੍ਹ ਸ਼ਰਾਬ ਪੀਣੀ ਸ਼ੁਰੂ ਕਰ ਦਿਤੀ। ਕਪੜੇ ਕਦੇ ਨਾਮਧਾਰੀਆਂ ਵਾਲੇ ਪਾ ਲੈਣੇ, ਕਦੇ ਚਾਦਰਾ ਬੰਨ੍ਹ ਲੈਣਾ। ਪਾਕਿਸਤਾਨ ਬਣਨ ਪਿਛੋਂ ਸੁਰ ਸਿੰਘ ਦੇ ਮੁਸਲਮਾਨ ਕੁਝ ਕੱਟੇ ਵੱਢੇ ਗਏ, ਕੁਛ ਪਾਕਿਸਤਾਨ ਚਲੇ ਗਏ। ਇਹਨਾਂ ਦੇ ਘਰ ਨਾਲ ਲਗਦੀ ਜ਼ਮੀਨ ਉਤੇ ਕੋਠੇ-ਮਠਲਿਆਂ ਦੇ ਬੂਹੇ ਬਾਰੀਆਂ ਉਖੇੜ ਮਿੱਟੀ ਦੇ ਬਣੇ ਕੋਠੇ ਢਾਹ ਮਹੱਲਾ ਸਾਫ਼ ਕਰ ਦਿਤਾ।

ਸਬਬ ਨਾਲ ਅਰੂੜ ਸਿੰਘ ਦੇ ਮਕਾਨ ਦਾ ਬੂਹਾ ਵਿਹਲੇ ਹੋਏ ਮੈਦਾਨ ਵੱਲ ਹੀ ਖੁਲ੍ਹਦਾ ਸੀ। ਇਸ ਦੇ ਮੁਖ਼ਾਲਫ਼ਾਂ ਦੀ ਚੁੱਕ ਵਿਚ ਆ ਕੇ ਸਰਕਾਰੀ ਅਧਿਕਾਰੀ ਨੇ ਇਸ ਦੇ ਨਾਂ ਢਹਿਣ-ਢਹਾਈ ਲਾ ਕੇ, ਪੰਜਾਹ ਹਜ਼ਾਰ ਰੁਪੈ ਦਾ, ਸਰਕਾਰੀ ਤੌਰ ਤੇ ਕਲੇਮ ਕਰ ਦਿਤਾ। ਇਹ ਲੁਕਦਾ ਫਿਰੇ।

ਇਕ ਦਿਨ ਮਾਂ ਨੇ ਆਖਿਆ : ਕਾਕਾ ! ਪੁਲੀਸ ਵਾਲੇ ਸਾਨੂੰ ਰੋਜ਼ ਪੁਛਦੇ-ਪੁਛਾਂਦੇ ਨੇ, ਫੇਰ ਜੁ ਖੱਜਲ ਖੁਆਰ ਕਰਨਗੇ, ਜਾਹ ਪੁਲਸੀਆਂ ਦੇ ਮੱਥੇ ਲਗ। ਇਹ ਪਹਿਲਾਂ, ਪਿੰਡ ਦੇ ਦੋ ਨੰਬਰਦਾਰਾਂ ਨੂੰ ਲੈ ਕੇ ਸਰਕਾਰੀ ਕਾਰਿੰਦਿਆਂ ਨੂੰ ਮਿਲਿਆ ਸੀ। ਪਰ ਅਧਿਕਾਰੀਆਂ ਨੇ ਉਹਨਾਂ ਦੀ ਗੱਲ ਨਹੀਂ ਸੀ ਮੰਨੀ।

ਇਹਨੇ ਇਕ ਦਿਨ ਜਿਗਰਾ ਕਰ ਲਿਆ ਠਾਣੇਦਾਰ ਨੂੰ ਮਿਲਣ ਦਾ। ਠਾਣੇਦਾਰ ਬੜਾ ਕੱਬਾ ਤੇ ਨਿਰਦਈ ਸੀ। ਇਹ ਡਰਦਾ ਵੀ ਸੀ ਕਿ ਜਿਉਂ ਹੀ ਇਹ ਠਾਣੇ ਗਿਆ ਪਹਿਲਾਂ ਤਾਂ ਚੰਗਾ ਕੁਟਾਪਾ ਚੜ੍ਹੇਗਾ ਫੇਰ ਕੋਈ ਗੱਲ ਕਰਨਗੇ ਜਾਂ ਫਿਰ ਤਕੜੀ ਵੱਢੀ ਚੱਟੀ ਦੇਣੀ ਪਵੇਗੀ।

ਇਸ ਨੂੰ ਪਤਾ ਲੱਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਪਿੰਡ ਪੱਧਰੀ ਆਉਣਾ ਹੈ। ਇਸ ਨੇ ਇਰਾਦਾ ਕਰ ਲਿਆ ਕਿ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰ ਆਵੇ, ਫੇਰ ਹੀ ਪੁਲਿਸ ਵਾਲਿਆਂ ਦੇ ਜਾਵੇ।

ਪੱਧਰੀ ਜ਼ਿਲਾ ਅੰਮ੍ਰਿਤਸਰ ਵਿਚ ਮਾਈ ਪੱਧਰੀ ਵਾਲੀ ਤੇ ਸ: ਹਰਨਾਮ ਸਿੰਘ ਕੇ ਘਰ ਮੇਲਾ ਸੀ। ਸਤਿਗੁਰੂ ਜੀ ਏਥੇ ਦਰਸ਼ਨ ਦੇ ਰਹੇ ਸਨ। ਇਸ ਚਾਦਰਾ ਬੰਨ੍ਹੀ ਹੀ ਗੁਰੂ ਚਰਨਾਂ ਵਿਚ ਜਾ ਮੱਥਾ ਟੇਕਿਆ। ਸਤਿਗੁਰਾਂ ਪੁਛ ਲਿਆ : ਜਵਾਨਾਂ ਕਿਥੋਂ ?

"ਸੁਰ ਸਿੰਘ ਤੋਂ ਜੀ !"

"ਅੱਛਾ ਕੋਈ ਗੱਲ ਕਰਨੀ ਹੈ ?"

ਇਸ ਨੇ ਅਰਜ਼ ਕੀਤੀ, ਹੱਥ ਜੋੜ ਕੇ : ਦੀਨ ਦਿਆਲ ਜੀ ਕਿਰਪਾ ਕਰਕੇ ਸਾਡੇ ਘਰ ਚਰਨ ਪਾਓ।

ਸਤਿਗੁਰੂ ਜੀ ਨੇ ਉਸ ਨੂੰ ਸ਼ਰਹ ਸ਼ਰੀਅਤ ਦੀ ਕੋਈ ਗੱਲ ਨਹੀਂ ਪੁੱਛੀ। ਮਿਹਰ ਦੇ ਘਰ ਆ ਗਏ। ਫ਼ਰਮਾਣ ਲਗੇ : ਘਰ ਤਾਂ ਅਸੀਂ ਜਾ ਨਹੀਂ ਸਕਣਾ। ਸੜਕ ਤੇ ਖਲੋਵੀਂ। ਤੇਰੇ ਪਿੰਡੋਂ ਹੋ ਕੇ ਲੰਘਾਂਗੇ।

ਇਹ ਭਾਈ ਚਾਵਾਂ ਮੱਤਾ ਘਰ ਗਿਆ। ਘਰ ਵਾਲਿਆਂ ਤੇ ਮਿੱਤਰਚਾਰੇ ਨੂੰ ਸਤਿਗੁਰਾਂ ਦੇ ਪਿੰਡ ਆਉਣ ਦੀ ਗੱਲ ਦੱਸੀ। ਸੜਕ ਤੇ ਹੀ ਚੰਦੋਆ ਤਾਣ, ਹੇਠ ਮੰਜਾ ਵਿਛਾ ਦਿਤਾ। ਠਾਣਾ ਵੀ ਕੋਲ ਹੀ ਸੀ। ਠਾਣੇਦਾਰ ਨੇ ਵੇਖ ਕੇ ਬੰਦਾ

ਭਜਾਇਆ : ਜਾਓ ਪਤਾ ਕਰੋ, ਇਹ ਕੀ ਪਾਖੰਡ ਹੋ ਰਿਹਾ ਹੈ। ਇਸ ਤੋਂ ਪਹਿਲੋਂ ਕਿ ਪੁਲਿਸ ਵਾਲਾ ਇਸ ਨੂੰ ਕੁਝ ਪੁਛਦਾ, ਸਤਿਗੁਰੂ ਪ੍ਰਤਾਪ ਸਿੰਘ ਜੀ ਅਲੌਕਿਕ ਜਲਾਲ ਦੁਆਰਾ ਦਗ ਦਗ ਕਰਦੇ ਚਿਹਰੇ ਨਾਲ ਆਪਣੇ ਸੇਵਕਾਂ ਸਮੇਤ ਉਥੇ ਹੀ ਆ ਪਹੁੰਚੇ।

ਉਹ ਭਾਪਾ ਸਿੱਖ ਠਾਣੇਦਾਰ ਇਹਨਾਂ ਨੂੰ ਜਾਣਦਾ ਸੀ ਜਾਂ ਨਾ ਪਰ ਅਦਬ ਲਈ ਠਾਣਿਓਂ ਨਿਕਲ ਆਇਆ। ਬੂਟ ਲਾਹ ਕੇ ਪੰਜ ਰੁਪਏ ਦਾ ਨੋਟ ਚਰਨਾਂ ਤੇ ਰਖ ਉਸ ਸਤਿਗੁਰੂ ਜੀ ਨੂੰ ਪੂਰੇ ਸਤਿਕਾਰ ਨਾਲ ਮੱਥਾ ਟੇਕਿਆ। ਸੱਚੇ ਪਾਤਸ਼ਾਹ ਮੰਜੇ ਵੱਲ ਵੇਖ ਖਲੇ ਖਲੋਤੇ ਹੀ ਠਾਣੇਦਾਰ ਨਾਲ, ਕੁਛ ਜਾਣਕਾਰੀ ਲੈਣ ਦੇਣ ਦੇ ਇਰਾਦੇ ਨਾਲ ਬਚਨ ਕਰਨ ਲਗੇ। ਅਖ਼ੀਰ ਉਤੇ ਬਚਨ ਕੀਤਾ : ਤੁਹਾਡੀ ਡਿਊਟੀ ਬੜੀ ਹੋਰ ਤਰ੍ਹਾਂ ਦੀ ਹੈ। ਤੁਸੀਂ ਮਾਰ ਕੁੱਟ ਵੀ ਲੈਂਦੇ ਓ, ਪਰ ਵੇਖਿਓ ਗ਼ਰੀਬ ਮਾਰ ਨਾ ਕਰਨੀ। ਸੰਭਲ ਕੇ ਮਾੜਿਆਂ ਨਾਲ ਵਰਤਿਆ ਕਰੋ।

ਅਰੂੜ ਸਿੰਘ ਤੋਂ ਸਰੀ ਬਣੀ ਭੇਟਾ ਪਰਵਾਨ ਕਰਕੇ ਸਤਿਗੁਰੂ ਜੀ ਤਾਂ ਮਿਥੇ ਪ੍ਰੋਗਰਾਮ ਅਨੁਸਾਰ ਅਗੇ ਲੰਘ ਗਏ। ਏਧਰ ਠਾਣੇਦਾਰ ਤੇ ਪਤਾ ਨਹੀਂ ਕੀ ਜਾਦੂ ਪਾ ਗਏ ਕਿ ਉਸ ਨੇ ਇਸ ਨੂੰ ਸੱਦਿਆ ਤੇ ਨਾਲ ਹੀ ਆਪਣੇ ਮੁਹੱਰਰ ਨੂੰ ਬੁਲਾਇਆ। ਇਸ ਦੇ ਕਾਗਜ਼ ਮੰਗਵਾਏ, ਕੁਝ ਲਿਖਾ ਪੜ੍ਹੀ ਕੀਤੀ ਤੇ ਇਸ ਨੂੰ ਆਖਿਆ : ਜਾਹ ਪਰਵਾਹ ਨਾ ਕਰ, ਜੇ ਕੋਈ ਹੋਰ ਘਰ ਵਲੀ ਦਾ ਈ ਤਾਂ ਵਲ ਲੈ, ਤੇਰੀ ਵਾ ਵੱਲ ਕੋਈ ਨਹੀਂ ਵੇਖਦਾ। ਇਸ ਦੀ ਜਾਨ ਵਿਚ ਜਾਨ ਆਈ। ਪੁਲਸੀਏ ਇਸ ਦੇ ਯਾਰ ਬਣ ਗਏ। ਹੁਣ ਸਗੋਂ ਹੋਰ ਲੋਕਾਂ ਵੀ ਇਸ ਰਾਹੀਂ ਸਿਫ਼ਾਰਸ਼ਾਂ ਪਵਾਣੀਆਂ ਸ਼ੁਰੂ ਕਰ ਦਿਤੀਆਂ।

ਦੂਜੀ ਘਟਨਾ ਇਸੇ ਦੀ ਜ਼ਬਾਨੀ ਸੁਣੀਏ : ਮੈਨੂੰ ਸ਼ਰਾਬ ਪੀਣ ਦੀ ਚੰਦਰੀ ਆਦਤ ਪੈ ਚੁਕੀ ਸੀ। ਰਾਤ, ਪੀ ਕੇ ਸੌਣਾ, ਦਿਨੇ ਹੋਰ ਲਈ ਦੌੜਨਾ। ਮੂਰਖਾਂ ਵਾਂਗ ਠੇਕੇ ਦੀ ਪਰਕਰਮਾ ਕਰਦੇ ਫਿਰਨਾ। ਠੇਕੇ ਵਾਲਿਆਂ ਮੇਰੇ ਪਾਸੋਂ ਪੈਸੇ ਲੈਣੇ ਤੇ ਮੈਨੂੰ ਟਿੱਚਰਾਂ ਕਰਨੀਆਂ। ਮੈਂ ਇਹ ਬੇਹੁਰਮਤੀ ਭੈੜੀ ਲਤ ਪਿਛੇ ਜਰਨੀ। ਡੱਕਾ ਭੰਨ ਕੇ ਦੂਹਰਾ ਨਾ ਕਰਨਾ, ਵਿਹਲੀ ਧੌਂਸ ਸਾਰੇ ਟੱਬਰ ਤੇ ਜਮਾਣੀ। ਮੈਨੂੰ ਇਹ ਵੀ ਸ਼ਰਮ ਨਾ ਆਉਣੀ ਕਿ ਮੈਂ ਕੂਕਿਆਂ ਵਾਲੇ ਕਪੜੇ ਪਾ ਕੇ ਧੌਲੀ ਦਾੜ੍ਹੀ ਨਾਲ ਸ਼ਰਾਬ ਪਿਛੇ ਲਾਲਾਂ ਡੇਗਦਾ ਫਿਰਦਾ ਹਾਂ।

ਮੈਨੂੰ 15-16 ਸਾਲ ਯੂ. ਪੀ. ਦੇ ਜੰਗਲਾਂ ਕੋਲ ਰਹਿੰਦਿਆਂ ਹੋ ਗਏ ਨੇ। ਇਕ ਦਿਨ ਕੀ ਹੋਇਆ ਕਿ ਮੈਂ ਜੰਗਲ ਦੇ ਨੇੜਿਓਂ ਕਿਸੇ ਪਿੰਡੋਂ ਸ਼ਰਾਬ ਲਿਆਉਣ ਲਈ ਬਲੈਡਰ ਲੈ ਕੇ ਸਾਈਕਲ ਤੇ ਘਰੋਂ ਨਿਕਲਿਆ। ਜਾਣ ਤੋਂ ਪਹਿਲੋਂ ਅਕਲ ਦੀ ਗੱਲ ਮੈਥੋਂ ਕਿਵੇਂ ਹੋ ਗਈ, ਪਤਾ ਨਹੀਂ। ਪਰ ਮੈਂ ਘਰ ਰੱਖੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਸਵੀਰ ਅਗੇ ਅਰਦਾਸ ਕੀਤੀ : "ਰੱਛਿਆ ਰਿਆਇਤ ਸਭ ਥਾਂ ਕਰਨੀ।" ਅਤੇ ਫਿਰ ਜਾ ਕੇ ਸ਼ਰਾਬ ਖ਼ਰੀਦ ਕੇ, ਬਲੈਡਰ ਭਰ, ਨਿਧੜਕ ਹੋ ਕੇ ਸਾਈਕਲ ਦੇ ਕੈਰੀਅਰ ਪਿਛੇ ਰਖ ਲਈ।

ਅਤੇ ਥੋੜਾ ਹੀ ਚੱਲਿਆ ਸਾਂ ਕਿ ਮਗਰੋਂ ਪੁਲਿਸ ਦੀ ਜੀਪ ਆ ਗਈ। ਉਹਨਾਂ

ਮੇਰੇ ਅੱਗੇ ਕਰਕੇ ਖਲਿਹਾਰ ਲਈ। ਠਾਣੇਦਾਰ ਨੇ ਪੁਛਿਆ : ਕੀ ਆ ?

"ਸ਼ਰਾਬ ਏ ਜੀ !"

"ਕਿਥੇ ਚੱਲਿਆ ਏਂ ?"

"ਗੋਲੇ !"

"ਵੇਚਣ ?"

"ਨਹੀਂ ਜੀ, ਪੀਣ। ਪੀਤੇ ਬਿਨਾ ਰਹਿ ਨਹੀਂ ਹੁੰਦਾ।"

ਪੁਲਿਸ ਵਾਲਿਆਂ ਸਾਈਕਲ ਤੇ ਬਲੈਡਰ ਜੀਪ ਤੇ ਰਖਵਾ ਲਿਆ। ਨਾਲ ਹੀ ਮੈਨੂੰ ਹੀ ਬਹਾ ਲਿਆ। ਕੁਛ ਚਿਰ ਪਿਛੋਂ ਪੁਲਿਸ ਵਾਲਿਆਂ ਦੇ ਮਨ ਦਇਆ ਆਈ। ਉਨ੍ਹਾਂ ਮੈਨੂੰ ਸਾਈਕਲ ਦੇ ਕੇ ਉਤਾਰ ਦਿਤਾ। ਸ਼ਰਾਬ ਉਹ ਨਾਲ ਲੈ ਗਏ।

ਮੈਂ ਘਰ ਆ ਕੇ ਖੇਡ ਵਰਤੀ ਸੁਣਾਈ ਤਾਂ ਮੇਰੇ ਛੋਟੇ ਲੜਕੇ ਨੇ ਆਖਿਆ : ਅਗੇ ਤੋਂ ਪਿਤਾ ਜੀ ਤੁਹਾਨੂੰ ਅਰਦਾਸ ਕਰਕੇ ਨਹੀਂ ਤੁਰਨ ਦੇਣਾ। ਤੁਸੀਂ ਇਸ ਭੈੜੇ ਕੰਮੋਂ ਹਟਦੇ ਨਹੀਂ। ਸਤਿਗੁਰਾਂ ਨੂੰ ਵੀ ਆਪਣੀਆਂ ਕਰਤੂਤਾਂ ਛਿਪਾਣ ਲਈ ਪਰੇਸ਼ਾਨ ਕਰਦੇ ਓ।

## ਗਰੀਬ ਨਿਵਾਜ਼

ਬਜ਼ੁਰਗ ਅਰੂੜ ਸਿੰਘ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਕਹਿਣ ਲੱਗਾ : ਧੰਨ ਹੈ ਸਤਿਗੁਰੂ ਜਗਜੀਤ ਸਿੰਘ, ਮੈਨੂੰ ਨੀਚ ਨੂੰ ਚਿੱਕੜ 'ਚੋਂ ਕੱਢ ਕੇ ਆਪਣੇ ਚਰਨੀਂ ਲਾ ਲਿਆ ਸੂ। ਅਤੇ ਮੇਰੇ ਛੋਟੇ ਲੜਕੇ ਨੂੰ ਕੰਮ ਤੇ ਲੁਆਣ ਦਾ ਫ਼ਿਕਰ ਵੀ ਆਪ ਲੈ ਲਿਆ ਸੂ। ਨਹੀਂ ਤਾਂ ਉਸ ਦੇ ਕਿਹੜੇ ਸਾਡੇ ਖੁਣੋਂ ਖੂਹ ਖਲੋਤੇ ਹੋਏ ਨੇ।

ਅਰੂੜ ਸਿੰਘ ਰੰਗ ਵਿਚ ਆ ਗਿਆ : ਇਹ ਸੱਚੇ ਅਰਥਾਂ ਵਿਚ ਗਰੀਬ ਨਿਵਾਜ਼ ਹੈ। ਜਿਵੇਂ ਇਸ ਨੇ ਮੈਨੂੰ ਦਰਸ਼ਨ ਦੇ ਕੇ ਨਿਵਾਜਿਆ ਹੈ, ਇਹੋ ਹੀ ਕਿਰਪਾ ਕਰ ਸਕਦਾ ਸੀ।

ਅਤੇ ਫਿਰ ਉਸ ਨੇ ਪਿਛਲੇ ਦੌਰੇ (ਮਹੀਨਾ ਜਾਂ ਕੁਛ ਦਿਨ ਵੱਧ ਘੱਟ) ਦੀ ਵਾਰਤਾ ਸੁਣਾਈ :

ਸੱਚੇ ਪਾਤਸ਼ਾਹ ਜੀ ਇੰਬਲੀਆ ਕੋਠੀ ਤੋਂ ਮੇਲਾ ਕਰਕੇ ਪਰਤ ਰਹੇ ਸਨ। ਗੋਲਾ ਸ਼ਹਿਰ ਵਿਚ ਇਕ ਮੋੜ ਤੇ ਮੈਂ ਖਲੋਤਾ ਸਾਂ। ਮੈਨੂੰ ਗ਼ਰੀਬ ਨੂੰ ਵੇਖ, ਗੱਡੀ ਰੋਕ, ਮੇਰੇ ਬਾਰੇ, ਕਿਸੇ ਨਾਲ ਬੈਠੇ ਤੋਂ ਪੁਛਿਆ। ਉਸ ਕੁਛ ਨ ਕੁਛ ਦੱਸਿਆ। ਤਦ ਨੂੰ ਮੈਂ ਅਰਜ ਕੀਤੀ : ਦੀਨ ਦਿਆਲ, ਮੇਰੇ ਘਰ ਚਰਨ ਪਾਓ । ਕੋਲ ਬੈਠੇ ਨੇ ਆਖਿਆ : ਸੱਚੇ ਪਾਤਸ਼ਾਹ, ਇਸ ਦੇ ਘਰ ਗੱਡੀ (ਕਾਰ) ਨਹੀਂ ਜਾਂ ਸਕਦੀ; ਗਲੀ ਭੈੜੀ ਤੇ ਭੀੜੀ ਹੈ, ਕੋਲ ਸੂਰਵਾੜੇ ਵੀ ਹਨ। ਸਤਿਗੁਰਾਂ ਬਚਨ ਕੀਤਾ : ਫੇਰ ਕੀ ਹੋਇਆ, ਅਸੀਂ ਪੈਦਲ ਚਲੇ ਜਾਵਾਂਗੇ। (ਨਾਲ ਮਾਤਾ ਜੀ ਵੀ ਸਨ।) ਉਸ ਕੋਲ ਬੈਠੇ ਨੇ ਹੋਰ ਵੀ ਬਹਾਨੇ ਡਾਹੇ। ਇਸ ਸੱਜਣ ਨੇ ਅਜੇ ਹੁਣੇ ਹੀ ਮੇਲਾ ਕੀਤਾ ਸੀ। 4–5 ਹਜ਼ਾਰ ਤੋਂ ਘੱਟ ਇਸ ਕੀ ਮੱਥਾ ਟੇਕਿਆ ਹੋਣੈ, ਪਰ ਮੇਰੇ ਪਾਸੋਂ ਤਾਂ ਵੱਡਾ ਜ਼ੋਰ

ਲਾ ਕੇ ਦੋ ਰੁਪਏ ਹੀ ਚਰਨਾਂ ਤੇ ਧਰ ਹੋਣੇ ਸਨ।

### ਨਿਸ਼ਾ ਹੋ ਗਈ

ਪਰ ਸਤਿਗੁਰੂ ਸਭ ਸੁਣੀਆਂ, ਅਣ ਸੁਣੀਆਂ ਕਰਕੇ ਮੈਂ ਗ਼ਰੀਬ ਦੇ ਘਰ ਆਏ। ਅਤੇ ਜੋ ਕੁਛ ਮੈਂ ਏਥੇ ਵੇਖਿਆ ਚਕ੍ਰਿਤ ਰਹਿ ਗਿਆ। ਇਹ ਮੈਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੂਪ ਵਿਚ ਨਜ਼ਰ ਪੈ ਰਹੇ ਸਨ। ਅਤੇ ਮੈਂ ਦਰਸ਼ਨ ਕਰ ਕਰ ਬਲਿਹਾਰ ਹੋ ਰਿਹਾ ਸਾਂ। ਮੇਰੇ ਸਜਲ ਨੇਤਰ ਚਰਨਾਂ ਵਲ ਝੁਕੇ। ਜਾਂ ਮੈਂ ਉਤਾਂਹ ਸਿਰ ਚੁਕਿਆ ਤਾਂ ਮੇਰੇ ਸਾਹਵੇਂ ਸਤਿਗੁਰੂ ਜਗਜੀਤ ਸਿੰਘ ਜੀ ਹੀ ਸਨ। ਮੇਰੀ ਇਸ ਤੋਂ ਪਹਿਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੀ ਸ਼ਰਧਾ ਸੀ, ਪਰ ਅਜ ਨਿਸ਼ਾ ਹੋ ਗਈ।

ਸਤਿਗੁਰੂ ਜੀ ਨੂੰ, ਮੇਰੇ ਲੜਕੇ ਤੋਂ ਜਦੋਂ ਮੇਰੇ ਪੀਣ ਬਾਰੇ ਪਤਾ ਲਗਿਆ ਤਾਂ ਕਹਿਣ ਲਗੇ: ਇਹ ਹੁਣ ਨਹੀਂ ਪੀਏਗਾ, ਚਿੰਤਾ ਨਾ ਕਰੋ। ਮੇਰੇ ਪਾਸ ਆ ਜਾ ਅਰੂੜ ਸਿੰਘ!

ਸਚਮੁਚ ਹੀ ਮੈਨੂੰ ਸਤਿਗੁਰਾਂ ਨਰਕ ਵਿਚੋਂ ਕੱਢ ਲਿਆ ਹੈ। ਹੁਣ ਮੈਂ ਏਥੇ ਹੀ ਰਹਿੰਦਾ ਹਾਂ। ਖੇਤਾਂ ਵਿਚ ਡੇਰਾ ਹੈ। ਤੰਬੂ ਮੈਨੂੰ ਮਿਲਿਆ ਹੋਇਐ, ਅੱਧ ਸੇਰ ਦੁੱਧ ਵੀ ਮਿਲ ਜਾਂਦਾ ਹੈ। ਹੋਰ ਵੀ ਸਾਰੇ ਪਦਾਰਥ ਮਿਲਦੇ ਹਨ। ਮੈਂ ਮਹਾਂ ਸੁਖੀ ਹਾਂ।

### ਮੁੜ ਸੜਕ ਤੇ

ਹਰਨੇਕ ਸਿੰਘ ਅਤੇ ਮੈਂ ਇਕਾਗਰ ਮਨ ਹੀ ਸਿੰਘ ਦਾ ਬਿਰਤਾਂਤ ਸੁਣ ਰਹੇ ਸਾਂ। ਵਿਹਲੇ ਹੋ ਕੇ, 12 ਵਜੇ ਦੁਪਹਿਰੇ ਡੇਰੇ ਵਲ ਗਏ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਸੜਕ ਬਣਦੀ ਵੇਖਣ ਗਏ ਹਨ। ਪਰ ਮੈਨੂੰ ਨਾਲ ਲੈ ਕੇ ਆਉਣ ਲਈ ਸੰਤ ਬਲਕਾਰ ਸਿੰਘ ਨੂੰ ਹੁਕਮ ਕਰ ਗਏ। ਸਤਿਗੁਰੂ ਜੀ ਦੀ ਤਾਬਿਆ ਵਿਚ ਮਾਤਾ ਜੀ, ਠਾਕਰ ਉਦੈ ਸਿੰਘ ਜੀ, ਸ: ਅਵਤਾਰ ਸਿੰਘ ਝੱਬਰ ਅਤੇ ਡਰਾਈਵਰ ਸ: ਰਘੁਬੀਰ ਸਿੰਘ ਸਨ।

ਅਸੀਂ ਮਾਟਾਡੋਰ ਵਿਚ ਪਹੁੰਚੇ ਜਿਸ ਨੂੰ ਸ੍ਰੀ ਨਾਰਾਇਣ ਦਾਸ ਚਲਾ ਰਿਹਾ ਸੀ। ਅਸੀਂ ਸਾਂ: ਸੰਤ ਕਿਰਪਾਲ ਸਿੰਘ ਝੱਬਰ, ਸੰਤ ਬਲਕਾਰ ਸਿੰਘ ਭੰਗੂਰ (ਬਾਡੀ ਗਾਰਡ), ਸ: ਮੁਖਤਾਰ ਸਿੰਘ ਦਿੰਬਲੀਆ ਕੋਠੀ ਅਤੇ ਇਕ ਦੋ ਜਣੇ ਮੇਰੇ ਤੋਂ ਬਿਨਾ ਹੋਰ।

ਸਾਡੇ ਜਾਂਦਿਆਂ ਨੂੰ ਸੜਕ-ਸੇਵਾ ਕਰਦੇ ਸਿੰਘ ਟਰੈਕਟਰ ਖਲਿਹਾਰ ਸਤਿਗੁਰੂ ਜੀ ਨੂੰ ਚਰਨੀਂ ਹੱਥ ਲਾਉਣ ਲਈ ਆਏ। ਅੱਜ ਵੀ ਕੱਲ ਵਾਲੇ ਸਾਰੇ ਟਰੈਕਟਰ ਮਿੱਟੀ ਪੁਟ ਪੁਟ ਸੁਟਦੇ, ਕਰਾਂਹਦੇ ਤੇ ਪਧਰਾਂਦੇ ਰਹੇ। ਸਿਰਫ਼ ਸ੍ਰੀ ਦਰਸ਼ਨ ਸਿੰਘ ਕੰਪਨੀ ਫਾਰਮ ਵਾਲੇ ਦੀ ਥਾਂ ਸਰਦਾਰਾ ਸਿੰਘ ਸਪੁਤਰ ਮਹੰਤ ਜੇਠਾ ਸਿੰਘ ਆਪਣਾ ਟਰੈਕਟਰ ਲੈ ਕੇ ਆਇਆ। ਸੜਕ ਭਾਵੇਂ ਮਾਪੀ ਨਹੀਂ ਗਈ ਪਰ ਤੱਕੋਂ ਪਤਾ ਲਗਦਾ ਹੈ ਕਿ ਅੱਧੀਓਂ ਵੱਧ ਠੀਕ ਕਰ ਲਈ ਗਈ ਹੈ।

ਸਤਿਗੁਰੂ ਜੀ ਪੱਕੀ ਸੜਕ ਤੇ ਜਾ ਕੇ ਕਾਰ ਛੱਡ ਸਾਡੇ ਪਾਸ ਮਾਟਾਡੋਰ ਨੂੰ ਆ ਭਾਗ ਲਾਏ। ਟਿਓਟਾ ਦੀਆਂ ਸਾਰੀਆਂ ਸਵਾਰੀਆਂ ਸਾਡੀ ਗੱਡੀ ਵਿਚ ਹੀ ਆ ਬੈਠੀਆਂ। ਸੜਕ ਤੋਂ ਸੰਤ ਬਲਕਾਰ ਸਿੰਘ ਗਾਈਡ ਤਾਂ ਏਥੇ ਹੀ ਲਹਿ ਗਿਆ।

ਪਰ ਮੁਖਤਾਰ ਸਿੰਘ ਇੰਬਲੀਆ ਕੋਠੀ ਨਾਲ ਚਲਿਆ। ਜੰਗਲ ਦਾ ਰਸਤਾ ਲੰਘਦਿਆਂ ਨਹਿਰ ਦੀ ਪਟੜੀ ਤੇ ਹੋ ਲਏ। ਸੱਜੇ ਕੰਢੇ ਤੇ ਜਾਂਦਿਆਂ ਰਾਹੀ ਫਾਰਮ ਵੇਖਿਆ। ਜ਼ਮੀਨ ਵਲੋਂ ਤਾਂ ਇਹ ਵੀ ਪਸੰਦ ਸੀ। ਨਹਿਰ ਦੇ ਨਾਲ ਕਰ ਕੇ 36 ਏਕੜ ਦੇ ਕਰੀਬ।

ਸਤਿਗੁਰੂ ਜੀ ਨਾਲ ਗੱਲਬਾਤ ਕਰਦਿਆਂ ਅਵਤਾਰ ਸਿੰਘ ਨੂੰ ਜ਼ੋਰ ਲਗਾਣਾ ਪੈ ਰਿਹਾ ਸੀ। ਆਗਿਆ ਅਨੁਸਾਰ ਤੀਜੀ ਸੀਟੋਂ ਉਠ ਦੂਜੀ ਸੀਟ ਤੇ ਸਤਿਗੁਰੂ ਜੀ ਦੇ ਪਿਛੇ ਕਰ ਕੇ ਬੈਠ ਗਿਆ। ਮੈਂ ਉਸ ਨਾਲ ਸੀਟ ਵਟਾ ਲਈ। ਸਤਿਗੁਰੂ ਜੀ ਨੇ ਵਿਨੋਦ ਵਿਚ ਸਨੇਹ ਦਿਤਾ : ਮਹਾਰਾਜ ਜੀ ਨੂੰ ਦਸਣਾ ਕਿ ਮੈਂ ਅਵਤਾਰ ਸਿੰਘ ਦਾ ਕਿੰਨਾ ਖਿਆਲ ਰਖਿਆ ਹੈ। ਬੋਲਣ ਵਿਚ ਜ਼ੋਰ ਨੂੰ ਘਟਾਇਆ ਹੈ।

ਰਾਤੀਂ ਫਾਰਮ ਨੂੰ ਗਹੁ ਨਾਲ ਨਿਹਾਰਦਿਆਂ ਅਸੀਂ ਦੌਲਤ ਸਿੰਘ ਦੇ ਫਾਰਮ ਤੇ ਪੁਜੇ। ਬਾਂਕੀਪੁਰ (ਸਟੇਸ਼ਨ ਕੁਕਰਾ) ਨਾਲ ਵਗਦੀ ਨਹਿਰ ਤੋਂ ਸੱਜੇ ਹੱਥ ਕੁਕਰਾ ਜਾਂਦੀ ਸੜਕ ਉਤੇ ਇਹ ਫਾਰਮ ਹੈ, 225 ਏਕੜ ਦਾ। ਇਕ ਮੁਰੱਬਾ ਨਵੇਂ ਸਿਰਿਉਂ ਕਮਾਦ ਬੀਜਿਆ ਗਿਆ ਹੈ। ਵਿਚ ਨਾਲੀਆਂ ਪੱਕੀਆਂ ਹਨ। ਅੱਜ ਦੋ ਟਿਊਬਵੈਲਾਂ ਤੋਂ ਇਹਨਾਂ ਵਿਚ ਪਾਣੀ ਆ ਰਿਹਾ ਹੈ। ਅਵਤਾਰ ਸਿੰਘ ਝੱਬਰ ਨੂੰ ਮਾਟਾਡੋਰ ਪਾਸ ਛੱਡ ਅਸੀਂ ਸਤਿਗੁਰੂ ਜੀ ਦੀ ਅਗਵਾਈ ਵਿਚ ਫਾਰਮ ਦੀ ਨੁੱਕਰ ਤੇ ਬਣੀ ਕੋਠੀ ਅਤੇ ਟਿਊਬਵੈੱਲ ਤਕ ਗਏ। ਵਿਚਕਾਰਲੀ ਆੜ ਉਤੇ ਕਟਹਰ ਦੇ ਕਈ ਰੁਖ ਖਲੋਤੇ ਸਨ। ਸ: ਮੁਖਤਾਰ ਸਿੰਘ ਨੇ ਦੱਸਿਆ ਕਿ ਏਧਰ, ਜਿਸ ਦੇ ਖੇਤਾਂ ਵਿਚ ਇਕ ਰੁਖ ਕਟਹਰ ਦਾ ਹੋਵੇ ਉਹ 500/- ਤਕ ਦੀ ਸਰਕਾਰੇ ਦਰਬਾਰੇ ਜ਼ਮਾਨਤ ਦੇ ਸਕਦਾ ਹੈ। ਮੈਂ ਪੁਛਿਆ : ਕਾਰਨ ਕੀ ਹੈ ? ਵਿਸ਼ੇਸ਼ਤਾ ਇਸ ਰੁਖ ਦੀ ? ਪਰ ਜਵਾਬ ਨਹੀਂ ਮਿਲਿਆ ਕਿ ਇਸ ਰੁੱਖ ਨੂੰ ਏਨਾ ਅਧਿਕਾਰ ਯੋਗ ਕਿਉਂ ਮਿਥਿਆ ਗਿਆ ਹੈ।

ਅਵਤਾਰ ਸਿੰਘ-ਮੁਖਤਾਰ ਸਿੰਘ ਨੇ ਦੱਸਿਆ ਕਿ ਦਲੇਰ ਸਿੰਘ ਏਨਾ ਤਜਵੀਜ਼ ਨਾਲ ਕੰਮ ਕਰਨ ਵਾਲਾ ਹੈ ਕਿ ਉਹ ਵਰ੍ਹਿਆਂ ਪਿਛੋਂ ਹੀ ਫਾਰਮ ਤੇ ਆਉਂਦਾ ਹੈ, ਪਰ ਘਰ ਬੈਠਾ ਹੀ, ਨਕਸ਼ਿਆਂ ਦੁਆਰਾ ਸਮਝਾ ਸਾਰੀ ਬਿਜਾਈ ਕਟਾਈ ਦੀ ਅਗਵਾਈ ਕਰਦਾ ਹੈ। ਉਸ ਦੀ ਬਾਂਕੀਪੁਰ ਵਿਚ ਕੋਠੀ ਹੈ। ਇਹ ਕੋਠੀ 8 ਏਕੜ ਵਿਚ ਹੈ। 8 ਏਕੜ ਜਗਹ ਨਾਲ ਹੋਰ ਵਿਹਲੀ ਪਈ ਹੈ। ਮਾਤਾ ਜੀ ਅਤੇ ਸਤਿਗੁਰੂ ਜੀ ਖੇਤ ਵੇਖ ਵੇਖ ਬੜੇ ਪ੍ਰਸੰਨ ਹੋਏ।

ਸਤਿਗੁਰੂ ਜੀ ਨੂੰ ਸ: ਅਵਤਾਰ ਸਿੰਘ ਨੇ ਦੱਸਿਆ ਕਿ ਦਲੇਰ ਸਿੰਘ 4 ਲੱਖ ਮੁਲ ਤੇ ਵੇਚਣ ਲਗਾ ਸੀ, ਹੁਣ 12 ਲੱਖ ਤੇ ਆ ਗਿਆ ਹੈ ਸਮੇਤ ਫਾਰਮ ਤੇ ਫਾਰਮ ਸਬੰਧਤ ਮਸ਼ੀਨਰੀ, ਟਿਊਬਵੈਲ ਆਦਿ ਦੇ। ਸਤਿਗੁਰੂ ਜੀ ਨੇ ਇਰਾਦਾ ਦੱਸਿਆ ਕਿ ਜੇ ਬਾਂਕੀਪੁਰ ਵਾਲਾ ਸਭ ਕੁਝ ਵਿਚ ਆ ਜਾਵੇ ਤਾਂ ਸੌਦਾ ਪੱਕਾ ਕਰ ਲਓ। ਝੱਬਰ ਸਰਦਾਰ ਚਾਹੁੰਦਾ ਸੀ ਕਿ ਹਰ ਕੀਮਤ ਤੇ ਸਾਨੂੰ ਇਹ ਫਾਰਮ ਲੈ ਲੈਣਾ ਚਾਹੀਦਾ ਹੈ। ਇਸ ਦੀ ਸੀਮਾਂ ਨਾਲ ਲਹਿੰਦੇ ਪਾਸੇ ਨਦੀ, ਚੜ੍ਹਦੇ ਸੜਕ ਅਤੇ ਪੂਰਬ ਵਲ ਸ਼ਹਿਰ ਅਤੇ ਸਟੇਸ਼ਨ ਹੈ।

ਸਤਿਗੁਰਾਂ ਫਰਮਾਇਆ : ਠੀਕ ਤਰ੍ਹਾਂ ਪਤਾ ਕਰ ਲਓ ਹੋ ਜਾਏ ਸੌਦਾ ਤਾਂ ਵਾਹਵਾ,

ਨਹੀਂ ਤਾਂ ਸਾਡੀ ਕੋਈ ਮਜਬੂਰੀ ਨਹੀਂ ਹੈ।

ਸਾਰਾ ਰਸਤਾ ਜ਼ਮੀਨਾਂ ਵੇਖਣ ਤੇ ਖਰੀਦਣ ਬਾਰੇ ਹੀ ਗੱਲਬਾਤ ਹੁੰਦੀ ਰਹੀ। ਸ: ਅਵਤਾਰ ਸਿੰਘ ਨੇ, ਬਣ ਰਹੀ ਸੜਕ ਦੀ ਪੁਲੀ 24 ਫੁੱਟ ਤੋਂ ਵੱਧ ਲਈ ਤਰੱਦਦ ਨਾ ਕਰਨ ਦੀ ਸਲਾਹ ਦਿਤੀ।

ਸਫ਼ਰ ਦੌਰਾਨ ਮੈਂ ਚੁਪ ਸਾਂ। ਸ: ਮੁਖਤਾਰ ਸਿੰਘ ਬੋਲਿਆ : ਕਵੀ ਜੀ, ਅਜ ਤੁਸੀਂ ਨਹੀਂ ਗੱਲਬਾਤ ਕਰਦੇ ? ਮੇਰੀ ਜਗਹ ਸਤਿਗੁਰਾਂ ਹੀ ਬਚਨ ਕੀਤਾ : ਛੋਟਾ ਕਾਕਾ ਨਹੀਂ ਨ ਬੋਲਦਾ ਇਸ ਲਈ ਕਵੀ ਜੀ ਵੀ ਚੁਪ ਹਨ। ਇਹ ਆਪ ਦਾ ਤਰੀਕਾ ਸੀ ਠਾਕਰ ਉਦੈ ਸਿੰਘ ਜੀ ਨੂੰ ਨੋਟ ਕਰਨ ਦਾ।

## ਠਾਕਰ ਉਦੇ ਸਿੰਘ ਜੀ ਨੂੰ ਸਪੁਰਦਗੀ

ਵਾਪਸੀ ਸਮੇਂ ਪਹਾੜਪੁਰ ਜਾ ਕੇ, ਮਾਟਾਡੋਰ ਤੋਂ ਉਤਰਨ ਲਗਿਆਂ ਪਤਾ ਲਗਾ ਕਿ ਸਤਿਗੁਰੂ ਜੀ ਗੋਲਾ ਫਾਰਮ ਠਾਕਰ ਉਦੈ ਸਿੰਘ ਜੀ ਦੇ ਸਪੁਰਦ ਕਰਨਾ ਚਾਹੁੰਦੇ ਹਨ। ਪੁਛਣ ਤੇ ਠਾਕਰ ਜੀ ਕਿਹਾ : ਜਿਉ ਜਿਉ ਹੁਕਮ ਤਿਵੈ ਤਿਵ ਕਾਰ। ਇਸ ਫੈਸਲੇ ਦੀ ਤਸਦੀਕ ਹਰਭਜਨ ਸਿੰਘ (ਸਿਤਾਰ) ਨੇ ਵੀ ਕੀਤੀ। ਇਸ ਨਾਲ ਠਾਕਰ ਉਦੈ ਸਿੰਘ ਜੀ ਨੂੰ ਸੁਤੰਤਰ ਰੂਪ ਵਿਚ ਆਪਣੀ ਯੋਗਤਾ ਦਿਖਾਣ ਦਾ ਅਵਸਰ ਮਿਲੇਗਾ।

ਪਹਾੜਪੁਰੀਏ ਇਕ ਸਿਖ ਨੇ ਬੇਨਤੀ ਕੀਤੀ ਕਿ ਸੜਕ ਹੋਰ ਨਾ ਉਚੇਰੀ ਕੀਤੀ ਜਾਏ, ਸਿਰਫ਼ ਰੈਂਪ ਠੀਕ ਕਰ ਲਿਆ ਜਾਏ। ਸਤਿਗੁਰੂ ਜੀ ਨੇ ਪਰਵਾਨਗੀ ਦਿਤੀ।

ਡੇਰੇ ਵਾਪਸ ਆ ਕੇ ਸ: ਅਵਤਾਰ ਸਿੰਘ ਝੱਬਰ ਨੂੰ ਤਾਂ ਸ: ਸੁਖਚੈਨ ਸਿੰਘ ਦੇ ਘਰ ਘੱਲ ਦਿਤਾ ਗਿਆ, ਗੁਰਨੇਕ ਸਿੰਘ, ਹਰਭਜਨ ਸਿੰਘ ਅਤੇ ਮੈਂ ਠਾਕਰ ਜੀ ਛੋਟਿਆਂ ਨਾਲ ਜੰਗਲ ਵਿਚ ਇਕ ਬਹੁਤ ਲੰਮੇ ਰੁਖ ਨੂੰ ਡਿਗੇ ਪਿਆਂ ਵੇਖਣ ਚਲੇ ਗਏ।

ਇਸ ਸਾਲ ਰੁਖ ਦੇ ਇਕੋ ਤਣੇ ਵਿਚੋਂ ਦੋ ਬਰਾਬਰ ਦੀਆਂ ਬਾਹੀਆਂ ਸਨ। ਮਿਣਿਆਂ ਤਾਂ ਕੱਲੀ ਕੱਲੀ ਬਾਹੀ 75–75 ਫੁਟ ਦੀ ਨਿਕਲੀ। ਤਣਾ ਵਖਰਾ ਸੀ।

ਫਿਰ ਤੁਰ ਕੇ ਪੌਣੇ ਛੇ ਵਜੇ ਵਾਪਸ ਆ ਗਏ। ਸਦਾ ਵਾਂਗ ਨਾਮ ਸਿਮਰਨ ਅਤੇ ਕੀਰਤਨ ਉਤੇ ਦੋ ਘੰਟੇ ਲਗ ਗਏ।

ਅਜ ਮਾਤਾ ਜੀ, ਠਾਕਰ ਜੀ ਤੇ ਸੁਖਵਿੰਦਰ ਸਿੰਘ ਪਿੰਕੀ ਨੇ ਭੈਣੀ ਸਾਹਿਬ ਲਈ ਚਲਣਾ ਸੀ। ਪਰ ਪ੍ਰੋਗਰਾਮ ਬਦਲ ਗਿਆ। ਸਤਿਗੁਰੂ ਜੀ ਦੀ ਇੱਛਾ ਹੋਈ ਕਿ 10 ਮਾਰਚ ਨੂੰ ਇਕੱਠੇ ਹੀ ਸਾਰੇ ਚਲੀਏ। ਸਵੇਰੇ 5 ਵਜੇ ਲੰਗਰ ਹੋਏ ਅਮਰੋਹੇ ਅਤੇ ਫਿਰ ਦਿੱਲੀ ਵਾਲੇ ਦਿੱਲੀ ਨੂੰ, ਭੈਣੀ ਸਾਹਿਬ ਵਾਲੇ ਭੈਣੀ ਸਾਹਿਬ ਨੂੰ ਚਾਲੇ ਪਾਣ।

## ਤਾਪ ਕਿਨ ਲਾਹਿਆ ?

ਮਾਤਾ ਚੰਦ ਕੌਰ ਜੀ ਨੂੰ ਤੇਈਆ ਬੁਖਾਰ ਹੋ ਗਿਆ। ਗੁਰਨੇਕ ਸਿੰਘ ਨੇ ਦੇਸੀ ਨੁਸਖਾ ਬਣਾ ਲਿਆਂਦਾ, ਗੁੜ ਵਿਚ 4 ਅੱਕ ਦੁੱਧ ਦੀਆਂ ਬੂੰਦਾਂ। ਤਾਕਿ ਮੁੜ ਤੇਈਆ ਨਾ ਚੜ੍ਹੇ। ਅੱਜ ਮਾਤਾ ਜੀ ਦੀ ਵਾਰੀ ਸੀ। ਗੁਰਨੇਕ ਸਿੰਘ ਦਵਾਈ ਬਣਾ ਕੇ ਮਾਤਾ

ਜੀ ਦੀ ਸੇਵਕਾ ਬੀਬੀ ਗੁਰਨਾਮ ਨੂੰ ਦੇ ਗਿਆ। ਬੀਬੀ ਨੂੰ ਦਵਾ ਦੇਣੀ ਯਾਦ ਨਾ ਰਹੀ। ਸਤਿਗੁਰੂ ਜੀ ਮਾਤਾ ਜੀ ਨੂੰ ਦਲੇਰ ਸਿੰਘ ਦੇ ਫਾਰਮ ਤੇ ਲੈ ਗਏ। ਅੱਜ ਤੀਜਾ ਤੇਈਆ ਸੀ। ਪਰ ਬੁਖ਼ਾਰ ਨਾ ਚੜ੍ਹਿਆ। ਮੈਂ ਮਾਤਾ ਜੀ ਨੂੰ ਬੁਖ਼ਾਰ ਬਾਰੇ ਪੁਛਿਆ। ਕਹਿਣ ਲਗੇ: ਬੀਬੀ ਨੇ ਗੁਰਨੇਕ ਸਿੰਘ ਨੂੰ ਤਾਂ ਡਰਦਿਆਂ ਕਹਿ ਦਿਤਾ ਕਿ ਦਵਾਈ ਦਿਤੀ ਹੈ। ਮੈਨੂੰ ਆਖ ਦਿਤਾ: ਦਵਾਈ ਦੇਣੀ ਯਾਦ ਨਹੀਂ ਰਹੀ। ਤੇਈਆ ਤਾਪ ਕਿਨ ਲਾਹ ਦਿਤਾ, ਤੁਸੀਂ ਸੋਚ ਲਓ।

ਅਜ ਠਾਕਰ ਦਲੀਪ ਸਿੰਘ ਜੀ ਦੀ ਸਿਹਤ ਵੀ ਅਛੀ ਨਹੀਂ। ਪਿੰਡੇ ਤੇ ਬਾਰੀਕ ਬਾਰੀਕ ਦਾਣੇ ਨਿਕਲ ਆਏ ਹਨ।

### ਸੁਰਿੰਦਰ ਸਿੰਘ ਲੁਧਿਆਣਾ

ਲਉਢੇ ਵੇਲੇ ਦਾ ਸ: ਸੁਰਿੰਦਰ ਸਿੰਘ ਲੁਧਿਆਣਾ ਵੀ ਫਾਰਮ ਤੇ ਪਹੁੰਚ ਗਿਆ। ਇਸ ਦਾ ਵੀ ਗੁਰੂ ਚਰਨਾਂ ਨਾਲ ਘਨੇਰਾ ਸਨੇਹ ਹੈ। ਸੱਚੇ ਪਾਤਸ਼ਾਹ ਜਿਥੇ ਵੀ ਹੋਣ, ਉਥੇ ਹੀ ਦਰਸ਼ਨ ਕਰਨ ਦਾ ਬਹਾਨਾ ਬਣਾ ਲੈਂਦਾ ਹੈ। ਜੇ ਵਿਹਾਰ ਬਹੁਤਾ ਹੋਵੇ ਜਾਂ ਸਤਿਗੁਰੂ ਜੀ ਹੀ ਬਹੁਤੇ ਦੂਰ ਹੋਣ ਤਾਂ ਟੈਲੀਫੋਨ ਦਾ ਡਾਇਲ ਘੁਮਾ ਕੇ ਨਮਸਕਾਰ ਕਰ ਲੈਂਦਾ ਹੈ।

ਸ੍ਰੀ ਮਨਜੀਤ ਸਿੰਘ ਸਪੁਤਰ ਸੰਤ ਪਿਆਰਾ ਸਿੰਘ ਮੰਡੀ ਜੋ ਫਾਰਮ ਤੇ ਲੰਗਰ ਦੀ ਸੇਵਾ ਕਰਦਾ ਹੈ, ਬਿਜਲੀ ਦੇ ਸ਼ਾਟ ਨਾਲ ਖ਼ਤਮ ਹੋਣੋਂ ਮਸਾਂ ਬਚਿਆ। ਬਿਜਲੀ ਦੀ ਸਿੱਧੀ ਲਾਈਨ ਨੂੰ, ਠੀਕ ਤਰ੍ਹਾਂ ਸੰਚਾਰਨ ਲਈ ਦਰੁਸਤੀ ਕਰ ਰਿਹਾ ਸੀ ਕਿ ਬੁਰੀ ਤਰ੍ਹਾਂ ਨਪੀੜਿਆ ਗਿਆ। ਸਿਖਾਂ ਨੇ ਤੁਰਤ ਫੁਰਤ ਤਕੜੀ ਘੁੱਟ ਨੱਪ ਕਰ ਕੇ ਜ਼ਿੰਦਗੀ ਬਚਾ ਲਈ। ਸਾਰੇ ਫਾਰਮ ਵਾਸੀਆਂ ਨੂੰ ਬਹੁਤ ਖੁਸ਼ੀ ਹੋਈ।

### ਡਾਕੂਆਂ ਦਾ ਹਮਲਾ

ਮੁਖਤਾਰ ਸਿੰਘ ਇੰਬਲੀਆ ਫਾਰਮ ਵਾਲੇ ਦੇ ਭਤੀਜੇ ਉਤੇ, ਨੈਪਾਲ ਤੋਂ ਮੋਟਰ ਸਾਈਕਲ ਤੇ ਵਾਪਸ ਆਉਂਦਿਆਂ 'ਦੁਧਵਾ' ਅਤੇ 'ਗੌਰੀ ਫੰਟਾ' ਸਥਾਨਾਂ ਦੇ ਵਿਚਾਲੇ ਜਿਹੇ, ਡਾਕੂਆਂ ਨੇ ਗੋਲੀ ਚਲਾ ਦਿਤੀ। ਉਸ ਨੇ ਹਿੰਮਤ ਕੀਤੀ, ਮੋਟਰ ਸਾਈਕਲ ਨੂੰ ਘੁਮੇਟਣੀ ਦੇ ਗੋਲੀਓਂ ਬਚ ਗਿਆ। ਛੱਰਰੇ ਜ਼ਰੂਰ ਲਗੇ। ਫਿਰ ਇਕ ਡਾਕੂ ਅਗੇ ਆ ਕੇ ਮਿਲਿਆ। ਉਸ ਨੇ ਡਾਂਗ ਨਾਲ ਵਾਰ ਕੀਤਾ। ਮੁਖਤਾਰ-ਭਤੀਜਾ ਬਲਦੇਵ ਸਿੰਘ ਹੌਸਲੇ ਨਾਲ ਇਸ ਹਮਲੇ ਤੋਂ ਵੀ ਬਚ ਨਿਕਲਿਆ। ਐਨਕ ਟੁਟ ਗਈ, ਕੁਝ ਚੋਟ ਆਈ, ਪਰ ਉਹ ਠਾਣੇ ਦੁਧਵਾ ਪਹੁੰਚ ਗਿਆ। ਰਿਪੋਰਟ ਲਿਖਵਾਈ। ਮਲ੍ਹਮ ਪੱਟੀ ਕਰਵਾਈ ਤੇ ਘਰ ਦਾ ਰਾਹ ਫੜ ਲਿਆ।

## 8 ਮਾਰਚ 1978 ਬੁਧਵਾਰ
## ਨਾਮਧਾਰੀ ਫਾਰਮ (ਗੋਲਾ)

### ਆਨੰਦ ਕਾਰਜ

ਨਿਤ ਵਾਂਗ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਵਿਚ ਹੋਇਆ। ਅੱਜ ਬਹੁਤ ਸਾਰੇ ਨਵੇਂ ਨਵੇਂ ਸਿੰਘ ਵੇਖਣ ਨੂੰ ਮਿਲੇ। ਕਾਰਨ ਇਹ ਹੈ ਕਿ ਸਤਿਗੁਰੂ ਜੀ ਨੇ ਇਸ

ਇਲਾਕੇ ਵਿਚ ਅਤੇ ਫਿਰ ਇਸ ਫਾਰਮ ਵਿਚ ਪਹਿਲਾ ਆਨੰਦ ਕਾਰਜ ਕਰਨ ਦੀ ਆਗਿਆ ਦੇ ਦਿਤੀ ਹੈ। ਕੁਝ ਲੋਕ ਤਾਂ ਆਨੰਦ ਕਾਰਜ ਵਾਲੀਆਂ ਦੋਹਾਂ ਧਿਰਾਂ ਵਲੋਂ ਟਰੈਕਟਰ ਟਰਾਲੀਆਂ ਉਤੇ ਬੈਠ ਕੇ ਆਏ। ਸ੍ਰ: ਸੁਰਜੀਤ ਸਿੰਘ ਲਧੇ ਤਰਗੀਏ ਦੀ ਲੜਕੀ ਬੀਬੀ ਰਾਜ ਕੌਰ ਅਤੇ ਸੰਤ ਅਮਰ ਸਿੰਘ ਛੁਹਾਸੇ ਵਾਲੇ ਦੇ ਲੜਕੇ ਦਾ ਆਨੰਦ ਕਾਰਜ ਹੋਇਆ। ਲੜਕੀ ਵਾਲੇ ਪਿਛੋਂ ਅੰਮ੍ਰਿਤਸਰ ਕਲਾਂ ਜ਼ਿਲਾ ਸਰਸਾ ਦੇ ਰਹਿਣ ਵਾਲੇ ਸਨ, ਏਥੇ ਹੁਣ ਰਤਨਾਪੁਰ ਵਿਚ ਜ਼ਮੀਨ ਖ਼ਰੀਦ ਕੇ ਖੇਤੀਬਾੜੀ ਕਰਦੇ ਹਨ। ਲੜਕੇ ਵਾਲੀ ਧਿਰ ਜ਼ਿਲਾ ਸਰਸਾ ਦੇ ਰਾਣੀਆਂ ਕਸਬੇ ਵਿਚ ਰਹਿੰਦੀ ਹੈ। ਉਨ੍ਹਾਂ ਵੀ ਏਧਰ ਛੁਹਾਸੀ ਵਿਚ ਜ਼ਮੀਨ ਆ ਲਈ ਹੈ।

ਸ: ਸੁਖਚੈਨ ਸਿੰਘ ਨੇ ਇਹਨੀਂ ਦਿਨੀਂ ਇਕ ਬੂਰੀ ਮਹਿੰ ਸ੍ਰੀ ਸਤਿਗੁਰੂ ਜੀ ਨੂੰ ਭੇਟਾ ਕੀਤੀ ਹੈ। ਇਸ ਸਿੰਘ ਦੇ ਘਰ ਅਜ ਨਾਮਧਾਰੀ ਮਰਿਆਦਾ ਨਾਲ ਆਖੰਡ ਪਾਠ ਆਰੰਭ ਕੀਤਾ ਗਿਆ ਹੈ। ਸਿੰਘ ਦਾ ਬੜਾ ਜੀ ਕਰਦਾ ਸੀ ਕਿ ਸੱਚੇ ਪਾਤਸ਼ਾਹ ਦੇ ਫਾਰਮ ਖ਼ਰੀਦਣ ਤੇ ਏਥੇ ਆਕੇ ਦਰਸ਼ਨ ਦੇਣ ਦੀ ਖੁਸ਼ੀ ਵਿਚ ਅਖੰਡ ਪਾਠ ਵੀ ਕਰਵਾਇਆ ਜਾਏ।

## ਨੈਸ਼ਨਲ ਪਾਰਕ

ਠਾਕਰ ਉਦੈ ਸਿੰਘ ਜੀ ਨੇ ਸ੍ਰੀ ਚਰਨਾਂ ਵਿਚ ਬੇਨਤੀ ਕੀਤੀ ਕਿ ਏਥੋਂ ਨੇੜੇ ਦਾ ਨੈਸ਼ਨਲ ਪਾਰਕ ਵੇਖਿਆ ਜਾਵੇ। ਸਤਿਗੁਰਾਂ ਬਚਨ ਕੀਤਾ : ਸਾਡੇ ਜਾਣ ਬਾਅਦ ਤੁਸੀਂ ਵੇਖ ਆਇਓ। ਪਰ ਠਾਕਰ ਜੀ ਨੇ ਇਸਰਾਰ ਕੀਤਾ : ਆਪ ਜੀ ਦੇ ਹੁੰਦਿਆਂ ਤੇ ਆਪ ਜੀ ਦੇ ਨਾਲ ਚੱਲਣ ਕਾਰਨ ਹੀ ਸੁਆਦ ਆਵੇਗਾ। ਅਨਮਨੇ ਮਨ ਨਾਲ ਬੇਨਤੀ ਪਰਵਾਨ ਹੋ ਗਈ।

ਠਾਕਰ ਦਲੀਪ ਸਿੰਘ ਜੀ ਨੇ ਸਵੇਰੇ ਆਸਾ ਦੀ ਵਾਰ ਸਮੇਂ, ਸੂਰਜ ਚੜ੍ਹਨ ਨਾਲ ਸੰਬੰਧਤ 4 ਫੋਟੋਗ੍ਰਾਫ਼ ਲਏ।

ਸਤਿਗੁਰੂ ਜੀ ਨੂੰ ਜਦੋਂ ਵੀ ਜ਼ਰਾ ਵਿਹਲ ਮਿਲਦੀ ਹੈ ਮੋਹਣ-ਸੁਖਦੇਵ-ਬਲਜੀਤ ਨੂੰ ਸ਼ਬਦ ਅਤੇ ਮਾਤਰਾ ਸਿਖਾਣ ਲਈ ਰੋਜ਼ ਹੀ ਬੁਲਾ ਲੈਂਦੇ ਹਨ। ਅਜ ਵੀ ਸਵੇਰੇ 8-30 ਤੋਂ 9-30 ਤਕ ਇਕੱਲਿਆਂ ਬੈਠ ਕੇ ਉਨ੍ਹਾਂ ਨੂੰ ਸਿਖਾਇਆ ਹੈ। ਅੱਜ ਪਿੰਕੀ ਵੀ ਚੰਗੀ ਸਿਹਤ ਹੋਣ ਕਾਰਨ ਪਾਸ ਬੈਠਾ ਹੈ।

ਇਸ ਦਰਮਿਆਨ ਟੈਲੀਫੋਨ ਤੇ ਸ੍ਰ: ਅਵਤਾਰ ਸਿੰਘ ਝੱਬਰ ਨਾਲ ਵੀ ਸੰਪਰਕ ਕਾਇਮ ਕਰਨ ਦੀ ਕੋਸ਼ਸ਼ ਕਰਦੇ ਰਹੇ ਹਨ। ਆਪ ਜੀ ਨੇ ਉਸ ਨਾਲ ਸੜਕ, ਗੰਨੇ ਅਤੇ ਨੈਸ਼ਨਲ ਪਾਰਕ ਬਾਰੇ ਗਲਬਾਤ ਕੀਤੀ।

ਸਵੇਰ ਤੋਂ ਹੀ ਟਰੈਕਟਰਾਂ ਵਾਲੇ ਸੜਕ ਉਸਾਰੀ ਲਈ ਮੋਰਚੇ ਤੇ ਚਲੇ ਗਏ ਹਨ। ਸ੍ਰ: ਅਵਤਾਰ ਸਿੰਘ ਵੀ ਐਨ 10 ਵਜੇ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਿਆ।

ਕਰਦੇ ਕਰਾਂਦਿਆਂ ਦੋ ਗਡੀਆਂ ਨੈਸ਼ਨਲ ਫਾਰਮ ਲਈ ਤਿਆਰ ਹੋਈਆਂ। ਸਤਿਗੁਰੂ ਜੀ ਨੇ 'ਟਿਓਟਾ' ਤਿਆਗ ਦਿਤੀ, ਸਾਡੇ ਵਾਲੀ ਮਾਟਾਡੋਰ ਵਿਚ ਆ ਗਏ।

ਇਸ ਗੱਡੀ ਵਿਚ ਡਰਾਈਵਰ ਨਰਾਇਣ ਦਾਸ ਤੋਂ ਬਿਨਾ, ਉਸ ਦੇ ਨਾਲ ਦੀ ਸੀਟ ਤੇ ਸੰਤ ਬਲਕਾਰ ਸਿੰਘ ਬਾਡੀਗਾਰਡ ਆਪਣੀ ਬੰਦੂਕ ਨਾਲ ਸੀ। ਦੂਜੀ ਸੀਟ ਤੇ ਇਕ ਪਾਸੇ ਸ੍ਰੀ ਸਤਿਗੁਰੂ ਜੀ, ਠਾਕਰ ਉਦੈ ਸਿੰਘ ਜੀ (ਇਹਨਾਂ ਨੂੰ 'ਮੇਰਾ ਕਾਕਾ ਮੇਰੇ ਕੋਲ ਆ ਕੇ ਬੈਠੇਗਾ' ਕਹਿ ਕੇ ਆਪਣੇ ਪਾਸ ਬਹਾ ਲਿਆ ਸੀ।) ਅਤੇ ਠਾਕਰ ਦਲੀਪ ਸਿੰਘ ਜੀ ਬੈਠੇ। ਤੀਸਰੀ ਸੀਟ ਤੇ ਪ੍ਰੀਤਮ ਸਿੰਘ ਕਵੀ, ਹਰਭਜਨ ਸਿੰਘ (ਸਿਤਾਰ) ਸ੍ਰ: ਸੁਰਜੀਤ ਸਿੰਘ ਅੰਮ੍ਰਿਤਸਰੀ, ਸ੍ਰ: ਸੁਰਿੰਦਰ ਸਿੰਘ ਲੁਧਿਆਣਾ ਤੇ ਹੋਰ ਪਿਛੇ ਬੱਚਾ ਪਾਰਟੀ : ਮੋਹਣ ਸਿੰਘ ਭੈਣੀ ਸਾਹਿਬ, ਸੁਰਜੀਤ ਸਿੰਘ (ਸਾਰੰਗੀ) ਪਿੰਕੀ ਸੁਖਵਿੰਦਰ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ।

ਟਿਓਟਾ ਵਿਚ ਸੰਤ ਮਹਿੰਦਰ ਸਿੰਘ ਪੂਰਬਾ, ਨਿਜੀ ਸੇਵਕ, ਸੰਤ ਕਿਰਪਾਲ ਸਿੰਘ ਝੱਬਰ ਬਸਤਰ-ਸੇਵਕ, ਸ੍ਰ: ਗੁਰਨੇਕ ਸਿੰਘ ਹਾਰਟੀਕਲਚਰ ਇਨਸਪੈਕਟਰ, ਸ੍ਰੀ ਹਰਭਜਨ ਠਾਕਰ-ਸੇਵਕ, ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ, ਡਰਾਈਵਰ ਰਘੁਬੀਰ ਸਿੰਘ ਰੰਧਾਵਾ।

ਜੰਗਲ ਦੇ ਰਸਤੇ ਵਿੱਚ ਸਫਰ ਜਾਰੀ ਕੀਤਾ। ਆਲੇ ਦੁਆਲੇ ਸਾਲ, ਸਾਗਵਾਨ ਅਤੇ ਸਫ਼ੈਦੇ ਦੇ ਘਣੇ ਵਣ। ਅਗੇ ਅਗੇ ਮਾਟਾਡੋਰ ਪਿਛੇ ਪਿਛੇ ਟਿਓਟਾ। ਰਾਹ ਦਸਣ ਵਾਲਾ ਬਲਕਾਰ ਸਿੰਘ ਬੰਦੂਕਚੀ ! ਜੰਗਲ ਵਿਚ ਰਾਹ ਟਟੋਲਦੇ ਭੀਰਾ ਪੁਲੀਆ ਰੋਡ ਤੇ ਚੜ੍ਹ ਗਏ। ਦੁਧਵਾ ਨੈਸ਼ਨਲ ਪਾਰਕ ਸਾਡਾ ਨਿਸ਼ਾਨਾ ਸੀ। ਸਤਿਗੁਰੂ ਜੀ ਅਤੇ ਗੱਡੀ ਵਿਚਲੇ ਪ੍ਰੌਢ ਵਿਅਕਤੀ ਹਾਸ ਪਰਿਹਾਸ ਵਿਚ ਪੈ ਗਏ। ਨਿਕੇ ਮੋਟੇ ਹਾਸੇ-ਤਮਾਸ਼ੇ ਦੀਆਂ ਗੱਲਾਂ ਕਰਦਿਆਂ, ਆਨੰਦ ਸੁਖ ਵਿਚ ਗੁਆਚੇ ਪਹਿਲਾਂ ਭੀਰੇ (ਸ਼ਹਿਰ) ਤੇ ਫਿਰ ਪਲੀਏ (ਸ਼ਹਿਰ) ਪਹੁੰਚ ਗਏ। ਘੁਘ ਵਸਦਾ ਪਲੀਆ ਜਿਸ ਵਿਚ ਪੰਜਾਬੀ ਵੀ ਸਾਨੂੰ ਪੂਰੇ ਭਾਈਵਾਲ ਜਾਪੇ।

ਏਥੇ ਇਕ ਸੰਤ ਅਮਰ ਸਿੰਘ ਹੈ ਜਿਸ ਦਾ ਪਿਛਲਾ ਪਿੰਡ ਵੇਰਕਾ ਹੈ। ਇਸ ਦੇ ਪੰਜ ਲੜਕੇ ਹਨ ਅਤੇ ਇਕ ਦੁਕਾਨ ਹੈ, ਟਰੈਕਟਰ ਟ੍ਰਾਲੀਆਂ ਦੀ ਮੁਰੰਮਤ ਦੀ। ਨਾਮ ਹੈ: ਟਾਟਾ ਮੋਟਰ ਗੈਰੇਜ, ਪਲੀਆ ਕਲਾਂ। ਇਕ 16 ਕੁ ਮੀਲ ਤੇ ਹਟਵਾਂ 25 ਏਕੜ ਦਾ ਫਾਰਮ ਵੀ। ਜਿਸ ਦਾ ਨਾਮ ਹੈ ਖਾਲਸਾ ਫਾਰਮ, ਸੰਪੂਰਨਾ ਨਗਰ ਰੋਡ।

ਸੰਤ ਕਿਰਪਾਲ ਸਿੰਘ ਝੱਬਰ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ : ਏਥੇ ਇਕ ਨਾਮਧਾਰੀ ਘਰ ਹੋਰ ਵੀ ਹੈ, ਉਸ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਾਇ। ਹੁਕਮ ਹੋਇਆ : 2 ਵਜੇ ਤਕ ਤਿਆਰ ਰਹਿਣ; ਵਾਪਸੀ ਸਮੇਂ ਆਵਾਂਗੇ। ਜਾਣਾ ਇਕੋ ਥਾਂ ਤੇ ਹੈ, ਭਾਵੇਂ ਘਰ ਲੈ ਚੱਲਣ ਭਾਵੇਂ ਦੁਕਾਨ ਤੇ।

ਅਤੇ ਫਿਰ ਏਥੋਂ 10 ਮੀਲਾਂ ਦੇ ਫਰਕ ਤੇ ਦੁਧਵਾ ਨਾਮੀ ਸਥਾਨ ਹੈ, ਓਧਰ ਨੂੰ ਤੁਰ ਪਏ। ਅਤੇ ਜੰਗਲ ਵਿਚ ਅਣ ਬਣੇ ਪੁਲ ਵਾਲੀ ਨਦੀ ਦੇ ਕੰਢੇ ਉਤਰ ਕੇ ਸਤਿਗੁਰੂ ਜੀ ਨੇ ਇਸ਼ਨਾਨ ਕਰ ਪ੍ਰਸ਼ਾਦ ਛਕਿਆ। ਹੋਰ ਵੀ ਲੋੜਵੰਦਾਂ ਨੇ ਗੁਰੂ ਕੇ ਲੰਗਰ 'ਚੋਂ ਤ੍ਰਿਪਤੀ ਪਾਈ।

ਸਤਿਗੁਰੂ ਜੀ ਦਾ ਮਨ ਅੱਜ ਜੰਗਲ ਵਿਚ ਘੁੰਮਣ ਫਿਰਨ ਦਾ ਨਹੀਂ ਸੀ। ਆਪ ਜੀ ਨੇ ਰਾਹ ਵਿਚ ਦੋ ਚਾਰ ਵਾਰ ਕਿਹਾ ਵੀ ਕਿ ਉਹ ਚਾਂਹਦੇ ਹਨ ਪਿਪਲੀ ਨੂੰ

ਜਾਇਆ ਜਾਏ ਉਹ ਉਡੀਕਦੇ ਨਾ ਰਹਿਣ। ਪਰ ਏਨਾ ਹੀ ਜੀ ਠਾਕਰ ਜੀ ਛੋਟਿਆਂ ਦਾ ਇਹਨਾਂ ਨਾਲ ਜੰਗਲ ਵਿਚ ਵਿਚਰਨ ਤੇ ਕਰਦਾ ਸੀ। ਸਤਿਗੁਰੂ ਜੀ ਵਡੇ ਹੋਣ ਦੇ ਨਾਤੇ ਛੋਟੇ ਠਾਕਰਾਂ ਦਾ ਇਸਰਾਰ ਟਾਲ ਨਾ ਸਕੇ। ਅਤੇ ਅਗੇ ਤੁਰ ਪਏ।

ਏਥੇ ਇਕ ਬੋਰਡ ਤੋਂ ਵੇਖਿਆ ਕਿ ਸ: ਅਰਜਨ ਸਿੰਘ ਨਾਮੀ ਇਕ ਆਦਮੀ ਦਾ ਫਾਰਮ ਨਜ਼ਦੀਕ ਹੈ ਅਤੇ ਉਸ ਨੇ ਇਕ ਚੀਤਾ ਪਾਲਿਆ ਹੋਇਆ ਹੈ। ਸੋ ਜੰਗਲ ਵਿਚ ਹੀ ਉਹਦੇ ਫਾਰਮ ਨੂੰ ਹੋ ਲਏ। ਏਥੇ ਗੱਡੀਆਂ ਦੀ ਤਰਤੀਬ ਬਦਲ ਗਈ। ਟਿਓਟਾ ਵਿਚ ਸਤਿਗੁਰੂ ਜੀ, ਬੱਚੇ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਬੈਠ ਗਏ। ਸਤਿਗੁਰਾਂ ਫ਼ਰਮਾਇਆ ਕਿ (ਆਪ ਜੀ) ਦੋ ਵਜੇ ਤਾਂ ਵਾਪਸ ਹੋ ਹੀ ਜਾਣਗੇ।

## ਅਰਜਨ ਸਿੰਘ ਦਾ ਫਾਰਮ

ਜਦੋਂ ਅਸੀਂ ਅੱਗੜ ਪਿੱਛੜ ਗੱਡੀਆਂ ਲਾਈ, ਘਣੇ ਜੰਗਲ ਵਿਚ ਅਰਜਨ ਸਿੰਘ ਫਾਰਮ ਤੇ ਪਹੁੰਚੇ, ਉਹ ਆਪਣੇ ਵਿਦੇਸ਼ੀ ਪ੍ਰਾਹੁਣਿਆਂ ਨਾਲ ਰੋਟੀ ਦੀ ਤਿਆਰੀ ਵਿਚ ਸੀ। ਸਾਨੂੰ ਵੇਖ ਕੇ ਉਹ ਅਗੇ ਹੋ ਮਿਲਣ ਲਈ ਆਇਆ। ਹੈਰਾਨ ਸੀ ਕਿ ਇਹ ਚਿੱਟੇ ਕਪੜਿਆਂ ਵਾਲੇ ਅਲੋਕਾਰ ਦਿਸਦੇ ਕਿਧਰੋਂ ਆ ਗਏ। ਉਸ ਨੇ ਸਾਨੂੰ ਦੱਸਿਆ : ਮੈਂ ਜਾਨਵਰ ਪਾਲੇ ਨਹੀਂ। ਮੇਰੇ ਪਿਆਰ ਕਰਕੇ ਮੇਰੇ ਪਾਸ ਆ ਜਾਂਦੇ ਹਨ। ਜਦੋਂ ਜੀ ਕਰੇ ਚਲੇ ਜਾਂਦੇ ਹਨ। 'ਤਾਰਾ' ਨਾਮ ਦੀ ਇਕ ਸ਼ੇਰਨੀ ਅਤੇ ਇਕ ਚਿੱਤਰਨੀ ਅੱਜ ਕਲ੍ਹ ਏਥੇ ਰਹਿੰਦੀਆਂ ਹਨ, ਹੁਣ ਉਹ ਬੱਚਿਆਂ ਨਾਲ ਜੰਗਲ ਨੂੰ ਚਲੀਆਂ ਗਈਆਂ ਹਨ।

ਉਸ ਦਾ ਅਣ-ਨਿੱਘਾ ਸੁਆਗਤ ਸਭ ਨੂੰ ਰੜਕਿਆ, ਪਰ ਉਸ ਦੀ ਮਜਬੂਰੀ ਵੀ ਸੀ। ਰੋਟੀ ਪਰੋਸੀ ਪਈ ਸੀ। ਸਤਿਗੁਰੂ ਜੀ ਸਾਡੇ ਪਾਸ ਦੇਰ ਨਾਲ ਹੀ ਆਏ। ਆਪ ਕਾਰ 'ਚੋਂ ਉਤਰੇ ਨਹੀਂ ਸਨ। ਪਰਸਪਰ ਮਿਲ ਥੋੜ੍ਹੀ ਜਾਣਕਾਰੀ ਲੈ, ਆਪ ਜੀ ਪਿਪਲੀ ਨੂੰ ਮੁੜ ਗਏ।

ਅਸਾਂ ਵੇਖਿਆ ਅਰਜਨ ਸਿੰਘ ਨੇ ਕੁਝ ਰਿਹਾਇਸ਼ੀ ਕੁਆਰਟਰ ਏਥੇ ਬਣਾਏ ਹੋਏ ਹਨ। ਸੈਲਾਨੀਆਂ ਨੂੰ ਕਰਾਏ ਉਤੇ ਦਿੰਦਾ ਹੈ। ਆਪ ਇਹ ਮਹਾਰਾਜਾ ਕਪੂਰਥਲਾ ਦੇ ਸੱਕਿਆਂ ਵਿਚੋਂ ਹੈ। ਕਪੂਰਥਲਾ ਛਡਿਆਂ ਉਸ ਨੂੰ 30 ਸਾਲ ਹੋ ਚੁਕੇ ਹਨ। ਇਸ ਨੂੰ ਵਰਲਡ ਵਾਈਲਡ ਲਾਈਫ਼ ਸੰਸਥਾ ਵਲੋਂ ਸਵਰਨ-ਪਦਕ ਪ੍ਰਾਪਤ ਹੈ ਤੇ ਇਹ ਉਸ ਦਾ ਮੈਂਬਰ ਵੀ ਹੈ।

ਪਰ ਇਸ ਨੇ ਸਾਨੂੰ "ਆਓ ਬੈਠੋ" ਨਹੀਂ ਆਖਿਆ। ਇਸ ਕਾਰਨ ਸਾਡੇ 'ਚੋਂ ਬਹੁਤਿਆਂ ਨੂੰ ਇਸ ਖ਼ਿਲਾਫ਼ ਰੋਹ ਸੀ। ਇਕ ਗੱਲ ਜੁ ਮੈਨੂੰ ਇਹਦੀ ਚੰਗੀ ਲਗੀ ਉਹ ਸੀ ਸਾਡੇ ਨਾਲ ਠੇਠ ਪੰਜਾਬੀ ਵਿਚ ਗੱਲਾਂ ਕਰਨਾ।

ਸੱਚੇ ਪਾਤਸ਼ਾਹ ਤਾਂ ਪਿਛਾਂਹ ਪਿਪਲੀ ਵੱਲੇ ਜਾ ਰਹੇ ਸਨ, ਅਸੀਂ ਠਾਕਰ ਉਦੇ ਸਿੰਘ ਜੀ ਦੀ ਸਰਦਾਰੀ ਹੇਠ ਸ਼ੇਰ-ਹਾਥੀ ਵੇਖਣ ਨੈਸ਼ਨਲ ਪਾਰਕ ਦੇ ਅਧਿਕਾਰੀਆਂ ਨੂੰ ਜਾ ਮਿਲੇ। ਤੇਰਾਂ ਜਣੇ ਸਾਂ ਕੱਲੇ ਕੱਲੇ ਦੇ ਦੋ ਦੋ ਰੁਪੈ ਦਾਖ਼ਲਾ ਦੇ 5/- ਗੱਡੀ-ਦਾਖ਼ਲਾ ਅਦਾ ਕਰ ਅਤੇ ਫੀ ਮੀਲ 2/- ਪੈਟਰੋਲ ਖਰਚ ਭਰ ਰਾਖਵੇਂ ਜੰਗਲ ਵਿਚ

ਘੁੰਮਣ ਨਿਕਲ ਤੁਰੇ। ਸਰਕਾਰੀ ਮਾਟਾਡੋਰ ਵਿਚ 13 ਅਸੀਂ, 3 ਵਣ-ਕਾਰਿੰਦੇ, 16 ਜਣਿਆਂ ਨਾਲ ਤੁਰੇ ਸਫ਼ਰ ਜਾਰੀ ਕਰ ਦਿਤਾ।

40 ਕਿਲੋਮੀਟਰ ਦੀ ਖ਼ਾਕ ਛਾਣਨ ਬਾਅਦ ਵੀ ਸਾਨੂੰ ਮੋਰਾਂ, ਹਰਨਾਂ, ਬਾਰਾਂ ਸਿੰਗਿਆਂ ਅਤੇ ਰੋਝਾਂ ਸਿਵਾ, ਕੁਛ ਮੱਥੇ ਨਾ ਲਗਿਆ। ਹਾਥੀਆਂ ਵਜੋਂ ਪਾਲਤੂ ਹਾਥੀ ਨਦੀ ਵਿਚ ਨਹਾਂਦੇ ਅਸੀਂ ਪਹਿਲਾਂ ਹੀ ਵੇਖ ਚੁਕੇ ਸਾਂ। ਪਰ ਜੰਗਲ ਦੀ ਹਰਿਆਲੀ, ਸੰਘਣਾਪਣ, ਸਿੱਧੀਆਂ ਸਾਫ਼ ਕੱਚੀਆਂ ਸੜਕਾਂ, ਨਦੀਆਂ ਦੇ ਪੁਲ, ਜੰਗਲ ਤੇ ਨਦੀ ਪਾਰਲੇ ਹਿੱਸੇ ਵਿਚ ਸਜਿਆ ਹੋਇਆ ਬੇਲਾ ਅਤੇ ਕਾਹੀ ਅਜਿਹਾ ਕੁਛ ਵੇਖ ਕੇ ਇਕ ਮਾਡਰਨ ਮਚਾਨ ਵੀ ਵੇਖੀ। ਇਸ ਮਚਾਨ ਵਿਚ, ਰਿਹਾਇਸ਼ੀ ਕਮਰਾ, ਖਾਣਪੀਣ ਲਈ ਸਥਾਨ ਅਤੇ ਇਕ ਉੱਚੇ ਸਿੰਬਲ ਤੇ, ਫੱਟੇ ਬੀੜ ਕੇ ਬਣਾਈ ਮਚਾਨ, ਸਾਰੇ ਮਹਾਨ ਵਣ ਤੇ ਝਾਤ ਪੁਆਂਦੀ ਸੀ। ਕਮਰੇ ਬਹੁਤ ਉਚਾਈ ਤਕ ਥਮਲੇ ਲੈ ਜਾਕੇ, ਉਪਰ ਫ਼ਰਸ਼ ਬਣਾ ਕੇ ਉਸਾਰੇ ਗਏ ਸਨ।

ਜੰਗਲ ਘੁੰਮਦੇ ਫਿਰਦਿਆਂ ਅੱਖਾਂ ਅਤੇ ਚਿੱਤ ਨੂੰ ਬੜਾ ਸੁਖ ਮਿਲ ਰਿਹਾ ਸੀ ਪਰ ਮਹਾਬਲੀ ਜਾਨਵਰਾਂ ਨੂੰ ਵੇਖ ਸਕਣ ਦੀ ਤਮੰਨਾ ਅਧੂਰੀ ਰਖਦਿਆਂ ਹੀ 6 ਵਜੇ ਸ਼ਾਮੀਂ ਵਾਪਸੀ ਲਈ ਚਲੇ ਪਏ। ਸ੍ਰ. ਸੁਰਿੰਦਰ ਸਿੰਘ ਮਨਚੰਦਾ ਵਲੋਂ ਮਾਟਾਡੋਰ ਦਾ ਕਰਾਇਆ 100/- ਦਿਤਾ ਗਿਆ। ਪਹਿਲਾ ਖਰਚ ਸ: ਸੁਰਜੀਤ ਸਿੰਘ ਨੇ ਕੀਤਾ।

ਅਨੇਰ੍ਹੇ ਵਿਚ ਜੰਗਲੀ ਸੜਕਾਂ ਦੁਆਰਾ ਸਫ਼ਰ ਕਰਦੇ ਪਹਿਲਾਂ ਪਲੀਆ ਪਹੁੰਚੇ। ਏਥੇ ਸ: ਜਸਬੀਰ ਸਿੰਘ-ਬਲਬੀਰ ਸਿੰਘ ਭਰਾਵਾਂ ਨੇ ਗੱਡੀ ਰੋਕ ਕੇ ਪਹਿਲਾਂ ਵਰਕਸ਼ਾਪ ਅਤੇ ਫਿਰ ਦੁਕਾਨ ਵਿਚ ਠਾਕਰ ਉਦੈ ਸਿੰਘ ਜੀ ਤੇ ਸਾਡਾ ਸੁਆਗਤ ਕੀਤਾ। ਪਤਾ ਲਗਾ ਕਿ ਸਤਿਗੁਰੂ ਜੀ ਵੀ 2.30 ਵਜੇ ਇਹਨਾਂ ਨੂੰ ਦਰਸ਼ਨ ਦੇ ਕੇ ਲੰਘੇ ਸਨ। ਸਤਿਗੁਰਾਂ ਦੇ ਦਰਸ਼ਨ ਤਾਂ ਸੰਤ ਅਮਰ ਸਿੰਘ ਤੇ ਦੋਹਾਂ ਬੱਚਿਆਂ ਅਤੇ ਹੋਰ ਕੁਛ ਲੋਕਾਂ ਨੇ ਕੀਤੇ। ਪਰ ਅਸਾਂ ਤਾਂ ਸਾਰੇ ਪਰਵਾਰ ਨੂੰ ਮਿਲ ਲਿਆ। ਸੰਤ ਅਮਰ ਸਿੰਘ ਦੇ ਲੜਕਿਆਂ ਦੇ ਨਾਮ ਹਨ : ਹਰਭਜਨ ਸਿੰਘ, ਬਲਬੀਰ ਸਿੰਘ, ਜਸਬੀਰ ਸਿੰਘ, ਮਨਮੋਹਨ ਸਿੰਘ, ਗੁਰਸ਼ਰਨ ਸਿੰਘ ਅਤੇ ਬਲਦੇਵ ਸਿੰਘ।

## ਯੂ. ਪੀ. ਵਿਚ ਅਖੰਡ ਪਾਠੀ

ਸੰਤ ਕਿਰਪਾਲ ਸਿੰਘ ਝੱਬਰ ਨੇ ਦੱਸਿਆ ਕਿ ਇਹ ਸਾਰਾ ਟੱਬਰ ਹੀ ਅਖੰਡ ਪਾਠੀ ਹੈ। ਆਪਣੇ ਕੰਮ ਤੋਂ ਇਲਾਵਾ ਇਹ, ਇਸ ਸਾਰੇ ਇਲਾਕੇ ਵਿਚ ਨਾਮਧਾਰੀ ਸੁੱਚ ਪਵਿੱਤਰਤਾ ਨਾਲ ਅਖੰਡ ਪਾਠ ਵੀ ਕਰਦੇ ਹਨ। ਅਤੇ ਜਦੋਂ ਕੋਈ ਪਾਠ ਕਰਵਾਣ ਲਈ ਇਹਨਾਂ ਨੂੰ ਲੈਣ ਆਵੇ, ਗੱਲ ਖੋਲ੍ਹ ਲੈਂਦੇ ਹਨ : ਅਸਾਂ ਅਰਦਾਸ ਪਾਤਸ਼ਾਹੀ 12 ਦੀ ਕਰਨੀ ਹੈ। ਪਰ ਮਰਿਆਦਾ, ਸ਼ੁਧ ਪਾਠ ਅਤੇ ਕੀਰਤਨਕਾਰੀ ਤੋਂ ਪ੍ਰਭਾਵਤ ਹੋ ਕੇ ਬਹੁਤੇ ਪਰਵਾਰ ਇਹਨਾਂ ਤੋਂ ਹੀ ਪਾਠ ਕਰਵਾਂਦੇ ਹਨ।

## ਨਾਮਧਾਰੀਆਂ ਦਾ ਬੇਟਾ

ਸਤਿਗੁਰੂ ਜੀ 20-25 ਮਿੰਟ ਇਹਨਾਂ ਬੱਚਿਆਂ ਦੀ ਸੁਖ ਸਾਂਦ ਜਾਣ, ਆਰਥਕ

ਹਾਲਤ ਦਾ ਪਤਾ ਕਰ ਪਿਪਲੀ ਨੂੰ ਸਿੱਧੇ ਹੋਏ ਤਾਂ ਰਾਹ ਵਿਚ ਇਕ ਪਿੰਡ ਆਇਆ, ਰਾਮਪੁਰਾ ਏਥੋਂ ਦਾ ਸਰਪੰਚ ਨਾਮਧਾਰੀਆਂ ਦਾ ਬੇਟਾ ਸੀ। ਉਸ ਦਾ ਨਾਂ ਨੋਟ ਕਰਨੋਂ ਭੁੱਲ ਗਿਆ ਹਾਂ। ਉਸ ਨੂੰ ਸਤਿਗੁਰੂ ਜੀ ਦੀ ਆਮਦ ਦਾ ਪਤਾ ਲਗਾ ਤਾਂ ਘਰ ਲੈ ਗਿਆ। ਪ੍ਰੇਮ ਮਈ ਵਾਰਤਾਲਾਪ ਹੁੰਦਾ ਰਿਹਾ। ਸਤਿਗੁਰੂ ਜੀ ਨੇ ਉਸ ਵਿਚ ਮੁੜ ਆਪਣੇ ਘਰ-ਸਮਾਜ-ਵਿਚ ਆਉਣ ਦੀ ਭਾਵਨਾ ਜਗਾਈ। ਸਾਰੇ ਜੀਅ ਜੰਤ ਨੂੰ, ਦਰਸ਼ਨ ਦੇ, ਕਿਰਤਾਰਥ ਕੀਤਾ।

## ਪਿਪਲੀ ਵਿਖੇ

ਏਥੋਂ ਤੁਰ, 5-45 ਵਜੇ ਸ਼ਾਮੀ ਪਿਪਲੀ ਵਾਲੇ ਸੰਤ ਦਰਸ਼ਨ ਸਿੰਘ ਜੀ ਦੇ ਘਰ ਚਰਨ ਪਾਏ। ਇਹ ਪ੍ਰੋਗਰਾਮ ਤਾਂ ਪਹਿਲਾਂ ਤੋਂ ਹੀ ਨਿਸਚਿਤ ਸੀ। ਸਿੰਘਾਂ ਨੇ ਹਾਰਦਿਕ ਸੁਆਗਤ ਕੀਤਾ। 6 ਵਜੇ ਬੱਚਿਆਂ ਵਲੋਂ ਕੀਰਤਨ ਹੋਇਆ। ਇੱਛਾ ਰਖਦੇ ਲੋਕੀਂ ਗੁਰੂ ਕੇ ਦਰਸ਼ਨਾਂ ਨੂੰ ਆਏ। ਇਹ ਸੰਤ ਦਰਸ਼ਨ ਸਿੰਘ ਉਸ ਕਰਤਾਰ ਸਿੰਘ ਦੇ ਪਿਤਾ ਹਨ ਜੋ ਪਿਛਲੇ ਕਈ ਬਰਸਾਂ ਤੋਂ ਸ੍ਰੀ ਭੈਣੀ ਸਾਹਿਬ ਲੰਗਰ ਦੇ ਦਾਲੇ ਬਣਾਣ ਦੀ ਸੇਵਾ ਕਰਦੇ ਚਲੇ ਆ ਰਹੇ ਹਨ। ਸਤਿਗੁਰਾਂ ਨੇ ਆਪ ਹੀ ਕਰਤਾਰ ਸਿੰਘ ਦਾ ਆਨੰਦ ਕਾਰਜ ਕੀਤਾ ਹੈ।

ਸਾਡੀ ਗੱਡੀ ਵੀ 7 ਵਜੇ ਸ਼ਾਮੀ ਪਲੀਏ ਤੋਂ ਚੱਲੀ ਭੀਰੀ, ਭੀਰੀ ਤੋਂ ਹੁੰਦੀ ਹੋਈ, ਸ਼ਾਰਦਾ ਨਦੀ ਦਾ ਪੁਲ ਲੰਘ (ਜਿਸ ਉਤੋਂ ਦੀ ਰੇਲ ਅਤੇ ਮੋਟਰਾਂ ਵੀ ਗੁਜ਼ਰਦੀਆਂ ਹਨ), ਫਿਰ ਗੋਲਾ ਨਹਿਰ ਦੇ ਪੂਰਵੀ ਕਿਨਾਰੇ ਉਤਦੀ ਸਫ਼ਰ ਕਰਕੇ, ਰਾਤੀਂ 9 ਵਜੇ ਨਾਮਧਾਰੀ ਫਾਰਮ ਪਹੁੰਚ ਗਈ। ਅਸੀਂ ਕਾਫ਼ੀ ਚੱਕਰ ਕਟਕੇ ਆਏ ਸਾਂ ਕਿਉਂਕਿ ਰਾਤੀਂ ਜੰਗਲ ਦੇ ਅਸਲੋਂ ਵਿਚਦੀ ਆਉਣ ਨਾਲ ਰਾਹੋਂ ਘੁੱਸ ਜਾਣ ਦਾ ਅੰਦੇਸ਼ਾ ਸੀ।

ਸਾਰਾ ਦਿਨ ਹੀ ਸੁਖਾਵੇਂ ਸਾਥ ਅਤੇ ਹਰਿਆਲੀ ਵਿਚ ਬੀਤਿਆ।

## ਦੁਧਵਾ ਨੈਸ਼ਨਲ ਪਾਰਕ

ਥੋੜਾ ਜਿਹਾ ਦੁਧਵਾ ਪਾਰਕ ਬਾਰੇ ਹੋਰ : ਦੁਧਵਾ ਨੈਸ਼ਨਲ ਪਾਰਕ ਵਾਲਿਆਂ ਆਪਣੇ ਅਧਿਕਾਰ ਖੇਤਰ ਵਿਚ ਇਕ ਬਹੁਤ ਅੱਛੀ ਬਿਲਡਿੰਗ ਤੇ ਸੁਆਗਤ ਸਤਿਕਾਰ ਲਈ ਗੋਲ ਕਮਰਾ ਬਣਾਇਆ ਹੋਇਆ ਹੈ। ਜੰਗਲਾਂ ਵਿਚ ਘਿਰਿਆ ਇਹ ਥੋੜਾ ਜਿਹਾ ਥਾਂ ਮਨ ਭਾਉਂਦਾ ਹੈ। ਏਥੇ ਹੀ ਮੁਲਾਜ਼ਮਾਂ ਦੇ ਰਿਹਾਇਸ਼ੀ ਕੁਆਰਟਰ ਹਨ। ਪਾਰਕ ਵਿਚ ਗੁਜ਼ਰਦੀ ਹਰ ਗੱਡੀ ਤੇ 5/- ਟੈਕਸ ਲਿਆ ਜਾਂਦਾ ਹੈ। ਜਿਸਦੀ ਅਜ ਕਲ ਰੋਜ਼ਾਨਾ ਔਸਤ 500/- ਹੈ। ਇਹ ਪਾਰਕ 1977 ਫਰਵਰੀ ਤੋਂ ਹੀ ਚਾਲੂ ਹੋਇਆ ਹੈ। ਇਸ ਵਿਚਲੇ ਜਾਨਵਰ ਅਜੇ ਗੱਡੀਆਂ ਅਤੇ ਆਦਮੀਆਂ ਨੂੰ ਵੇਖਣ ਦੇ ਆਦੀ ਨਹੀਂ। ਪਾਰਕ ਵਾਲੇ ਕਹਿੰਦੇ ਹਨ ਕਿ ਜਾਨਵਰ ਆਦਮੀ ਵੇਖਦਿਆਂ ਹੀ ਭੂਤ ਉਠਦੇ ਹਨ ਤੇ ਉਹਨਾਂ ਨੂੰ ਡਰ ਸੀ ਕਿ ਜਾਨਵਰ ਕਿਤੇ ਸਾਡੀ ਮਾਟਾਡੋਰ ਹੀ ਨਾ ਉਲਟਾ

ਧਰਨ। ਇੱਛਤ ਜਾਨਵਰ ਭਾਵੇਂ ਕੋਈ ਨਹੀਂ ਵੇਖਿਆ ਪਰ ਕੁਲ ਮਿਲਾਕੇ ਸਾਡੀ ਵਣ-ਯਾਤਰਾ ਸੁਖਦ ਰਹੀ।

ਏਥੇ ਨਾਮਧਾਰੀ ਫਾਰਮ ਵਿਚ, ਸਾਡਾ, 8ਵਾਂ ਦਿਨ ਵੀ ਅੱਛੀ ਤਰ੍ਹਾਂ ਗੁਜ਼ਰ ਗਿਆ।

## 9 ਮਾਰਚ 1978 ਵੀਰਵਾਰ
## ਨਾਮਧਾਰੀ ਫਾਰਮ, ਗੋਲਾ

ਪਿਪਲੀ ਤੋਂ ਚਲੇ ਹੋਏ, ਅਜ 9 ਵਜੇ ਸ੍ਰੀ ਸਤਿਗੁਰੂ ਜੀ ਫਾਰਮ ਤੇ ਪਹੁੰਚ ਗਏ। ਆਸਾ ਦੀ ਵਾਰ ਦਾ ਕੀਰਤਨ 4 ਵਜੇ ਸਵੇਰ ਤੋਂ ਪਿਪਲੀ ਵਿਖੇ ਹੀ ਹੋਇਆ ਜਿਸਦੀ ਸਮਾਪਤੀ 6 ਵਜੇ ਹੋਈ। ਕੀਰਤਨਕਾਰ ਬੱਚਿਆਂ ਨੂੰ ਸੰਤ ਮਹਿੰਦਰ ਸਿੰਘ ਪੂਰਬਾ ਨੇ ਦਹੀਂ ਦੀ ਬਾਟੀ-ਬਾਟੀ ਖੁਆ ਅਗਲੇ ਸਫ਼ਰ ਲਈ ਤਿਆਰ ਕਰ ਲਿਆ ਸੀ।

### ਸ: ਸੁਰਜੀਤ ਸਿੰਘ

10 ਵਜੇ ਤਕ ਸ: ਸੁਰਜੀਤ ਸਿੰਘ ਭਡਾਣੀਆ ਆ ਗਿਆ। ਸਤਿਗੁਰੂ ਜੀ ਨੂੰ ਨਮਸਕਾਰ ਕਰ ਕਹਿਣ ਲਗਾ: ਆਪ ਜੀ ਨੇ ਤਾਂ ਹੱਦ ਕਰ ਦਿਤੀ, ਦੋ-ਤਿੰਨ ਦਿਨਾਂ ਵਿਚ ਹੀ ਏਨੀ ਸੜਕ ਉਸਾਰ ਲਈ। ਸਤਿਗੁਰੂ ਜੀ ਨੇ ਨਮਰ ਭਾਵ ਨਾਲ ਜਵਾਬ ਦਿਤਾ: ਤੁਹਾਡੇ ਕਦਮਾਂ ਤੇ ਕਦਮ ਰਖਕੇ ਹੀ ਤੁਰੇ ਹਾਂ। ਤੁਸੀਂ ਵੀ ਇਸ ਇਲਾਕੇ ਦਾ ਮਾਣ ਹੋ।

ਸੁਖ ਅਨੰਦ ਪੁੱਛ-ਦੱਸਕੇ ਸਤਿਗੁਰੂ ਜੀ ਇਸ਼ਨਾਨ ਪਾਣੀ ਲਈ ਚਲੇ ਗਏ ਅਤੇ ਸ: ਅਵਤਾਰ ਸਿੰਘ ਝੱਬਰ, ਜੁ 10 ਕੁ ਮਿੰਟ ਪਹਿਲਾਂ ਹੀ ਆਇਆ ਸੀ, ਸ: ਸੁਰਜੀਤ ਸਿੰਘ ਦਾ ਪ੍ਰਬੰਧ ਕਰਨ ਲਈ, ਆਪਣੇ ਨਾਲ ਲੈ ਗਿਆ। ਇਸ ਨਾਲ ਗੱਲਬਾਤ ਕਰਨ ਲਈ ਮੁਖਤਾਰ ਸਿੰਘ ਦੀ ਜ਼ਰੂਰਤ ਸੀ, ਸੋ ਟਿਊਟਾ ਤੇ ਰਘਬੀਰ ਸਿੰਘ ਰੰਧਾਵਾ ਇਮਲੀਆ ਫਾਰਮ ਤੇ ਉਸਨੂੰ ਲੈਣ ਵਾਸਤੇ ਚਲਾ ਗਿਆ।

### ਸਤਾਵਰ ਤੇ ਕਮੀਲਾ

ਸਤਿਗੁਰੂ ਜੀ ਨੇ ਮੈਨੂੰ ਬੁਲਾਇਆ। ਪਹਿਲਾਂ ਤਾਂ ਆਖਿਆ: ਤੁਹਾਡੀ ਨੋਟ ਬੁਕ ਸਾਡੇ ਨਾਲ ਚਲੀ ਗਈ ਸੀ, ਹਾਰਮੋਨੀਅਮ ਵਿਚ ਪਈ ਪੁਆਈ। ਮੈਂ ਸੋਚਦਾ ਸਾਂ, ਕਵੀ ਹੁਰਾਂ ਦਾ ਜੀ ਕਿਵੇਂ ਲਗੇਗਾ। ਫਿਰ, ਸ੍ਰੀ ਹਜ਼ੂਰ ਨੇ, ਨਾਲ ਲਿਆਂਦੀ ਹੋਈ, ਇਕ ਟਹਿਣੀ ਵਖਾਕੇ ਬਚਨ ਕੀਤਾ: ਕਲ ਜੰਗਲ ਵਿਚ ਤੁਹਾਨੂੰ 'ਕਮੀਲੇ' (ਪੇਟ ਦੇ ਕੀੜਿਆਂ ਤੋਂ ਦੇਈਦਾ ਹੈ) ਦਾ ਤਾਂ ਪਤਾ ਲਗ ਗਿਆ ਸੀ, ਇਸ ਬੂਟੇ ਦਾ ਗਿਆਨ ਨਹੀਂ ਸੀ ਹੋਇਆ। ਇਹ 'ਸਤਾਵਰ' ਦੇ ਬੂਟੇ ਦੀ ਟਹਿਣੀ ਹੈ। ਇਸਦੇ ਗੁਣਾਂ ਬਾਰੇ ਤਾਂ ਤੁਸੀਂ ਬਖ਼ੂਬੀ ਜਾਣਦੇ ਹੋ।

## ਹੁਣੇ ਤਿਆਰੀ

ਅਤੇ 12 ਵਜੇ ਤਕ ਜੋ ਖ਼ਬਰ ਹੁੱਲ ਗਈ ਉਹ ਇਹ ਸੀ ਕਿ ਅਸੀਂ ਸਭ, ਸਮੇਤ ਸਤਿਗੁਰੂ ਜੀ ਦੇ, ਅੱਜ ਹੀ ਲਉਢੇ ਵੇਲੇ ਚਲਣ ਵਾਲੇ ਹਾਂ ਤੇ ਰਾਤ ਵਿਸ਼ਰਾਮ ਬਰੇਲੀ ਕਰਨਾ ਹੈ। ਸਮਝ ਇਹ ਆਈ ਕਿ ਸਤਿਗੁਰੂ ਜੀ ਕੱਲ੍ਹ ਸਵੇਰੇ ਸ: ਸੁਖਚੈਨ ਸਿੰਘ-ਸੁਰਜੀਤ ਸਿੰਘ ਕੇ ਘਰ ਅਖੰਡ ਪਾਠ ਦੇ ਭੋਗ ਸਮੇਂ ਦਰਸ਼ਨ ਦੇ ਕੇ ਆ ਜਾਣਗੇ। ਅਸੀਂ ਬਾਕੀ ਦੇ ਸਾਰੇ ਹੀ ਬਰੇਲੀ ਜਾ ਟਿਕਾਂਗੇ।

## ਭੜਾਣੀਆ ਸਰਦਾਰ

ਏਨੇ ਨੂੰ ਸਾਡੇ ਡੇਰਿਓਂ ਸ: ਅਵਤਾਰ ਸਿੰਘ-ਸੁਰਜੀਤ ਸਿੰਘ ਹੁਰਾਂ ਨੂੰ ਮੰਗਵਾ ਲਿਆ ਗਿਆ। ਅਵਤਾਰ ਸਿੰਘ ਨੇ ਭੜਾਣੀਏ ਸਰਦਾਰ ਨੂੰ ਕਿਹਾ : ਸਤਿਗੁਰੂ ਜੀ ਨੇ ਹੁਕਮ ਕੀਤਾ ਹੈ ਕਿ ਸ: ਸੁਰਜੀਤ ਸਿੰਘ ਨੂੰ ਸਾਡੀ ਇਹ ਨਵੀਂ ਕਾਰ ਵਖਾਓ। ਇਹ ਵੇਖਣ ਵਿਚ ਦਿਲਚਸਪੀ ਰਖਦੇ ਹਨ। ਅਤੇ ਫਿਰ ਸ: ਅਵਤਾਰ ਸਿੰਘ ਨੇ ਦੋਹਾਂ ਸੁਰਜੀਤ ਸਿੰਘਾਂ (ਭੜਾਣੀਏ ਤੇ ਯੂ. ਕੇ. ਵਿਚੋਂ ਆਏ) ਨੂੰ ਪਰਸਪਰ ਜਾਣੂੰ ਕਰਵਾਇਆ। ਫਿਰ ਇਕ ਸੁਰਜੀਤ ਸਿੰਘ ਨੇ ਦੂਜੇ ਸੁਰਜਤੀ ਸਿੰਘ ਨੂੰ ਨਵੀਂ ਗੱਡੀ ਦੀਆਂ ਖ਼ੂਬੀਆਂ ਦੱਸੀਆਂ ਤੇ ਇੰਜਨ ਵਖਾਇਆ।

## ਚਲੋ ਚਲੀ

ਮੇਰੇ ਪੁੱਛਣ ਤੇ ਸਤਿਗੁਰਾਂ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਦੱਸਿਆ : ਏਥੋਂ ਤੁਰਨ ਦੇ ਪ੍ਰੋਗਰਾਮ ਵਿਚ ਹੋਰ ਤਬਦੀਲੀ ਹੋ ਗਈ ਹੈ। ਅਸੀਂ ਸਾਰੇ ਹੀ ਅੱਜ ਚੱਲਾਂਗੇ।

"ਸਤਿਗੁਰੂ ਜੀ ਵੀ ?"

"ਹਾਂ, ਉਹ ਵੀ।"

"ਤੇ ਜਿਨ੍ਹਾਂ ਪਾਠ ਰਖਿਆ ਹੋਇਆ ਹੈ, ਉਹਨਾਂ ਦਾ ਕੀ ਬਣੂੰ ?"

"ਉਹਨਾਂ ਨੂੰ ਅੱਜ ਹੀ ਲਉਢੇ ਪਹਿਰ ਜਾ ਕੇ ਦਰਸ਼ਨ ਦਿਤੇ ਜਾਣਗੇ। ਸੱਚੇ ਪਾਤਸ਼ਾਹ ਜੀ ਅੱਜ ਸਾਡੇ ਸਭ ਨਾਲ ਚਲਣਗੇ।"

ਇੰਜ ਸਤਿਗੁਰੂ ਜੀ ਦੇ ਸਾਡੇ ਨਾਲ ਜ਼ਾਣ ਦਾ ਸੁਖ ਸਾਨੂੰ ਪ੍ਰਾਪਤ ਹੋਵੇਗਾ। ਰਾਤ ਬਰੇਲੀ ਰਹਿਣ ਕਾਰਨ ਲੰਮਾਂ ਸਫ਼ਰ ਦੋ ਭਾਗਾਂ ਵਿਚ ਵੰਡੀਜ, ਹੌਲਾ ਹੋ ਜਾਵੇਗਾ।

ਸ: ਗੁਰਨੇਕ ਸਿੰਘ ਅਜ ਜੀਪ ਤੇ ਚਲਾ ਗਿਆ ਹੈ। ਸੰਗੀਤਕਾਰਾਂ ਨੇ ਉਹਦੇ ਲਈ ਇਕ ਆਸਾ ਦੀ ਵਾਰ ਰਿਕਾਰਡ ਕਰਕੇ ਦਿਤੀ ਹੈ।

ਕਰੀਵਾਲੇ ਦਾ ਛੋਟਾ ਕਿਰਪਾਲ ਸਿੰਘ ਵੀ ਅੱਜ ਆਪਣੇ ਫਾਰਮ ਤੋਂ ਸਤਿਗੁਰੂ ਜੀ ਦੇ ਦਰਸ਼ਨ ਨੂੰ ਨਾਮਧਾਰੀ ਫਾਰਮ ਵਿਖੇ ਪਹੁੰਚਾ ਹੈ।

## ਸੁਰਜੀਤ ਸਿੰਘ ਸੁਖਚੈਨ ਸਿੰਘ ਕਾ ਮੇਲਾ

ਸੰਤ ਸੁਰਜੀਤ ਸਿੰਘ-ਸੁਖਚੈਨ ਸਿੰਘ ਕੇ ਫਾਰਮ ਅਤੇ ਘਰ ਵਿਚ ਅਜ ਖ਼ੂਬ ਰੌਣਕ

ਹੈ। ਦੂਰ ਦਰਾਜ਼ ਤੋਂ ਸੱਜਣ ਸਨੇਹੀ ਆਏ ਹੋਏ ਹਨ। ਸਾਰੀ ਸੰਗਤ ਨੂੰ, ਸਮੇਤ ਨਾਮਧਾਰੀ ਫਾਰਮਜ਼ ਵਿਚਲੇ ਬਾਸ਼ਿੰਦਿਆਂ ਦੇ, ਲੰਗਰ ਸੁਰਜੀਤ ਸਿੰਘ-ਸੁਖਚੈਨ ਸਿੰਘ ਹੁਰਾਂ ਦੇ ਘਰੋਂ ਹੀ ਪ੍ਰਾਪਤ ਹੋਇਆ ਸੀ। ਸ੍ਰੀ ਸਤਿਗੁਰੂ ਜੀ ਨੇ ਵੀ ਏਸੇ ਘਰ ਦਾ ਲੰਗਰ ਛਕਿਆ। ਦੁਹਾਂ ਕਿਸਾਨ ਭਰਾਵਾਂ ਨੇ ਕੱਲ ਸਵੇਰੇ ਬੂੰਦੀ ਦਾ ਲੰਗਰ ਕਰਨਾ ਸੀ। ਉਹ ਤਾਂ ਸ਼ਾਇਦ ਸਵੇਰੇ ਕਰਨ ਪਰ ਇਸ ਵੇਲੇ ਦੁੱਧ ਅਤੇ ਦੇਸੀ ਘਿਉ ਦੇ ਕੜਾਹ ਪ੍ਰਸ਼ਾਦ ਦੇ ਛਕਣ ਛਕਾਣ ਲਈ ਖੁਲ੍ਹੇ ਗੱਫੇ ਹਨ।

### ਖ਼ਜ਼ਾਨਚੀ ਬਾਰੇ

ਸ: ਗੁਰਨੇਕ ਸਿੰਘ ਨੇ ਕੱਲ੍ਹ ਗੱਲ ਕਰਦਿਆਂ ਮੈਨੂੰ ਸਤਿਗੁਰੂ ਜੀ ਦੇ ਇਕ ਹਜ਼ੂਰੀ ਸੇਵਕ ਬਾਰੇ ਰਾਇ ਦੱਸੀ : ਮਹਿੰਦਰ ਸਿੰਘ ਪੂਰਬਾ ਤਾਂ ਸੰਤ ਰਤਨ ਸਿੰਘ ਲਾਂਗਰੀ ਵਰਗਾ ਸੇਵਕ ਤੇ ਉਦਾਰ ਹੈ। ਉਸ ਤੇ ਸਤਿਗੁਰਾਂ ਦੀ ਕਿਰਪਾ ਹੈ। ਇਕ ਦਿਨ ਗੁਰਦੇਵ-ਹਰਭਜਨ ਸਿੰਘ (ਦਿੱਲੀ) ਹੁਰਾਂ ਵੀ ਮੈਨੂੰ ਕਿਹਾ ਸੀ : ਮਹਿੰਦਰ ਸਿੰਘ ਪੂਰਬਾ ਹੀ ਸਤਿਗੁਰੂ ਜੀ ਦੇ ਯੋਗ ਸੇਵਕ ਹੈ। ਇਹ ਅਜ ਕਲ੍ਹ ਗੁਰੂ ਕਾ ਖ਼ਜ਼ਾਨਚੀ ਹੈ। ਪੈਸੇ ਦਿੰਦਿਆਂ ਇਹ ਸੂਮਾਂ ਵਾਂਗ ਨਿੰਨੋ ਨਹੀਂ ਲੈਂਦਾ।

ਕਲਕਤੇ ਵਿਚ ਫਿਰਦਿਆਂ ਸਤਿਗੁਰੂ ਜੀ ਦੇ ਪਿਆਰੇ ਸੰਗੀਤ ਜਥੇ ਦੇ ਬੱਚਿਆਂ ਨੇ ਵੀ ਚਿੜੀਆ-ਘਰ ਦੀ ਸੈਰ ਕਰਦਿਆਂ ਕਿਹਾ ਸੀ : ਪੂਰਬਾ ਜੀ ਨਾਲ ਹਨ, ਹੁਣ ਸਾਨੂੰ ਕਾਹਦਾ ਫ਼ਿਕਰ। ਇਕ-ਇਕ ਦੋ-ਦੋ ਕੇਲੇ ਤਾਂ ਹੱਸ ਕੇ ਖੁਆ ਦੇਣਗੇ। ਸਤਿਗੁਰੂ ਜੀ ਦੀ ਭਾਵਨਾ ਸਮਝਦਿਆਂ ਉਹ ਖ਼ਰਚ ਕਰਦਾ ਤੇ ਕਰਵਾਂਦਾ ਹੈ। ਉਸ ਦੀ ਪਹੁੰਚ ਸਤਿਗੁਰੂ ਜੀ ਦੀ ਆਗਿਆ ਅਧੀਨ ਹੁੰਦੀ ਹੈ। ਸੱਚੇ ਪਾਤਸ਼ਾਹ ਜੀ ਨੂੰ ਵੀ ਆਮ ਕਰਕੇ ਪਤਾ ਹੁੰਦਾ ਹੈ ਕਿ ਪੂਰਬੇ ਪਾਸ ਕਿੰਨੇ ਕੁ ਪੈਸੇ ਹਨ। ਉਸ ਦਾ ਜਤਨ ਵੀ ਇਹੋ ਹੁੰਦਾ ਹੈ ਕਿ ਸ੍ਰੀ ਸਤਿਗੁਰੂ ਜੀ ਤੋਂ ਆਗਿਆ ਪ੍ਰਾਪਤ ਬੰਦਾ ਪੈਸੇ ਖੁਣੋਂ ਪਰੇਸ਼ਾਨ ਨਾ ਹੋਵੇ।

### "ਵਰਿਆਮ"

ਇਕ ਗੱਲ ਕੱਲ੍ਹ ਦੀ : ਨੈਸ਼ਨਲ ਪਾਰਕ ਵਲ ਜਾਣ ਤੋਂ ਪਹਿਲੋਂ ਮੈਂ "ਵਰਿਆਮ" ਦਾ ਸਤਿਗੁਰੂ ਜਗਜੀਤ ਸਿੰਘ ਅੰਕ ਸਤਿਗੁਰੂ ਜੀ ਦੇ ਪੇਸ਼ ਕੀਤਾ। ਅੰਕ ਨੂੰ ਕਰ ਕਮਲਾਂ ਵਿਚ ਲੈਂਦਿਆਂ ਕਿਹਾ : ਤਕੜਾ ਉੱਦਮ ਹੈ। ਜਗਦੀਸ਼ ਸਿੰਘ ਨੂੰ ਪੈਸੇ ਦੀ ਤੰਗੀ ਕਾਫ਼ੀ ਰਹੀ ਜਾਪਦੀ ਹੈ, ਨਹੀਂ ਤਾਂ ਉਹ ਫ਼ੋਟੋ ਆਦਿ ਉਤੇ ਹੋਰ ਵੀ ਖ਼ਰਚ ਕਰ ਸਕਦਾ। ਵਰਕੇ ਫਰੋਲਦਿਆਂ ਆਪ ਜੀ ਨੇ ਆਪਣੇ ਇਕ ਸਹਿਪਾਠੀ ਤੇ ਬਾਲ ਸਖਾਈ, ਅਤੇ ਮਾਮੇ ਦੇ ਪੁੱਤ ਭਰਾ ਰਾਜਿੰਦਰ ਸਿੰਘ ਗੁਰੂ ਸਰ (ਗਦੋਂ ਡੋਬ) ਦਾ ਲੇਖ ਉੱਚੀ ਪੜ੍ਹ ਕੇ ਮੇਰੇ ਨਾਲ ਸਾਂਝਾ ਕੀਤਾ। ਇਸ ਲੇਖ ਨੇ ਬਚਪਨ ਦੀਆਂ ਅਨੇਕਾਂ ਯਾਦਾਂ ਮਸਤਕ-ਪਰਦੇ ਤੇ ਲੈ ਆਂਦੀਆਂ ਸਨ। ਪੜ੍ਹਦਿਆਂ ਪੜ੍ਹਦਿਆਂ ਬਚਪਨ ਦੀਆਂ ਹੋਰ ਕਈ ਕਹਾਣੀਆਂ ਸੁਣਾਈਆਂ। ਰਾਜਿੰਦਰ ਸਿੰਘ ਦੇ ਲੇਖ ਦੇ ਅੰਤਮ ਪੈਰੇ ਨੂੰ ਪੜ੍ਹ ਕੇ ਬੜੇ ਪ੍ਰਸੰਨ ਹੋਏ : ਸ਼ਰਾਰਤੀ ਜੀਵਨ ਦੀਆਂ ਗੱਲਾਂ ਦਸਦਿਆਂ ਕਿਵੇਂ ਸੁੰਦਰਤਾ ਤੇ ਸਿਆਣਪ ਨਾਲ ਤੋੜਾ ਝਾੜਿਆ ਸੂ।

ਦੂਜਾ ਮਜ਼ਮੂਨ ਆਪ ਨੇ ਡਾ: ਅਮਰ ਭਾਰਤੀ ਦਾ ਪੜ੍ਹਿਆ। ਇਹ ਇਹਨਾਂ ਆਪਣੇ ਧਿਆਨ ਨਾਲ ਹੀ ਪੜ੍ਹਿਆ। ਸਮਾਪਤ ਕਰਕੇ ਕਹਿਣ ਲਗੇ: ਭਾਰਤੀ ਨੇ ਵੀ ਆਪਣੀਆਂ ਸਾਰੀਆਂ ਸਿਆਣਪਾਂ ਤੇ ਲੜਾਈਆਂ ਦੱਸ ਕੇ ਅੰਤ ਉਤੇ ਰਾਜਿੰਦਰ ਵਾਂਗੂੰ ਹੀ ਮੁਹਰ ਲਾ ਦਿਤੀ ਏ।

### ਕੁਛ ਕਰ ਨਾ ਸਕੇ

ਅੱਜ ਜਦੋਂ ਸ: ਸੁਰਜੀਤ ਸਿੰਘ ਭੜਾਣੀਆ ਸਤਿਗੁਰੂ ਜੀ ਦੇ ਦਰਸ਼ਨ ਤੇ ਪ੍ਰਸੰਸਾ ਕਰ ਰਿਹਾ ਸੀ, ਅਵਤਾਰ ਸਿੰਘ ਝੱਬਰ ਨੂੰ ਉਸ ਕਿਹਾ: ਆਪਾਂ ਤਾਂ ਏਥੇ ਬਹੁਤ ਸਮਾਂ ਪਹਿਲਾਂ ਦੇ ਆਏ ਹੋਏ ਹਾਂ, ਕੁਝ ਕਰ ਨਾ ਸਕੇ ਪਰ ਸਤਿਗੁਰੂ ਜੀ ਨੇ ਤਾਂ ਚਹੁੰ ਦਿਨਾਂ ਵਿਚ ਹੀ ਕਿੰਨੀ ਸਾਰੀ ਸੜਕ ਤਿਆਰ ਕਰਵਾ ਦਿਤੀ ਹੈ। ਤਦ ਸਤਿਗੁਰੂ ਜੀ ਨੇ ਵਿਨੋਦ ਨਾਲ ਕਿਹਾ: ਮੈਂ ਤਾਂ ਸੋਚਦਾ ਸਾਂ ਸਾਰੀ ਸੜਕ ਬਣਵਾ ਕੇ ਤੁਹਾਥੋਂ ਆਪਣੀ ਇਹ ਗੱਲ (ਵਡਿਆਈ) ਸੁਣਾਂਗਾ ਪਰ ਤੁਸੀਂ ਤਾਂ ਬੜੇ ਉਦਾਰ ਨਿਕਲੇ, ਅਧੂਰੇ ਕੰਮ ਦੀ ਪੂਰੀ ਪ੍ਰਸੰਸਾ ਸ਼ੁਰੂ ਕਰ ਦਿਤੀ। ਸਤਿਗੁਰੂ ਜੀ ਨੇ ਫੇਰ ਬਚਨ ਕੀਤਾ: ਜੀ ਤਾਂ ਕਰਦਾ ਸੀ ਮੇਰੇ ਏਥੇ ਹੁੰਦੇ ਹੁੰਦੇ ਹੀ ਇਹ ਸੜਕ-ਟੋਟਾ ਮੁਕੰਮਲ ਰੂਪ ਵਿਚ ਤਿਆਰ ਹੋ ਜਾਂਦਾ, ਪਰ ਹੁਣ, ਅੱਜ ਜਾਣਾ ਜ਼ਰੂਰੀ ਹੋ ਗਿਆ ਏ, ਫੇਰ ਕਦੇ ਦੋ ਦਿਨ ਲੁਆਵਾਂਗੇ।

### ਨਾਮ ਸਿਮਰਨ

ਹੁਕਮ ਹੋਇਆ, 2 ਵਜੇ ਦੁਪਹਿਰੇ, ਸ: ਸੁਖਚੈਨ ਸਿੰਘ ਵਾਲੇ ਚੁਬਾਰੇ ਵਿਚ ਨਾਮ ਸਿਮਰਨ ਸ਼ੁਰੂ ਹੋ ਜਾਏ। ਸ: ਸੁਰਿੰਦਰ ਸਿੰਘ ਲੁਧਿਆਣਾ ਅਤੇ ਹੋਰ ਸਰੀਰਾਂ ਨੇ ਸਾਮਾਨ ਉਠਾ, ਸਫਾਂ ਵਿਛਾ ਆਸਣ ਵੀ ਅਜੇ ਨਹੀਂ ਸਜਾਇਆ ਸੀ ਕਿ ਸ੍ਰੀ ਸਤਿਗੁਰੂ ਜੀ ਆਣ ਉਪਸਥਿਤ ਹੋਏ। ਚੁਬਾਰਾ ਚੌਹੀਂ ਪਾਸੀਂ ਬੂਹੇ ਬਾਰੀਆਂ ਵਲੋਂ ਖੁਲ੍ਹਾ ਸੀ। ਜਿਧਰ ਸਤਿਗੁਰੂ ਜੀ ਬੈਠੇ ਸਨ, ਏਧਰ ਬਾਰੀ ਨੂੰ ਤਾਕੀ ਨਹੀਂ ਸੀ, ਸਗੋਂ ਬੋਰੀ ਨਾਲ ਹੀ ਬੰਦ ਸੀ। ਪ੍ਰਬੰਧਕ ਉਹਦੀਆਂ ਰੱਸੀਆਂ ਖਿਚਦੇ ਰਹੇ, ਮੈਂ ਬਾਹਰ ਜਾ ਕੇ ਨਟ ਖੋਲ੍ਹ ਦਿਤੇ। ਸਤਿਗੁਰੂ ਜੀ ਨੇ ਨਿਤਨੇਮ ਕਰਦਿਆਂ ਮੇਰੇ ਵਲ ਵੇਖ ਇਕ ਤੁਕ ਪੜ੍ਹੀ: ਜੋਰੁ ਨ, ਜੁਗਤੀ ਛੁਟੈ ਸੰਸਾਰ। ਏਨੇ ਵਿਚ ਹੀ ਸਾਰੀ ਗੱਲ ਹੋ ਗਈ। ਨਿਤਨੇਮ ਜਾਰੀ ਸੀ, ਸੰਗਤ ਆ-ਆ ਬੈਠਦੀ ਗਈ।

### ਕੀਰਤਨ

3 ਵੱਜੇ, ਤਾਂ ਅਰਦਾਸ ਉਪਰੰਤ ਕੀਰਤਨ ਲਈ ਰਾਗੀ ਜਥਾ ਸੰਤ ਹਰਭਜਨ ਸਿੰਘ (ਸਿਤਾਰ) ਦੀ ਅਗਵਾਈ ਵਿਚ ਸ਼ਬਦ ਗਾਉਣ ਲਗਾ। ਸਤਿਗੁਰੂ ਜੀ ਦਾ ਤਾਊਸ ਪਹਿਲਾਂ ਤੋਂ ਹੀ ਆਪ ਦੀ ਹਜ਼ੂਰੀ ਵਿਚ ਰਖਿਆ ਪਿਆ ਸੀ। ਉਠਾ ਲਿਆ, ਗਜ਼ ਫੇਰਿਆ ਤਾਂ ਇਕ ਦੋ ਸੁਰਾਂ ਨੇ ਹੀ ਢਲੀ ਦੁਪਹਿਰੀ ਨੂੰ ਜਿਵੇਂ ਸ਼ਾਮ ਦੇ ਸਮੇਂ ਵਿਚ ਤਬਦੀਲ ਕਰ ਦਿਤਾ। ਟੇਕ ਲਈ, ਰਾਗ ਪੀਲੂ, ਤਾਰ ਧਮਾਰ ਵਿਚ:

ਮਾਘ ਬਤੀਤ ਭਈ ਰੁਤਿ ਫਾਗੁਨ
ਆਇ ਗਈ ਸਭ ਖੇਲਤ ਹੋਰੀ ।

ਹੇਠਾਂ, ਸੰਤ ਸੁਰਜੀਤ ਸਿੰਘ ਦੇ ਘਰ ਵਾਲੇ ਪਾਸੇ ਅਖੰਡ ਪਾਠ ਜਾਰੀ ਸੀ । ਮੈਂ ਸੁਖਚੈਨ ਸਿੰਘ ਪਤਨੀ ਨੂੰ ਪੁਛਿਆ : ਤੁਸਾਂ ਦੀਵਾਨ ਹੇਠਾਂ ਤਾਂ ਨਹੀਂ ਸੀ ਲਵਾਣਾ ? ਉਸ ਨੇ ਕਿਹਾ : ਹੇਠਾਂ ਤਾਂ ਥਾਂ ਨਹੀਂ ਚੰਗੀ । ਵਰਾਂਡੇ ਵਿਚ ਨਿੱਕੜ ਸੁੱਕੜ ਬਹੁਤ ਪਿਆ ਹੈ । ਸੱਚੇ ਪਾਤਸ਼ਾਹ ਜੀ ਨੇ ਪਹਿਲਾਂ ਹੀ ਸਹੀ ਥਾਂ ਚੁਣਿਆ ਹੈ ।

## ਗੁਰੂ ਕੀ ਘੜੀ

ਮੈਨੂੰ ਅੱਜ ਸਤਿਗੁਰੂ ਜੀ ਦੇ ਕਾਫ਼ੀ ਨੇੜੇ ਬੈਠਣ ਦਾ ਸਮਾਂ ਮਿਲਿਆ । ਮੈਂ ਵੇਖਿਆ ਕਿ ਸਤਿਗੁਰੂ ਜੀ ਪਾਸ ਪਹਿਲਾਂ ਵਾਲੀ ਘੜੀ ਨਹੀਂ । ਇਹ ਸਦਾ ਹੀ ਆਪਣੇ ਪਾਸ ਜੇਬੀ ਘੜੀ ਰਖਦੇ ਹਨ । ਮੈਂ ਆਪ ਜੀ ਦੀ ਘੜੀ ਉਠਾ ਕੇ ਵੇਖੀ । ਇਹ 'ਉਮੇਗਾ' ਇਲੈਕਟ੍ਰਾਨਿਕਸ ਸੀ । 300 HZ. ਇਸ ਦੇ ਹੇਠਲੇ ਹਿਸੇ ਤੇ Deville ਕਰੋਨੋ ਮੈਟਰ ਉਕਰਿਆ ਹੋਇਆ ਸੀ । ਅਤੇ ਇਸ ਉਤੇ ਅੱਜ 28 ਤਾਰੀਖ ਸੀ । ਮੈਂ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਤੋਂ ਪੁਛਿਆ : ਇਹ ਕਿਹੜੀ ਤਾਰੀਖ਼ ਹੈ, ਅੱਜ ਤਾਂ 9.3.78 ਹੈ । ਪੂਰਬਾ ਨੇ ਦੱਸਿਆ : ਅੱਜ ਦੇਸੀ ਮਹੀਨੇ ਫੱਗਣ ਦੀ 28 ਤਾਰੀਖ਼ ਹੈ !

ਅੱਜ ਵਾਲਾ ਗੁਰੂ ਗੋਬਿੰਦ ਸਿੰਘ ਜੀ ਰਚਿਤ ਸਵੱਯਾ ਉਹਨਾਂ ਸੁਰਾਂ ਤੇ ਹੀ ਗਾਇਆ ਜਾ ਰਿਹਾ ਹੈ ਜਿਹੜੀਆਂ ਸੜਕ ਉਤੇ ਕੰਮ ਕਰਦਿਆਂ ਅਜੇ 3-4 ਦਿਨ ਪਹਿਲਾਂ ਤਿਆਰ ਕੀਤੀਆਂ ਸਨ । ਦੂਜਾ ਸ਼ਬਦ ਵੀ ਸ੍ਰੀ ਦਸਮ ਗ੍ਰੰਥ ਜੀ ਵਿਚੋਂ ਸੀ :

ਕੈਸੀ ਬੰਸਰੀ ਬਜਾਈ ਮੋਰੀ ਸੁਧ ਬਿਸਰਾਈ ।

ਸ਼ਬਦ ਗਾਉਂਦੇ ਗਾਉਂਦੇ ਇਕ ਨਵਾਂ ਠੇਕਾ ਬਣਾ ਕੇ ਪਿੰਕੀ ਨੂੰ ਸਮਝਾਇਆ ਜਿਸ ਦੀਆਂ ਖਾਲੀ ਮਾਤਰਾਂ ਵਿਚ ਬਹੁਤ ਲਟਕਾਅ ਨਹੀਂ ਸੀ ।

## ਡਾਕੂਆਂ ਤੋਂ ਬਚਿਆ ਬੰਦਾ

ਏਨੇ ਨੂੰ ਉਸ ਜਵਾਨ ਬਲਦੇਵ ਸਿੰਘ ਨੇ ਸ੍ਰੀ ਸਤਿਗੁਰੂ ਜੀ ਨੂੰ ਆ ਮੱਥਾ ਟੇਕਿਆ, ਜਿਸ ਨੂੰ ਪਰਸੋਂ ਗੋਲੀ ਦੇ ਛੱਰੇ ਅਤੇ ਡਾਗ ਡਾਕੂਆਂ ਵਲੋਂ ਲਗੀ ਸੀ । ਗੁਟ ਤੇ ਪੱਟੀ ਬੱਝੀ ਹੋਈ ਸੀ ਅਤੇ ਨੱਕ ਉਤੇ ਟੇਪ ਲਗੀ । ਉੱਚਾ, ਲੰਮਾ, ਸੁੰਦਰ ਜੁਆਨ ਸਿੱਧੀ ਦਸਤਾਰ ਨਾਲ ਸਜਦਾ ਫਬਦਾ ਰਾਗੀਆਂ ਦੇ ਪਿਛੇ ਹੋ ਕੇ ਬੈਠ ਗਿਆ ।

ਸੰਤ ਹਰਬੰਸ ਸਿੰਘ ਫਾਰਮ ਮੁਖੀ, ਪਹਿਲਾਂ ਨਾਲੋਂ ਚੰਗੀ ਸਿਹਤ ਵਿਚ ਸਤਿਗੁਰੂ ਜੀ ਨੂੰ ਰੁਮਾਲੀ ਝੱਲ ਰਿਹਾ ਹੈ । ਤੀਜਾ ਸ਼ਬਦ : 'ਅਤਿ ਪ੍ਰੀਤਮ ਮਨਮੋਹਨਾ' ਪੜ੍ਹਿਆ ਗਿਆ ।

ਅਜ ਕਲ ਗੁਰੂ ਕੀ ਹਜ਼ੂਰੀ ਵਿਚ ਨਾਮ ਸਿਮਰਨ ਦੇ ਆਰੰਭ ਅਤੇ ਅੰਤ ਤੇ ਕੀਰਤਨ, ਬਾਅਦ ਦੀ ਅਰਦਾਸ ਵੀ ਸੰਤ ਮਹਿੰਦਰ ਸਿੰਘ ਪੂਰਬਾ ਕਰਦਾ ਹੈ ।

## ਸਦ ਉਪਦੇਸ਼

ਪੂਰਬੇ ਦੁਆਰਾ ਅਰਦਾਸ ਹੋਣ ਤੇ ਸਤਿਗੁਰੂ ਜੀ ਫਾਰਮਾਂ ਵਾਲੀ ਸੰਗਤ ਨੂੰ ਸੰਬੋਧਨ ਕੀਤਾ : ਤੁਸੀਂ ਫਾਰਮਾਂ ਵਾਲੇ ਮੁਖੀ ਅਜ ਏਥੇ ਹੋ। ਸਾਰੇ ਹੀ ਆਪਣੇ ਆਪਣੇ ਫਾਰਮ ਤੇ ਇਕ ਇਕ ਘੰਟਾ ਨਾਮ ਸਿਮਰਨ ਜ਼ਰੂਰੀ ਤੌਰ ਤੇ ਜਾਰੀ ਕਰੋ। ਅਤੇ ਆਪਣੀ ਏਕਤਾ ਬਣਾਈ ਰਖੋ। ਦੇਸ ਵਿਦੇਸ ਵਿਚ ਹਰ ਔਕੜ ਵਿਚ ਏਕਤਾ ਤੇ ਉਚਾ ਮਨੋ-ਬਲ ਹੀ ਕੰਮ ਦਿੰਦਾ ਹੈ।

ਉਪਰੰਤ ਸ: ਅਵਤਾਰ ਸਿੰਘ ਝੱਬਰ ਨੂੰ, ਜੋ ਕੁਝ ਵਿਸ਼ੇਸ਼ ਵਿਅਕਤੀਆਂ ਨਾਲ ਮੱਥਾ ਟੇਕਣ ਆਇਆ ਸੀ, ਸਤਿਗੁਰਾਂ ਪੁਛਿਆ : ਤੂੰ ਕਦੋਂ ਜਾਵੇਂਗਾ ? ਤੇਰਾ ਕੀ ਪ੍ਰੋਗਰਾਮ ਹੈ ? ਉਸ ਦੱਸਿਆ : ਦੀਨ ਦਿਆਲ ਤਿੰਨ ਦਿਨਾਂ ਤਕ ਜੀਵਨ ਨਗਰ ਪਹੁੰਚ ਜਾਵਾਂਗਾ। ਫੇਰ ਆਪ ਜੀ ਨੂੰ ਸਾਰੇ ਹਾਲਾਤ ਤੋਂ ਸੂਚਿਤ ਕਰਾਂਗਾ।

## ਤੁਰਨ ਵਾਲੀਆਂ ਗੱਡੀਆਂ

4-50 ਤਕ ਮਾਟਾਡੋਰ ਵਿਚ ਲੁੜੀਂਦੀਆਂ ਸਵਾਰੀਆਂ ਬੈਠ ਗਈਆਂ ਅਤੇ ਗੱਡੀ ਤੁਰ ਪਈ। ਇਸ ਤਰਤੀਬ ਨਾਲ ਹੇਠ ਲਿਖੇ ਸਰੀਰ ਬੈਠੇ। ਡਰਾਈਵਰ ਸ੍ਰੀ ਨਰਾਇਣ ਦਾਸ, ਸੰਤ ਬਲਕਾਰ ਸਿੰਘ ਬੰਦੂਕਚੀ, ਪ੍ਰੀਤਮ ਸਿੰਘ ਕਵੀ, ਸ੍ਰੀ ਹਰਭਜਨ ਸਿੰਘ, ਸ: ਸੁਰਿੰਦਰ ਸਿੰਘ ਲੁਧਿਆਣਾ, ਸੰਤ ਕਿਰਪਾਲ ਸਿੰਘ ਝੱਬਰ ਅਤੇ ਚਾਰੇ ਸੰਗੀਤ-ਕਾਰ ਬੱਚੇ।

ਸਾਡੇ ਮਗਰੋਂ ਸਤਿਗੁਰੂ ਜੀ ਦੀ ਗੱਡੀ ਚਲੀ, ਪੀਜੋ। ਇਸਨੇ ਸਾਨੂੰ ਗੋਲੇ ਅਤੇ ਸ਼ਾਹਜਹਾਂਪੁਰ ਦੇ ਵਿਚਾਲਿਓਂ ਪਾਸ ਕਰ ਲਿਆ। ਇਸ ਵਿਚ ਡਰਾਈਵਰ ਸ: ਸੁਰਜੀਤ ਸਿੰਘ, ਸ੍ਰੀ ਸਤਿਗੁਰੂ ਜੀ, ਪਿਛਲੀ ਸੀਟ ਤੇ ਮਾਤਾ ਜੀ, ਠਾਕਰ ਦਲੀਪ ਸਿੰਘ ਜੀ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਬੈਠੇ।

'ਟਿਓਟਾ' 2 ਵਜੇ ਹੀ ਚਲੀ ਗਈ ਸੀ। ਡਰਾਈਵਰ ਸੰਤ ਰਘੁਬੀਰ ਸਿੰਘ, ਸਕਤਰ ਸੰਤ ਤਰਸੇਮ ਸਿੰਘ, ਸੰਤ ਹਰੀ ਸਿੰਘ, ਬੀਬੀ ਪ੍ਰੀਤਮ ਕੌਰ ਢੱਟੀਆਂ, ਬੀਬੀ ਗੁਰਨਾਮ ਕੌਰ ਤੇ ਪੂਰਬਾ-ਪਤਨੀ ਬੀਬੀ ਸੁਖਵਿੰਦਰ ਕੌਰ ਇਸ ਗੱਡੀ ਰਾਹੀਂ ਬਰੇਲੀ ਨੂੰ ਹੋ ਤੁਰੇ।

## ਬਰੇਲੀ ਵਿਚ

ਸਾਡੀ ਮਾਟਾਡੋਰ ਰਾਤੀਂ 9 ਵਜੇ ਬਰੇਲੀ ਪਹੁੰਚੀ। ਸਤਿਗੁਰੂ ਸਾਥੋਂ ਇਕ ਘੰਟਾ ਪਹਿਲਾਂ ਪਹੁੰਚ ਚੁਕੇ ਸਨ ਤੇ ਜਾਂਦਿਆਂ ਹੀ ਇਕ ਸਾਈਕਲ ਸਵਾਰ ਨੂੰ ਸਾਡੀ ਅਗਵਾਨੀ ਕਰਨ ਵਾਸਤੇ ਭੇਜਿਆ ਤਾਕਿ ਸਾਨੂੰ ਡੇਰੇ ਵਾਲੇ ਘਰ ਦਾ ਪਤਾ ਲਗ ਸਕੇ। ਸਕੱਤਰ ਸਾਹਿਬ ਵਾਲੀ ਟਿਓਟਾ ਸਤਿਗੁਰਾਂ ਤੋਂ ਵੀ ਪਹਿਲਾਂ ਪਹੁੰਚੀ ਹੋਈ ਸੀ।

ਬਰੇਲੀ ਵਿਚ ਸੂਬਾ ਕਰਤਾਰ ਸਿੰਘ ਜੀ ਦੇ ਘਰ ਡੇਰਾ ਸੀ, ਬਿਨਾ ਸ੍ਰੀ ਸਤਿਗੁਰੂ ਜੀ ਤੇ ਆਪ ਜੀ ਦੀ ਤਾਬਿਆ ਵਿਚ ਆਇਆਂ ਦੇ, ਅਸਾਂ ਸਭ ਨੇ ਸੂਬਾ ਜੀ ਦੇ

ਪਰਵਾਰ ਦੀ ਅੰਨ-ਜਲ ਦੀ ਸੇਵਾ ਸੰਤੁਸ਼ਟ ਹੋ ਕੇ ਗ੍ਰਹਿਣ ਕੀਤੀ।

ਬਰੇਲੀ ਦੇ ਸੰਤ ਕਰਤਾਰ ਸਿੰਘ ਜੀ ਪਿਛਲੇ ਸਾਲ ਹੀ ਸੂਬਾ ਸਥਾਪਤ ਕੀਤੇ ਗਏ ਹਨ। ਇਹਨਾ ਦਾ ਇਕੋ ਇਕ ਸਪੁੱਤਰ ਹੈ ਸ: ਅਜੀਤ ਸਿੰਘ (25) ਇਹ ਪਰਵਾਰ 20 ਸਾਲ ਤੋਂ ਏਥੇ ਹੈ। ਇਹਨਾਂ ਨੇ ਤੇਲ ਪੀੜਨ ਲਈ ਕੋਹਲੂ ਅਤੇ ਝੋਨਾ ਛੜਨ ਵਾਲੀ ਮਸ਼ੀਨ ਲਗਾ ਰਖੀ ਹੈ। ਸੰਤ ਕਰਤਾਰ ਸਿੰਘ ਜੀ ਦੀ ਪਤਨੀ ਬੀਬੀ ਰਘੁਬੀਰ ਕੌਰ ਪੇਕਿਆਂ ਵਲੋਂ ਸਿਆਲਕੋਟ ਜ਼ਿਲੇ ਦੇ ਪਿੰਡ ਛਾਛੀ ਦੀ ਹੈ।

ਬਰੇਲੀ ਵਿਚ ਦੂਜਾ ਪਰਵਾਰ ਹੈ ਸੰਤ ਮੰਗਲ ਸਿੰਘ ਦਾ (ਜੋ ਪਿਛਲੇ ਸਾਲ ਚੜ੍ਹਾਈ ਕਰ ਗਏ ਹਨ।) ਇਹਨਾਂ ਦੇ ਘਰੋਂ ਬੀਬੀ ਮਹਿੰਦਰ ਕੌਰ ਹਨ। ਸੰਤਾਨ ਤੋਂ ਮਹਿਰੂਮ ਹਨ। ਇਹਨਾਂ ਦਾ ਨਿਰਬਾਹ ਡੇਅਰੀ ਤੋਂ ਹੋ ਰਿਹਾ ਹੈ। ਇਹ ਸੂਬਾ ਕਰਤਾਰ ਸਿੰਘ ਹੁਰਾਂ ਤੋਂ ਵੀ ਪਹਿਲੋਂ ਦੇ ਬਰੇਲੀ ਵਸਨੀਕ ਹਨ।

ਤੀਜਰਾ ਪਰਵਾਰ ਹੈ ਸੰਤ ਸੰਗਤ ਸਿੰਘ ਦਾ। ਇਹ ਵੀ ਡੇਅਰੀ ਦਾ ਕੰਮ ਕਰਦੇ ਹਨ, ਪਤਨੀ ਦਾ ਨਾਮ ਪ੍ਰੀਤਮ ਕੌਰ, ਸਪੁੱਤਰ ਇਹਨਾਂ ਦੇ : ਸ: ਸਰਦਾਰ ਸਿੰਘ (34), ਸ: ਕੁਲਦੀਪ ਸਿੰਘ (30) ਸ੍ਰੀ ਮੁਹਿੰਦਰ ਸਿੰਘ (25) ਸ੍ਰੀ ਜੀਤ ਸਿੰਘ (22), ਲੜਕੀਆਂ ਹੈ ਨਹੀਂ। 24-25 ਸਾਲ ਤੋਂ ਏਥੇ ਰਹਿ ਰਹੇ ਹਨ। ਇਹਨਾਂ ਪਾਸ ਆਪਣੇ 30 ਤੋਂ ਵੱਧ ਪਸ਼ੂ ਹਨ।

ਸੰਤ ਜੁਗਿੰਦਰ ਸਿੰਘ ਹੁਰਾਂ ਦਾ ਚੌਥਾ ਪਰਵਾਰ ਹੈ। ਇਸ ਪਰਵਾਰ ਦਾ ਆਰਥਕ ਆਧਾਰ ਹੈ, ਜਨਰਲ ਸਟੋਰ। ਇਹਨਾਂ ਦੇ ਤਿੰਨ ਲੜਕੇ ਦੋ ਲੜਕੀਆਂ ਹਨ। ਲੜਕੇ : ਸ: ਨਿਰਮਲ ਸਿੰਘ (32), ਸ: ਸਵਰਨ ਪਾਲ ਸਿੰਘ (26), ਸਵੀਟੀ (14), ਲੜਕੀਆਂ : ਬੀਬੀ ਸੁਰਿੰਦਰ ਕੌਰ (28), ਬੀਬੀ ਸਤਵੰਤ ਕੌਰ (23), ਇਹ ਵੀ ਪੁਰਾਣੇ ਵਸਨੀਕ ਹਨ।

ਇਹ ਚਾਰੇ ਪਰਵਾਰ ਸ਼ਦਾਨਾ ਕਾਲੋਨੀ, ਮਾਡਲ ਟਾਊਨ ਵਿਚ ਰਹਿੰਦੇ ਹਨ।

ਸੂਬਾ ਜੀ ਦਾ ਪਤਾ ਹੈ : C-164, ਸ਼ਦਾਨਾ ਕਾਲੋਨੀ, ਮਾਡਲ ਟਾਊਨ, ਬਰੇਲੀ, (ਯੂ ਪੀ.)

ਤਿੰਨ ਨਾਮਧਾਰੀ ਘਰ ਇੰਦਰਾ ਕਾਲੋਨੀ ਵਿਚ ਰਹਿੰਦੇ ਹਨ। ਸੰਤ ਦਲੀਪ ਸਿੰਘ (ਲੋਪੋ ਕੇ) ਖਰਾਦ ਦਾ ਕੰਮ ਕਰਦੇ ਹਨ। ਪਤਨੀ ਹਰਭਜਨ ਕੌਰ (ਪੇਕੇ ਚੁਗਾਵਾਂ)। ਸੰਤਾਨ : ਜਸਬੀਰ ਸਿੰਘ (23), ਅਵਨਾਸ਼ ਕੌਰ (18) ਸਤਨਾਮ ਕੌਰ (16)

ਸੰਤ ਅਜੀਤ ਸਿੰਘ (ਦਲੀਪ ਸਿੰਘ ਜੀ ਦੇ ਛੋਟੇ ਭਾਈ) ਨੌਕਰੀ ਕਰਦੇ ਹਨ। ਏਥੇ ਆਰ. ਆਰ. ਕੰਪਨੀ ਕਲਕਟਰ ਗੰਜ ਵਿਖੇ। ਸੰਤਾਨ ਹੈ : ਸ੍ਰੀ ਮਨੋਹਰ ਸਿੰਘ (18), ਕੇਸਰ ਸਿੰਘ (3) ਪਰਮਜੀਤ ਕੌਰ (15)।

ਤੀਸਰਾ ਪਰਵਾਰ ਹੈ, ਮਹੰਤ ਮੰਗਲ ਸਿੰਘ ਲਹੌਰੀਏ ਦੇ ਪੋਤਰੇ ਸ: ਸੁਰਿੰਦਰ ਸਿੰਘ ਦਾ, ਪਤਨੀ ਕੁਲਦੀਪ ਕੌਰ। ਕੰਮ ਘਰ ਵਿਚ ਖਰਾਦ ਮਸ਼ੀਨ। ਸੰਤਾਨ ਸ੍ਰੀ ਜਗਵਿੰਦਰ ਸਿੰਘ (28), ਸ੍ਰੀ ਤਰਲੋਕ ਸਿੰਘ (26), ਸ੍ਰੀ ਹਰਭਜਨ ਸਿੰਘ (24), ਸ੍ਰੀ ਲਖਵਿੰਦਰ ਸਿੰਘ (20), ਬੀਬੀ ਦਰਸ਼ਨ ਕੌਰ (30), ਬੀਬੀ ਪਰਕਾਸ਼ ਕੌਰ (22), ਬੀਬੀ ਸੁਰਿੰਦਰ ਕੌਰ (18) ਬਬਲੀ, ਬਲਬੀਰ ਕੌਰ (16)।

ਸ: ਸਾਧੂ ਸਿੰਘ-ਗਿਆਨ ਕੌਰ ਦਾ ਇਕ ਹੋਰ ਪਰਵ੍ਾਰ ਹੈ। ਮੋਟਰ ਮਕੈਨਿਕ ਹੈ। ਸੰਤਾਨ : ਸ: ਮਨਜੀਤ ਸਿੰਘ (28)......ਟਿੰਡਾ (25) ਸ: ਭਜਨ ਸਿੰਘ (23) ਦੋ ਲੜਕੀਆਂ ਹਨ।

ਇਕ ਬੀਬੀ ਮਨਜੀਤ ਕੌਰ ਸੁਪਤਨੀ ਸੰਤ ਕਿਰਪਾਲ ਸਿੰਘ ਵਿਧਵਾ ਹੈ। ਇਸਦੇ ਦੋ ਲੜਕੇ ਅਤੇ ਦੋ ਹੀ ਹੀ ਲੜਕੀਆਂ ਹਨ।

## 10 ਮਾਰਚ 1978 ਸ਼ੁਕਰਵਾਰ
## ਬਰੇਲੀ—ਅਮਰੋਹਾ—ਦਿੱਲੀ

ਸਵੇਰੇ ਲਾਊਡ ਸਪੀਕਰ ਤੋਂ ਆਸਾ ਦੀ ਵਾਰ ਦੀ ਧੁਨ ਉਠਣ ਨਾਲ ਜਾਗ ਖੁਲ੍ਹ ਗਈ। ਇਸ਼ਨਾਨ ਕਰਨ ਗਿਆਂ ਵੇਖਿਆ ਸੰਤ ਸੂਬਾ ਕਰਤਾਰ ਸਿੰਘ ਦੇ ਘਰ ਸੰਤ ਮਹਿੰਦਰ ਸਿੰਘ ਪੂਰਬਾ ਮੂੰਹ-ਦਾਹੜੇ ਨੂੰ ਰੁਮਾਲੇ ਨਾਲ ਬੰਨ੍ਹੀ ਕੜਾਹ ਪ੍ਰਸ਼ਾਦ ਕਰ ਰਿਹਾ ਹੈ। ਆਸਾ ਦੀ ਵਾਰ ਦਾ ਕੀਰਤਨ, ਇਕ ਘਰ ਛਡ ਕੇ ਅਗਲੀ ਕੋਠੀ ਵਿਚ ਹੋ ਰਿਹਾ ਸੀ। ਬੱਚਿਆਂ ਦੇ ਕੀਰਤਨ ਬਾਅਦ ਜਥੇਦਾਰ ਦਲੀਪ ਸਿੰਘ ਸੰਤ ਨਗਰ ਨੇ ਅਰਦਾਸ ਕੀਤੀ।

ਇਸ ਤੋਂ ਪਿਛੋਂ ਇਕ ਸਾਧਾਰਨ ਪਾਠ ਦਾ ਭੋਗ ਸੂਬਾ ਜੀ ਦੇ ਘਰ ਪਿਆ, 7 ਵਜੇ ਸਵੇਰ ਤਕ ਸਾਰਾ ਧਾਰਮਕ ਪ੍ਰੋਗਰਾਮ ਖ਼ਤਮ ਹੋ ਗਿਆ। ਏਥੇ ਸੰਗਤ ਕਾਫ਼ੀ ਜੁੜੀ ਹੋਈ ਸੀ।

### ਮੇਰੀ ਸਾਂਝ ਨਹੀਂ

ਸਤਿਗੁਰੂ ਜੀ ਨੇ ਏਥੇ ਇਕ ਪਰਵਾਰ ਦੇ ਮੁਖੀ ਨੂੰ ਬਹਾਕੇ ਉਹਦੇ ਬੱਚੇ ਦੀ ਅਵੱਗਿਆ ਬਾਰੇ ਸਮਝਾਂਦਿਆਂ ਸਭ ਨੂੰ ਪ੍ਰੇਰਣਾ ਦਿਤੀ : ਜਿਵੇਂ ਤੁਹਾਡਾ ਕੋਈ ਨੁਕਸਾਨ ਕਰ ਜਾਵੇ ਤਾਂ ਤੁਸੀਂ ਉਸਨੂੰ ਮਾਫ਼ ਨਹੀਂ ਕਰਦੇ ਇਸੇ ਤਰ੍ਹਾਂ ਤਮਾਮ ਸਾਧ ਸੰਗਤ ਮੇਰਾ ਘਰ ਹੈ। ਜਿਹੜਾ ਵਾਗ ਪਾੜੇ ਮੈਨੂੰ ਕਿਵੇਂ ਚੰਗਾ ਲਗ ਸਕਦਾ ਹੈ। ਨੇੜੇ ਦੇ ਰਿਸ਼ਤੇ ਕਰਨ ਵਾਲਿਆਂ ਨਾਲ ਮੇਰੀ ਕੋਈ ਸਾਂਝ ਨਹੀਂ। 7-30 ਵਜ ਚੁਕੇ ਸਨ ਸ੍ਰੀ ਸਤਿਗੁਰੂ ਜੀ ਉਠ ਕੇ ਤੁਰ ਪਏ ਅਤੇ ਆਪ ਜੀ ਨਾਲ ਆਇਆ ਜਥਾ ਵੀ ਪਹਿਲੀ ਤਰਤੀਬ ਨਾਲ ਗੱਡੀਆਂ ਵਿਚ ਬੈਠ ਕੇ ਚਲ ਪਿਆ।

### ਮਾਟਾਡੋਰ

ਰਾਮਪੁਰ ਆਇਆਂ ਵੇਖਿਆ 'ਪੀਜੋ' ਅਤੇ 'ਟਿਉਟਾ' ਸੜਕ ਦੇ ਇਕ ਪਾਸੇ ਲਗ ਕੇ ਖਲੋਤੀਆਂ ਹੋਈਆਂ ਸਨ। ਟਿਉਟਾ ਦਾ ਕੁਝ ਟੁਟ ਗਿਆ ਸੀ। ਉਸ ਦੀਆਂ ਸਵਾਰੀਆਂ ਮਾਟਾਡੋਰ ਵਿਚ ਬਹਾਲ, ਸੰਤ ਤਰਸੇਮ ਸਿੰਘ ਅਤੇ ਰਘੁਬੀਰ ਸਿੰਘ ਨੂੰ ਟਿਉਟਾ ਦੀ ਦਰੁਸਤੀ ਲਈ ਛਡ, ਬਾਕੀ ਦੇ ਅਗਲੇ ਪੰਧੇ ਪਏ।

ਸੰਤ ਬਲਕਾਰ ਸਿੰਘ ਨੇ ਦੱਸਿਆ : ਸ: ਸੁਰਿੰਦਰ ਸਿੰਘ ਮਾਟਾਡੋਰ (ਮਨਚੰਦਾ) ਨੇ ਮਾਟਾਡੋਰ ਸਮੇਤ ਡਰਾਈਵਰ-ਡੀਜ਼ਲ ਦੇ ਖਰਚੇ ਦੇ, ਆਪਣੇ ਵਲੋਂ ਸਤਿਗੁਰੂ ਜੀ ਦੀ

ਸਵਾ ਵਿਚ ਭੇਜੀ ਹੋਈ ਹੈ।

## ਅਮਰੋਹਾ ਵਿਖੇ

ਮੀਂਹ ਪੈਂਦੇ ਵਿਚ ਅਸੀਂ ਅਮਰੋਹੇ ਪਹੁੰਚੇ। ਝਟ ਪਟ ਲੰਗਰ ਤਿਆਰ ਹੋ ਗਿਆ। ਬਰਸਾਤ ਹਟੀ ਤਾਂ ਧੀਮੀ ਜਿਹੀ ਧੁਪ ਨਿਕਲ ਆਈ। ਜਦੋਂ ਅਸੀਂ ਪ੍ਰਸ਼ਾਦਾ ਛਕ ਰਹੇ ਸਾਂ, ਸਤਿਗੁਰੂ ਜੀ ਸਾਡੇ ਪਾਸ ਆਏ ਵਾਤਸੱਲ ਪਿਆਰ ਨਾਲ ਡਿੱਠਾ। ਥੋੜਾ ਚਿਰ ਮਗਰੋਂ ਮਗਰਲੀ ਗੱਲ ਨਵੀਂ ਨਾਲ ਮਿਲਾ ਕੇ ਦੱਸੀ : ਅਹਿ ਵੇਖਦੇ ਓ ਨ, ਮੇਰੀਆਂ ਜਰਾਬਾਂ ਤੇ ਛਿੱਟੇ ਪਏ ਹੋਏ ? ਇਹ ਨਲਕੇ ਦੇ ਪਾਣੀ ਦੇ ਨੇ, ਅਚਾਨਕ ਕਿਸੇ ਤਰ੍ਹਾਂ ਟੂਟੀ ਵਿਚ ਪਾਣੀ ਆ ਗਿਆ, ਮੈਂ ਜਲ ਵਰਤਣ ਬੈਠਾਂ ਸਾਂ ਕਿ ਖੁਲ੍ਹੇ ਪਾਣੀ ਦੇ ਪੈਰਾਂ ਤੇ ਛਿਟੇ ਪੈ ਗਏ। ਇਸੇ ਤਰ੍ਹਾਂ ਇਕ ਵਾਰ (ਦਿੱਲੀ ਵਿਚ) ਢੋਡਿਆਂ (ਅਮਰ ਸਿੰਘ) ਦੇ ਘਰ ਵਾਪਰੀ। ਇੰਜ ਹੀ ਗੁਸਲਖ਼ਾਨੇ ਵਿਚ ਅਚਾਨਕ ਮੋਟਰ ਚਲਣ ਲਗ ਪਈ ਅਤੇ ਫੁਹਾਰੇ ਤੋਂ ਪਾਣੀ ਵਗਣ ਲਗ ਪਿਆ। ਜਿਦ੍ਹੇ ਤੋਂ ਬਚ-ਬਚ ਕੇ ਰਹੀਏ ਕਦੇ ਨ ਕਦੇ ਸਹਿਜ ਸੁਭਾਉ ਹੀ ਐਸਾ ਮਿਲਦਾ ਹੈ ਕਿ ਜ਼ਿੰਦਗੀ ਭਰ ਯਾਦ ਰਹਿੰਦਾ ਹੈ।

ਸਾਡੇ ਪ੍ਰਸ਼ਾਦ ਛਕਣ ਤੇ ਤਿਆਰੀ ਕਰਨ ਤਕ ਸਤਿਗੁਰੂ ਜੀ ਅਮਰੋਹੇ ਦੇ ਸਿਖਾਂ ਦੇ ਘਰ ਚਰਨ ਪਾਉਣ ਵਾਸਤੇ ਜ਼ਿਮੇਵਾਰਾਂ ਨਾਲ ਤੁਰ ਪਏ। ਏਥੋਂ ਦੀ ਗੰਨਾ ਮਿਲ ਵਿਖੇ ਕੰਮ ਕਰਦੇ ਨਾਮਧਾਰੀਆਂ ਦੇ 20 ਘਰ ਹਨ। ਮੇਰੇ ਪਾਸ ਏਨਾ ਸਮਾਂ ਨਹੀਂ ਕਿ ਸਾਰੇ ਨੋਟ ਕਰ ਸਕਾਂ।

ਅਸਾਂ 2-30 ਦੁਪਹਿਰੇ ਫੇਰ ਸਫ਼ਰ ਸ਼ੁਰੂ ਕਰ ਦਿਤਾ। ਅਤੇ 3-30 ਤਕ ਦਿੱਲੀ ਪੂਸਾ ਰੋਡ ਕੋਠੀ ਪਹੁੰਚ ਗਏ। ਸ੍ਰੀ ਸਤਿਗੁਰੂ ਜੀ ਦੀ ਕਾਰ ਸਾਥੋਂ ਕਾਫ਼ੀ ਅਗੇ ਸੀ ਪਰ ਉਹ ਅਜੇ ਤਕ ਕੋਠੀ ਨਹੀਂ ਪਹੁੰਚੀ।

ਸਤਿਗੁਰੂ ਜੀ ਨੇ ਆਪਣੀ ਨਵੀਂ ਗੱਡੀ ਪੀਜੋ ਤੇ ਦੌਰੇ ਦਾ ਪਹਿਲਾ ਸਫ਼ਰ ਕੱਲ ਸ਼ਾਮ ਤੋਂ ਹੀ ਜਾਰੀ ਕੀਤਾ।

## ਭਾਰਤੀ ਦੀ ਮਾਤਾ ਦਾ ਚਲਾਣਾ

ਨਵੀਂ ਦਿੱਲੀ, ਰਾਜੌਰੀ ਗਾਰਡਨ, ਆਪਣੇ ਘਰ ਪਹੁੰਚਣ ਤੇ ਪਤਾ ਲਗਾ ਕਿ ਸ੍ਰਿ ਅਮਰ ਭਾਰਤੀ ਦੀ ਮਾਤਾ ਰਾਜ ਕੌਰ 6.3.68 ਦੇ ਚਲਾਣਾ ਕਰ ਗਏ ਹਨ। ਮੈਂ ਭਾਰਤੀ ਨੂੰ ਮਿਲਣ ਤਾਂ ਜਾਣਾ ਸੀ ਪਰ ਲਗਾਤਾਰ ਦੋ ਦਿਨਾਂ ਦੇ ਸਫ਼ਰ ਦਾ ਥੱਕਿਆ ਅਜ ਨਹਾ ਧੋ ਕੇ ਆਰਾਮ ਹੀ ਕਰਾਂਗਾ। ਸਤਿਗੁਰੂ ਜੀ ਦੀ ਸੰਗਤ ਵੀ ਮੁੜ ਕੇ ਨਹੀਂ ਕੀਤੀ। ਸਤਿਗੁਰੂ ਜੀ ਡਾਢੇ ਅਣਥਕ ਹਨ, ਮਸਾਂ ਹੀ ਰਾਤੀਂ 11 ਵਜੇ ਵਿਰਾਜ ਸਕਣਗੇ, ਦਿੱਲੀ ਦੀਆਂ ਸਰਗਰਮੀਆਂ ਤਾਂ ਆਪ ਨੂੰ ਥੋੜਾ ਵੀ ਆਰਾਮ ਨਹੀਂ ਕਰਨ ਦਿੰਦੀਆਂ।

ਸ੍ਰੀ ਗੁਰਭਜਨ ਸਿੰਘ ਸਾਬਕਾ ਸਕੱਤਰ ਤੋਂ ਫੋਨ ਦੁਆਰਾ ਸੁਖ ਆਨੰਦ ਜਾਣੀ। ਭਾਰਤੀ ਜੀ ਤੋਂ ਨਾ ਪਹੁੰਚ ਸਕਣ ਲਈ ਖਿਮਾ ਮੰਗੀ। ਪਤਾ ਲਗਾ ਕਿ ਸ੍ਰੀ ਜਗਦੀਸ਼

ਸਿੰਘ ਆਫ਼ 'ਵਰਿਆਮ' ਵੀ ਆਏ ਹੋਏ ਹਨ। ਮਿੱਤਰ ਹੈ ਨ, ਜੀ ਕਰਦੈ ਧੂਣੋ ਹੀ ਆਕੇ ਮਿਲੇ।

## 11 ਮਾਰਚ 1978 ਸ਼ਨੀਵਾਰ
## ਨਵੀਂ ਦਿੱਲੀ

### ਨਵੀਆਂ ਪੁਸਤਕਾਂ

ਅੱਜ ਸਵੇਰੇ ਜਦੋਂ ਰਮੇਸ਼ ਨਗਰ ਪਹੁੰਚਾ ਤਾਂ ਆਸਾ ਦੀ ਵਾਰ ਦਾ ਕੀਰਤਨ ਆਖ਼ਰੀ ਸਲੋਕਾਂ ਤੇ ਸੀ। ਹਜ਼ੂਰੀ-ਬਾਲ ਸੰਗੀਤ ਜਥਾ ਪ੍ਰੇਮ ਨਾਲ ਅਤੇ ਸੁਰ ਭਰਪੂਰ ਕੀਰਤਨ ਕਰ ਰਿਹਾ ਸੀ। ਸਤਿਗੁਰੂ ਜੀ ਸੰਗਤਾਂ ਦੇ ਦਰਮਿਆਨ ਸੁਸ਼ੋਭਤ ਸਨ। ਸਾਧ ਸੰਗਤ ਆਉਂਦੀ ਤੇ ਸ਼ਰਧਾ ਸਤਿਕਾਰ ਨਾਲ ਨਮਸਕਾਰਾਂ ਕਰ-ਕਰ ਬੈਠਦੀ ਜਾਂਦੀ। ਬੈਠਣ ਤੇ ਮੈਂ ਵੇਖਿਆ ਕਿ ਸਤਿਗੁਰੂ ਜੀ ਦੇ ਪਾਸ ਦੋ ਛੂਟ-ਪੁਸਤਕਾਂ ਪਈਆਂ ਹੋਈਆਂ ਸਨ : 'ਭੈਣੀ ਸਾਹਿਬ' ਅਤੇ 'ਸਤਿਗੁਰੂ ਜਗਜੀਤ ਸਿੰਘ : ਇਕ ਪਰਿਵਰਤਨ', ਇਹ ਪੁਸਤਕਾਂ ਨਾਮਧਾਰੀ ਦਰਬਾਰ ਦੇ ਸਕੱਤਰ ਸ: ਹਰਵਿੰਦਰ ਸਿੰਘ ਨੇ ਭੇਟ ਕੀਤੀਆਂ ਸਨ। ਇਕ ਕਾਪੀ 'ਵਰਿਆਮ' ਦੇ ਸਤਿਗੁਰੂ ਜਗਜੀਤ ਸਿੰਘ ਅੰਕ ਦੀ ਸ੍ਰੀ ਜਗਦੀਸ਼ ਸਿੰਘ ਵਲੋਂ ਵੀ ਭੇਟਾ ਸੀ।

ਸਤਿਗੁਰੂ ਜੀ ਦੇ ਚੰਡੀ ਦੀ ਵਾਰ ਦੇ ਪਾਠ ਉਪਰੰਤ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਵਾਲਿਆਂ ਅਰਜ਼ ਕੀਤੀ : 'ਭੈਣੀ ਸਾਹਿਬ' ਦਾ ਹਿੰਦੀ ਅਤੇ ਅੰਗਰੇਜ਼ੀ ਵਿਚ ਵੀ ਅਨੁਵਾਦ ਹੋਣਾ ਚਾਹੀਦਾ ਹੈ। ਮੈਂ ਆਖਿਆ : ਇਹ ਪੁਸਤਕਾਂ ਮਹਾਰਾਜ ਜੀ ਦੀ ਆਗਿਆ ਨਾਲ ਹੀ ਛਪੀਆਂ ਹਨ ਅਤੇ ਹੋਰ ਬੋਲੀਆਂ ਵਿਚ ਵੀ ਅਨੁਵਾਦ ਹੋ ਜਾਣਗੀਆਂ......।

### ਆਸਾਂ ਉਮੀਦਾਂ

ਸਤਿਗੁਰੂ ਜੀ ਨੇ ਡਾ: ਅਮਰ ਭਾਰਤੀ ਨੂੰ ਬੈਠਿਆਂ ਦੇਖ, ਮੇਰੇ ਛੋਟੇ ਲੜਕੇ ਸੁਖਬੀਰ ਵਲ ਇਸ਼ਾਰਾ ਕਰਕੇ ਫ਼ਰਮਾਇਆ : ਕਵੀ ਹੁਰਾਂ ਦੇ ਲੜਕੇ ਨੇ ਇਕ ਏਨਾ ਵਧੀਆ ਲੇਖ ਲਿਖਿਆ ਹੈ ਕਿ ਸੁਣਕੇ ਬਹੁਤ ਖ਼ੁਸ਼ੀ ਹੋਈ ਹੈ। ਹੁਣ ਕਵੀ ਹੁਰਾਂ ਦੀਆਂ ਕਿਤਾਬਾਂ ਨੂੰ ਸਾਂਭਣ ਵਾਲਾ ਤਿਆਰ ਹੋ ਗਿਆ ਹੈ। ਸਬੱਬ ਨਾਲ ਸੁਖਬੀਰ ਸਿੰਘ ਅੱਜ ਪਹਿਲੀ ਵਾਰ ਹੀ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਸੀ।

ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਐਲਾਨ ਕੀਤਾ ਗਿਆ ਕਿ ਅਮਰ ਭਾਰਤੀ ਜੀ ਦੀ ਮਾਤਾ ਨਮਿਤ 14.3.78 ਨੂੰ ਦੁਪਹਿਰੇ 2 ਵਜੇ, ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਭੋਗ ਪਏਗਾ, ਜਿਸ ਵਿਚ ਸ੍ਰੀ ਸਤਿਗੁਰੂ ਜੀ ਦਰਸ਼ਨ ਦੇਣਗੇ। ਅਤੇ ਨਾਲ ਹੀ ਦੂਜਾ ਐਲਾਨ ਸੀ ਸੰਤ ਵਿਰਸਾ ਸਿੰਘ ਸ਼ਾਮ ਨਗਰ, ਖਿਆਲਾ ਵਾਲਿਆਂ ਦੀ ਮਾਤਾ ਨਮਿਤ ਅੱਜ ਦੁਪਹਿਰੇ 12 ਵਜੇ ਭੋਗ ਪਏਗਾ, ਸੰਗਤ ਹੁੰਮ ਹੁਮਾਕੇ ਆਵੇ।

ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਦੀ ਪ੍ਰੇਰਨਾ ਦਿਤੀ ਤੇ ਨਾਲ ਇਹ ਵੀ ਆਗ੍ਰਹਿ ਕੀਤਾ ਕਿ ਹਰ ਕੋਈ ਨਾਮਧਾਰੀ ਇਤਿਹਾਸ ਨੂੰ ਆਪ ਪੜ੍ਹੇ ਤੇ ਦੂਜੇ ਜੀਆਂ ਨੂੰ ਪੜ੍ਹਨ ਦੀ ਪ੍ਰੇਰਨਾ ਦੇਵੇ।

ਜਦੋਂ ਮੈਂ ਦੂਜੀ ਵਾਰ ਸਤਿਗੁਰੂ ਜੀ ਦੀ ਸੇਵਾ ਵਿਚ ਪੁਜਾ ਤਾਂ ਆਪ ਸ਼ਾਮ ਨਗਰ (ਨਵੀਂ ਦਿੱਲੀ) ਦੇ ਸੰਤ ਵਿਰਸਾ ਸਿੰਘ ਦੀ ਮਾਤਾ ਨਮਿਤ ਪਾਏ ਜਾਣ ਵਾਲੇ ਭੋਗ ਵਾਸਤੇ ਲਗੇ ਦੀਵਾਨ ਵਿਚ ਦਰਸ਼ਨ ਦੇ ਰਹੇ ਸਨ। ਸੰਤ ਸੇਵਾ ਸਿੰਘ ਜਥੇਦਾਰ ਰਘੁਬੀਰ ਨਗਰ ਵਾਲੇ ਕੀਰਤਨ ਕਰ ਰਹੇ ਸਨ। ਕੜਾਹ ਪ੍ਰਸ਼ਾਦ ਅਤੇ ਆਦਿ ਗਰੰਥ ਸਾਹਿਬ ਜੀ ਦੀ ਬੀੜ ਜਦੋਂ ਲਿਆਂਦੀ ਗਈ ਤਾਂ ਸਤਿਗੁਰੂ ਜੀ ਦੇ ਸਮੇਤ ਸਾਰੀ ਸੰਗਤ ਨੇ ਉਠਕੇ ਸਨਮਾਨ ਦਿਤਾ। ਪਿੰਡਾਲ ਵਿਚ ਇਸਤਰੀ ਪੁਰਸ਼ ਭਰਪੂਰ ਹਨ। ਸਗੋਂ ਕਈਆਂ ਨੂੰ ਬਾਹਰ ਰਹਿਣ ਦੀ ਮਜਬੂਰੀ ਸੀ।

ਸਲੋਕ ਪੜ੍ਹੇ ਜਾਣ ਪਿਛੋਂ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਇਹ ਲਾਲ ਰੰਗਾ ਮਕਾਨ, ਜਿਸ ਦੇ ਮਥੇ ਤੇ '੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ' ਲਿਖਿਆ ਹੋਇਆ ਹੈ, ਵਿਰਸਾ ਸਿੰਘ ਦਾ ਮਕਾਨ ਹੈ।

ਸਲੋਕ ਪੜ੍ਹੇ ਜਾਣ ਉਪਰੰਤ ਸੰਤ ਵਿਰਸਾ ਸਿੰਘ ਪਰਵਾਰ ਨੇ ਸਤਿਗੁਰੂ ਜੀ ਨੂੰ ਬਦਾਮਾਂ ਦਾ ਥਾਲ ਅਤੇ ਨਕਦ ਮਾਇਆ ਭੇਟ ਕੀਤੀ। ਮਾਇਆ, ਬਸਤਰ, ਬਰਤਨ, ਬਿਸਤਰਾ ਪਹਿਲਾਂ ਹੀ ਰਖੇ ਹੋਏ ਸਨ।

ਅਰਦਾਸ ਤੋਂ ਬਾਅਦ ਸਤਿਗੁਰੂ ਜੀ, ਪਰਵਾਰ ਵਾਲਿਆਂ ਦੀ ਬੇਨਤੀ ਤੇ, ਸੰਤ ਵਿਰਸਾ ਸਿੰਘ ਘਰ ਚਰਨ ਪਾਉਣ ਗਏ ਅਤੇ ਫਿਰ ਏਥੇ ਨੇੜੇ ਹੀ ਵਸਦੇ ਸੰਤ ਪਿਆਰਾ ਸਿੰਘ ਦੇ ਘਰ ਨੂੰ ਪਾਵਨ ਕਰਨ ਪਧਾਰੇ। ਇਸ ਤਰ੍ਹਾਂ ਜਦੋਂ ਸਤਿਗੁਰੂ ਜੀ ਕਿਸੇ ਦੇ ਘਰ ਜਾਂਦੇ ਹਨ ਤਾਂ ਪਿਛੇ ਸੰਗਤ ਦਾ ਇਕ ਤਕੜਾ ਹਜੂਮ ਹੁੰਦਾ ਹੈ।

ਸਤਿਗੁਰੂ ਜੀ ਨੇ ਸ੍ਰੀ ਗੁਰਦੇਵ ਸਿੰਘ (ਸਰੋਦ) ਨੂੰ ਦਸਿਆ : ਸੰਤ ਤਰਲੋਕ ਸਿੰਘ ਆਰੇ ਵਾਲਿਆਂ ਨੇ ਸੰਗੀਤਕਾਰ ਬੱਚਿਆਂ ਲਈ ਦੋ ਹਾਰਮੋਨੀਅਮ, ਦੋ ਤਬਲੇ ਅਤੇ ਇਕ ਤਾਨਪੂਰਾ ਬਣਾ ਕੇ ਦੇਣੇ ਹਨ।

ਥੋੜੇ ਚਿਰ ਪਿਛੋਂ ਸੰਤ ਤਰਲੋਕ ਸਿੰਘ ਨੇ ਆ ਕੇ ਗੁਰਦੇਵ ਸਿੰਘ ਨੂੰ ਆਖਿਆ : ਮੇਰੇ ਚਿਤ ਵਿਚ ਬੜੇ ਸਮੇਂ ਤੋਂ ਇਹ ਭਾਵਨਾ ਜਾਗੀ ਹੋਈ ਸੀ ਕਿ ਮੈਂ ਗਾਇਕ ਬੱਚਿਆਂ ਨੂੰ, ਉਨ੍ਹਾਂ ਦੀ ਲੋੜ ਦੇ ਸਾਜ਼ ਬਣਾ ਕੇ ਦਿਆਂ, ਪਰ ਅਗੇ ਤੋਂ ਅਗੇ ਪਾਉਂਦਾ ਆ ਰਿਹਾ ਸਾਂ। ਅੰਤਰਯਾਮੀ ਸਤਿਗੁਰੂ ਜੀ ਨੇ ਅੱਜ ਕਾਬੂ ਕਰ ਲਿਆ ਹੈ, ਮੇਰੀ ਭਾਵਨਾ ਨੂੰ ਮੂਰਤੀਮਾਨ ਕਰਨ ਦੀ ਖ਼ੁਦ ਆਗਿਆ ਦੇ ਦਿਤੀ ਹੈ।

ਸ਼ਾਮ ਨਗਰ ਤੋਂ ਸੱਚੇ ਪਾਤਸ਼ਾਹ ਸਿਧੇ ਕੋਠੀ ਚਲੇ ਗਏ। ਕੋਠੀ 11/10 ਪੂਸਾ ਰੋਡ ਵਿਖੇ, ਯੂ.ਪੀ. ਗੋਲਾ ਫਾਰਮ ਦੇ ਬਾਬਾ ਅਰੂੜ ਸਿੰਘ ਦਾ ਲੜਕਾ ਵਰਿਆਮ ਸਿੰਘ ਆਪਣੇ ਵਡੇ ਭਰਾ ਗੁਰਦਿਆਲ ਸਿੰਘ ਨਾਲ ਆਇਆ ਹੋਇਆ ਹੈ। ਗੁਰਦਿਆਲ ਸਿੰਘ ਸਾਹਿਬਾਬਾਦ ਨਾਮਧਾਰੀ ਧਰਮਸਾਲਾ ਦੀ ਸੇਵਾ ਕਰਦਾ ਹੈ। ਸਤਿਗੁਰੂ ਜੀ ਨੇ ਵਰਿਆਮ ਸਿੰਘ ਨੂੰ ਦਿੱਲੀ ਬੁਲਾਇਆ ਸੀ, ਇਸ ਨੂੰ ਸ: ਹੰਸਪਾਲ ਦੇ ਜ਼ਿਮੇ ਲਾਣਾ ਹੈ।

ਅਸੀਂ ਜਦੋਂ ਮੁੜ ਕੋਠੀ ਪਹੁੰਚੇ ਤਾਂ ਸਤਿਗੁਰੂ ਜੀ ਆਰਾਮ ਕਰ ਰਹੇ ਸਨ। 3 ਵਜ ਚੁਕੇ ਸਨ। ਕੇਵਲ ਦਰਸ਼ਨ ਕਰਨ ਜਾਂ ਕੋਈ ਅਰਜ਼ ਕਰਨ ਖਾਤਰ, ਇਹ ਸਰੀਰ ਹਾਜ਼ਰ ਸਨ : ਸੰਤ ਬਲਵੰਤ ਸਿੰਘ ਸੋਧੀ, ਸੰਤ ਕਰਤਾਰ ਸਿੰਘ ਸੋਖੀ (ਦੋਵੇਂ ਭਰਾ) ਮਸਤਾਨਾ ਗੁਰਬਖ਼ਸ਼ ਸਿੰਘ, ਸੰਤ ਕਿਰਪਾਲ ਸਿੰਘ ਤੇ ਸੁਪਤਨੀ, ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ, ਇਹਨਾਂ ਦੀ ਪਤਨੀ ਮਨਜੀਤ ਕੌਰ, ਸ: ਹਰਵਿੰਦਰ ਸਿੰਘ ਹੰਸਪਾਲ, ਸੰਤ ਸੁਖਦਰਸ਼ਨ ਸਿੰਘ, ਸੰਤ ਗੁਰਦਿਆਲ ਸਿੰਘ ਸਾਹਿਬਾਬਾਦ, ਸ੍ਰੀ ਵਰਿਆਮ ਸਿੰਘ, ਗੋਲਾ (ਯੂ.ਪੀ.), ਬੀਬੀ ਪ੍ਰੀਤਮ ਕੌਰ, ਬੀਬੀ ਇੰਦਰ ਕੌਰ (ਦੋਵੇਂ ਸੋਧਣਾਂ) ਸ੍ਰੀ ਗੁਰਦੇਵ-ਹਰਭਜਨ ਸਿੰਘ, ਸ: ਸੁਰਜੀਤ ਸਿੰਘ ਅੰਮ੍ਰਿਤਸਰੀ, ਸੰਤ ਤਰਸੇਮ ਸਿੰਘ ਸਕੱਤਰ ਦੀ ਮਾਸੀ ਤੇ ਇਕ ਹੋਰ ਬੀਬੀ, ਸੰਤ ਹਰਦੀਪ ਸਿੰਘ ਢੋਡਾ ਤੇ ਕੁਛ ਹੋਰ ਸਿੰਘ, ਸੰਤ ਬਲਕਾਰ ਸਿੰਘ ਭੰਗੂਰ ਅਤੇ ਝਿਲਮਿਲ ਕਾਲੋਨੀ ਦੇ ਸੰਤ ਪ੍ਰੀਤਮ ਸਿੰਘ ਤੇ ਉਨ੍ਹਾਂ ਦੀ ਪਤਨੀ।

## ਸੰਤ ਬਲਵੰਤ ਸਿੰਘ ਸੋਖੀ ਦਾ ਬਿਆਨ

ਦਿੱਲੀ, ਜਦੋਂ ਹੋਲੇ ਦਾ ਪ੍ਰਬੰਧ ਹੋ ਰਿਹਾ ਸੀ, ਸ: ਦਇਆ ਸਿੰਘ ਕੱਕੜ ਨੂੰ ਅਚਾਨਕ ਬਲੱਡ ਪ੍ਰੈਸ਼ਰ ਹੋ ਗਿਆ। ਸਤਿਗੁਰੂ ਜੀ ਵਲੋਂ ਸੰਤ ਬਲਵੰਤ ਸਿੰਘ ਸੋਖੀ ਨੂੰ ਦੀਵਾਨ ਦਾ ਪ੍ਰਬੰਧ ਕਰਨ ਦੀ ਆਗਿਆ ਹੋਈ। ਨਾਲ ਹੀ ਹੁਕਮ ਮਿਲਿਆ : ਰੰਗਦਾਰ ਕਪੜਿਆਂ ਵਾਲੀ ਕੋਈ ਬੀਬੀ ਮੇਰੇ ਸਾਹਵੇਂ ਬੈਠਣ ਵਾਲਿਆਂ ਵਿਚ ਨਾ ਹੋਵੇ। ਸੋਖੀ ਜੀ ਨੇ ਦੱਸਿਆ : ਉਸ ਦਿਨ ਜੋ ਮੇਲੇ ਦਾ ਗੇਟ ਬਣਾਇਆ ਗਿਆ, ਉਹ ਬਹੁਤ ਹੀ ਸ਼ਾਨਦਾਰ ਸੀ। ਇਹ ਸਤਿਗੁਰਾਂ ਤੋਂ ਦੂਰ ਹਟਵੇਂ ਸਿੰਘਾਂ ਵਲੋਂ ਬਣਾਇਆ ਗਿਆ ਸੀ। ਲਾਟੂਆਂ ਦੀਆਂ ਕਤਾਰਾਂ ਦੋਹੀਂ ਪਾਸੀਂ ਦੀਵਾਨ ਨੂੰ ਜਾਂਦੀਆਂ ਸਨ। ਸਤਿਗੁਰੂ ਜੀ ਨੇ ਗੇਟ ਵੇਖ ਕੇ ਕਿਹਾ : ਇਹ ਮੇਰੇ ਲੰਘਣ ਵਾਲਾ ਗੇਟ ਨਹੀਂ। ਏਨੀ ਫ਼ਜ਼ੂਲ ਖ਼ਰਚੀ ਤੇ ਵਖਾਵਾ ਚੰਗੇ ਨਹੀਂ ਲਗਦੇ।

"ਮੈਂ ਸੋਚਿਆ—ਕੀ ਲਾਭ ਏਸ ਸਭ ਕੁਝ ਦਾ ਜੇ ਸਤਿਗੁਰੂ ਹੀ ਪ੍ਰਸੰਨ ਨਾ ਹੋਏ। ਮੈਂ ਇਸ ਮੇਲੇ ਵਿਚ ਇਕ ਮਹੀਨੇ ਦੀ ਤਨਖਾਹ, 350/- ਪਾਈ ਹੋਈ ਸੀ। ਜਦੋਂ ਮੈਨੂੰ ਸਤਿਗੁਰੂ ਜੀ ਦੀ ਰਜ਼ਾ ਦਾ ਪਤਾ ਲਗਾ ਤਾਂ, ਮੈਂ ਅਰਜ਼ ਕੀਤੀ—ਜੇ ਆਪ ਨੂੰ ਇਹ ਸਭ ਕੁਝ ਚੰਗਾ ਨਹੀਂ ਲਗਦਾ ਤਾਂ ਅਸਾਂ ਕੀ ਕਰਨਾ ਹੈ, ਮੈਂ ਹੁਣੇ ਆਰੀ ਨਾਲ ਦਰਵਾਜ਼ਾ ਵੱਢ ਘੱਤਦਾ ਹਾਂ। ਅਤੇ ਆਰੀ ਲੈ ਕੇ ਦੋਵੇਂ ਥਮਲੇ ਵੱਢ ਦਿਤੇ। ਸਤਿਗੁਰੂ ਜੀ ਜਾ ਕੇ ਦੀਵਾਨ ਵਿਚ ਬੈਠ ਗਏ। ਜਦੋਂ ਕਿ ਆਪ ਨੇ ਕਿਹਾ ਸੀ ਕਿ ਹੋਲੇ ਵਿਚ ਨਹੀਂ ਜਾਣਗੇ।

"ਆਨੰਦ ਕਾਰਜਾਂ ਵਾਲੇ ਦਿਨ, ਮੈਂ ਸੋਧੀ ਹੋਣ ਕਰਕੇ, ਹਵਨ ਕਰ ਰਿਹਾ ਸਾਂ ਪਰ ਮੇਰੇ ਮਨ ਵਿਚ ਕਲਪਨਾ ਸੀ—ਇਹ ਰਕਮ ਜੋ ਮੈਂ ਹੋਲੇ ਵਾਸਤੇ ਹਿੱਸਾ ਪਾਈ ਹੈ, ਕਿਸ ਅਰਥ ਜੇ ਸਤਿਗੁਰੂ ਜੀ ਦੀ ਨਾਰਾਜ਼ਗੀ ਰਹੇ ਅਤੇ ਮੈਂ ਪਤਾ ਨਹੀਂ ਤਿੰਨਾਂ ਕਿ ਚਹੁੰਆਂ ਮਹੀਨਿਆਂ ਵਿਚ, ਆਪਣੀ ਲੋੜ ਦੀ ਇਹ ਰਕਮ ਇਕੱਤਰ ਕਰਾਂਗਾ।

ਮੇਰੀ ਕਲਪਨਾ ਵੱਧ ਤੋਂ ਵਧੇਰੀ ਹੁੰਦੀ ਜਾ ਰਹੀ ਸੀ। ਹਵਨ ਵਿਚ ਮਨ ਨਹੀਂ ਸੀ ਜੁੜ ਰਿਹਾ।

"ਤਦ ਨੂੰ ਸਤਿਗੁਰੂ ਜੀ ਵਲੋਂ ਮੈਨੂੰ ਇਸ਼ਾਰਾ ਹੋਇਆ। ਮੈਂ ਕਾਫ਼ੀ ਦੂਰ ਸਾਂ। ਮੈਨੂੰ ਤਾਂ ਸੁਧ ਬੁਧ ਭੁਲ ਗਈ। ਇਹ ਵੀ ਨਾ ਪਤਾ ਰਿਹਾ ਕਿ ਮੈਂ ਏਥੇ ਹਵਨ ਦੀ ਕੋਈ ਮਰਿਆਦਾ ਪੂਰੀ ਕਰ ਰਿਹਾ ਹਾਂ। ਜਾ ਪਹੁੰਚਾ ਨੰਗੇ ਪੈਰੀਂ ਹੀ ਸਤਿਗੁਰਾਂ ਕੋਲ। ਕੋਲ ਹੋਣ ਵਾਸਤੇ ਮੈਂ ਆਪਣੇ ਪੈਰ ਝਾੜੇ। ਸਤਿਗੁਰੂ ਜੀ ਬਚਨ ਕੀਤਾ : ਸਿੰਘਾ, ਇਹ ਚਰਨ ਧੂੜ ਮੈਨੂੰ ਹੀ ਦੇ ਦਿੰਦੋਂ। ਤੇਰੇ ਵਰਗੇ ਸਿੰਘਾਂ ਦੀ ਘਾਲਣਾ ਨਾਲ ਹੀ ਇਹ (1966) ਹੋਲਾ ਹੋ ਰਿਹਾ ਹੈ।"

ਇਹ ਸੁਣਦਿਆਂ ਜਾਂ ਮੈਂ ਸੋਧੀ ਵੱਲ ਨਜ਼ਰ ਭਰ ਕੇ ਵੇਖਿਆ, ਉਹਦੇ ਹੰਝੂ ਵਹਿ ਰਹੇ ਸਨ ਤੇ ਉਹਦਾ ਚਿਹਰਾ ਯਾਦ-ਕੜਵੱਲ ਨਾਲ ਲਾਲੋ ਲਾਲ ਹੋਇਆ ਪਿਆ ਸੀ। ਫਿਰ ਉਸ ਜ਼ਰਾ ਸੰਭਲ ਕੇ ਆਖਿਆ : ਬੱਸ, ਉਸ ਸਮੇਂ ਤੋਂ ਬਾਅਦ ਮੇਰੇ ਅੰਦਰ ਐਸੀ ਤਸੱਲੀ ਤੇ ਢਾਰਸ ਹੋ ਗਈ ਕਿ ਸਾਰਾ ਹੋਲਾ ਮਸਤਾਨਿਆਂ ਵਾਂਗ ਖੁਸ਼ੀ ਭਰਪੂਰ ਹੋ ਕੇ ਭੁਗਤਾਇਆ।

## ਸ: ਕਰਤਾਰ ਸਿੰਘ ਸੋਖੀ

ਸ: ਹਰਵਿੰਦਰ ਸਿੰਘ ਤੋਂ ਪਤਾ ਲਗਾ ਕਿ ਸ: ਕਰਤਾਰ ਸਿੰਘ ਸੋਖੀ ਭੈਣੀ ਸਾਹਿਬ ਜਾ ਕੇ ਆਪਣੇ ਲੜਕੇ ਬਿਅੰਤ ਸਿੰਘ ਦੀ ਸ਼ਾਦੀ ਕਰਕੇ ਪਰਤਿਆ ਹੈ। ਮੈਨੂੰ ਜਾਪਿਆ ਸੋਖੀ ਸਾਹਿਬ ਅਗੇ ਨਾਲੋਂ ਕਾਫ਼ੀ ਢਲੇ ਹੋਏ ਹਨ। ਜਾ ਕੇ ਪੁਛਿਆ : ਲੜਕੇ ਦੀ ਸ਼ਾਦੀ ਕਰ ਆਏ ?

"ਹਾਂ, ਕਰ ਆਇਆਂ ਅਤੇ ਬਹੁਤ ਹੀ ਆਨੰਦ ਆਇਆ ਹੈ ਵਿਆਹ ਕਰਨ ਦਾ। ਮੇਰੀ ਰੀਝ ਸੀ ਸਤਿਗੁਰਾਂ ਦੀ ਹਜ਼ੂਰੀ ਵਿਚ ਵਿਆਹ ਹੋਵੇ ਅਤੇ ਹੋਵੇ ਵੀ ਦਿੱਲੀ। ਪਰ ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਆਨੰਦ ਕਾਰਜ ਭੈਣੀ ਸਾਹਿਬ ਹੀ ਹੋਵੇਗਾ। ਅਸੀਂ ਸੋਚਦੇ ਸਾਂ, ਕੀ ਫ਼ਾਇਦਾ ! ਓਥੇ ਨਾ ਸਤਿਗੁਰ ਹੋਣਗੇ, ਨਾ ਸੰਗਤ ਅਤੇ ਅਸੀਂ ਕੱਲੇ ਕਾਰੇ ਜਹੇ ਆਨੰਦ ਪੜ੍ਹਾ ਕੇ ਤੁਰ ਆਵਾਂਗੇ। ਚੂੰ ਚਰਾਂ ਕਰਦਿਆਂ 3 ਮਾਰਚ ਨੂੰ ਭੈਣੀ ਸਾਹਿਬ ਪਹੁੰਚ ਗਏ।

"ਪਰ ਜਦੋਂ ਸਵੇਰ ਹੋਈ, ਪਤਾ ਨਹੀਂ ਕਿਧਰੋਂ ਸੰਗਤ ਆ ਗਈ। ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿਤੇ। ਅਸੀਂ ਤਾਂ ਨਿਹਾਲ ਹੋ ਗਏ। ਸੱਚੇ ਪਾਤਸ਼ਾਹ ਬਨਾਰਸ ਗਏ ਹੋਏ ਸਨ, ਓਥੋਂ ਆਪ ਨੇ ਗੋਲੇ ਜਾਣਾ ਸੀ। ਕੋਈ ਢੋ ਨਹੀਂ ਸੀ ਬਣਦਾ ਸਾਡੇ ਵਿਆਹ ਤੇ ਆਉਣ ਦਾ। ਸਾਡੇ ਲਈ ਉਹਨਾਂ ਕੀ ਬਹਾਨਾ ਬਣਾ ਲਿਆ, ਸਾਨੂੰ ਖ਼ਬਰ ਨਹੀਂ, ਪਰ ਸਾਡਾ ਕਾਰਜ ਏਨਾ ਵਧੀਆ ਤਰ੍ਹਾਂ ਸੰਪੂਰਨ ਹੋ ਗਿਆ ਕਿ ਦਿਲ ਬਾਗ਼ੋ ਬਾਗ਼ ਹੋ ਗਿਆ। ਫੇਰ 25-30 ਮਿੰਟ ਏਨੇ ਖੁਲ੍ਹੇ ਦਰਸ਼ਨ ਅਤੇ ਬਚਨ ਬਿਲਾਸ ਹੋਏ ਕਿ ਉਸਦਾ ਸੁਖ ਹੁਣ ਅਭੁਲ ਰਹੇ ਗਾ।...ਅਸੀਂ ਤਾਂ ਦਿੱਲੀ ਵਿਆਹ ਕਰਨ ਲਈ ਫ਼ਾਲਤੂ ਹੀ ਜ਼ੋਰ ਲਗਾ ਰਹੇ ਸਾਂ, ਸਤਿਗੁਰਾਂ ਨੇ ਸਪੱਸ਼ਟ ਕਰ ਦਿਤਾ।" ਸੋਖੀ ਸਾਹਿਬ ਨੇ ਖੁਲ੍ਹੇ ਦਿਲ ਸਾਰੀ ਕਹਾਣੀ ਸੁਣਾ ਦਿਤੀ।

ਆਪਣੇ ਵੱਡੇ ਭਰਾ ਦੀ ਗੱਲ ਸੁਣ ਛੋਟਾ ਸੰਤ ਬਲਵੰਤ ਸਿੰਘ ਸੋਧੀ ਬੋਲ ਪਿਆ "ਸੱਚੀ ਗੱਲ ਤਾਂ ਇਹ ਹੈ ਕਿ ਮੈਂ ਵਰਤਮਾਨ ਸਤਿਗੁਰੂ ਜੀ ਨਾਲ ਇਕ ਸੁਰ ਨਹੀਂ ਸਾਂ ਹੋ ਰਿਹਾ। ਮੈਨੂੰ ਵਿੰਗੇ ਚਿੱਬੇ ਹੋਣ ਨੂੰ ਕੋਈ ਨ ਕੋਈ ਬਹਾਨਾ ਮਿਲ ਹੀ ਜਾਂਦਾ ਸੀ, ਭਾਵੇਂ ਮੈਂ ਅਵੱਗਿਆਕਾਰੀ ਨਹੀਂ ਸਾਂ ਅਤੇ ਸਤਿਗੁਰੂ ਜੀ ਦੀ ਆਗਿਆ ਹਰ ਤਰ੍ਹਾਂ ਪਰਵਾਨ ਕਰਦਾ ਸਾਂ। ਮੇਰਾ ਮਨ ਭਿਜਦਾ ਨਹੀਂ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਵੱਡੇ-ਵੱਡੇ ਲਗਦੇ ਸਨ ਪਰ ਭੈਣੀ ਸਾਹਿਬ ਇਸ ਵਿਆਹ ਸਮੇਂ ਜੋ ਦਰਸ਼ਨ ਸਤਿਗੁਰਾਂ ਦੇ ਕੀਤੇ ਉਹਨਾਂ ਨਾਲ ਨਿਸ਼ਾ ਹੋ ਗਈ ਹੈ। ਅਤੇ ਹੁਣ ਤਾਂ ਇਹੋ ਵੱਡੇ ਤੋਂ ਵੱਡੇ ਲਗਦੇ ਹਨ।"

ਸਤਿਗੁਰੂ ਜੀ 4 ਵਜੇ ਤਕ ਇਸ਼ਨਾਨ-ਪਾਣੀ ਕਰਕੇ ਤਿਆਰ ਹੋ ਗਏ। ਓਧਰ ਕੋਠੀ ਦੇ ਛੋਟੇ ਹਾਲ ਵਿਚ ਸਾਧ ਸੰਗਤ ਨਾਮ ਸਿਮਰਨ ਲਈ ਅਰਦਾਸ ਕਰਕੇ ਬੈਠ ਗਈ। ਸੱਚੇ ਪਾਤਸ਼ਾਹ 10 ਮਿੰਟ ਬਾਅਦ ਦੀਵਾਨ ਵਿਖੇ ਪਹੁੰਚ ਗਏ।

ਨਾਮ ਸਿਮਰਨ ਹੁੰਦੇ-ਹੁੰਦੇ ਸੰਗਤ ਦੀ ਗਿਣਤੀ ਪੈਰੋ ਪੈਰ ਵਧੀ ਗਈ।

ਸਤਿਗੁਰੂ ਜੀ ਦੇ ਉਪਰਲੇ ਪੀਹੜ ਦੇ ਸਾਹਮਣੇ 4-5 ਦੰਦਾਂ ਦੀ ਪਲੇਟ ਬਣਨੀ ਸੀ। ਜਿਨ੍ਹਾਂ ਦੀ ਪਲੇਟ ਦਾ ਬਹਾਨਾ ਬਣਾਕੇ ਸਤਿਗੁਰੂ ਜੀ ਦੰਦਾਂ ਦੇ ਆਪਣੇ ਡਾਕਟਰ ਪਾਸ ਆਏ ਲੁਧਿਆਣੇ ਅਤੇ ਏਥੋਂ ਭੈਣੀ ਸਾਹਿਬ ਦਰਸ਼ਨ ਦੇ ਕੇ ਸੋਖੀ ਹੁਰਾਂ ਦੇ ਥੰਮ ਥਿੜਕਾ ਆਏ। ਸ: ਕਰਤਾਰ ਸਿੰਘ ਸੋਖੀ ਪੁਲੀਟੀਕਲ ਵ੍ਰਿਤੀ ਦਾ ਆਦਮੀ ਹੈ ਜੋ ਪਹਿਲਾਂ ਕਾਂਗਰਸ ਪਾਰਟੀ ਵਿਚ ਬਾਕਾਇਦਾ ਕੰਮ ਕਰਦਾ ਰਿਹਾ ਹੈ।

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਦਾ ਇਕ ਕੁੜਮ ਜੋ ਕੁਵੈਤ ਵੱਲ ਕਿਤੇ ਰਹਿੰਦਾ ਹੈ, ਨੇ ਸਤਿਗੁਰੂ ਜੀ ਵਾਸਤੇ ਪਿਸਤੇ ਦੇ ਦੋ ਡੱਬੇ ਭੇਜੇ ਜੋ ਪ੍ਰੀਤਮ ਸਿੰਘ ਜੀ ਜਾ ਕੇ ਮੱਥਾ ਟੇਕੇ।

ਗੁਰਦੇਵ ਸਿੰਘ ਸਰੋਦ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਉਸਨੂੰ, ਅਮਰ ਭਾਰਤੀ ਤੇ ਹੋਰ ਸਜਣਾਂ ਨੂੰ ਐਸਾ ਪ੍ਰੇਮ ਕੀਤਾ ਕਿ ਮਨੋ ਮੋਹ ਲਿਆ ਹੈ। ਕੱਲ ਇਹ ਸ਼ਾਪਿੰਗ ਸੈਂਟਰ ਵਿਚ ਬੈਠੇ ਸਤਿਗੁਰੂ ਜੀ ਨੂੰ ਡੇਢ ਘੰਟਾ ਉਡੀਕਦੇ ਰਹੇ ਜਦੋਂ ਆਪ ਜੀ ਆਏ ਤਾਂ ਸਭ ਦੀਆਂ ਡੰਝਾਂ ਲਾਹ ਦਿਤੀਆਂ।

ਨਾਮ ਸਿਮਰਨ ਤੋਂ ਪਿਛੋਂ ਕੀਰਤਨ ਲਈ ਬੱਚਿਆਂ ਨੇ ਸਾਜ਼ ਖੋਲ੍ਹੇ। ਤਦ ਪਹਿਲਾਂ ਸੁਖਵਿੰਦਰ ਸਿੰਘ ਪਿੰਕੀ ਨੇ ਤਿੰਨ ਤਾਲ ਦੇ ਬਨਾਰਸੀ ਬੋਲ ਸੁਣਾਏ। ਵੰਨ ਸੁਵੰਨੇ ਬੋਲਾਂ ਨਾਲ 20 ਮਿੰਟ ਆਨੰਦ ਬੰਨ੍ਹੀ ਰਖਿਆ। ਪਿੰਕੀ ਬੜੇ ਵਿਸ਼ਵਾਸ ਅਤੇ ਅਡੋਲਤਾ ਨਾਲ ਵਜਾਂਦਾ ਹੈ, ਅੱਖੀਆਂ ਖੋਲ੍ਹ ਕੇ, ਅੱਖੀਆਂ ਮਿਲਾਕੇ।

ਪਿੰਕੀ ਨੂੰ ਬਨਾਰਸ ਗਿਆਂ ਅਜੇ 5 ਮਹੀਨੇ ਹੋਏ ਹਨ। ਇਸ ਸਮੇਂ ਵਿਚ ਵੀ ਸਤਿਗੁਰੂ ਜੀ ਨੇ ਕਿੰਨੀ ਹੀ ਵਾਰ ਪਿੰਕੀ ਨੂੰ ਆਪਣੇ ਪਾਸ ਬੁਲਾਇਆ ਹੈ। ਇਸਨੇ ਕਿਸਨ ਮਹਾਰਾਜ, ਪਰਵਾਰ ਅਤੇ ਉਨ੍ਹਾਂ ਦੇ ਸਪੁਤਰ ਪੂਰਨ ਤੇ ਐਸਾ ਜਾਦੂ ਪਾਇਆ ਹੈ ਕਿ ਉਹ ਇਸਨੂੰ ਪੁੱਤਰ ਤੇ ਵੀਰ ਵਾਂਗ ਸਮਝਦੇ ਹਨ। ਇਸ ਦੀ ਚਪਲਤਾ, ਸ਼ਰਾਰਤਾਂ ਤੇ ਸੂਝ ਦੇ ਸਦਕੇ ਜਾਂਦੇ ਹਨ। ਪਿੰਕੀ ਵਧੀਆ ਨਕਲਚੂ ਤੇ ਬੇਪਰਵਾਹ ਸ਼ਰਾਰਤੀ ਹੈ। ਵੇਖਣ ਵਾਲੇ ਕਹਿੰਦੇ ਹਨ, ਸੰਤ ਖਜ਼ਾਨ ਸਿੰਘ ਰਾਗੀ ਦੇ ਵੀ ਪਰ ਕਟੇਗਾ।

ਜਿਸ ਵੇਲੇ ਕੀਰਤਨ ਸ਼ੁਰੂ ਹੋਇਆ, ਡੇਢ ਦਰਜਨ ਬੀਬੀਆਂ ਸੁਣਨ ਵਾਸਤੇ ਹੋਰ ਆ ਗਈਆਂ । ਸਤਿਗੁਰਾਂ ਦਾ ਪਿਆਰਾ ਕਲਾਕਾਰ ਰਾਜਨ ਮਿਸ਼ਰਾ ਆਣ ਉਪਸਥਿਤ ਹੋਇਆ । ਇਸ ਵੇਲੇ ਸਤਿਗੁਰੂ ਜੀ ਆਪਣੇ ਦਿਲਰੁਬਾ ਦੀਆਂ ਸੁਰ ਹੋਈਆਂ ਤਰਬਾਂ ਤੇ ਕੋਮਲ ਉਂਗਲੀਆਂ ਦੇ ਪੱਟੇ ਨਚਾ ਰਹੇ ਸਨ ।

ਬੱਚਿਆਂ ਨੇ 'ਬਹਾਰ' ਵਿਚ 'ਦੇਖਿ ਫੂਲ ਫੂਲ ਫੂਲੇ', ਆਗਿਆ ਅਨੁਸਾਰ, ਸ਼ਬਦ ਆਰੰਭ ਕੀਤਾ ।

ਪੂਰਾ ਪਾਠ ਇਸ ਪਰਕਾਰ ਹੈ :

ਬਸੰਤੁ ਮਹਲ ੫

ਦੇਖੁ ਫੂਲ ਫੂਲ ਫੂਲੇ ॥ ਅਹੰ ਤਿਆਗਿ ਤੀਆਗੇ ॥
ਚਰਨ ਕਮਲ ਪਾਗੇ ॥ ਤੁਮ ਮਿਲਹੁ ਪ੍ਰਭ ਸਭਾਗੇ ॥
ਹਰਿ ਚੇਤਿ ਮਨ ਮੇਰੇ ॥ ਰਹਾਉ ॥
ਸਘਨ ਬਾਸੁ ਕੂਲੇ ॥ ਇਕਿ ਰਹੇ ਸੂਕਿ ਕਠੂਲੇ ॥
ਬਸੰਤ ਰੁਤਿ ਆਈ ॥ ਪਰਫੂਲਤਾ ਰਹੇ ॥੧॥
ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥
ਮਤੁ ਭਰਮਿ ਭੂਲਹੁ ਭੂਲਹੁ ॥
ਗੁਰ ਮਿਲੇ ਹਰਿ ਪਾਏ ॥ ਜਿਸ ਮਸਤਕਿ ਹੈ ਲੇਖਾ ॥
ਮਨ ਰੁਤਿ ਨਾਮ ਰੇ ॥ ਗੁਨ ਕਹੇ ਨਾਨਕ
ਹਰਿ ਹਰੇ ਹਰਿ ਹਰੇ ॥ ੨ ॥ ੧ ॥ ੧੮ ॥

ਸ੍ਰੀ ਗੁਰਦੇਵ ਸਿੰਘ ਸਰੋਦ ਨੂੰ ਆਗਿਆ ਹੋਈ ਕਿ ਉਸਤਾਦ ਅਮਜਦ ਅਲੀ ਜੀ ਨਾਲ ਫੋਨ ਤੇ ਮਿਲ ਕੇ ਉਨ੍ਹਾਂ ਨੂੰ ਵਕਤ ਦੱਸੇ, 5 ਵਜੇ ਆਪ ਨਾਲ ਕੋਈ ਗੱਲ ਕਰਨੀ ਚਾਹੁੰਦੇ ਹਨ । ਫੋਨ ਕਰਨ ਤੇ ਘਰੋਂ ਪਤਾ ਲਗਾ ਕਿ ਖਾਂ ਸਾਹਿਬ ਤਾਂ ਕਲਕਤੇ ਗਏ ਹੋਏ ਹਨ । ਸਤਿਗੁਰਾਂ ਪੁਛਿਆ : ਕਲਕਤੇ ਦਾ ਫੋਨ ਨੰਬਰ ? ਗੁਰਦੇਵ ਸਿੰਘ : ਉਹ ਗਰੈਂਡ ਹੋਟਲ ਵਿਚ ਹੀ ਠਹਿਰੇ ਹੋਣਗੇ ।

ਅੱਜ ਸਵੇਰੇ ਆਸਾ ਦੀ ਵਾਰ ਦੀ ਸਮਾਪਤੀ ਦੀ ਅਰਦਾਸ ਹੋਈ ਤਾਂ ਸੰਤ ਪੂਰਬਾ ਨੇ ਅਰਦਾਸੇ ਵਿਚ, ਬੇਨਤੀ ਕੀਤੀ ਕਿ ਸਤਿਗੁਰੂ ਜੀ ਸੇਠ ਤ੍ਰਲੋਕ ਸਿੰਘ ਦੀ ਦੇਹ ਨੂੰ ਅਰੋਗਤਾ ਬਖਸ਼ਣ । ਸੇਠ ਚਾਵਲਾ ਸਪੁਤਰ ਧਰਮ ਸਿੰਘ ਨੂੰ ਮੈਂ ਪੁਛਿਆ ਕਿ ਸੇਠ ਜੀ ਨੂੰ ਤਕਲੀਫ ਕੀ ਹੈ ? ਉਸ ਦੱਸਿਆ : ਬਲੱਡ ਪ੍ਰੈਸ਼ਰ ਦੇ ਕਾਰਨ ਉਹ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਵਿਚ ਹਨ ।

## ਰਾਗ ਪੀਲੂ ਵਿਚ ਧਮਾਰ

ਬੱਚਿਆਂ ਦੇ ਕੀਰਤਨ ਉਪਰੰਤ, ਸਤਿਗੁਰੂ ਜੀ ਨੇ ਰਾਗ ਪੀਲੂ ਦੀ ਧਮਾਰ 'ਮਾਘ ਬਤੀਤ ਭਏ ਰੁਤਿ ਫਾਗਨ' ਸ਼ੁਰੂ ਕੀਤੀ ਤਾਂ ਸੰਗੀਤਕਾਰ ਰਾਜਨ ਮਿਸ਼ਰਾ ਨੂੰ ਦੱਸਿਆ :

ਇਹ ਪਹਿਲੀ ਰਚਨਾ ਹੈ ਜੋ ਠੁਮਰੀ ਅੰਗ ਦੀ ਨਾ ਹੋ ਕੇ ਧਮਾਰ ਦੇ ਢੰਗ ਵਿਚ ਪਰਵਾਨ ਚੜ੍ਹੀ ਹੈ।

ਸ਼ਬਦ ਕੀਰਤਨ ਦੀ ਅਰਦਾਸ ਉਪਰੰਤ ਸੁਖਦੇਵ-ਮੋਹਣ-ਸੁਰਿੰਦਰ ਬੱਚਿਆਂ ਤੋਂ ਸ੍ਰੀ ਰਾਜਨ ਦੀ ਸਿਖਾਈ ਬੰਦਸ਼ 'ਸਰਸ ਰੰਗ ਫੂਲ ਰਹੇ' ਰਾਗ ਬਸੰਤ, ਇਕ ਤਾਲਾ ਵਿਚ ਸੁਣਾਈ। ਬਲਜੀਤ ਸਿੰਘ ਦੇ ਪਿਛੇ ਹੀ ਬੈਠ ਜਾਣ ਕਾਰਨ ਸਤਿਗੁਰਾਂ ਫ਼ਰਮਾਇਆ : ਬਲਜੀਤ ਵਾਕ ਆਊਟ ਕਰ ਗਿਐ ਕਿਉਂਕਿ ਉਸਨੇ ਰਾਜਨ ਤੋਂ ਇਹ ਚੀਜ਼ ਨਹੀਂ ਸਿਖੀ। ਇਸ ਬੰਦਸ਼ ਦੀ ਖ਼ੂਬਸੂਰਤੀ, ਸਰਗਰਮਾਂ ਅਤੇ ਤਾਨਾਂ ਆਦਿ ਦੀ ਪ੍ਰਸੰਸਾ ਸਤਿਗੁਰੂ ਜੀ ਗੁਰਦੇਵ-ਹਰਭਜਨ ਸਿੰਘ ਨਾਲ ਸਾਂਝੀ ਕਰਦੇ ਰਹੇ।

ਅੱਜ ਹੀ ਸੱਚੇ ਪਾਤਸ਼ਾਹ ਜੀ ਨੇ ਸ: ਹੰਸਪਾਲ ਨੂੰ ਗੋਲੇ ਵਾਲੇ ਵਰਿਆਮ ਸਿੰਘ ਵੱਲ ਤਕਾ ਕੇ ਬਚਨ ਕੀਤਾ : ਇਸਦਾ ਬੈਂਕ ਵਿਚ ਕੰਮ ਬਣ ਜਾਣ ਨਾਲ ਇਹਨੂੰ ਬੱਚਾ ਸੰਗੀਤ ਪਾਰਟੀ ਨੂੰ ਪੜ੍ਹਾਣ ਦਾ ਕੰਮ ਵੀ ਦੇਈਏ। ਬੱਚਿਆਂ ਦਾ ਪੜ੍ਹਨੋਂ ਨੁਕਸਾਨ ਨਾ ਹੋਵੇ।

## ਸ: ਗੁਰਮੁਖ ਸਿੰਘ ਜੜ੍ਹਾਂਵਾਲੀਆ

ਇਕ ਵਾਕਿਆ ਕੱਲ੍ਹ ਦਾ ਯਾਦ ਆਇਆ ਹੈ।

ਕੱਲ੍ਹ, ਸਤਿਗੁਰੂ ਜੀ ਦੀ ਕਾਰ ਅਮਰੋਹੇ ਤੋਂ ਚਲੀ ਹੋਈ ਗੜ੍ਹ ਮੁਕਤੇਸ਼ਵਰ ਪਾਸੋਂ, ਕੱਚੇ ਪੱਕੇ ਰਾਹ ਲੰਘਦੀ ਇਕ ਸਿੰਘ, ਸੰਤ ਗੁਰਮੁਖ ਸਿੰਘ ਜੜ੍ਹਾਂ ਵਾਲਾ (ਹੁਣ ਲੁਧਿਆਣਾ) ਦੇ ਫਾਰਮ, 'ਦਿੱਲੀ ਫਾਰਮ' ਤੇ ਆ ਰੁਕੀ। ਸਿੰਘ ਨੂੰ ਗੁਰੂ ਕੇ ਦਰਸ਼ਨ ਕਰਦਿਆਂ ਹੀ ਦੁਨੀਆਂ ਭੁੱਲ ਗਈ। ਉਹਦਾ ਸਤਿਗੁਰੂ ਉਹਨੂੰ ਲਭਦਾ ਲਭਦਾ ਉਹਦੇ ਖੇਤਾਂ ਵਿਚ ਹੀ ਆ ਗਿਆ ਸੀ।

ਸੰਤ ਗੁਰਮੁਖ ਸਿੰਘ ਦੇ ਫਾਰਮ ਤੇ ਜਾਣ ਦੀ ਵੇਰਵੇ ਸਹਿਤ ਵਾਰਤਾ ਸ: ਸੁਰਜੀਤ ਸਿੰਘ ਅਮਰਤਸਰੀ ਨੇ ਇੰਜ ਸੁਣਾਈ :

ਅਮਰੋਹੇ ਵਿਚ ਸਤਿਗੁਰੂ ਜੀ ਦਾ ਜਿਸ ਘਰ ਡੇਰਾ ਸੀ, ਉਸਦੀ ਗ੍ਰਹਿ ਸਵਾਮਿਨ ਤਾਂ ਸਤਿਗੁਰੂ ਜੀ ਦੀ ਪ੍ਰਸ਼ਾਦ ਛਕਣ ਉਪਰੰਤ ਤਿਆਰੀ ਕਾਰਨ ਭੁੱਬੀਂ ਹੀ ਰੋ ਪਈ : ਏਨੀ ਦੇਰ ਪਿਛੋਂ ਦਰਸ਼ਨ ਅਤੇ ਏਨਾ ਘੱਟ ਸਮਾਂ। ਪਰ ਨਿਮੋਹੀ ਸਤਿਗੁਰੂ ਛੇਤੀ ਛੇਤੀ ਕੁਛ ਹੋਰ ਘਰਾਂ ਵਿਚ ਚਰਨ ਪਾ, ਦਿੱਲੀ ਨੂੰ ਤੁਰ ਪਏ।

ਗੜ੍ਹ ਮੁਕਤੇਸ਼ਵਰ ਜਾ ਕੇ ਕੁਛ ਪੰਜਾਬੀਆਂ ਨੂੰ ਵੇਖ ਸਤਿਗੁਰੂ ਜੀ ਨੇ ਜਾਣਕਾਰੀ ਹਾਸਲ ਕੀਤੀ ਕਿ ਜੜ੍ਹਾਂਵਾਲੀਆ ਗੁਰਮੁਖ ਸਿੰਘ ਕਿੱਥੇ ਹੈ ? ਪਤਾ ਲਗਾ ਕਿ ਉਹ ਸ਼ਹਿਰ ਗੜ੍ਹ ਮੁਕਤੇਸ਼ਵਰ ਵਿਚ ਹੀ ਆਇਆ ਸੀ। ਫੇਰ ਪਤਾ ਲਗਾ ਕਿ ਉਹ ਮੁੜ ਫਾਰਮ ਤੇ ਚਲਾ ਗਿਆ ਹੈ। ਬੜੇ ਧਿਆਨ ਅਤੇ ਸਬਰ ਨਾਲ ਫਾਰਮ ਦਾ ਨਾਂ, ਥਾਂ, ਸਿੰਮਤ ਤੇ ਫਾਸਲਾ ਪੁੱਛ ਨਵੀਂ ਨਕੋਰ ਗੱਡੀ ਨੂੰ ਓਧਰ ਨੂੰ ਤੋਰਨ ਦਾ ਹੁਕਮ ਦਿੱਤਾ। ਤਿੰਨ ਕਿਲੋਮੀਟਰ ਪੱਕੀ, ਦੋ ਕੁ ਕਿਲੋਮੀਟਰ ਰੋੜੀ-ਵਿਛੀ ਸੜਕ ਅਤੇ ਇਕ ਡੇਢ ਕਿਲੋਮੀਟਰ ਚਿੱਕੜ ਭਰੇ ਰਾਹਾਂ ਵਿਚਦੀ ਲੰਘਾਂਦਿਆਂ ਸਤਿਗੁਰੂ ਜੀ ਹਰੇਕ ਪਾਸੋਂ ਗੁਰਮੁਖ ਸਿੰਘ ਦਾ ਫਾਰਮ ਪੁਛਦੇ ਪੁਛਦੇ ਗੱਡੀ ਅੱਗੇ ਤੋਰੀ ਗਏ। ਜਦੋਂ ਗੱਡੀ

ਕਿੱਕਰ ਲੰਘ ਅਤੇ ਇਕ ਪਿੰਡ ਨੂੰ ਪਿਛੇ ਛੱਡ, ਅਗਾਂਹ ਹੋਈ ਤਾਂ ਸਾਹਵੇਂ ਜਲ ਭਰਪੂਰ ਨਦੀ ਆ ਗਈ—ਗੰਗਾ ਮਈਆ, ਅਰਥਾਤ ਗੜ੍ਹ ਗੰਗਾ। ਅਗੇ ਕੋਈ ਪੁਲ ਜਾਂ ਲੰਘਣ ਦੀ ਵਿਵਸਥਾ ਨਹੀਂ ਸੀ।

ਸਤਿਗੁਰੂ ਜੀ ਦੇ ਅੰਦਰ ਗੁਰਮੁਖ ਸਿੰਘ ਦੀ ਕਸ਼ਸ਼ ਸੀ ਜਾਂ ਆਪਣੀ ਕਸ਼ਸ਼ ਨਾਲ ਗੁਰਮੁਖ ਸਿੰਘ ਨੂੰ ਨਿਹਾਲ ਕਰਨਾ ਸੀ, ਆਪ ਨੇ ਸਹਿਜ ਅਵਸਥਾ ਵਿਚ ਹੀ ਫੈਸਲਾ ਦੇ ਦਿਤਾ : "ਚਲੋ ਫਿਰ ਇਸ਼ਨਾਨ ਹੀ ਕਰ ਲਈਏ। ਜੰਗਲ ਪਾਣੀ ਨੂੰ ਵੀ ਨਵੇਕਲੀ ਜਗਹ ਹੈ।"

ਏਨੇ ਚਿਰ ਨੂੰ ਸ਼ਹਿਰ ਤੋਂ ਚੱਲੇ ਹੋਏ ਇਕ ਟਰੈਕਟਰ ਤੇ ਦੋ ਸਰੀਰ ਆਣ ਅੱਪੜੇ। ਟਰੈਕਟਰ ਦੂਰ ਹੀ ਛੱਡ ਕੇ ਛਾਲਾਂ ਮਾਰਦੇ ਸਾਡੀ ਗੱਡੀ ਪਾਸ ਆ ਗਏ। ਇਹ ਨਾਮਧਾਰੀ ਸਿੰਘ ਸਨ ਜੁ ਜ਼ਮੀਨ ਢੂੰਡਦੇ-ਢੂੰਡਦੇ ਏਧਰ ਆਏ ਸਨ ਅਤੇ ਦਿੱਲੀ ਫਾਰਮ ਤੋਂ ਨੰਗੇ ਪੈਰੀਂ ਨੱਸਦਾ ਗੁਰਮੁਖ ਸਿੰਘ ਵੀ ਆਣ ਪਹੁੰਚਾ।

ਸਤਿਗੁਰਾਂ ਦੇ ਦਰਸ਼ਨ ਕਰਕੇ ਸਿੱਖ ਦੀਆਂ ਖੁਸ਼ੀਆਂ ਦੀ ਕੋਈ ਹੱਦ ਨ ਰਹੀ। ਉਹਨੂੰ ਤਾਂ ਜਿਵੇਂ ਕਾਰੂੰ ਦਾ ਖਜ਼ਾਨਾ ਮਿਲ ਗਿਆ ਹੋਵੇ। ਸਤਿਗੁਰੂ ਜੀ ਦੀ ਅਜਿਹੇ ਪਛੜੇ ਥਾਂ ਉਤੇ ਏਨੀ ਮਿਹਨਤ ਨਾਲ ਲੱਭ ਤੇ ਪਹੁੰਚ ਕੇ ਦਰਸ਼ਨ ਦੇਣ ਦੀ ਕਿਰਪਾ ਦਾ ਧਿਆਨ ਕਰ ਕੇ ਸਿਖ ਦੇ ਨੇਤਰ ਫਰਨ ਫਰਨ ਵਗਣ ਲਗ ਪਏ। ਸਿਖ ਘੜੀ ਮੁੜੀ ਇਕੋ ਗੱਲ ਆਖੀ ਜਾਏ : ਬਹੁਤ ਕਿਰਪਾ ਕੀਤੀ ਜੇ, ਮੇਰੇ ਵਾਸਤੇ ਕਿੰਨਾ ਕਸ਼ਟ ਜਰਿਆ ਜੇ। ਬਖ਼ਸ਼ ਲਓ। ਚਰਨਾਂ ਦਾ ਦਾਸ ਬਣਾਈ ਰੱਖੋ।

ਇਸ ਅਵਸਥਾ ਦੀ ਗਹਨਤਾ ਅਤੇ ਸੁਖ ਨੂੰ ਜਾਂ ਸਿਖ ਸਮਝਦਾ ਹੈ ਜਾਂ ਸਤਿਗੁਰੂ। ਜਾਂ ਕੋਈ ਪਿਆਰ ਭਰੇ ਹਿਰਦੇ ਵਾਲਾ ਦਰਸ਼ਕ। ਇਕ ਵਾਰ ਤਾਂ ਸਭ ਦੀਆ ਅੱਖਾਂ ਨਮ ਹੋ ਗਈਆਂ। ਜਦੋਂ ਕੁਛ ਸਮਾਂ ਇੰਜ ਦਰਸ਼ਨ ਕਰਦਿਆਂ ਤੇ ਬਚਨ ਕਰਦਿਆਂ ਬੀਤ ਗਿਆ ਤਾਂ ਗੱਡੀ ਵਿਚ ਬੈਠ ਕੇ ਗਰੀਬ ਨਿਵਾਜ ਸਤਿਗੁਰੂ ਦਿੱਲੀ ਫਾਰਮ ਤੇ ਪਹੁੰਚੇ। ਏਥੇ ਸਾਢੇ ਛੱਤੀ ਏਕੜ ਜ਼ਮੀਨ ਉਸਨੇ ਖਰੀਦੀ ਹੋਈ ਸੀ।

ਫਾਰਮ ਤੇ ਪਹੁੰਚ ਕੇ ਸੱਚੇ ਪਾਤਸ਼ਾਹ ਅਤੇ ਸਿਖਾਂ ਵੇਖਿਆ ਕਿ ਰਹਿਣ ਨੂੰ ਦੋ ਕਮਰੇ ਛੋਟੇ-ਛੋਟੇ, ਅਤੇ ਸਿਰ ਲੁਕਾਈ ਨੂੰ ਇਕ ਦੋ ਢਾਰੇ ਪਸ਼ੂਆਂ ਲਈ। ਜਿਸਦੇ ਭਰਾ ਸਿਨੇਮਾ ਬਣਾ, ਵਰਕਸ਼ਾਪਾਂ ਚਲਾ ਹਜ਼ਾਰਾਂ ਰੁਪੈ ਰੋਜ਼ਾਨਾ ਕਮਾ ਰਹੇ ਹਨ, ਉਸਨੇ ਪਰਵਾਰ ਦਾ ਮੋਹ ਛਡ ਕੇ, ਮਾਇਆ ਨੂੰ ਲੱਤ ਮਾਰ ਕੇ, ਲੁਧਿਆਣੇ ਤੋਂ 5–6 ਸੋ ਕਿਲੋਮੀਟਰ ਦੂਰ ਆ ਡੇਰਾ ਲਾਇਆ ਹੈ। ਸਤਿਗੁਰਾਂ ਦੇ ਸਿੱਖ ਨੇ ਆਪਣੇ ਸਤਿਗੁਰੂ ਨਾਲ ਰਹਿਣਾ ਹੀ ਪਰਵਾਨ ਕੀਤਾ। ਪਰਵਾਰ ਨਾਲ ਮਿਲਣਾ ਬੋਲਣਾ ਛਡ ਦੂਰ ਆ ਬੈਠਾ। ਪਰ ਪਿਆਰੇ ਗੁਰਮੁਖ ਸਿੰਘ ਦੇ ਮਨ ਵਿਚ ਇਕ ਵਾਰ ਵੀ ਨਹੀਂ ਆਇਆ ਕਿ ਉਸ ਗ਼ਲਤੀ ਕੀਤੀ ਹੈ। ਉਹ ਇਥੇ ਤੇ ਅਜਿਹੀ ਹਾਲਤ ਵਿਚ ਵੀ ਇਕੋ ਗੱਲ ਕਹਿ ਰਿਹਾ ਹੈ : ਦੀਨਾ ਬੰਧੂ, ਆਪਣੇ ਚਰਨਾਂ ਦੀ ਪ੍ਰੀਤ ਬਖ਼ਸ਼ੋ। ਸਿਦਕ ਦਾ ਦਾਨ ਦਿਓ। ਮੇਰੇ ਵਲ ਨਾ ਵੇਖੋ।

ਉਸਦੀ ਬਾਰ ਬਾਰ ਦੀ ਇਹ ਪ੍ਰਾਰਥਨਾ ਸੁਣਕੇ ਕਿਹੜਾ ਦੇ ਜਿਹੜਾ ਪਿਘਲਿਆ ਨਹੀਂ। ਹੋਰ ਤਾਂ ਹੋਰ ਅਤੀ ਧੀਰਜ ਧਾਰੀ, ਦ੍ਰਿੜ੍ਹਤਾ ਦੇ ਸੁਮੇਰ ਸਤਿਗੁਰਾਂ ਦੇ ਨੇਤਰਾਂ

ਵਿਚ ਵੀ ਜਲ ਆ ਗਿਆ। ਸਿੱਖ ਆਖੇ : ਕਿਸੇ ਦਾ ਸਤਿਗੁਰੂ ਹੀ ਹੋਵੇ ਤਾਂ ਇਸ ਤਰ੍ਹਾਂ ਆ ਲਭੇ ਨ। ਮੇਰੇ ਸਤਿਗੁਰੂ ਨੇ ਕਿਹੜੇ ਔਖੇ ਰਾਹ ਛਾਣ ਕੇ ਮੈਨੂੰ ਢੂੰਡ ਕਢਿਆ।...ਗ਼ਰੀਬ ਨਿਵਾਜ ਤੈਨੂੰ ਏਸੇ ਕਰਕੇ ਕਹਿੰਦੇ ਨੇ।

ਦੀਨ ਦਿਆਲ ਜੀ ਨੇ ਉਸਦੇ ਕਣਕ ਦੇ ਖੇਤਾਂ ਵਿਚ ਪੈਦਲ ਚਲ ਕੇ ਚਰਨ ਪਾਏ। ਉਸ ਨਾਲ ਕਣਕ ਦੇ ਖੇਤਾਂ ਵਿਚ ਖਲੋ ਠਾਕਰ ਜੀ ਤੋਂ ਫੋਟੋ ਖਿਚਵਾਈਆਂ। ਗੁਰਮੁਖ ਸਿੰਘ ਨਾਲ ਬਚਨ ਕੀਤਾ : ਜਿੰਨਾ ਆਨੰਦ ਅੱਜ, ਏਥੇ, ਤੈਨੂੰ ਮਿਲਕੇ ਆਇਆ ਹੈ, ਏਨਾ ਕਦੇ ਲੁਧਿਆਣੇ ਨਹੀਂ ਸੀ ਆਇਆ। ਇਹ ਪ੍ਰੇਮ ਪਿਆਰ ਦੀ ਹੀ ਕਿਰਪਾ ਹੈ। ਸਤਿਗੁਰੂ ਤੈਨੂੰ ਪਦਾਰਥਕ ਸੁਖ ਵੀ ਦੇਵੇ।

ਪਰ ਸਿਖ ਨੇ ਇਕ ਵਾਰ ਪਦਾਰਥਕ ਸੁਖ ਦੀ ਗੱਲ ਨਹੀਂ ਕੀਤੀ। ਉਸਦੀ ਇਕੋ ਮੰਗ ਸੀ : ਮੇਰਾ ਸਿਦਕ ਨਿਭ ਜਾਇ। ਤੈਥੋਂ ਵੱਖਰਾ ਨਾ ਹੋਵਾਂ। ਘੰਟਾ ਡੇਢ ਘੰਟਾ ਏਸੇ ਦਿਲ ਖਿਡਾਰੂ ਦ੍ਰਿਸ਼ ਵਿਚ ਲੰਘ ਗਿਆ।

ਵਿਦਾ ਹੋਣ ਸਮੇਂ ਸਿਖ ਨੇ ਮਾਇਆ ਭੇਟ ਕੀਤੀ। ਸਤਿਗੁਰਾਂ ਬਚਨ ਕੀਤਾ : ਗੁਰਮੁਖ ਸਿੰਘਾ! ਜਿਵੇਂ ਤੂੰ ਏਥੇ ਕੱਲਾਕਾਰਾ ਜੂਝ ਰਿਹਾ ਹੈਂ, ਤੂੰ ਰੱਖ, ਇਹ ਤੇਰੀ ਮਦਦ ਕਰੇਗੀ। ਸਿੱਖ ਨੇ ਚਰਨਾਂ ਤੇ ਸਿਰ ਰਖਦਿਆਂ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੇਰੀ ਮਦਦ ਅੰਦਰੋਂ ਕਰ। ਮਾਇਆ ਤਾਂ ਸਭ ਤੇਰੀ ਹੀ ਹੈ। ਇਸ ਨੂੰ ਰੱਖੋ ਗਰੀਬ ਦੀ ਭੇਟਾ ਜਾਣ ਕੇ।

ਰਾਹ ਵਿਚ ਤੁਰੇ ਆਉਂਦਿਆਂ ਮਾਤਾ ਜੀ ਨੇ ਸਤਿਗੁਰੂ ਜੀ ਨਾਲ ਸਿੱਖ ਦੀ ਹਾਲਤ ਦੀ ਫਿਰ ਚਰਚਾ ਕੀਤੀ। ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ : ਗੁਰ-ਬਾਣੀ ਦੀਆਂ ਇਹ ਤੁਕਾਂ ਕੀ ਸਪੱਸ਼ਟ ਕਰਦੀਆਂ ਹਨ—

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ।
ਕਿਤਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ।

ਮਾਤਾ ਜੀ ਦਾ ਜੀਅ ਕਰਦਾ ਸੀ ਕਿ ਸਿੰਘ ਦੀ ਜ਼ਮੀਨ ਏਥੋਂ ਵੇਚ ਕੇ ਗੋਲੇ ਦੇ ਨਜ਼ਦੀਕ ਖਰੀਦ ਕੇ ਦਿਤੀ ਜਾਏ। ਸਤਿਗੁਰਾਂ ਬਚਨ ਕੀਤਾ : ਮੈਂ ਤਾਂ ਚਾਹੁੰਦਾ ਹਾਂ ਅਜਿਹੇ ਸਿਖ ਨੂੰ ਪੱਲਿਓਂ ਦੋ ਢਾਈ ਲੱਖ ਰੁਪੈਆ ਖਰਚ ਕੇ ਜ਼ਮੀਨ ਲੈ ਦਿਤੀ ਜਾਵੇ।

ਸੁਰਜੀਤ ਸਿੰਘ ਤੋਂ ਸਾਰੀ ਵਾਰਤਾ ਸੁਣਕੇ ਮਨ ਵਿਚ ਆਇਆ ਕਿ ਜੋ ਸਤਿਗੁਰੂ ਫਾਰਮੋਂ ਵੀ ਇਕ ਦਿਨ ਕਾਹਲੇ ਪੈ ਤੁਰੇ ਸਨ ਅਤੇ ਅਮਰੋਹਿਓਂ ਵੀ ਪ੍ਰਸ਼ਾਦ ਕਾਹਲੀ ਕਾਹਲੀ ਛਕ ਝਟਪਟ ਨਿਕਲ ਆਏ ਸੀ, ਉਨ੍ਹਾਂ ਨੂੰ ਗੁਰਮੁਖ ਸਿੰਘ ਦਾ ਪਿਆਰ ਸਤਾ ਰਿਹਾ ਸੀ, ਜਾਂ ਉਸ ਦੀ ਪ੍ਰੇਮ ਖਿਚ ਨੇ ਧੂਹ ਲਿਆ ਹੋਵੇ! ਸਤਿਗੁਰੂ ਜੀ ਨੇ ਆਪਣੇ ਸਾਰੇ ਪਰਵਾਰ ਨੂੰ ਆਪਣੇ ਤੇ ਸਿਖ ਦੇ ਪਿਆਰ ਦਾ ਅਜਿਹਾ ਦ੍ਰਿਸ਼ ਦਿਖਾਇਆ ਕਿ ਸਤਿਗੁਰੂ ਜੀ ਦੇ ਡਰਾਈਵਰ ਸਰਦਾਰ ਸੁਰਜੀਤ ਸਿੰਘ ਨੇ ਮੈਨੂੰ ਦੱਸਿਆ, ਉਸਨੇ ਜਿੰਨੀ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਫਰੀਕਾ ਦੌਰਿਆਂ ਸਮੇਂ ਗੱਡੀ ਚਲਾਈ, ਸੈਂਕੜੇ ਹਜ਼ਾਰਾਂ ਘਰਾਂ ਵਿਚ ਚਰਨ ਪਾਏ ਹਨ ਪਰ ਜਿਸ ਸਿੱਖੀ ਸਨੇਹ ਦੇ ਦਰਸ਼ਨ ਏਥੇ ਹੋਏ, ਜੋ ਗੁਰੂ ਤੇ

ਸਿਖ ਦੀ ਸਾਂਝ ਏਥੇ ਵੇਖਣ ਨੂੰ ਮਿਲੀ ਉਹ ਅਦੁਤੀ ਹੈ, ਅਦਭੁਤ ਹੈ। ਇਹ ਗੱਲਾਂ ਕਰਦਿਆਂ ਉਹਦੀਆਂ ਅੱਖਾਂ ਵੀ ਸਜਲ ਹੋ ਗਈਆਂ।

ਦਿੱਲੀ ਆ ਜਾਓ !

ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਸ੍ਰੀ ਰਾਜਨ ਨੇ ਇਕ ਘੰਟਾ ਗਾਇਨ ਕੀਤਾ। ਬਿਹਾਗ, ਯਮਨ ਅਤੇ ਮਾਲਕੌਂਸ ਦੀਆਂ ਬੰਦਸ਼ਾਂ ਸੁਣਾਈਆਂ, ਮਾਲਕੌਂਸ ਦਾ ਤ੍ਰਾਨਾ ਅਤੇ ਉਹਦੀਆਂ ਸਰਗਮਾਂ ਸੁਣਕੇ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ।

ਇਸੇ ਦੌਰਾਨ ਕੁਛ ਹਿੰਦੂ ਜੈਂਟਲਮੈਨ ਆਕੇ ਨਮਸਕਾਰ ਕਰਕੇ ਮੁਨਾਸਬ ਥਾਏਂ ਬੈਠ ਗਏ। ਇਹ ਠਾਕਰ ਸ਼ਮਸ਼ੇਰ ਸਿੰਘ ਜੀ ਨਾਲ ਆਏ ਸਨ।

ਸ੍ਰੀ ਰਾਜਨ ਦੇ ਆਉਂਦਿਆਂ ਟੈਲੀਫੋਨ ਦੀ ਘੰਟੀ ਖੜਕੀ। ਬੈਠਣ ਕਮਰੇ ਵਿਚ, ਸ: ਹੰਸਪਾਲ ਨੇ ਚੋਂਗਾ ਚੁਕਿਆ। ਮਹਾਰਾਜ ਬੀਰ ਸਿੰਘ ਜੀ ਭੈਣੀ ਸਾਹਿਬ ਤੋਂ ਬੋਲ ਰਹੇ ਸਨ। ਸਤਿਗੁਰੂ ਜੀ ਨਾਲ ਹੀ ਗੱਲ ਕਰਨੀ ਚਾਹੁੰਦੇ ਸਨ। ਸੱਚੇ ਪਾਤਸ਼ਾਹ ਸੰਗੀਤ ਛੱਡ ਕੇ ਆਏ।

ਮਹਾਰਾਜ ਜੀ ਨੇ ਫੇਰ ਕੁਝ ਕਿਹਾ ਤਾਂ ਸਤਿਗੁਰਾਂ ਫ਼ਰਮਾਇਆ :

ਸਾਡੇ ਵਿਰੋਧੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਕੀ ਕੁਝ ਨਹੀਂ ਕਰਦੇ ਰਹੇ ? ਉਹਨਾਂ ਦੇ ਵੀ ਸਾਰੇ ਜਤਨ ਸਫਲ ਨਹੀਂ ਹੁੰਦੇ ਜਾਂ ਸਾਨੂੰ ਵੀ ਕਦੇ ਅਸਫਲਤਾ ਦਾ ਮੂੰਹ ਵੇਖਣਾ ਪਵੇ ਤਾਂ ਕੀ ਅਲੋਕਾਰ ? ਸਾਨੂੰ ਜਤਨ ਤਾਂ ਕਰਨਾ ਹੀ ਚਾਹੀਦਾ ਹੈ !

......ਫੋਨ ਬੰਦ ਹੋ ਗਿਆ।

ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਕਿ ਸਵੇਰੇ 5 ਵਜੇ ਸਤਿਗੁਰੂ ਜੀ ਦਿੱਲੀਓਂ ਜੀਵਨ ਨਗਰ ਲਈ ਪ੍ਰਸਥਾਨ ਕਰਨਗੇ। ਸਰਦਾਰ ਸੁਰਿੰਦਰ ਸਿੰਘ ਮਨਚੰਦਾ ਦੀ ਮਾਟਾਡੋਰ ਗਡੀ ਹਜ਼ੂਰੀ ਜਥੇ ਨੂੰ ਜੀਵਨ ਨਗਰ ਛਡਣ ਜਾਵੇਗੀ।

8-30 ਰਾਤੀਂ ਸਤਿਗੁਰੂ ਜੀ ਨੇ ਸ੍ਰੀ ਰਾਜਨ ਨੂੰ ਭੈਣੀ ਸਾਹਿਬ ਹੋਲੇ ਤੇ ਪਹੁੰਚਣ ਬਾਰੇ ਦਿੱਛਾ ਦੱਸੀ ਅਤੇ ਚਾਹਿਆ ਕਿ ਉਸਤਾਦ ਵਲਾਇਤ ਖਾਂ ਸਾਹਿਬ ਵੀ ਆਉਣ।

ਹਰਭਜਨ ਸਿੰਘ ਸਿਤਾਰ ਨੇ ਬੇਨਤੀ ਕੀਤੀ : ਦੀਨ ਦਿਆਲ ਜੀ-ਪਿੰਕੀ ਸੁਖਦੇਵ-ਮੋਹਣ ਨੂੰ 14 ਤਾਰੀਖ਼ ਤਕ ਦਿੱਲੀ ਹੀ ਰਹਿਣ ਦੀ ਆਗਿਆ ਦਿਓ। ਭਾਰਤੀ ਜੀ ਦਾ ਜੀ ਕਰਦਾ ਸੀ, ਉਸ ਦਿਨ ਸ਼ਬਦ ਇਹ ਵੀ ਪੜ੍ਹਨ।

"ਚਲੋ, ਭਾਰਤੀ ਜੀ ਕਹਿੰਦੇ ਹਨ ਤਾਂ ਰਹਿਣ ਦਿਓ। ਤੇਰੇ ਨਾਲ ਭੈਣੀ ਸਾਹਿਬ ਆ ਜਾਣਗੇ।"

## ਮਾਲਸਿਰੀ ਦੀ ਬੰਦਸ਼

8-45 ਵਜੇ ਰਾਤੀਂ ਦੋਬਾਰਾ, ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਆਸਣ ਵਿਛ ਗਿਆ ਅਤੇ ਬੱਚਿਆਂ ਨੇ ਬਸੰਤ ਰਾਗ ਦੀਆਂ ਧੁਨਾਂ ਗਾਉਣੀਆਂ-ਵਜਾਉਣੀਆਂ ਸ਼ੁਰੂ ਕਰ ਦਿਤੀਆਂ।

9-25 ਹੋਏ ਤਾਂ ਸੰਤ ਗੁਰਬਖ਼ਸ਼ ਸਿੰਘ-ਨਰਿੰਦਰ ਸਿੰਘ ਖੁਰਾਣਾ ਸਮੇਤ ਪਰਵਾਰ

ਦਰਸ਼ਨਾਂ ਲਈ ਆਏ । ਭਰਾ ਭਤੀਜੇ ਵੀ ਨਾਲ ਜਾਪਦੇ ਸਨ, ਸ੍ਰੀ ਗੁਰਭਜਨ ਸਿੰਘ ਵੀ ਪਰਵਾਰ ਸਮੇਤ ਦਰਸ਼ਨ ਕਰ ਗਿਆ ।

ਸ੍ਰੀ ਰਾਜਨ ਦੇ ਕਹਿਣ ਤੇ ਕਿ ਮਾਲਸਿਰੀ ਦੀ ਬੰਦਸ਼ ਉਸਨੂੰ ਸਿਖਾ ਦਿਤੀ ਜਾਵੇ, ਦੁਬਾਰਾ ਹਾਰਮੋਨੀਅਮ ਖੁਲ੍ਹਵਾ ਲਿਆ । ਸਤਿਗੁਰੂ ਜੀ ਅਗੇ ਅਗੇ ਗਾ ਰਹੇ ਸਨ, ਸ੍ਰੀ ਰਾਜਨ ਪਿੱਛਾ ਕਰਦਾ ਚਲਾ ਆ ਰਿਹਾ ਸੀ । ਹਜ਼ੂਰੀ ਸੇਵਕ, ਜ਼ਿਮੇਵਾਰ ਵਿਅਕਤੀਆਂ ਅਤੇ ਸੰਗੀਤਕਾਰ ਬੱਚੇ ਹਾਰ ਗਏ ਸਨ ਪਰ ,ਸਤਿਗੁਰੂ ਜੀ ਦਾ ਉਤਸ਼ਾਹ ਅਜੇ ਸੱਜਰਾ ਹੀ ਜਾਪਦਾ ਸੀ ।

ਮਾਲਸਿਰੀ ਦੀ ਰੀਤ ਦੇ ਬੋਲ ਸਨ :

ਆਵਨ ਕਹਿ ਗਏ
ਅਜਹੂੰ ਨ ਆਏ
ਆਵਨ ਕੇ ਦਿਨ ਬੀਤੇ ।
ਲਿਖ ਲਿਖ ਚਿਠੀਆਂ
ਪੀਆ ਵਲ ਭਜੂੰ
ਹਮ ਹਾਰੇ
ਤੁਮ ਜੀਤੇ ।

## ਗਿਆਨੀ ਜਸਵੰਤ ਸਿੰਘ

10 ਵਜ ਗਏ । ਗਿਆਨੀ ਜਸਵੰਤ ਸਿੰਘ ਰਾਜ਼ੋਰੀ ਗਾਰਡਨ ਨੂੰ, ਤਰਸੇਮ ਸਿੰਘ ਦੁਆਰਾ ਫੋਨ ਮਿਲਾਇਆ ਗਿਆ । ਸੁੱਤੇ ਪਏ ਗਿਆਨੀ ਜੀ ਜਾਗੇ । ਹੁਕਮ ਸੀ : ਗੁਪਾਲ ਮਿਸ਼ਰਾ ਜੀ ਦੀ ਯਾਦ ਵਿਚ ਕਰਵਾਏ ਗਏ ਸੰਗੀਤ ਸਮੇਲਨ ਤੇ ਜੋ ਤਬਲੇ ਅਤੇ ਮ੍ਰਿਦੰਗ ਦੀ ਯੁਗਲਬੰਦੀ ਰਿਕਾਰਡ ਕੀਤੀ ਸੀ । ਉਸਦੀ ਇਕ ਕੈਸੇਟ ਕਾਪੀ ਸੰਤ ਮਹਿੰਦਰ ਸਿੰਘ ਬਾਲੀ ਨਗਰ ਨੂੰ ਕਰਕੇ ਦਿਤੀ ਜਾਵੇ, ਉਹ ਰਾਜਨ ਮਿਸ਼ਰਾ ਨੂੰ ਭੇਜ ਦੇਣਗੇ ।

ਚੇਤੇ ਰਹੇ ਕਿ ਰਿਕਾਰਡਿੰਗ ਦੀ ਸਾਰੀ ਜ਼ਿਮੇਵਾਰੀ ਗਿਆਨੀ ਜੀ ਦੇ ਸਿਰ ਹੀ ਹੁੰਦੀ ਹੈ ।

10-10 ਰਾਤੀਂ ਸ੍ਰੀ ਗੁਰਦੇਵ ਸਿੰਘ ਰਾਹੀਂ ਉਸਤਾਦ ਅਮਜਦ ਅਲੀ ਖ਼ਾਂ ਦੇ ਘਰ ਫੋਨ ਮਿਲਵਾਕੇ ਅਮਜਦ-ਪਤਨੀ ਸੁਬਾ ਲਕਸ਼ਮੀ ਨੂੰ ਬਚਨ ਕੀਤਾ : ਖ਼ਾਂ ਸਾਹਿਬ ਕਲਕਤਿਓਂ ਸਵੇਰੇ ਆਉਣਗੇ । ਮੈਂ ਅਮ੍ਰਿਤ ਵੇਲੇ ਹੀ ਚਲੇ ਜਾਣਾ ਹੈ, ਉਹਨਾਂ ਨੂੰ ਮੇਰੇ ਵਲੋਂ ਕਹਿਣਾ ਕਿ ਸਵਾ ਚੌਦਾਂ ਮਾਤਰਾ ਦਾ ਅੱਧੇ ਘੰਟੇ ਦਾ ਪ੍ਰੋਗਰਾਮ ਕਰਵਾਣਾ ।

ਦੂਜੀ ਗੱਲ : ਤੁਸਾਂ ਸਾਡੇ ਬੱਚਿਆਂ ਦਾ ਪ੍ਰੋਗਰਾਮ ਨਹੀਂ ਸੁਣਿਆ । ਸਵਾ ਚੌਦਾਂ ਮਾਤ੍ਰਾ, ਸਾਢੇ ਚੌਦਾਂ ਮਾਤ੍ਰਾ ਅਤੇ ਪੌਣੀਆਂ ਪੰਦਰਾਂ ਮਾਤ੍ਰਾ ਵਿਚ ਗਾਉਂਦੇ ਹਨ । ਜਦ ਤਕ ਨਾ ਸੁਣੋਗੇ ਸਾਨੂੰ ਕਿਵੇਂ ਪਤਾ ਲਗੇਗਾ ਠੀਕ ਨਾ-ਠੀਕ ਦਾ । (ਬੀਬੀ ਸੁਬਾ ਲਕਸ਼ਮੀ ਖ਼ੁਦ ਇਕ ਅਛੀ ਨ੍ਰਿਤਕਾਰਾ ਹੈ ਅਤੇ ਲੈਅਕਾਰੀ ਨੂੰ ਚੰਗੀ ਤਰ੍ਹਾਂ ਸਮਝਦੀ ਹੈ ।)

10-15 ਵਜੇ ਸੰਗੀਤ ਸਭਾ ਸਮਾਪਤ ਹੋਈ। ਸਤਿਗੁਰੂ ਜੀ ਨੇ ਵਿਸ਼ਰਾਮ ਕਮਰੇ ਵਿਚ ਪਹੁੰਚ ਕੇ ਸ: ਸੁਰਜੀਤ ਸਿੰਘ ਅਮ੍ਰਿਤਸਰੀ ਨੂੰ ਬੁਲਾ ਲਿਆ। ਇਹਨਾਂ ਨਾਲ ਬਚਨ ਬਿਲਾਸ ਚਲ ਹੀ ਰਿਹਾ ਸੀ ਕਿ ਕਲਕਤੇ ਤੋਂ ਫੋਨ ਖੜਕਿਆ। ਇਹ ਸ: ਸੁਰਿੰਦਰ ਸਿੰਘ ਲੁਧਿਆਣਾ ਸੀ। ਇਸ ਨੇ ਨਮਸਕਾਰ ਕੀਤੀ ਸੁਖ ਆਨੰਦ ਜਾਣੀ। ਜੀਵਨ ਨਗਰ ਕੇਸ ਬਾਰੇ ਪੁਛਿਆ। ਅਰਦਾਸ ਕੀਤੀ ਕਿ ਸਤਿਗੁਰੂ ਜੀ ਦੀ ਕ੍ਰਿਪਾ ਉਸ ਤੇ ਬਣੀ ਰਹੇ।

ਦੂਜੇ ਕਮਰੇ ਵਿਚ ਮਾਤਾ ਚੰਦ ਕੌਰ ਜੀ, ਆਪਣੀ ਸਪੁੱਤਰੀ ਤੇ ਉਹਦੀ ਉਸਤਾਨੀ ਬੀਬੀ ਨਰਿੰਦਰ ਨਾਲ ਬੈਠੇ ਹੋਏ ਸਨ। ਹੋਰ ਵੀ ਅਨੇਕਾਂ ਬੀਬੀਆਂ ਅਜੇ ਤਕ ਕੋਲ ਬੈਠੀਆਂ ਨਿਕੀਆਂ ਮੋਟੀਆਂ ਗੱਲਾਂ ਕਰ ਰਹੀਆਂ ਸਨ। ਮੈਂ ਬਿੰਦ ਕੁ ਲਈ ਅੰਦਰ ਗਿਆ ਤਾਂ ਜਾਪੇ ਜਿਵੇਂ 10 ਥਾਨ ਲੱਠੇ ਦੇ ਕਪੜੇ ਦੇ ਪਏ ਹਨ, ਜੋ ਹੁਣੇ ਜੀਵਨ ਨਗਰ ਅਤੇ ਭੈਣੀ ਸਾਹਿਬ ਵਿਚ ਰਹਿਣ ਵਾਲੇ ਸਿੰਘਾਂ ਦੇ ਬਸਤਰਾਂ ਲਈ ਖ਼ਰੀਦ ਕੇ ਲਿਆਏ ਹਨ। ਕੁਛ ਹੋਰ ਸਾਮਾਨ ਵੀ।

ਰਾਗੀ ਹਰਭਜਨ ਸਿੰਘ ਨੇ ਮੇਰੀ ਸਿਫ਼ਾਰਸ਼ ਸਤਿਗੁਰਾਂ ਪਾਸ ਕੀਤੀ: ਇਕ ਹਾਰਮੋਨੀਅਮ ਕਵੀ ਜੀ ਨੂੰ ਚਾਹੀਦਾ ਹੈ। ਸਾਡੇ ਪਾਸ ਕਿੰਨੇ ਸਾਰੇ ਵਾਜੇ ਪਏ ਹਨ। ਸਤਿਗੁਰੂ ਜੀ ਨੇ ਪਰਵਾਨਗੀ ਦਿਤੀ ਤੇ ਮੈਨੂੰ ਆਖਿਆ: ਪਿਛਲੀਆਂ ਸਾਰੀਆਂ ਬੰਦਸ਼ਾਂ ਮੇਰੀ ਕਾਪੀ ਤੋਂ ਉਤਾਰ ਲਓ ਅਤੇ ਯਾਦ ਕਰ ਲਓ। ਅਭਿਆਸ ਕਰਿਆ ਕਰੋ। ਕਦੇ ਨ ਕਦੇ ਸੁਣ ਲਵਾਂਗੇ।

## ਗੁਰਬਚਨ ਸਿੰਘ ਦੀ ਕੋਠੀ

10-35 ਰਾਤੀਂ, ਸੰਗਤ ਨੂੰ ਵਿਦਾ ਕਰਨ ਲਈ ਸਤਿਗੁਰਾਂ ਦੁਆਰ ਖੋਲ੍ਹ ਕੇ ਦਰਸ਼ਨ ਦਿਤੇ। ਸ: ਨਰਿੰਦਰ ਸਿੰਘ ਗਾਂਧੀ ਨਗਰ ਨੇ ਬੇਨਤੀ ਕੀਤੀ: ਦੀਨ ਦਿਆਲ ਮੇਰੇ ਚਾਚਾ (ਗੁਰਬਚਨ ਸਿੰਘ) ਜੀ ਆਏ ਹਨ। ਇਹਨਾਂ ਕੋਠੀ ਬਣਾਈ ਹੈ। ਆਪ ਜੀ ਦੇ ਚਰਨ ਪੁਆਣਾ ਚਾਹੁੰਦੇ ਹਨ, ਜਦੋਂ ਆਪ ਜੀ ਦੀ ਆਗਿਆ ਹੋਵੇ। ਸਤਿਗੁਰੂ ਜੀ ਬਚਨ ਕੀਤਾ: ਐਸ ਵੇਲੇ ਤਾਂ ਪਲ ਭਰ ਦਾ ਵਿਹਲ ਨਹੀਂ, 14 ਮਾਰਚ ਨੂੰ ਮੈਂ ਭਾਰਤੀ ਦੀ ਮਾਤਾ ਨਮਿਤ ਭੋਗ ਤੇ ਆਉਣਾ ਹੈ, ਭਾਰਤੀ ਕਰਕੇ ਹੀ ਪ੍ਰੋਗਰਾਮ ਬੜਾ ਭੰਨ ਤੋੜ ਕੇ ਬਣਾਇਆ ਹੈ। ਹੋਲੇ ਪਿਛੋਂ ਸਹੀ।

"ਸਤਿ ਬਚਨ ਜੀ" ਆਖਕੇ ਸਿੰਘਾਂ ਨੇ ਸਿਰ ਝੁਕਾ ਦਿਤੇ।

## ਬੱਤੀਆਂ ਬੁਝ ਗਈਆਂ

ਸਤਿਗੁਰੂ ਜੀ ਸ਼ਾਇਦ ਹੀ 11 ਵਜੇ ਵਿਰਾਜਣ, ਅਸੀਂ ਭਾਵੇਂ 10 ਮਿੰਟ ਘੱਟ 11 ਵਜੇ ਕੋਠੀ ਛਡਣ ਵਾਲੇ ਹਾਂ। ਅੱਜ ਆਪ ਨੇ ਸਾਨੂੰ ਤੋਰਨ ਵਾਸਤੇ 'ਤੁਰ ਜਾਓ' ਜਾਂ ਸਮ-ਅਰਥੀ ਸ਼ਬਦ ਨਹੀਂ ਵਰਤਿਆ। ਆਕੇ, ਬੱਤੀਆਂ ਬੁਝਾ ਗਏ। ਮਤਲਬ ਸਾਫ਼ ਸੀ: ਹੁਣ ਜਾਓ ਵੀ।

## ਇੰਦਰਾ ਦੀ ਤਰਫ਼ਦਾਰੀ

ਵਾਪਸੀ ਤੇ ਸਤਿਗੁਰੂ ਜੀ ਵਾਲੀ "ਪੀਜੋ" ਤੇ ਸ: ਸੁਰਜੀਤ ਸਿੰਘ ਅਮ੍ਰਿਤਸਰੀ (ਯੂ. ਕੇ.), ਸ: ਹੰਸਪਾਲ ਅਤੇ ਮੈਂ ਰਾਜੋਰੀ ਵਾਸਤੇ ਚਲੇ ਤਾਂ ਸ: ਹਰਵਿੰਦਰ ਸਿੰਘ ਨੇ ਦੱਸਿਆ ਕਿ ਉਹ ਇਕ ਵਾਰ ਤਾਂ 22.2.78 ਨੂੰ ਸਾਬਕਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਉਸ ਦੇ ਨਿਵਾਸ ਤੇ ਮਿਲੇ ਅਤੇ ਫਿਰ 28.2.78 ਨੂੰ ਸਤਿਗੁਰੂ ਜੀ ਦੀ ਫੋਨ ਦੁਆਰਾ ਆਗਿਆ ਅਨੁਸਾਰ ਕਰਨਾਟਕ ਅਤੇ ਆਂਧਰਾ ਵਿਚ ਜਿੱਤ ਦੀ ਵਧਾਈ ਦੇਣ ਗਏ। ਸ੍ਰੀ ਰੈਡੀ ਦਾ ਕਾਂਗਰਸ ਪ੍ਰਧਾਨਗੀ ਤੋਂ ਅਸਤੀਫ਼ਾ ਵੀ ਮੁਬਾਰਕ ਦਾ ਵਿਸ਼ਾ ਸੀ। ਬੀਬੀ ਜੀ ਸਥਿਰ ਭਾਵ ਨਾਲ ਮਿਲੇ। ਇੰਜ ਹੀ ਇਕ ਵਾਰ ਸੰਜੈ ਗਾਂਧੀ ਨਾਲ ਵੀ 10 ਮਿੰਟ ਮੁਲਾਕਾਤ ਕਰਕੇ ਆਏ ਹਨ। ਬੰਸੀ ਲਾਲ ਨੂੰ ਵੀ ਮਿਲੇ ਹਨ। ਹੰਸਪਾਲ ਨੇ ਇਹ ਵੀ ਦੱਸਿਆ ਕਿ ਚੌਧਰੀ ਬੰਸੀ ਲਾਲ ਇਹ ਵੀ ਚਾਹੁੰਦਾ ਸੀ ਕਿ ਇਕ ਵਾਰ ਮਹਾਰਾਜ ਬੀਰ ਸਿੰਘ ਵੀ ਉਸਨੂੰ ਮਿਲਣ।

ਹੰਸਪਾਲ ਨੇ ਦੱਸਿਆ ਕਿ ਚੌਧਰੀ ਬੰਸੀ ਲਾਲ ਦਾ ਲੜਕਾ ਸ੍ਰੀ ਸੁਰਿੰਦਰ ਕਿਉਂਕਿ ਹਰਿਆਣਾ ਵਿਧਾਨ ਸਭਾ ਦਾ ਮੈਂਬਰ ਹੈ, ਇਸ ਲਈ ਉਸ ਨੇ ਨਾਮਧਾਰੀਆਂ ਨਾਲ ਜ਼ਿਆਦਤੀ ਬਾਰੇ ਵਿਧਾਨ ਸਭਾ ਵਿਚ ਵੀ ਰੌਲਾ ਪਾਇਆ ਹੈ। ਸਤਿਗੁਰੂ ਜੀ ਸਪੱਸ਼ਟ ਰੂਪ ਵਿਚ, ਨਿਜੀ ਤੌਰ ਤੇ, ਇੰਦਰਾ ਪੱਖੀ ਤੇ ਇੰਦਰਾ ਹਮਾਇਤੀਆਂ ਦੇ ਤਰਫ਼ਦਾਰ ਹਨ। ਉਹ ਸਮਝਦੇ ਹਨ ਕਿ ਦੇਸ਼ ਵਾਸਤੇ ਜੋ ਕੁਝ ਪੰ: ਨਹਿਰੂ ਅਤੇ ਸ੍ਰੀਮਤੀ ਇੰਦਰਾ ਗਾਂਧੀ ਨੇ ਕੀਤਾ ਹੈ, ਉਹ ਪ੍ਰਸ਼ੰਸਨੀਅ ਹੈ। ਐਮਰਜੈਂਸੀ ਦੇ ਬਥੇਰੇ ਲਾਭ ਸਨ, ਜੇ ਏਨਾ ਕੰਮ ਕਰਦਿਆਂ ਦੋ ਗਲਤੀਆਂ ਹੋ ਗਈਆਂ ਹਨ ਤਾਂ ਕੇਵਲ ਏਸ ਲਈ ਹੀ ਇੰਦਰਾ ਦੋਖੀ ਕਿਉਂ ਬਣ ਜਾਈਏ!

### 12 ਮਾਰਚ 1978 ਐਤਵਾਰ
### ਨਵੀਂ ਦਿੱਲੀ

## ਸਤਿਗੁਰੂ ਜੀ ਦਾ ਪ੍ਰੋਗਰਾਮ

ਘਰੋਂ ਬਾਹਰ ਨਿਕਲਦਿਆਂ ਹੀ, ਖੇਡਣ ਜਾਂਦਿਆਂ ਸ: ਹੰਸਪਾਲ ਮਿਲਿਆ। ਸਤਿਗੁਰੂ ਜੀ ਬਾਰੇ ਪੁਛਿਆ ਤਾਂ ਉਸ ਦੱਸਿਆ : ਸੱਚੇ ਪਾਤਸ਼ਾਹ ਜੀ ਦਾ ਫੋਨ ਸਵੇਰੇ 8 ਵਜੇ ਆਇਆ ਸੀ। ਉਹ ਸ: ਅਵਤਾਰ ਸਿੰਘ ਝੱਬਰ ਨੂੰ ਉਡੀਕ ਰਹੇ ਸਨ। ਉਸਨੂੰ ਹਿੰਦੁਸਤਾਨ ਫਾਰਮ ਯੂ. ਪੀ. ਵਲੋਂ 6 ਵਜੇ ਸਵੇਰ ਤਕ ਦਿੱਲੀ ਪਹੁੰਚ ਜਾਣਾ ਚਾਹੀਦਾ ਸੀ, ਪਰ ਉਹ ਗੱਡੀ ਲੇਟ ਹੋਣ ਕਰਕੇ ਸਵਾ ਕੁ ਅੱਠ ਵਜੇ ਪਹੁੰਚਾ। ਉਸਨੂੰ ਨਾਲ ਲੈ ਕੇ ਜੀਵਨ ਨਗਰ ਪਧਾਰ ਗਏ ਹਨ।

ਮਾਤਾ ਜੀ ਬੀਬੀਆਂ ਅਤੇ ਸੇਵਕਾਂ ਨਾਲ ਸ੍ਰੀ ਭੈਣੀ ਸਾਹਿਬ ਨੂੰ ਚਾਲੇ ਪਾ ਗਏ। ਬੀਬੀ ਨਰਿੰਦਰ ਨੂੰ ਨਾਲ ਲੈ ਨਰਿੰਦਰ ਦੇ ਭਾਈ ਸ: ਸੁਰਜੀਤ ਸਿੰਘ, "ਪੀਜੋ" ਦੁਆਰਾ ਅੰਮ੍ਰਿਤਸਰ ਤੁਰ ਗਏ ਹਨ।

ਤਾਜ਼ੇ ਪ੍ਰੋਗਰਾਮ ਅਨੁਸਾਰ ਸਤਿਗੁਰੂ ਜੀ ਅੱਜ ਸ੍ਰੀ ਜੀਵਨ ਨਗਰ ਜਾਣਗੇ। ਰਾਤ

ਰਹਿ ਕੇ 13 ਦੀ ਸਵੇਰੇ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਣਗੇ। 13 ਦੀ ਰਾਤੀਂ ਜਾਂ 14 ਮਾਰਚ ਦੀ ਸਵੇਰੇ ਦਿੱਲੀ ਪਹੁੰਚ ਜਾਣਗੇ। ਏਥੋਂ ਸ਼ਾਮ ਨੂੰ ਹਵਾਈ ਸਫ਼ਰ ਕਰਕੇ ਹੈਦਰਾਬਾਦ ਜਾਣਗੇ ਅਤੇ 19.3.78 ਨੂੰ ਅੰਮ੍ਰਿਤਸਰ ਪਹੁੰਚ ਕੇ, ਇਲਾਕੇ ਦੇ ਕਿਸੇ ਮੇਲੇ ਵਿਚ ਦਰਸ਼ਨ ਦੇ ਕਿਰਤਾਰਥ ਕਰਨਗੇ।

ਹੰਸਪਾਲ ਨੇ ਇਹ ਵੀ ਦੱਸਿਆ ਕਿ ਮਹਾਰਾਜ ਬੀਰ ਸਿੰਘ ਜੀ ਦਾ ਫੋਨ ਆਇਆ ਹੈ, ਜਿਸ ਅਨੁਸਾਰ ਮੇਰੇ (ਲੇਖਕ) ਗੁਆਂਢੀ ਸੰਤ ਪ੍ਰਤਾਪ ਸਿੰਘ ਮੁਨਸ਼ੀ ਨੂੰ ਜੀਵਨ ਨਗਰ ਬੁਲਾਇਆ ਗਿਆ ਹੈ, ਚੰਡੀਗੜ੍ਹ ਦੇ ਅਧਿਕਾਰੀਆਂ ਨੂੰ ਜ਼ਮੀਨ ਨਾਲ ਸੰਬੰਧਤ ਕਾਗਜ਼ਾਤ ਪੇਸ਼ ਕਰਨੇ ਹਨ।

## 14 ਮਾਰਚ 1978 ਮੰਗਲਵਾਰ
## ਨਵੀਂ ਦਿੱਲੀ

### ਮਾਈ ਰਾਜ ਕੌਰ ਨਮਿਤ ਭੋਗ

ਡਾ: ਅਮਰ ਭਾਰਤੀ ਦੀ ਮਾਤਾ ਮਾਈ ਰਾਜ ਕੌਰ ਨਮਿਤ ਪਾਠ ਦਾ ਭੋਗ ਹੈ ਅੱਜ। ਸਤਿਗੁਰੂ ਜੀ ਨੇ 2 ਵਜੇ ਦਰਸ਼ਨ ਦੇਣੇ ਹਨ। ਮਾਈ ਰਾਜ ਕੌਰ ਦੇ ਪਤੀ ਸੰਤ ਮੁਲਖਾ ਸਿੰਘ ਕੀਰਤਨ ਗੜ੍ਹ (ਅੰਮ੍ਰਿਤਸਰ) ਬਹੁਤ ਪਹਿਲਾਂ ਦੇ ਗੁਜ਼ਰ ਚੁਕੇ ਹਨ।

ਮਾਈ ਰਾਜ ਕੌਰ ਤੇ ਸੰਤ ਮੁਲਖਾ ਸਿੰਘ ਦੇ ਸੰਤਾਨ ਵਜੋਂ ਸਭ ਤੋਂ ਵਡੇ ਲੜਕੇ ਸੰਤ ਮੰਗਲ ਸਿੰਘ ਲਾਇਲਪੁਰੀ ਸਨ। ਸੁਘੜ, ਸਿਆਣੇ ਤੇ ਵੱਡ-ਪਰਵਾਰੀ ਹੋਣ ਕਰਕੇ ਉਹਨਾਂ ਜੀਵਨ ਨਿਰਵਾਹ ਲਈ ਬੜੇ ਤਰੱਦਦ ਕੀਤੇ। ਅਖਬਾਰ 'ਨਵਾਂ ਹਿੰਦੁਸਤਾਨ' ਨਵੀਂ ਦਿੱਲੀ ਦੇ ਵੀ ਇਹੋ ਸੰਸਥਾਪਕ ਸਨ। ਹਫ਼ਤੇਵਾਰੀ ਪਰਚੇ ਤੋਂ ਰੋਜ਼ਾਨਾ ਹੋਣ ਤਕ ਦਾ ਸਫ਼ਰ ਇਸ ਅਖ਼ਬਾਰ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਨਾਲ ਕੀਤਾ। ਸੰਤ ਮੰਗਲ ਸਿੰਘ ਜੀ ਦਾ ਪਰਵਾਰ ਦਿੱਲੀ ਵਿਚ ਰਹਿੰਦਾ ਹੈ। ਸੰਤ ਜੀ ਦੀ ਮਿਰਤੂ ਦਿੱਲੀ ਵਿਚ ਹੀ 7-8 ਸਾਲ ਪਹਿਲਾਂ ਹੋਈ।

ਜ਼ਿਕਰ ਹੇਠ ਬਜ਼ੁਰਗ ਜੋੜੇ ਦਾ ਦੂਜਾ ਪੁਤਰ ਸੇਠ ਪ੍ਰਤਾਪ ਸਿੰਘ ਹੈ, ਜੋ ਅੱਜ ਕੱਲ ਛਿਹਰਟੇ (ਅੰਮ੍ਰਿਤਸਰ) ਰਹਿੰਦਾ ਹੈ, ਸਣੇ ਪਰਵਾਰ। ਅਤੇ ਤੀਸਰਾ ਪੁੱਤਰ ਡਾ: ਅਮਰ ਭਾਰਤੀ ਹੈ। ਇਸਨੇ ਕਪੜੇ ਸਿਊਣ ਤੋਂ ਉਪਜੀਵਕਾ ਸ਼ੁਰੂ ਕਰਕੇ, ਵਿਦਵਾਨਾਂ ਦੀ ਸੰਗਤ ਵਿਚ ਆ, ਬੰਗਾਲੀ ਸਿਖੀ। ਚੰਗੀ ਯਾਦਦਾਸ਼ਤ ਦਾ ਮਾਲਕ ਹੋਣ ਕਰਕੇ, ਜੋ ਪੜ੍ਹਿਆ, ਉਸਨੂੰ ਸਮਝਿਆ ਤੇ ਹਿਫ਼ਜ਼ ਕੀਤਾ। ਬੰਗਾਲੀਓਂ ਪੰਜਾਬੀ ਅਨੁਵਾਦ ਕੀਤੇ। ਖੋਜੀ ਬ੍ਰਿਤੀ ਦਾ ਵਿਦਵਾਨ ਹੋਣ ਕਰਕੇ ਸਤਿਗੁਰੂ ਜੀ ਦੇ ਸਨੇਹ ਦਾ ਪਾਤਰ ਬਣਿਆ। ਸਤਿਗੁਰੂ ਜੀ ਨੇ ਇਸਦੀ ਯੋਗਤਾ ਨੂੰ ਹੋਰ ਵਿਕਾਸਣ ਲਈ ਰੋਜ਼ਾਨਾ 'ਨਵਾਂ ਹਿੰਦੁਸਤਾਨ' ਇਸਦੇ ਸਪੁਰਦ ਕਰ ਦਿਤਾ ਜਿਸਨੇ ਸਮਕਾਲੀ ਸਮਾਚਾਰਾਂ ਵਿਚ ਮਾਣ-ਯੋਗ ਸਥਾਨ ਬਣਾਇਆ। ਖ਼ਰਚ ਸ੍ਰੀ ਸਤਿਗੁਰੂ ਜੀ ਦਾ, ਖੇਚਲ ਭਾਰਤੀ ਦੀ ਰੰਗ ਲਿਆਈ। ਕੁਛ ਮਜਬੂਰੀਆਂ ਨੇ ਅਖ਼ਬਾਰ ਬੰਦ ਕਰਵਾ ਦਿਤਾ। ਅਜ ਕਲ ਡਾ: ਅਮਰ ਭਾਰਤੀ ਹੋਮੀਓਪੈਥੀ ਚਕਿਤਸਾ ਨਾਲ ਰੋਟੀ ਰੋਜ਼ੀ ਚਲਾ ਰਿਹਾ ਹੈ। ਸਤਿਗੁਰੂ

ਜੀ ਨੇ ਸਦਾ ਹੀ ਭਾਰਤੀ ਨੂੰ ਮਾਣ ਦਿਤਾ ਹੈ ਅਤੇ ਉਹ ਉਸਦੀ ਸਿਆਣਪ ਦੀ ਕਦਰ ਕਰਦੇ ਹਨ। ਇਹ ਖ਼ਾਸ ਨਿਵਾਜ਼ਸ਼ ਹੀ ਹੈ ਕਿ ਇਸ ਭੋਗ ਤੇ ਪਹੁੰਚਣ ਲਈ ਕਈ ਪ੍ਰੋਗਰਾਮ ਭੰਨ ਤੋੜ ਕੇ ਵਕਤ ਦਿਤਾ।

ਮਾਈ ਰਾਜ ਕੌਰ ਨੇ 6.3.1982 ਨੂੰ ਆਪਣੀ ਧੀ ਪਾਰੋ ਦੇ ਘਰ ਸਵੇਰੇ 4 ਵਜੇ ਪ੍ਰਾਣ ਤਿਆਗੇ ਹਨ। 7 ਦਿਨਾਂ ਬਾਦ ਹੀ ਗੁਰੂ ਕੇ ਦਰਸ਼ਨਾਂ ਦੀ ਇੱਛਾ ਨਾਲ ਭੋਗ ਪੈ ਰਿਹਾ ਹੈ।

## ਕੀਰਤਨ

ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ 1 ਵਜੇ ਤੋਂ ਹੀ ਸੰਤ ਨਗਰ (ਸਰਸਾ) ਦੇ ਜਥੇਦਾਰ ਸੰਤ ਦਲੀਪ ਸਿੰਘ ਨੇ ਹੱਲੇ ਦਾ ਦੀਵਾਨ ਸਜਾ ਦਿਤਾ ਹੈ। ਸੰਸਾਰ ਦੀ ਨਾਸਮਾਨਤਾ ਉਤੇ ਇਕ ਘੰਟੇ ਦਾ ਰਸਦਾਰ ਕੀਰਤਨ । ਦੋ ਵਜੇ ਤੋਂ ਦਿੱਲੀ ਦੇ ਸੁਪ੍ਰਸਿਧ ਕੀਰਤਨੀਏ ਅਤੇ ਵਿਆਖਿਆਕਾਰ ਜਥੇਦਾਰ ਸੇਵਾ ਸਿੰਘ ਜੀ ਨੇ ਸੰਗੀਤ ਤੇ ਰਸ ਗੁਧਾ ਕੀਰਤਨ ਜਾਰੀ ਕਰ ਦਿਤਾ ਹੈ। ਦੀਵਾਨ ਸਥਾਨ ਦਰਸ਼ਨਾਰਥੀਆਂ, ਸ਼ਰੋਤਿਆਂ ਤੇ ਡਾ: ਅਮਰ ਭਾਰਤੀ ਦੇ ਰਿਸ਼ਤੇਦਾਰਾਂ ਨਾਲ ਭਰਪੂਰ ਹੈ। ਸਾਧ ਸੰਗਤ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਉਤਾਵਲੀ ਹੈ।

## ਆਮਦ ਸਤਿਗੁਰਾਂ ਦੀ

ਸਤਿਗੁਰੂ ਜੀ ਦੀ ਕਾਰ ਸਵਾ ਦੋ ਵਜੇ ਧਰਮਸਾਲਾ ਦੇ ਸਿਹਨ ਵਿਚ ਮਲਕੜੇ ਜਿਹੀ ਦਾਖ਼ਲ ਹੋ ਗਈ ਹੈ। ਹਾਲ ਅੰਦਰਲੇ ਪਹਿਲੇ ਦਰਸ਼ਕ ਨੇ ਉੱਚੀ ਸਾਰੀ ਜੈ ਕਾਰਾ ਗਜਾ ਦਿਤਾ ਹੈ। ਸਾਰੇ ਹਿਰਦਿਆਂ ਵਿਚ ਇਕ ਆਨੰਦ ਮਈ ਤਰੰਗ ਅਤੇ ਚਿਹਰਿਆਂ ਤੇ ਵਿਸ਼ੇਸ਼ ਰੌਣਕ ਹੋ ਆ ਗਈ ਹੈ।

ਖੱਦਰ-ਵਸਤਰਾਂ ਵਿਚ ਸੁਸਜਿਤ ਸਤਿਗੁਰੂ ਜੀ ਆਪਣੇ ਆਸਣ ਤੇ ਵਿਰਾਜ ਗਏ ਹਨ। ਭੇਟਾ ਧਰ-ਧਰ ਮੱਥਾ ਟੇਕਣ ਵਾਲਿਆਂ ਦੀਆਂ ਕਤਾਰਾਂ ਜਾਰੀ ਹੋ ਗਈਆਂ ਹਨ। ਸ੍ਰੀ ਸਤਿਗੁਰੂ ਜੀ ਨਾਲ ਸ: ਹਰਵਿੰਦਰ ਸਿੰਘ ਹੰਸਪਾਲ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸੇਠ ਧਰਮ ਸਿੰਘ ਆਏ ਹਨ। ਸਤਿਗੁਰੂ ਜੀ ਦੇ ਵਿਸ਼ਵਾਸ ਪਾਤਰ ਸ: ਸੇਵਾ ਸਿੰਘ, ਇਹਨਾਂ ਦਾ ਲੜਕਾ ਭੂਪਿੰਦਰ ਸਿੰਘ, ਭਣੇਵਾਂ ਮਨਮੋਹਣ ਸਿੰਘ ਅਤੇ ਦਿੱਲੀ ਦੇ ਵਢਿਓਵ੍ਰਿਧ ਸੂਬਾ, ਸੰਤ ਗੰਡਾ ਸਿੰਘ ਜੀ ਸਤਿਗੁਰੂ ਜੀ ਦੇ ਆਲੇ ਦੁਆਲੇ ਬੈਠੇ ਹਨ। 'ਵਰਿਆਮ' ਸੰਪਾਦਕ ਸ੍ਰੀ ਜਗਦੀਸ਼ ਸਿੰਘ, ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਮਨਧੀਰ ਸਿੰਘ ਸੰਧੂ, ਭਾਰਤੀ-ਭਤੀਜਾ ਸ: ਕਰਤਾਰ ਸਿੰਘ ਅਤੇ ਹੋਰ ਅਨੇਕ ਸਤਿਗੁਰੂ ਜੀ ਦੇ ਦੁਆਲੇ ਦੂਜੀ ਕਤਾਰ ਵਿਚ ਬੈਠੇ ਹਨ।

2-30 ਜਥੇਦਾਰ ਸੇਵਾ ਸਿੰਘ ਦੇ ਕੀਰਤਨ ਦੀ ਸਮਾਪਤੀ ਹੋਣ ਤੇ ਗੁਰਦੇਵ-ਹਰਭਜਨ ਸਿੰਘ ਹੁਰੀਂ ਕੀਰਤਨ ਕਰਨ ਬੈਠ ਗਏ।

ਏਸ ਦਰਮਿਆਨ ਇਕ ਟੇਢੀ, ਬਿਸਕੁਟੀ ਰੰਗ ਦੀ ਪਗੜੀ ਤੇ ਕੋਟ-ਪੈਂਟ ਧਾਰੀ ਸਿਖ ਨੇ ਸਤਿਗੁਰੂ ਜੀ ਦੇ ਸਨਮੁਖ ਹੋ ਹੱਥ ਜੋੜ ਕੇ ਬੇਨਤੀ ਕੀਤੀ ਤੇ ਖਿਮਾ ਮੰਗੀ।

ਗੱਲ ਕੀ ਸੀ, ਮੈਨੂੰ ਪਤਾ ਨਹੀਂ ਲਗਾ ਪਰ ਸਤਿਗੁਰੂ ਜੀ ਨੇ ਖਿਮਾ ਪ੍ਰਦਾਨ ਕੀਤੀ। ਸਿਖ ਸੰਤੁਸ਼ਟ ਹੋ ਵਾਪਸ ਚਲਾ ਗਿਆ।

10 ਮਿੰਟ ਲਈ ਬਨਾਰਸ ਤੋਂ ਸੁਸਿਖਿਅਤ ਸ੍ਰੀ ਸੁਖਵਿੰਦਰ ਸਿੰਘ ਪਿੰਕੀ ਦਾ ਖ਼ੂਬ ਗੁੰਨ੍ਹ ਗੁੰਨ੍ਹ ਵਜਾਇਆ ਤਬਲਾ ਸੁਣਦਿਆਂ ਸਤਿਗੁਰੂ ਜੀ ਨੇ ਕਿਸੇ ਦਾ ਲਿਖਤੀ ਮਜ਼ਮੂਨ ਪੜ੍ਹਿਆ ਤੇ ਤਬਲੇ ਦੀਆਂ ਤਰੰਗਤ ਗਤਾਂ ਵੱਲ ਗਹੁ ਕਰਦਿਆਂ ਬਾਰ-ਬਾਰ ਪਿੰਕੀ ਨੂੰ ਪ੍ਰਸੰਨਤਾ ਨਾਲ ਨਿਹਾਰਿਆ।

## ਮੇਰਾ ਸਾਜ਼ ?

ਟੇਕ ਉਠੀ ਹੈ ਹਰਭਜਨ ਸਿੰਘ ਰਾਗੀ ਵਲੋਂ, 'ਗੋਬਿੰਦ ਕੇ ਗੁਣ ਗਾਓ, ਸਾਧੋ ਰੇ' ! ਸੰਗੀਤ ਦੀਆਂ ਮਧੁਰ ਸੁਰਾਂ ਵਾਤਾਵਰਣ ਵਿਚ ਛਾ ਗਈਆਂ ਕਿ ਹੌਲੇ ਮੇਲਿਆਂ ਦਾ ਸਮਾਂ ਬੱਝ ਗਿਆ। ਸਤਿਗੁਰੂ ਜੀ ਨੇ ਆਨੰਦਿਤ ਹੋ ਕੇ ਆਪਣੇ ਸੇਵਕ ਪੂਰਬਾ ਨੂੰ ਪੁਛਿਆ ਹੈ :

'ਮੇਰਾ ਸਾਜ਼ ?'

'ਉਹ ਤਾਂ ਜੀ ਕੋਠੀ ਰਹਿ ਗਿਆ ਏ, ਮੰਗਵਾਵਾਂ ?'

ਸਤਿਗੁਰੂ ਜੀ ਨੇ ਗੁਰਦੇਵ ਸਿੰਘ ਸਰੋਦ ਵਲ ਤੱਕਿਆ ਹੈ। ਉਹ ਆਪਣਾ ਦਿਲ-ਰੁਬਾ ਲੈ ਕੇ ਆ ਗਿਆ ਹੈ।

''ਤੇ ਤੂੰ ?''

''ਮੈਂ ਦੂਜਾ ਮੰਗਵਾ ਰਿਹਾ ਹਾਂ।''

ਅਤੇ ਸਤਿਗੁਰੂ ਜੀ ਨੇ ਕੀਰਤਨ ਵਿਚ ਅਗਵਾਈ ਦੇਣੀ ਸ਼ੁਰੂ ਕਰ ਦਿਤੀ। ਆਨੰਦ ਦੀ ਗੰਗਾ ਵਹਿ ਤੁਰੀ। ਪਿੰਕੀ ਦਾ ਤਬਲਾ ਵੀ ਲੋੜ ਅਨੁਸਾਰ ਲੈਅ ਨੂੰ ਮੰਦ-ਦ੍ਰੁਤ ਗਤੀ ਦੇ ਰਿਹਾ ਹੈ।

ਦੀਵਾਨ ਵਿਚ ਆਉਣ ਵਾਲਿਆਂ ਵਿਚ ''ਲੋਕ ਰੰਗ'' ਸਪਤਾਹਿਕ ਦੇ ਸੰਪਾਦਕ ਸ: ਤਾਰਾ ਸਿੰਘ ਕਾਮਲ ਵੀ ਹਨ। ਸਤਿਗੁਰੂ ਜੀ ਨੂੰ ਨਮਸਕਾਰ ਕਰ ਮੁਨਾਸਬ ਜਗਹ ਤੇ ਬੈਠ ਜਾਂਦੇ ਹਨ। ਸ: ਅਵਤਾਰ ਸਿੰਘ ਹਿਤ ਕਾਲੀ ਪੱਗ ਤੇ ਖੁਲ੍ਹੇਦਾੜ੍ਹੇ ਨਾਲ ਵੀ ਦਰਸ਼ਨਾਂ ਨੂੰ ਆਏ ਹਨ।

ਡਾ: ਭਾਰਤੀ ਸਤਿਗੁਰੂ ਜੀ ਅਗੇ ਭੋਗ ਦੇ ਮੌਕੇ ਦਰਸ਼ਨ ਦੇਣ ਦੀ ਬੇਨਤੀ ਕਰਨ ਸਮੇਂ ਵੀ ਨਾਮਧਾਰੀ ਵਸਤਰਾਂ ਵਿਚ ਸੀ ਅਤੇ ਅੱਜ ਵੀ ਉਹ ਏਸੇ ਪਹਿਰਾਵੇ ਵਿਚ ਸਜ ਰਿਹਾ ਹੈ। ਸਤਿਗੁਰੂ ਜੀ ਦੇ ਨਜ਼ਦੀਕ, ਸ: ਹਰਵਿੰਦਰ ਸਿੰਘ ਪਾਸ ਬੈਠਾ ਹੋਇਆ ਹੈ।

ਸੂਬਾ ਗੇਂਡਾ ਸਿੰਘ ਜੀ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਚੌਰੀ ਕੀਤਾ ਕਰਦੇ ਸਨ ਅਜ ਉਨ੍ਹਾਂ ਦੇ ਵੱਡੇ ਸਪੁਤ੍ਰ ਵਰਤਮਾਨ ਸਤਿਗੁਰੂ ਜੀ ਉਤੇ ਚੌਰ ਝੁਲਾ ਰਹੇ ਹਨ।

## ਰਿਖੀ ਦਾ ਫਾਲਤੂ ਡਰ

3-15 ਭੋਗ ਦੇ ਸਲੋਕ ਪੜ੍ਹੇ ਜਾਣ ਲਗੇ ਹਨ। ਪਾਠੀ ਹਨ : ਜਥੇਦਾਰ ਸੇਵਾ ਸਿੰਘ, ਸੰਤ ਪ੍ਰੇਮ ਸਿੰਘ (ਵਿਕਲਾਂਗ) ਅਤੇ ਰਿਖੀ ਸਿੰਘ। ਰਿਖੀ ਜੀ ਨੇ ਕੱਲ੍ਹ ਕਿਹਾ ਸੀ : ਮੈਂ ਪਾਠ ਤਾਂ ਕੀਤਾ ਹੀ ਹੈ, ਭੋਗ ਦੇ ਮੌਕੇ ਸਲੋਕ ਪੜ੍ਹ ਕੇ ਵੇਖਣਾ ਹੈ। ਸਤਿਗੁਰੂ ਜੀ ਤਾਂ ਸ਼ਾਂਤ ਬੈਠੇ ਪਾਠ ਸੁਣ ਰਹੇ ਹਨ, ਕੋਈ ਗੁੱਸਾ ਗਿਲਾ ਨਹੀਂ ਰਿਖੀ ਤੇ।

ਸੰਤ ਮੰਗਲ ਸਿੰਘ ਲਾਦਿਲਪੁਰੀ ਦਾ ਸਾਰਾ ਪਰਵਾਰ-ਵਿਸਤਾਰ ਇਸ ਅਵਸਰ ਤੇ ਉਪਸਥਿਤ ਹੈ।

## ਮਾਇਆ ਨਾਲ ਸੰਬੰਧ

ਇਸ ਸਮੇਂ ਹਰਭਜਨ ਸਿੰਘ ਸਿਤਾਰ ਨੇ ਆ ਕੇ ਸਤਿਗੁਰੂ ਜੀ ਦੇ ਕੰਨ ਵਿਚ ਕੋਈ ਗੱਲ ਕੀਤੀ। ਸਤਿਗੁਰੂ ਜੀ ਨੇ ਆਪਣੇ ਖ਼ਜ਼ਾਨਚੀ ਪੂਰਬਾ ਨੂੰ ਪੁਛਿਆ...ਨੂੰ ਪਿਛਲੇ ਪੈਸੇ ਦੇ ਦਿਤੇ ਗਏ ਹਨ ? ਪੂਰਬਾ ਨੇ ਸਨਿੰਮਰ ਦੱਸਿਆ : ਹਾਂ ਜੀ, ਮਗਰਲਾ ਹਿਸਾਬ ਸਾਫ਼ ਕਰ ਦਿਤਾ ਹੈ।

''ਚਲੋ ਠੀਕ ਹੋਇਆ।''

ਮੈਂ ਅਰਜ਼ ਕੀਤੀ : ਆਪ ਜੀ ਤਾਂ ਪੈਸਿਆਂ ਨੂੰ ਤੰਗਲੀ ਲਾ ਕੇ ਉਡਾ ਰਹੇ ਹੋ ! ਪਤਾ ਨਹੀਂ ਤੁਹਾਡੀ ਤੰਗਲੀ ਵਾਸਤੇ ਏਨੇ ਆ ਕਿਥੋਂ ਜਾਂਦੇ ਹਨ। ਸਤਿਗੁਰੂ ਜੀ ਨੇ ਬਚਨ ਕੀਤਾ : ਮੈਂ ਤਾਂ ਮਾਧਿਅਮ ਹੀ ਹਾਂ, ਜਿਸਦੀ ਮਾਇਆ ਹੁੰਦੀ ਹੈ ਉਹ ਆ ਕੇ ਲੈ ਜਾਂਦਾ ਹੈ। ਥਾਈਲੈਂਡ ਦੇ ਇਕ ਧਾਰਮਿਕ ਨੇਤਾ ਡਾ: ਸੁਚਾਟ ਦੀ ਮਿਸਾਲ ਦਿੰਦਿਆਂ ਫ਼ਰਮਾਇਆ : ਉਹ ਕਹਿੰਦੇ ਸਨ ਭੈਣੀ ਸਾਹਿਬ ਆਉਂਦਿਆਂ ਪਾਣੀਪਤ ਕੋਲ ਜੋ ਹਾਦਸਾ ਹੋਇਆ, ਉਹ ਬੱਸ ਏਨੀ ਹੀ ਗੱਲ ਸੀ ਕਿ ਉਸ ਲੜਕੀ ਨੇ ਆਪਣਾ ਹਿੱਸਾ ਸਾਥੋਂ ਲੈਣਾ ਸੀ, ਸੋ ਲੈ ਲਿਆ। ਦੇਣ ਵਾਲੀ ਵੀ ਸੰਗਤ ਹੀ ਹੈ ਤੇ ਲੈਣ ਵਾਲੇ ਵੀ ਸੰਗਤ ਵਿਚੋਂ ਹਨ। ਸੋ ਮੇਰੇ ਹਿੱਸੇ ਤਾਂ ਏਨੀ ਗੱਲ ਹੀ ਹੈ ਕਿ ਲੈਣਾ ਤੇ ਦੇਣਾ ਮੇਰੇ ਦੁਆਰਾ ਹੁੰਦਾ ਹੈ। ਮੈਂ ਆਪਣੇ ਆਪ ਨੂੰ ਇਸ ਮਾਇਆ ਨਾਲ ਬੰਨ੍ਹਦਾ ਨਹੀਂ। ਇਹ ਆਉਂਦੀ ਵੀ ਬਹੁਤ ਹੈ ਤੇ ਚਲੀ ਵੀ ਏਸੇ ਰਫ਼ਤਾਰ ਨਾਲ ਨਾਲ ਜਾਂਦੀ ਹੈ। ਮੈਂ ਫਿਰ ਬੋਲ ਪਿਆ : ਸਿਆਣੇ ਕਹਿੰਦੇ ਨੇ ਜਿੰਨੀ ਵੰਡੀ ਜਾਵੇਗੀ, ਓਨੀ ਹੀ ਬਹੁਤੀ ਆਵੇਗੀ। ਆਪ ਥੱਬੇ ਭਰ-ਭਰ ਵੰਡਦੇ ਹੋ ਤੇ ਪੰਡਾਂਮੂੰਹੀਂ ਆ ਜਾਂਦੀ ਹੈ।

ਸਤਿਗੁਰੂ ਜੀ ਨਾ ਰੁਪੈਆ ਕੋਲ ਰਖਦੇ ਹਨ, ਨਾ ਹੱਥ ਹੀ ਲਗਾਂਦੇ ਹਨ। ਜੋ ਰੁਪੈਆ ਮੱਥਾ ਟਿਕਦਾ ਹੈ ਉਸ ਵਲ ਵੇਖਦੇ ਵੀ ਨਹੀਂ। ਇਹ ਪੰਜ ਹਨ, ਦਸ ਜਾਂ ਵੀਹ ਜਾਂ ਫਿਰ ਸੌ ਦੀ ਗਿਣਤੀ ਵਿਚ। ਨਾ ਹੀ ਪੈਸੇ ਦੀ ਘਾਟ ਵਾਧ ਨਾਲ ਆਪਣੇ ਵਤੀਰੇ ਵਿਚ ਕੁਛ ਫਰਕ ਪਾਉਂਦੇ ਹਨ। ਕੁਛ ਆਦਮੀ ਐਸੇ ਵੀ ਆਉਂਦੇ ਹਨ ਜੋ ਦੂਰੋਂ ਨੋਟ ਕਢ ਕੇ ਹੱਥ ਵਿਚ ਰਖਦੇ ਤੇ ਇਕ ਤਰ੍ਹਾਂ ਨਾਲ ਵਖਾਵਾ ਕਰਦੇ ਹਨ, ਅਜਿਹੇ ਲੋਕਾਂ ਵੱਲ ਤਾਂ ਉਹ ਅੱਖ ਉਠਾ ਕੇ ਵੀ ਨਹੀਂ ਵੇਖਦੇ। ਹਾਂ, ਜੋ ਸੱਜਣ ਕੇਵਲ ਸ਼ਰਧਾ

ਸਤਿਕਾਰ ਅਤੇ ਪ੍ਰੇਮ ਨਾਲ ਹੀ ਆਕੇ ਮੱਥਾ ਟੇਕਦੇ ਹਨ ਉਨ੍ਹਾਂ ਦੀ ਭੇਟਾ ਵੀ ਪਰਵਾਨ ਤੇ ਬਚਨ ਬਿਲਾਸ ਵੀ ਹੋ ਜਾਂਦੇ ਹਨ।

ਭੋਗ ਦੇ ਸ਼ਲੋਕਾਂ ਦਰਮਿਆਨ ਸਤਿਗੁਰੂ ਜੀ ਨੂੰ ਭੇਟ ਧਰਨ ਹਿਤ ਭਾਰਤੀ ਜੀ, ਮਾਇਆ, ਬਸਤਰ, ਬਰਤਨ ਤੇ ਬਿਸਤਰਾ ਆਦਿ ਲਿਆਏ।

ਮਾਈ ਰਾਜ ਕੌਰ ਜੀ ਬਾਰੇ ਚੰਦ ਸ਼ਬਦ ਮੈਨੂੰ ਵੀ ਕਹਿਣ ਦੀ ਆਗਿਆ ਹੋਈ। ਮੈਥੋਂ ਜੋ ਬਣ ਪਿਆ ਆਪਣੀ ਸ਼ਰਧਾ ਦੇ ਫੁਲ ਭੇਟ ਕੀਤੇ।

## ਸਤਿਗੁਰ ਬਚਨ

3-40 ਹੋਏ ਤਾਂ ਸਤਿਗੁਰੂ ਜੀ ਨੇ ਕਿਰਪਾ ਕੀਤੀ। ਕਥਨ ਦਾ ਸੰਖੇਪ ਇਸ ਪਰਕਾਰ ਹੈ :

ਸਤਿਗੁਰੂ ਨੇ ਆਪਣੀ ਫੁਲਵਾੜੀ ਵਿਚ ਅਨੇਕਾਂ ਪਰਕਾਰ ਦੇ ਫੁੱਲ ਖਿੜਾਏ ਹਨ, ਕਿਸੇ ਦਾ ਰੰਗ ਕੈਸਾ, ਕਿਸੇ ਦੀ ਸ਼ਕਲ ਕੈਸੀ, ਕਿਸੇ ਦੀ ਮਹਿਕ ਕੈਸੀ। ਕਿਸੇ ਨੂੰ ਕੰਡੇ ਹਨ ਤੇ ਕੋਈ ਬੇ-ਖ਼ਾਰ ਹੀ ਮੁਸਕਾਣਾਂ ਲੁਟਾ ਰਿਹਾ ਹੈ। ਪਰ ਜਿਉਂ ਜਿਉਂ ਅਸੀਂ ਗੰਭੀਰ ਹੋ ਕੇ ਰਚਨਹਾਰ ਦੀ ਰਚਨਾ ਦਾ ਅਧਿਐਨ ਕਰਦੇ ਹਾਂ ਤਿਉਂ ਤਿਉਂ ਹੀ ਅਸੀਂ ਉਸਦੀ ਮਹਾਨਤਾ ਨੂੰ ਸਮਝਦੇ ਉਸ ਅਗੇ ਵਿਨੱਮਰ ਹੋਈ ਜਾਂਦੇ ਹਾਂ।

ਰਾਗੀ ਸਿੰਘਾਂ ਤੋਂ ਆਪ ਨੇ ਸ਼ਬਦ ਸੁਣੇ। ਜਥੇਦਾਰ ਸੇਵਾ ਸਿੰਘ ਜੀ ਤੋਂ ਮਾਤਾ ਜੀਵਨ ਕੌਰ ਜੀ ਬਾਰੇ ਸੁਣਿਆ।

ਰਿਸ਼ਤੇ ਵਿਚੋਂ ਮਾਸੀ ਲਗਦੀ ਇਕ ਬੀਬੀ ਬੜੀ ਢਿੱਲੀ ਸੀ। ਮੈਨੂੰ ਸੁਨੇਹਾ ਮਿਲਿਆ, ਅੰਤਮ ਸਵਾਸ ਨੇ ਜਾਕੇ ਜ਼ਰੂਰ ਮਿਲਾਂ। ਜਾਕੇ ਮਿਲਿਆ। ਜੋ ਕਿਸੇ ਨਾਲ ਵੀ ਨਹੀਂ ਸੀ ਬੋਲਦੀ, ਉਹ ਮੈਨੂੰ ਵੇਖਕੇ ਉਠ ਬੈਠੀ। ਉਸ ਆਖਿਆ : ਮੈਂ ਇਹਨਾਂ (ਪਰਵਾਰ ਵਲ ਇਸ਼ਾਰਾ ਕਰਕੇ) ਦੀ ਨਹੀਂ, ਮੈਂ ਤਾਂ ਤੁਹਾਡੀ ਹਾਂ। ਇਹ ਹੈ ਰਿਸ਼ਤਾ ਗੁਰ ਸਿਖੀ ਦਾ। ਪਰਵਾਰ ਵਿਚ ਰਹਿੰਦਿਆਂ ਵੀ ਪਰਵਾਰ ਦਾ ਨਾ ਹੋ ਕੇ ਸਤਿਗੁਰੂ ਦਾ ਹੋਣਾ। ਦੁਨੀਆਂ ਵਿਚ ਵਿਚਰਦਿਆਂ ਵੀ ਦੁਨੀਆਦਾਰ ਨ ਹੋ ਕੇ ਸਤਿਗੁਰੂ ਵਿਚ ਵਿਚਰਣਾ।

ਜੋ ਪਾਵੈ ਭਾਂਡੇ ਵਿਚ ਵਸਤੁ ਸਾ ਨਿਕਲੈ
ਕਿਆ ਕੋਈ ਕਰੇ ਵਿਚਾਰਾ।

ਜਦ ਤਕ ਕਿਸੇ ਨੂੰ ਸੁਣੀਏ ਨਾ, ਕੀ ਪਤਾ ਲਗਦਾ ਹੈ ਕਿ ਉਹ ਕੀ ਕੁਛ ਹੈ। ਬੋਲ-ਤੋਲ ਤੋਂ ਹੀ ਆਦਮੀ ਦੇ ਚੰਗੇ ਮੰਦੇ ਹੋਣ ਦਾ ਪਤਾ ਲਗਦਾ ਹੈ।

ਜਿਸਦੀ ਕਿਰਪਾ ਨਾਲ ਇਹ ਸਰੀਰ ਮਿਲਿਆ ਹੈ, ਉਸਦਾ ਗੁਣਾਨਵਾਦ ਗਾਉਣਾ ਤਾਂ ਬਣਦਾ ਹੀ ਹੈ ਪਰ ਸਤਿਗੁਰੂ ਤਾਂ ਕਹਿੰਦੇ ਹਨ, 'ਜਿਹ ਪ੍ਰਸਾਦਿ ਤੇਰੇ ਛਿਦ੍ਰ ਢਾਕੇ' ਜਿਸ ਦੀ ਦਇਆ ਕਾਰਨ ਸਾਡੇ ਪਰਦੇ ਢਕੇ ਰਹਿੰਦੇ ਹਨ, ਉਸਦੀ ਮਿਹਰ ਨਜ਼ਰ ਦਾ ਧਿਆਨ ਕੀਤਿਆਂ ਅਸੀਂ ਹਉਮੈ ਦੇ ਘੋੜੇ ਤੋਂ ਲੱਥ ਧਰਤੀ ਉਤੇ ਤੁਰਨਾ ਸ਼ੁਰੂ ਕਰ ਦਿੰਦੇ ਹਾਂ।

ਕਸਟਮ ਚੁਗੀ ਤੋਂ ਜੇ ਰਾਜ਼ੀ ਖੁਸ਼ੀ ਬਾਹਰ ਨਿਕਲ ਆਈਏ· ਤਾਂ ਤਸੱਲੀ ਤੇ ਖੁਸ਼ੀ ਹੁੰਦੀ ਹੈ, ਇਸੇ ਤਰ੍ਹਾਂ ਉਹ ਕਸਟਮ ਚੁੰਗੀ ਜਿਸਤੋਂ ਕੋਈ ਵੀ ਪ੍ਰਾਣਧਾਰੀ ਮੁਕਤ ਨਹੀਂ ਹੋ ਸਕਦਾ, ਉਸ ਵਲੋਂ ਸੁਰਖੁਰੂ ਹੋਣ ਲਈ ਸਾਨੂੰ ਜਤਨ ਕਰਦੇ ਰਹਿਣਾ ਚਾਹੀਦਾ ਹੈ ।

(ਕਾਮਰੇਡ ਜਗਜੀਤ ਸਿੰਘ ਆਨੰਦ, ਸੀ. ਪੀ. ਆਈ ਦਾ ਪ੍ਰਸਿਧ ਨੇਤਾ, ਬੀਬੀ ਉਰਮਿਲਾ ਆਨੰਦ-ਪਤਨੀ, ਤੇ ਅਜੀਤ ਸਤਭਮਰਾ ਸੰਪਾਦਕ 'ਸੰਦੇਸ਼' ਯੂ. ਕੇ. ਵੀ ਚਲਦੇ ਪਰਵਚਨ ਵਿਚ ਆ, ਮੱਥਾ ਟੇਕ ਮਿਲੇ ਸਥਾਨ ਤੇ ਬੈਠ ਗਏ ।)

ਸਤਿਗੁਰੂ ਵਾਲੇ ਪਾਸੇ ਦੇ ਲੋਕ ਆਪਣੀ ਮੌਤ ਤਕ ਦਾ ਸਮਾ ਦੱਸ ਸਕਦੇ ਹਨ । ਸਾਨੂੰ ਵੀ ਭਜਨ, ਬਾਣੀ ਅਤੇ ਸਤਿਗੁਰਾਂ ਦੇ ਬਚਨਾਂ ਤੇ ਵਿਸ਼ਵਾਸ ਕਰਦਿਆਂ ਜੀਵਨ-ਮਰਨ ਦੇ ਭੇਤ ਨੂੰ ਸਮਝਣਾ ਚਾਹੀਦਾ ਹੈ ।

ਇਸ ਮਾਈ (ਰਾਜ ਕੌਰ) ਨੇ ਗ੍ਰਸਤੀ ਜੀਵਨ ਵਿਚ ਰਹਿੰਦਿਆਂ ਸਾਧ ਸੰਗਤ ਵਾਲਾ ਪਾਸਾ ਨਹੀਂ ਛੱਡਿਆ । ਜਿਨ੍ਹਾਂ ਨੇ ਮਨ ਨੂੰ ਸਾਧ ਲਿਆ ਹੁੰਦਾ ਹੈ ਉਹਨਾਂ ਨੂੰ ਸਤਿਗੁਰੂ ਦੇ ਪਾਸੇ ਤੋਂ ਬਿਨਾ ਹੋਰ ਕੋਈ ਵੀ ਪਾਸਾ ਪ੍ਰਭਾਵਤ ਨਹੀਂ ਕਰਦਾ ।

ਜੇ ਚੰਗਿਆਈਆਂ ਦਾ ਖੇਤਰ ਵਿਸ਼ਾਲ ਕਰੀ ਜਾਈਏ ਤਾਂ ਮਾੜੀਆਂ ਗੱਲਾਂ ਦਾ ਜ਼ੋਰ ਨਹੀਂ ਪੈਂਦਾ । ਆਦਤਾਂ ਨੂੰ ਸਵਾਰਨ ਲਈ ਚੰਗੀ ਸੰਗਤ ਵਿਚ ਰਹਿਣ ਦੀ ਕੋਸ਼ਸ਼ ਕਰਦੇ ਰਹਿਣਾ ਚਾਹੀਦਾ ਹੈ ।

ਸਤਿਗੁਰੂ ਜੀ ਦੇ ਪਰਵਚਨ ਉਪਰੰਤ ਸੰਤ ਮਹਿੰਦਰ ਸਿੰਘ ਪੂਰਬਾ ਨੇ ਮਾਈ ਰਾਜ ਕੌਰ ਨਮਿਤ ਪਏ ਪਾਠ ਦੇ ਭੋਗ ਅਤੇ ਦੀਵਾਨ ਸਮਾਪਤੀ ਦੀ ਅਰਦਾਸ ਕੀਤੀ ।

## ਕਾਮਰੇਡਾਂ ਨਾਲ

ਇਸ ਸਮੇਂ ਸਤਿਗੁਰੂ ਜੀ ਪਾਸ ਬੈਠ ਕੇ ਕਾਮਰੇਡ ਜਗਜੀਤ ਸਿੰਘ ਆਨੰਦ ਅਤੇ ਬੀਬੀ ਉਰਮਿਲਾ ਕਾਫ਼ੀ ਸਮਾ ਚਲੰਤ ਮਸਲਿਆਂ ਬਾਰੇ ਗੱਲਬਾਤ ਕਰਦੇ ਰਹੇ । ਉਪਰੰਤ ਕਾਮਰੇਡ ਆਨੰਦ ਨੇ ਬਠਿੰਡੇ ਵਿਚ ਹੋ ਰਹੀ ਕਮਿਊਨਿਸਟ ਪਾਰਟੀ ਦੀ ਨੈਸ਼ਨਲ ਕਾਂਗਰਸ ਬਾਰੇ ਸਤਿਗੁਰੂ ਜੀ ਨੂੰ ਦੱਸਿਆ ।

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕਿ 16.3.78 ਨੂੰ ਭੈਣੀ ਸਾਹਿਬ ਜ਼ਰੂਰ ਪਹੁੰਚਾਂ ।

## ਉਪਰਲੀ ਛੱਤੇ

ਪੂਸਾ ਰੋਡ ਕੋਠੀ ਪਹੁੰਚ ਕੇ 10 ਕੁ ਮਿੰਟ ਆਪਣੇ ਕਮਰੇ ਵਿਚ ਜਾਕੇ, ਪਿਛੋਂ ਸੰਤ ਗੁਲਜ਼ਾਰ ਸਿੰਘ ਦਮਦਮਾ ਦੇ ਲੜਕੇ ਦੀ ਖ਼ਬਰ ਸਾਰ ਜਾਣਨ ਲਈ ਉਪਰਲੀ ਛੱਤੇ ਪਧਾਰੇ, ਜਿਥੇ ਕਿਸੇ ਕਮਰੇ ਵਿਚ ਮਰੀਜ਼ ਪਿਆ ਹੋਇਆ ਸੀ ।

ਸ: ਹੰਸਪਾਲ ਅਤੇ ਡਾ: ਅਮਰ ਭਾਰਤੀ ਵੀ ਚੋਖਾ ਚਿਰ ਸ੍ਰੀ ਸਤਿਗੁਰੂ ਜੀ ਨਾਲ ਵਾਰਤਾਲਾਪ ਕਰਦੇ ਰਹੇ, ਮੈਨੂੰ ਵੀ ਇਸ ਅਵਸਰ ਤੇ ਸੱਦਿਆ ਗਿਆ ।

## ਅਜੇ ਤੇ ਮੈਂ ਜਵਾਨ ਹਾਂ

ਛੱਤ ਤੇ ਖਲੋਤਿਆਂ ਹੀ, ਸਤਿਗੁਰੂ ਜੀ ਨੇ ਸੇਠ ਚਾਵਲਾ ਦੇ ਡਾਕਟਰ (ਡਾ: ਨਰੇਸ਼) ਜੋ ਕਿ ਹਿੰਦੂ ਜੈਂਟਲਮੈਨ ਹੈ, ਦਾ ਆਪ ਦੀ ਆਪਣੀ ਸਿਹਤ ਬਾਰੇ ਦਿਤੇ ਨਿਰਣੇ ਬਾਰੇ ਕਹਾਣੀ ਸੁਣਾਈ : ਸੇਠ ਤ੍ਰਿਲੋਕ ਸਿੰਘ ਹੁਰੀਂ ਕਾਫ਼ੀ ਚਿਰ ਤੋਂ ਮੈਨੂੰ ਜ਼ੋਰ ਦੇ ਰਹੇ ਸਨ ਕਿ ਮੈਂ ਆਪਣੇ ਬਲੱਡ ਪ੍ਰੈਸ਼ਰ ਬਾਰੇ ਤੇ ਆਮ ਸਿਹਤ ਬਾਰੇ ਡਾਕਟਰੀ ਚੈੱਕ ਅੱਪ ਜ਼ਰੂਰ ਕਰਵਾ ਲਵਾਂ। ਬਥੇਰਾ ਟਾਲਿਆ ਪਰ ਤਿੰਨ ਚਾਰ ਮਹੀਨਿਆਂ ਪਿਛੋਂ ਇਕ ਦਿਨ ਡਾਕਟਰ ਕੋਠੀ ਹੀ ਆ ਪਹੁੰਚਾ। ਉਸਨੇ ਸਟੈਥੋ ਸਕੋਪ ਲਾਕੇ ਮੇਰੀ ਛਾਤੀ ਅਤੇ ਕਮਰ ਦਾ ਅੱਛੀ ਤਰ੍ਹਾਂ ਨਿਰੀਖਣ ਕੀਤਾ। ਫਿਰ ਮੇਰੇ ਨਹੁੰਆਂ ਨੂੰ ਡਿੱਠਾ। ਅੰਤ ਉਤੇ ਮੇਰੀ ਬਾਂਹ ਤੇ ਪੱਟੀ ਵਲ੍ਹੇਟ ਕੇ ਬਲੱਡ ਮਾਪਕ ਯੰਤਰ ਨੂੰ ਪੰਪ ਕਰਨਾ ਸ਼ੁਰੂ ਕੀਤਾ। ਇਹ ਸਭ ਕੁਝ ਵੇਖ ਕੇ ਫਿਰ ਮੇਰੇ ਨੱਕ, ਕੰਨ ਅਤੇ ਅੱਖਾਂ ਨੂੰ ਟਟੋਲ ਡਾਕਟਰ ਕਹਿਣ ਲਗਾ : ਤੁਸੀਂ ਤਾਂ ਅਸਲੋਂ ਨੌ–ਬਰ–ਨੌ ਹੋ, ਸੇਹਤ ਤਾਂ ਇਸ ਤਰ੍ਹਾਂ ਦੀ ਹੈ ਜਿਸ ਤਰ੍ਹਾਂ 20 ਸਾਲ ਦੇ ਮੁੰਡੇ ਦੀ ਹੁੰਦੀ ਹੈ। ਖ਼ੂਨ ਦਾ ਜਿੰਨਾ ਹੇਠਲਾ ਉਤਲਾ ਦਬਾਅ ਚਾਹੀਦਾ ਹੈ ਓਨਾ ਹੀ ਹੈ। ਨਹੁੰ, ਮਾਸ, ਛਾਤੀ, ਪੇਟ, ਸਭ ਕੁਛ ਦਰੁਸਤ ਹੈ। ਕਿਸੇ ਤਰ੍ਹਾਂ ਦੀ ਕੋਈ ਕਮਜ਼ੋਰੀ ਨਹੀਂ। ਤੁਸੀਂ ਤਾਂ ਸਾਡੇ ਹਿਸਾਬ ਅਜੇ ਜੁਆਨ ਲਗਦੇ ਓ।

ਇਸ ਦੇ ਨਾਲ ਹੀ ਸਤਿਗੁਰਾਂ ਗੋਲਾ ਨਾਮਧਾਰੀ ਫਾਰਮ ਦੇ ਮੁਖੀ ਸੰਤ ਹਰਬੰਸ ਸਿੰਘ (ਮੈਂਬਰ) ਦੀ ਗੱਲ ਸੁਣਾਈ : ਕਿਸੇ ਖਾਲ ਤੋਂ ਲੰਘਣਾ ਸੀ। ਮੈਂ ਉਹਨਾਂ ਨੂੰ ਆਖਿਆ ਕਿ ਉਹ ਪਰਿਓਂ ਹੋ ਕੇ ਖਾਲ ਦੇ ਨਾਲ ਆਉਣ। ਮੈਂ ਛਾਲ ਮਾਰ ਕੇ ਜਦ ਖਾਲ ਟੱਪ ਗਿਆ ਤਾਂ ਮੈਨੂੰ ਸੰਤਾਂ ਦੀ ਉਮਰ ਜਾਣਨ ਦੀ ਉਤਸੁਕਤਾ ਜਾਗੀ। ਜਦ ਉਹ ਮੇਰੇ ਪਾਸ ਆਏ ਤਾਂ ਉਹਨਾਂ ਦੀ ਉਮਰ ਪੁੱਛੀ, ਮੇਰਾ ਹੀ ਹਾਣ ਪਰਮਾਣ ਲਗੀ। ਸੰਤਾਂ ਕਿਹਾ : ਤੁਸੀਂ ਤਾਂ ਵੀਹ ਵਰ੍ਹਿਆਂ ਦੇ ਲਗਦੇ ਓ। ਤੁਹਾਡੀ ਤੋਰ ਅਤੇ ਵਤੀਰੇ ਵਿਚ ਕੋਈ ਫ਼ਰਕ ਨਹੀਂ।

ਸਤਿਗੁਰਾਂ ਮੁਸਕਰਾਂਦਿਆਂ ਦੱਸਿਆ : ਸਤਿਗੁਰੂ ਦੀ ਕਿਰਪਾ ਨਾਲ ਅਜੇ ਤਾਂ ਮੈਂ ਤਕੜਾ ਹੀ ਹਾਂ, ਜੁਆਨੀ ਹੀ ਪ੍ਰਤੀਤ ਕਰਦਾ ਹਾਂ।

ਸਤਿਗੁਰੂ ਜੀ ਨੇ ਆਪਣੇ ਬਾਰੇ ਇਹ ਵੀ ਦੱਸਿਆ : ਅਸਲ ਵਿਚ, ਸਤਿਗੁਰਾਂ ਦੀ ਕ੍ਰਿਪਾ ਨਾਲ, ਮੈਂ ਨੀਂਦ ਵੀ ਥੋੜ੍ਹੀ ਅਤੇ ਪ੍ਰਸ਼ਾਦਾ ਵੀ ਥੋੜ੍ਹਾ ਹੀ ਲੈਂਦਾ ਹਾਂ। ਇਸ ਨਾਲ ਮੇਰੀ ਦੇਹ ਹੌਲੀ ਫੁੱਲ ਰਹਿੰਦੀ ਹੈ।

ਕਾਫ਼ੀ ਸਮਾ ਏਥੇ ਖਲੋਤਿਆਂ ਹੀ ਵਾਰਤਾਲਾਪ ਜਾਰੀ ਰਿਹਾ। ਤਦ ਹਜ਼ੂਰੀ ਸੇਵਕ ਪੂਰਬਾ ਨੇ ਆ ਪ੍ਰਾਰਥਨਾ ਕੀਤੀ : ਜਲ ਪਾਣੀ ਤਿਆਰ ਹੈ।

6 ਵਜੇ ਸਤਿਗੁਰਾਂ ਹਵਾਈ ਅਡੇ ਤੇ ਪਹੁੰਚਣਾ ਸੀ।

## ਪਾਲਮ ਏਅਰ ਪੋਰਟ ਤੇ

ਮੈਂ ਅਤੇ ਡਾ: ਅਮਰ ਭਾਰਤੀ ਉਸਦੇ ਮੋਟਰ ਸਾਈਕਲ ਤੇ ਹਵਾਈ ਅੱਡੇ ਉਤੇ ਪਹੁਚ ਗਏ।

ਹਵਾਈ ਅੱਡੇ ਤੇ ਵਿਦਾ ਕਰਨ ਆਏ ਸਿੰਘਾਂ 'ਚੋਂ ਹੇਠ ਲਿਖੇ ਨਾਮ ਯਾਦ ਹਨ : ਠਾਕਰ ਸ਼ਮਸ਼ੇਰ ਸਿੰਘ ਜੀ, ਸ: ਹੰਸਪਾਲ, ਸ: ਜਗਦੀਸ਼ ਸਿੰਘ 'ਵਰਿਆਮ', ਸ: ਸੇਵਾ ਸਿੰਘ-ਭੁਪਿੰਦਰ ਸਿੰਘ-ਮੋਹਣ ਸਿੰਘ ਨਾਮਧਾਰੀ ਏਜੰਸੀਜ਼, ਸੰਤ ਗੁਰਦੀਪ ਸਿੰਘ ਸਕੱਤਰ, ਗੁਰਦੇਵ-ਹਰਭਜਨ ਸਿੰਘ, ਮੋਹਣ-ਸੁਖਦੇਵ-ਬਲਜੀਤ-ਪਿੰਕੀ-ਸੁਰਿੰਦਰ ਸਿੰਘ, ਸ: ਸੁਰਿੰਦਰ ਸਿੰਘ ਮਨਚੰਦਾ, ਸੰਤ ਗੁਰਮੁਖ ਸਿੰਘ ਹਜ਼ੂਰੀ ਡਰਾਈਵਰ, ਸ: ਬਿਅੰਤ ਸਿੰਘ ਅਤੇ ਪਰਵਾਰ, ਸ੍ਰੀ ਗੁਰਭਜਨ ਸਿੰਘ, ਸੇਠ ਧਰਮ ਸਿੰਘ-ਸ਼ੇਰ ਸਿੰਘ-ਲਾਲ ਜੀ ਆਦਿ ।

ਸਤਿਗੁਰੂ ਜੀ 6-30 ਵਜੇ ਸ਼ਾਮੀਂ ਹੈਦਰਾਬਾਦ ਜਾਣ ਲਈ ਸਾਥੋਂ ਵਿਦਾ ਹੋਏ । ਇਕ ਦਿਨ ਹੈਦਰਾਬਾਦ, ਇਕ ਜਾਂ ਦੋ ਦਿਨ ਲਈ ਬੈਂਗਲੋਰ ਠਹਿਰਨਗੇ ਅਤੇ ਫਿਰ 18.3.78 ਨੂੰ ਹਵਾਈ ਸਫ਼ਰ ਦੁਆਰਾ ਅੰਮ੍ਰਿਤਸਰ ਪਹੁੰਚਣਗੇ ਜਿਥੇ ਛਿਹਰਟੇ ਵਿਚ ਕੋਈ ਮੇਲਾ ਹੋਣਾ ਹੈ ।

## 16 ਮਾਰਚ 1978 ਵੀਰਵਾਰ
## ਸ੍ਰੀ ਭੈਣੀ ਸਾਹਿਬ

ਸਵੇਰੇ 11 ਵਜੇ ਦਾ ਦਿੱਲੀਓਂ ਚਲਿਆ ਭੈਣੀ ਸਾਹਿਬ ਪਹੁੰਚ ਗਿਆ । ਦਿਨ ਭਿੱਜਾ ਭਿੱਜਾ ਤੇ ਬੜਾ ਹਵਾਦਾਰ ਸੀ । ਮਾਰਚ ਦੀ ਗਰਮੀ ਦੀ ਥਾਂ ਨਵੰਬਰ ਦੀ ਠੰਢ ਲਗ ਰਹੀ ਸੀ ।

ਮਾਤਾ ਜੀ ਨੂੰ ਨਮਸਕਾਰ ਕਰਨ ਗਿਆ ਤਾਂ ਉਹ ਬੀਬੀਆਂ ਨੂੰ ਭੈਣੀ ਸਾਹਿਬ ਡੇਰੇ ਵਸਦੇ ਸਿੰਘ-ਸਿੰਘਣੀਆਂ ਲਈ ਕਪੜੇ ਕਟ ਕਟ ਦੇ ਰਹੇ ਸਨ । ਬੀਬੀਆਂ ਸੀਉਂ ਰਹੀਆਂ ਸਨ ।

ਡੇਰਾ ਅਤੇ ਛਕਣ ਛਕਾਣ ਭਾਵੇਂ ਪੁਛਿਆ ਗਿਆ ਪਰ ਮੈਂ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਜਾਕੇ ਮਿਲਿਆ । ਅਤੇ ਇਸ ਤੋਂ ਵੀ ਪਹਿਲੋਂ ਠਾਕਰ ਦਲੀਪ ਸਿੰਘ ਜੀ ਨੂੰ ।

ਵਿਸ਼ਨੂੰ ਗਾਰਡਨ ਦਾ ਇਕ ਸਿੰਘ ਆਪਣੀ ਪਤਨੀ ਅਤੇ ਲੜਕੀ ਨਾਲ 11 ਸਾਲ ਪਿਛੋਂ ਭੈਣੀ ਸਾਹਿਬ ਆਇਆ ਸੀ । ਉਸਨੇ ਗੱਲ ਕੀਤੀ : ਬਹੁਤ ਬਦਲ ਗਿਐ ਭੈਣੀ ਸਾਹਬ, ਹੁਣ ਤਾਂ ਗੱਲਾਂ ਈ ਹੋਰ ਨੇ ! ਸਾਰਾ ਪੱਕਾ ਪੱਕਾ ਹੋ ਗਿਐ ।

### ਬਖਸ਼ਣ ਹਾਰ ਸਤਿਗੁਰੂ ਹੈ

ਫਿਰ ਜਦ ਉਸਨੂੰ ਪਤਾ ਲਗਾ ਕਿ ਠਾਕਰ ਦਲੀਪ ਸਿੰਘ ਜੀ ਮੇਰੇ ਨਾਲ ਗੱਲਾਂ ਕਰਦੇ ਗਏ ਹਨ ਤਾਂ ਉਸਨੇ ਪਛਾਣੇ ਕਿਉਂ ਨਹੀਂ ! ਠਾਕਰ ਜੀ ਆਪਣੇ ਕਮਰਿਓਂ ਨਿਕਲੇ ਤਾਂ ਉਹ ਉਹਨਾਂ ਦੇ ਪੈਰਾਂ ਤੇ ਸਿਰ ਸੁਟ ਕੇ ਅਜਿਹਾ ਡਿਗਾ ਕਿ ਉਠਣ ਦਾ ਨਾਂ ਹੀ ਨ ਲਏ । ਰੋ ਰਿਹਾ ਸੀ । ਆਖੇ : ਬਖ਼ਸ਼ ਲਉ, ਮੈਂ ਭੁੱਲ ਗਿਆ । ਠਾਕਰ ਜੀ ਨੇ ਪਿਆਰ ਨਾਲ ਉਠਾਇਆ । ਦਿਲਾਸਾ ਦਿਤਾ : ਫੇਰ ਕੀ ਹੋਇਆ ਜੇ ਤੂੰ

ਨਹੀਂ ਪਛਾਣਿਆ ਤਾਂ। ਬਖਸ਼ਣ ਹਾਰ ਤਾਂ ਸਤਿਗੁਰੂ ਹੀ ਹਨ। ਪਰ ਤੂੰ ਕੋਈ ਗਲਤੀ ਬੋੜੇ ਕੀਤੀ ਹੈ!

## ਪੁਰਾਣੇ ਸਿਖਾਂ ਦੀ ਭਾਲ

ਠਾਕਰ ਜੀ ਨੇ ਸੰਤ ਤਰਸੇਮ ਸਿੰਘ ਅਤੇ ਸੰਤ ਸਤਨਾਮ ਸਿੰਘ ਪਾਠ-ਪ੍ਰਬੰਧਕ ਨੂੰ ਬੁਲਾਕੇ ਸਤਿਗੁਰਾਂ ਦਾ ਮੇਰੇ ਦੁਆਰਾ ਆਇਆ ਹੁਕਮ ਸੁਣਾਇਆ : ਆਗਿਆ ਹੋਈ-ਹੋਈ ਹੈ ਕੋਈ ਜਾਣਕਾਰ ਸਿਖ ਭੇਜਕੇ, ਭਾਈ ਰਾਇ ਸਿੰਘ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਹਜ਼ੂਰ ਸਾਹਿਬ, ਮਰਿਆਦਾ ਲਿਖ ਕੇ ਲੈ ਆਣ ਲਈ, ਭੇਜੇ ਸਨ ਦੀ ਸੰਤਾਨ ਦਾ ਪਤਾ ਕਰ ਕੇ 21 ਮਾਰਚ ਤਕ ਭੈਣੀ ਸਾਹਿਬ ਲਿਆਵੇ।

## ਕ੍ਰਿਪਾ ਪੱਤਰ

ਏਥੇ ਮੈਂ, ਮੇਰੇ ਵਲ ਲਿਖੇ ਹੁਕਮਨਾਮੇ ਦੇ ਅੱਖਰ ਲਿਖਦਾ ਹਾਂ :

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਕਵੀ ਜੀ,

ਸਤਿ ਸ੍ਰੀ ਅਕਾਲ

ਤੁਸੀਂ 16.3.78. ਦਿਨੇ G. B. S. ਜਾਣਾ ਹੈ 17 ਨੂੰ ਜਗਰਾਓਂ 2 ਤੋਂ 4 ਤਕ ਜਾਣ ਲਈ।

ਤਰਸੇਮ ਸਿੰਘ ਜਾਂ ਸਤਨਾਮ ਸਿੰਘ ਨੂੰ ਕਹਿ ਕੇ ਮੁਕਤਸਰ ਦੂਹੇ ਵਾਲੇ ਕਰਮ ਸਿੰਘ ਪਾਸ ਸੁਭਵਾਨ ਸਿੰਘ ਭੇਜਣਾ ਹੈ ਜੋ ਹੋਲੇ ਤੋਂ ਪਹਿਲਾਂ ਹੀ ਭਾਈ ਰਾਇ ਸਿੰਘ ਜੀ ਦੇ ਪ੍ਰਵਾਰ ਦੇ ਪ੍ਰਾਪਤ ਸਰੀਰਾਂ ਨੂੰ G. B. S. ਲੈ ਕੇ ਔਣ 21.3.78. ਤਕ ਜ਼ਰੂਰ ਆ ਜਾਣ।

ਤੁਹਾਡੇ ਬੱਚਿਆਂ ਦੇ ਪਹਿਰਾਵੇ ਸੰਗਤ ਵਿਚ ਔਣ ਤੇ ਸਾਹਿਤਕ ਰੁਚੀ ਦੀ ਬਹੁਤ ਖ਼ੁਸ਼ੀ ਹੈ।

ਜਗਜੀਤ ਸਿੰਘ
1 ਚੇਤ 2034,
(ਸ੍ਰੀ ਸਤਿਗੁਰੂ ਜੀ ਦੇ ਦਸਤਖ਼ਤ)

ਚਲਦੀ ਕਾਰ ਨੰ: 11-40 ਗੁਮਟਾਲਾ—ਦਿੱਲੀ
PNU 13 ਪਾਨੀਪਤ 21 K M

## ਪ੍ਰਬੰਧਕ ਤੇ ਸੇਵਕ

ਝਖੜ ਝੁਲਣ ਕਾਰਨ ਠੰਢ ਹੋਰ ਵਧੇਰੇ ਹੋ ਗਈ ਹੈ।

ਤਰਸੇਮ ਸਿੰਘ ਨਿਜੀ ਸਕੱਤਰ, ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ (ਅੱਜ ਕਲ੍ਹ

ਕਮਜ਼ੋਰ ਸਿਹਤ ਹੋਣ ਕਾਰਨ ਭੈਣੀ ਸਾਹਿਬ ਹੀ ਰਹਿੰਦਾ ਹੈ) ਪੰ: ਗੋਪਾਲ ਸਿੰਘ, ਅਪਾਰ ਸਿੰਘ ਬੀੜ ਅਤੇ ਸੰਤ ਸਵਰਨ ਸਿੰਘ ਝੱਲ, ਜੁ ਅੱਜ ਕਲ੍ਹ ਡੇਰੇ ਦਾ ਮੁਖ ਪ੍ਰਬੰਧਕ ਹੈ, ਮੈਨੂੰ ਨਿਘ ਨਾਲ ਮਿਲੇ ਅਤੇ ਸਵਰਨ ਸਿੰਘ ਨੇ ਮੇਰੇ ਨਿਵਾਸ ਲਈ ਠੇਕੇਦਾਰ ਨਾਹਰ ਸਿੰਘ ਦੇ ਇਕ ਕਮਰੇ ਨੂੰ ਲੋੜੀਂਦੀਆਂ ਚੀਜ਼ਾਂ ਨਾਲ ਤਿਆਰ ਕਰਵਾਇਆ।

ਅੱਜ ਕਲ੍ਹ ਆਗਤ ਭਾਗਤ ਤੇ ਸੰਤ ਸ਼ਿੰਗਾਰਾ ਸਿੰਘ ਹੈ ਐਲਨਾਬਾਦ ਦਾ। ਆਏ ਗਏ ਦੀ ਸੇਵਾ ਸੰਭਾਲ ਅਤੇ ਇਕ ਦਿਨ ਦੇ ਆਰਾਮ ਦਾ ਪ੍ਰਬੰਧ ਏਹੋ ਕਰਦਾ ਹੈ। ਮੈਂ ਵੀ ਅੱਜ ਦੀ ਰਾਤ ਏਸੇ ਸਜਣ ਦੇ ਪ੍ਰਬੰਧ ਹੇਠ ਕਟਣੀ ਹੈ।

ਤਰਸੇਮ ਸਿੰਘ ਹੁਰਾਂ ਮੈਨੂੰ ਦਸਿਆ ਕਿ ਕੱਲ੍ਹ ਨੂੰ ਸ੍ਰੀ ਜਗਦੀਸ਼ ਸਿੰਘ ਆਫ਼ "ਵਰਿਆਮ" ਅਤੇ ਸ੍ਰੀ ਦਲੀਪ ਸਿੰਘ 'ਨਿਰੀਖਿਅਕ' ਸੰਪਾਦਕ ਲੁਧਿਆਣੇ 12 ਵਜੇ ਮਿਲਣਗੇ ਜਗਰਾਵੀਂ ਜਾਣ ਲਈ।

## 17 ਮਾਰਚ 1978 ਸ਼ੁਕਰਵਾਰ
## ਜਗਰਾਵਾਂ (ਲੁਧਿਆਣਾ)

ਮੈਂ ਸਵੇਰੇ ਪੰ: ਗੋਪਾਲ ਸਿੰਘ ਨਾਲ ਟੇਢੇਵਾਲ ਵਾਲੇ ਬਸ ਸਟੈਂਡ ਉਤੇ ਜਗਰਾਵਾਂ ਨੂੰ ਜਾਣ ਲਈ (ਪੰਡਿਤ ਜੀ ਛਿਹਰਟੇ ਜਾਣ ਵਾਸਤੇ) ਪਹੁੰਚਾ।

### ਭਿਆਨਕ ਤੂਫ਼ਾਨ

ਅੱਜ ਠੰਢੀ ਤੇ ਜ਼ੋਰਦਾਰ ਹਵਾ ਚਲ ਰਹੀ ਸੀ। ਰਾਤੀਂ ਏਸੇ ਹਵਾ ਬਾਰੇ ਖ਼ਬਰ ਆਈ ਸੀ ਕਿ ਇਸ ਨੇ ਤੂਫ਼ਾਨੀ ਰੂਪ ਧਾਰ ਕੇ ਦਿੱਲੀ ਵਿਚ ਇਕ ਇਲਾਕੇ ਦਾ ਬੜਾ ਨੁਕਸਾਨ ਕੀਤਾ ਹੈ। ਇਕ ਬੱਸ ਸਣੇ ਸਵਾਰੀਆਂ ਗ਼ਾਇਬ, ਦੋ ਬੱਚੇ ਉਡਦੇ ਹੋਏ ਪਤਾ ਨਹੀਂ ਕਿਥੇ ਜਾ ਪਏ, ਇਕ ਆਦਮੀ ਦੀ ਲਾਸ਼ ਦੋ ਟੁਕੜੇ ਹੋਈ ਇਕ ਦਰੱਖ਼ਤ ਤੇ ਟੰਗੀ ਲੱਭੀ, ਕਈ ਲੋਕ ਲਾ ਪਤਾ ਹੋ ਗਏ, 35 ਮੌਤਾਂ ਦੀ ਸਰਕਾਰੀ ਤੌਰ ਤੇ ਸੂਚਨਾ ਦਿਤੀ ਗਈ।

### ਛਿਹਰਟੇ ਦਾ ਮੇਲਾ

ਪੰਡਿਤ ਗੋਪਾਲ ਸਿੰਘ ਨੇ ਦੱਸਿਆ ਕਿ ਛਿਹਰਟੇ ਦੇ ਤਿੰਨ ਭਰਾਵਾਂ, ਸ: ਓਅੰਕਾਰ ਸਿੰਘ, ਸ: ਵਰਿਆਮ ਸਿੰਘ ਤੇ ਸੰਤ ਗੁਰਬਚਨ ਸਿੰਘ (ਮਹਾਂਪੁਰਖਾਂ) ਨੇ ਮੇਲਾ ਕਰਵਾਇਆ ਹੈ। ਸਤਿਗੁਰੂ ਜੀ ਕੱਲ੍ਹ ਦਿੱਲੀਓਂ ਛਿਹਰਟੇ ਪਹੁੰਚਣਗੇ। ਮੈਂ ਅਤੇ ਪੰ: ਜੀ ਲੁਧਿਆਣੇ ਤਕ ਇਕੱਠੇ ਗਏ। 11 ਵਜੇ ਦੇ ਕਰੀਬ ਪਹੁਚੇ ਪੰ: ਜੀ ਨੇ ਅੰਮ੍ਰਿਤਸਰ ਲਈ ਬੱਸ ਫੜੀ ਤੇ ਮੈਂ "ਵਰਿਆਮ" ਤੇ 'ਨਿਰੀਖਿਅਕ' ਦੀ ਉਡੀਕ ਕਰਨ ਲੱਗਾ 12-40 ਤਕ ਜਗਦੀਸ਼ ਸਿੰਘ ਆ ਮਿਲਿਆ। 1-00 ਵਜੇ ਤਕ ਸ੍ਰੀ ਦਲੀਪ ਸਿੰਘ ਦੀ ਇੰਤਜ਼ਾਰ ਕਰਕੇ, ਅਸੀਂ ਦੋ ਵਜੇ ਜਗਰਾਵੀਂ ਜਾ ਅੱਪੜੇ।

"ਸੱਚਾ ਬਾਬਾ"

ਜਗਰਾਵਾਂ ਦੇ ਇਕ ਸਕੂਲ ਦੇ ਖੇਡ-ਇਹਾਤੇ ਵਿਚ ਸੱਚੇ ਬਾਬਾ (ਇਲਾਹਾਬਾਦੀ) ਜੀ ਦੀ ਲੀਲ੍ਹਾ ਸੀ। ਗਣੇਸ਼, ਰਾਮ, ਕ੍ਰਿਸ਼ਨ, ਸਰਸਵਤੀ, ਲਕਸ਼ਮੀ, ਦੁਰਗਾ ਆਦਿ ਦੇਵੀ ਦੇਵਤਿਆਂ ਦੇ ਬੁਤ ਵਖ ਵਖ ਟੈਂਟਾਂ ਵਿਚ ਸਥਾਪਤ ਸਨ। ਏਥੇ ਆਪਣੀ ਆਪਣੀ ਭਾਵਨਾ ਅਨੁਸਾਰ ਲੋਕ ਮੱਥਾ ਟੇਕਦੇ ਚਲੇ ਜਾ ਰਹੇ ਸਨ। ਅਗੇ ਹਵਨ-ਮੰਡਪ ਸੀ, ਸਰ-ਸਰਕੜੇ ਦੀ ਢਾਲਵੀਂ ਛੱਤ ਵਾਲਾ, ਸਾਦਾ ਤੇ ਸੁੰਦਰ। ਇਸ ਵਿਚ ਪੰਡਿਤ ਲੋਕ ਵੇਦ-ਰਿਚਾਂ ਉਚਾਰ ਕੇ ਸਾਮੱਗਰੀ ਆਹੂਤ ਕਰ ਰਹੇ ਸਨ। ਵਾਤਾਵਰਣ ਵਿਚ ਸਾਮੱਗਰੀ ਦੀ ਸੁਗੰਧੀ ਵਿਆਪਤ ਸੀ।

ਇਸ ਹਵਨ ਕੁੰਡ ਦੁਆਲੇ ਰੱਸੀਆਂ ਦਾ ਇਕ ਰਸਤਾ ਸੀ, ਜਿਸ ਦੁਆਲੇ ਔਰਤਾਂ—ਕੋਈ ਕੋਈ ਮਨੁੱਖ ਵੀ—ਤੇਜ਼ ਕਦਮੀਂ ਪਰਕਰਮਾਂ ਕਰ-ਕਰ ਜਾ ਰਹੇ ਸਨ। ਅੱਗੇ ਇਕ ਤੰਬੂ ਵਿਚ 'ਸੱਚਾ ਬਾਬਾ' ਜੀ ਦਾ ਡੇਰਾ ਸੀ। ਇਕ ਹੋਰ ਤੰਬੂ ਛਡ ਕੇ, ਜਿਸ ਤੰਬੂ ਵਿਚ ਅਸੀਂ ਲੈ ਜਾਏ ਗਏ, ਓਥੇ ਸ੍ਰੀ ਦਲੀਪ ਸਿੰਘ ਨਿਰੀਖਿਅਕ ਦੇ ਦਰਸ਼ਨ ਵੀ ਹੋ ਗਏ। ਅੰਦਰ ਸਾਨੂੰ ਇਕ ਸੰਤ ਮਿਲੇ। ਪਤਲੀ ਸਫ਼ੇਦ ਧੋਤੀ ਤੇੜ ਉਪਰ ਲਈ, ਕੱਛ ਕਛਹਿਰੇ ਦੀ ਥਾਂ ਸਫ਼ੇਦ ਕਪੜੇ ਦਾ ਛੁੱਬ (ਧੋਤੀ ਵਿਚਦੀ ਦਿਸਦਾ) ਲੰਮਾ ਅਤੇ ਕਾਲਾ ਦਾੜ੍ਹਾ। ਇਹ ਸਨ ਸੰਤ ਰਾਜਿੰਦਰ ਸਿੰਘ ਜੋ ਹਰਦੁਆਰ ਤੋਂ ਆਏ ਹੋਏ ਸਨ। ਇਹਨਾਂ ਠੇਠ ਪੰਜਾਬੀ ਵਿਚ ਗੱਲਬਾਤ ਕਰਦਿਆਂ ਸਾਡਾ ਹਾਰਦਿਕ ਸੁਆਗਤ ਕੀਤਾ।

ਅਸੀਂ ਫਲਾਹਾਰ ਅਤੇ ਦੁੱਧ ਨਾਲ ਤ੍ਰਿਪਤੀ ਪਾ ਕੇ ਟੈਂਟ ਨੰ: 3 ਵਿਚ ਪਹੁੰਚੇ। ਅਗੇ ਸਰਬ ਧਰਮ ਸੰਮੇਲਨ ਹੋ ਰਿਹਾ ਸੀ। ਇਸ ਦੇ ਜ਼ਿੰਮੇਵਾਰ ਸ੍ਰੀ ਵਿਸ਼ਣੂ ਬ੍ਰਹਮਚਾਰੀ ਸਨ। ਏਥੇ ਦੋ ਤਿਬਤੀ ਲਾਮੇ, ਕੇਰਲਾ ਤੋਂ ਇਕ ਇਸਾਈ ਪਾਦਰੀ, ਉਦਾਸੀ ਸੰਤ, ਬੋਧੀ ਅਤੇ ਜੈਨੀ ਨੁਮਾਇੰਦੇ ਸਨ। ਸਾਡੇ ਜਾਣ ਤਕ ਗੋਸ਼ਟੀ ਦੀ ਸਮਾਪਤੀ ਹੋ ਚੁਕੀ ਸੀ।

ਨਿਕੀ ਨਿਕੀ ਕਣੀ ਦਾ ਮੀਂਹ ਅਤੇ ਤੇਜ਼ ਠੰਢੀ ਹਵਾ ਕਾਰਨ ਇਹ ਸੰਮੇਲਨ ਤੰਬੂ ਵਿਚ ਹੀ ਹੋ ਰਿਹਾ ਸੀ।

ਸੰਮੇਲਨ ਦੀ ਵਿਚਾਰ ਚਰਚਾ ਦਾ ਤੱਤ ਇਹ ਸੀ ਕਿ ਜੇ ਰਾਜਨੀਤਕ ਲੋਕ ਯੂ. ਐਨ. ਓ. (ਯੂਨਾਈਟਿਡ ਆਰਗੇਨਾਈਜੇਸ਼ਨ) ਬਣਾ ਸਕਦੇ ਹਨ ਤਾਂ ਅਸੀਂ ਯ. ਆਰ. ਓ. ਕਿਉਂ ਨਹੀਂ ਬਣਾ ਸਕਦੇ! ਵਿਸ਼ਵ ਪੱਧਰ ਤੇ ਸਰਵ ਧਰਮ ਸੰਸਥਾ ਬਣਨੀ ਚਾਹੀਦੀ ਹੈ। ਆਰਗੇਨਾਈਜ਼ਰ ਕਹਿ ਰਿਹਾ ਸੀ ਕਿ ਇਸ ਦਾ ਆਰੰਭ ਸੱਚਾ ਬਾਬਾ ਜੀ ਨੇ ਕਰ ਦਿਤਾ ਹੈ।

ਸਾਨੂੰ ਵੀ ਬੋਲਣ ਦਾ ਮੌਕਾ ਦਿਤਾ ਗਿਆ। ਮੇਰੇ ਸਾਥੀਆਂ ਮੈਨੂੰ ਹੀ ਕੁਛ ਕਹਿਣ ਲਈ ਆਗ੍ਰਹਿ ਕੀਤਾ। ਸਤਿਗੁਰੂ ਜੀ ਵਲੋਂ ਸਾਡੀ ਪ੍ਰਤੀਨਿਧਤਾ ਨੂੰ ਪਰਵਾਨਗੀ ਦੱਸ ਕੇ ਮੈਂ ਭਲੇ ਜਤਨਾਂ, ਮਾਨਵਤਾ ਦੇ ਲਾਭ ਹਿਤ ਉਠਾਏ ਗਏ ਹਰ ਕਦਮ ਵਿਚ ਸਤਿਗੁਰੂ ਜੀ ਵਲੋਂ ਸਹਾਇਤਾ ਦਾ ਯਕੀਨ ਦੁਆਇਆ। ਇਹ ਵੀ ਆਖਿਆ ਕਿ

ਜੇ ਧਾਰਮਕ ਜਾਂ ਸਾਊ ਲੋਕ ਆਪਣੇ ਮੌਜ ਮੇਲੇ ਵਿਚ ਗਲਤਾਨ ਰਹਿਣਗੇ ਤੇ ਤਮਾਸ਼ਾਈ ਬਣ ਕੇ ਦੇਖਦੇ ਰਹਿਣਗੇ ਤਾਂ ਲਾਜ਼ਮੀ ਤੌਰ ਤੇ ਅੱਗੇ ਉਹੋ ਆਉਣਗੇ ਜੋ ਸੰਘਰਸ਼ ਕਰਨਗੇ। ਸੰਘਰਸ਼ ਕਰਕੇ ਅੱਗੇ ਆ ਕੇ ਹੀ ਸਰਕਾਰਾਂ ਸੰਭਾਲਣਗੇ, ਚੱਲੇਗੀ ਵੀ ਉਹਨਾਂ ਦੀ ਹੀ, ਧਰਮਧਾਰੀ ਤਲੀਆਂ ਮਲਦੇ ਵੇਖਦੇ ਰਹਿਣਗੇ।

ਇਸ ਪਿਛੋਂ ਸਾਨੂੰ ਸੱਚਾ ਬਾਬਾ ਜੀ ਦੀ ਸੇਵਾ ਵਿਚ ਲੈ ਜਾਇਆ ਗਿਆ। ਸਾਡੇ ਬੈਠਣ ਲਈ ਕੁਰਸੀਆਂ ਸਨ। ਬਾਬਾ ਜੀ ਲਈ ਤਖਤਪੋਸ਼, ਉਤੇ ਬਿਸਤਰਾ ਅਤੇ ਇਸ ਉਤੇ ਮ੍ਰਿਗਸ਼ਾਲਾ ਸੀ। ਕੁਛ ਸਮੇਂ ਬਾਅਦ ਉਹ ਆਏ। ਭਾਰੀ ਭਰਕਮ ਸਰੀਰ, ਤੋਂਦ ਬਹੁਤ ਵਡੇ ਘੇਰ ਦੀ, ਰੰਗ ਗੋਰਾ, ਦਾੜ੍ਹੀ ਕਰੜਬਰੜੀ, ਕੇਸ ਪਿੱਛੇ ਵਲ ਸੁਟੇ ਹੋਏ ਛੋਟੇ ਛੋਟੇ। ਹਿੰਦੀ ਜ਼ਬਾਨ ਵਿਚ ਉਹਨਾਂ ਆਪਣੇ ਜਤਨਾਂ ਦਾ ਸੰਖੇਪ ਪਰਿਚੈ ਦਿਤਾ। ਤੱਤ ਇਹ ਸੀ ਕਿ ਧਾਰਮਿਕ ਏਕਤਾ ਨੂੰ ਕਾਇਮ ਕਰਨ ਅਤੇ ਬਣਾਈ ਰਖਣ ਲਈ ਉਹਨਾਂ ਜਤਨ ਆਰੰਭੇ ਹੋਏ ਹਨ। ਪਹਿਲਾ ਜਤਨ 1971 ਵਿਚ ਇਲਾਹਾਬਾਦ ਵਿਖੇ 40-50 ਲੱਖ ਰੁਪੈ ਖ਼ਰਚ ਕਰਕੇ ਪਰਵਾਨ ਚਾੜ੍ਹਿਆ। ਉਹਨਾਂ ਦੇ ਇਸ ਇਕੱਠ ਵਿਚ ਕਰਪਾਤਰੀ ਜੀ ਸ਼ਾਮਲ ਨਹੀਂ ਹੋਏ। ਉਹਨਾਂ ਦਾ ਕਹਿਣਾ ਸੀ ਕਿ ਜਿਥੇ ਇਸਾਈ ਤੇ ਮੁਸਲਮਾਨ ਹੋਣ ਉਸ ਇਕੱਠ ਵਿਚ ਅਸਾਂ ਨਹੀਂ ਜਾਣਾ। ਸੱਚਾ ਬਾਬਾ ਦੇ ਜਤਨਾਂ ਦੀ ਵਿਰੋਧਤਾ ਵੀ ਕੀਤੀ ਗਈ ਪਰ ਇਹਨਾਂ ਜਤਨ ਜਾਰੀ ਰਖੇ। ਇਸ ਮਹਾ ਯਗ ਵਿਚ ਕੁਰਾਨ ਦਾ ਪਾਠ ਵੀ ਕੀਤਾ ਗਿਆ ਹੈ, ਦੋ ਆਦਿ ਗ੍ਰੰਥ ਜੀ ਦੇ ਸ਼ਬਦ ਪਾਠ ਵੀ ਹੋਏ ਹਨ।

ਸਾਡੀ ਗੱਲਬਾਤ ਲਗਭਗ ਸਮਾਪਤ ਹੋ ਚੁਕੀ ਸੀ ਕਿ ਅਨਪੜ੍ਹ ਤੇ ਅਧਪੜ੍ਹ ਇਸਤਰੀਆਂ ਦੀ ਭੀੜ ਇਸ ਤੰਬੂ ਵਿਚ ਟੁੱਟ ਕੇ ਪੈ ਗਈ, ਸੱਚਾ ਬਾਬਾ ਜੀ ਦੇ ਦਰਸ਼ਨ ਕਰਨ।

ਫੇਰ ਅਸੀਂ ਮੰਡਪ ਵਿਚ ਸਟੇਜ ਤੇ ਲੈ ਜਾਏ ਗਏ। ਦਰਸ਼ਕਾਂ ਤੇ ਸਰੋਤਿਆਂ ਵਜੋਂ ਦੇਵੀਆਂ ਦੀ ਹੀ ਪਰਧਾਨਗੀ ਸੀ। ਆਦਮੀ ਥੋੜ੍ਹੀ ਗਿਣਤੀ ਵਿਚ ਨਜ਼ਰ ਆ ਰਹੇ ਸਨ। ਦੋ ਤਿੰਨ ਤਕਰੀਰਾਂ ਪਿਛੋਂ ਮੇਰੀ ਵਾਰੀ ਆ ਗਈ। ਮੈਂ ਨਾਮਧਾਰੀਆਂ ਵਲੋਂ ਨੁਮਾਇੰਦਗੀ ਕਰਦਿਆਂ ਦਸਿਆ ਕਿ ਇਸ ਸਮੇਂ ਦੇਸ਼ ਦੀ ਪਨੀਰੀ ਨੂੰ ਬਰਬਾਦ ਕਰਨ ਲਈ ਗੰਦੇ ਰਿਕਾਰਡ, ਸੈਕਸੀ ਸਾਹਿਤ, ਕਤਲਾਂ-ਡਾਕਿਆਂ ਤੇ ਚੋਰੀ ਧਾੜੇ ਵਾਲੀਆਂ ਫ਼ਿਲਮਾਂ ਜੋ ਰੋਲ ਅਦਾ ਕਰ ਰਹੀਆਂ ਹਨ ਉਨ੍ਹਾਂ ਦੇ ਟਾਕਰੇ ਤੇ ਸੁਸਭਿਆਚਾਰਕ ਜਤਨ ਬਹੁਤ ਨਿਗੂਣੇ ਹਨ। ਸ਼ਰਾਬ ਦੇ ਦੌਰ ਨੇ ਸੁਚੇਤਨਤਾ ਨੂੰ ਹੇਠਲੇ ਪੱਧਰ ਤਕ ਲੈ ਆਂਦਾ ਹੈ। ਧਰਮਾਂ ਵਾਲਿਓ, ਕਰ ਲਓ ਜੋ ਕੁਝ ਕਰ ਸਕਦੇ ਹੋ।

ਵਾਪਸੀ ਸਮੇਂ ਸੱਚਾ ਬਾਬਾ ਜੀ ਦੇ ਪ੍ਰਬੰਧ ਸੇਵਕਾਂ ਨੇ ਕੁਛ ਫਲ ਤੇ 31/- ਸਾਡੀ ਨਾਂਹ ਨੁਕਰ ਦੇ ਬਾਵਜੂਦ ਸਾਡੇ ਹੱਥ ਥਮ੍ਹਾ ਕੇ ਸਾਨੂੰ ਵਿਦਾ ਕੀਤਾ। ਅਸਾਂ ਫ਼ੈਸਲਾ ਲੈ ਲਿਆ ਕਿ ਗੁਰੂ ਕਾ ਲੰਗਰ ਹੀ ਇਸ ਮਾਇਆ ਲਈ ਮੁਨਾਸਬ ਥਾਂ ਹੈ।

5 ਵਜੇ ਸ਼ਾਮੀ ਆਪਣੇ ਆਪਣੇ ਟਿਕਾਣਿਆਂ ਲਈ ਚੱਲ ਨਿਕਲੇ।

## 20 ਮਾਰਚ 1978 ਸੋਮਵਾਰ
## ਸ੍ਰੀ ਭੈਣੀ ਸਾਹਿਬ

18 ਅਤੇ 19 ਦਾ ਦਿਨ ਪਤਨੀ ਦੇ ਪੇਕੇ ਬਿਤਾ ਕੇ ਜਾਂ 11 ਵਜੇ ਦੇ ਕਰੀਬ ਪਹੁੰਚਾ ਤਾਂ ਸਤਿਗੁਰਾਂ ਦੀ "ਪੀਜੋ" ਖੰਭ ਖਿਲਾਰੀ (ਦਰ ਖੋਲ੍ਹੀ) ਖੜ੍ਹੀ ਸੀ। ਦੋਨੋਂ ਰੁਖਵਾਹੀਏ ਦੋਹੀਂ ਤਰਫ਼ੀਂ ਖਲੋਤੇ ਸਨ—ਸੰਤ ਗੁਰਮੁਖ ਸਿੰਘ ਡਰਾਈਵਰ ਤੇ ਸ: ਅਵਤਾਰ ਸਿੰਘ ਅੰਮ੍ਰਿਤਸਰੀ। ਠਾਕਰ ਉਦੈ ਸਿੰਘ ਵੀ ਰਾਤ ਦੇ ਯੂ. ਪੀ. ਵਿਚੋਂ ਆਏ ਹੋਏ ਸਨ, ਉਹਨਾਂ ਨੂੰ ਮਿਲਣ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਨਹਿਰ ਵਾਲੇ ਡੇਰੇ ਤੇ ਜਾਣ ਵਾਲੇ ਹਨ।

### ਨੈਰੋਬੀ ਦੇ ਮੁਖੀਆਂ ਨਾਲ

ਇਸ ਵਕਤ ਸਤਿਗੁਰੂ ਜੀ ਸਿਮ੍ਰਤੀ ਮੰਦਰ ਵਲ ਗਏ ਹੋਏ ਸਨ। ਮੈਂ ਵੀ ਤੁਰਤ ਓਧਰ ਨੂੰ ਕਦਮ ਪੁੱਟੇ। ਸਤਿਗੁਰੂ ਜੀ ਨੇ ਤੁਰੇ ਆਉਂਦਿਆਂ, ਖਲੋ ਕੇ, ਮੇਰੀ ਨਮਸਕਾਰ ਪਰਵਾਨ ਕੀਤੀ। "ਵਾਹ! ਆ ਗਏ !!" ਆਖ ਕੇ ਮੈਨੂੰ ਨਿਵਾਜਿਆ। ਇਸ ਮੌਕੇ ਤੇ ਆਪ ਜੀ ਦੇ ਨਾਲ ਸਨ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਕਿਰਪਾਲ ਸਿੰਘ ਝੱਬਰ। ਜਿਨ੍ਹਾਂ ਨੂੰ ਮਾਣ ਦਿਤਾ ਜਾ ਰਿਹਾ ਸੀ ਨਾਲ ਜਾ ਕੇ ਉਹ ਸਨ ਸੰਤ ਸਰਵਣ ਸਿੰਘ ਸੋਖੀ ਪ੍ਰਧਾਨ ਨਾਮਧਾਰੀ ਸੰਗਤ ਨੈਰੋਬੀ, ਇਹਨਾਂ ਦੀ ਸੁਪਤਨੀ, ਸੰਤ ਹਰਭਜਨ ਸਿੰਘ ਸੀਰ੍ਹਾ ਸਕੱਤਰ ਨਾਮਧਾਰੀ ਸੰਗਤ ਨੈਰੋਬੀ, ਗਿਆਨੀ ਤੇਜਾ ਸਿੰਘ ਨੈਰੋਬੀ, ਸ: ਨਿਰਮਲ ਸਿੰਘ। ਸੰਤ ਹਰਵਿੰਦਰ ਸਿੰਘ-ਭੂਪਿੰਦਰ ਸਿੰਘ ਦੂਣੇ ਹੁਣੇ ਸਕੂਟਰ ਤੇ ਆਏ ਸਨ।

### ਸੰਗ੍ਰਹਿਣੀ ਦੂਰ

ਸਰਵਣ ਸਿੰਘ ਸੋਖੀ ਕਹਿ ਰਹੇ ਸਨ: ਸੱਚੇ ਪਾਤਸ਼ਾਹ ਜੀ, ਮੈਨੂੰ ਜਿਹੜੀ ਦਵਾ ਆਪ ਨੇ, ਸੰਗ੍ਰਹਿਣੀ ਦੀ ਦਿਤੀ ਸੀ, ਉਸ ਦੀ ਪਹਿਲੀ ਪੁੜੀ ਨਾਲ ਹੀ ਮੇਰਾ ਤਾਂ ਰੋਗ ਦੂਰ ਹੋ ਗਿਆ। ਬਾਕੀ ਪੰਜ ਪੁੜੀਆਂ ਤਾਂ ਆਪ ਜੀ ਦੀ ਆਗਿਆ ਕਾਰਨ ਹੀ ਖਾਧੀਆਂ। ਅਤੇ ਸੋਖੀ ਸਾਹਿਬ ਨੇ ਕਿਸੇ ਹੋਰ ਦਾ ਦੁਖ ਦੂਰ ਕਰਨ ਲਈ ਉਸੇ ਦਵਾਈ ਦੀ ਯਾਚਨਾ ਕੀਤੀ। ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਹੁਕਮ ਕੀਤਾ ਕਿ ਉਹ ਜਿਥੋਂ ਦਵਾਈ ਲਈ ਸੀ, ਚਿੱਠੀ ਲਿਖ ਕੇ ਉਹ ਨੁਸਖਾ ਮੰਗਵਾ ਲਏ। ਨਾਲ ਹੀ ਚੇਤੇ ਵਿਚ ਬੈਠਾਇਆ ਕਿ ਉਨ੍ਹਾਂ ਦੀ ਨਿਜੀ ਨੁਸਖਾ-ਕਾਪੀ ਤੇ ਇਹ ਦਵਾਈ ਜ਼ਰੂਰ ਲਿਖੀ ਜਾਵੇ।

ਸਾਬਕਾ ਸੇਵਕ ਬਲਕਾਰ ਸਿੰਘ ਨੇ ਆ ਕੇ ਬੇਨਤੀ ਕੀਤੀ: ਪਾਠ ਦਾ ਭੋਗ ਵੀ ਤਿਆਰ ਹੈ ਅਤੇ ਕੜਾਹ ਪ੍ਰਸ਼ਾਦ ਵੀ, ਜਿਵੇਂ ਆਪ ਦੀ ਆਗਿਆ ? ਕੋਲੋਂ ਸਕੱਤਰ ਨੇ ਸਲਾਹ ਦਿਤੀ: ਸੱਚੇ ਪਾਤਸ਼ਾਹ, ਕਾਜ ਮੁਕਾ ਹੀ ਜਾਈਏ, ਨਹੀਂ ਤਾਂ ਏਥੇ ਆਉਣ ਲਈ ਸਮਾਂ ਫੇਰ ਲਗੇਗਾ। ਸਤਿਗੁਰੂ ਜੀ ਨੇ ਪਰਵਾਨਗੀ ਦਿਤੀ।

## ਮੰਤ ਅਜੀਤ ਸਿੰਘ ਮੰਡੀ ਨਮਿਤ ਭੋਗ

ਅਤੇ ਜਦੋਂ ਨੂੰ ਅਸੀਂ ਹਰਿਮੰਦਰ ਵਿਚ ਪੁਜੇ 12-05 ਦੁਪਹਿਰ ਹੋ ਚੁਕੇ ਸਨ। ਏਥੇ ਭੋਗ ਪਾਉਣ ਦੀ ਤਿਆਰੀ ਸੀ।

ਮੋਹਣ-ਬਲਜੀਤ-ਪਿੰਕੀ, ਸ: ਮਹਿੰਦਰ ਸਿੰਘ ਅੰਮ੍ਰਿਤਸਰੀ ਦਾ ਸਿਖਾਇਆ ਰਾਗ ਮਾਰੂ ਦਾ ਸ਼ਬਦ 'ਮੇਰੇ ਮਨ ਕਰਨ ਸੁਣਿ ਹਰਿਨਾਮ' 4 ਤਾਲ ਵਿਚ ਗਾਉਣਾ ਸ਼ੁਰੂ ਕੀਤਾ। ਗੁਰਬਾਣੀ ਵਿਚ ਵੀ ਇਹ ਸ਼ਬਦ ਮਾਰੂ ਰਾਗ ਵਿਚ ਹੀ ਸੰਕਲਤ ਹੈ।

ਪੂਰਾ ਪਾਠ :

ਛੋਡਿ ਸਗਲ ਸਿਆਣਪਾ, ਮਿਲਿ ਸਾਧ, ਤਿਆਗਿ ਗੁਮਾਨੁ ॥
ਅਵਰੁ ਸਭੁ ਕਿਛੁ ਮਿਥਿਆ, ਰਸਨਾ ! ਰਾਮ ਰਾਮ ਵਖਾਨੁ ॥੧॥
ਮੇਰੇ ਮਨ ! ਕਰਨ ਸੁਣਿ ਹਰਿਨਾਮੁ ॥
ਮਿਟਹਿ ਪਾਪ ਤੇਰੇ ਜਨਮ ਜਨਮ ਕੇ, ਕਵਨੁ ਬਪੁਰੋ ਜਾਮੁ ॥੧॥ਰਹਾਉ॥
ਦੂਖ, ਦੀਨ ਨ ਭਉ ਬਿਆਪੈ, ਮਿਲੈ ਸੁਖ ਬਿਸ੍ਰਾਮ ॥
ਗੁਰ ਪ੍ਰਸਾਦਿ ਨਾਨਕੁ ਬਖਾਨੈ, ਹਰਿ ਭਜਨੁ, ਤਤੁ ਗਿਆਨੁ ॥੨॥੧॥

[ਮਾਰੂ ਮਹਲਾ 5, ਘਰੁ 6, ਦੁਪਦੇ, ਆਦਿ ਗ੍ਰੰਥ, ਪੰਨਾ 1006

ਸਤਿਗੁਰੂ ਜੀ ਨੇ ਪੂਰਬੇ ਦੇ ਕੰਨ ਵਿਚ ਕੁਛ ਕਿਹਾ ਤੇ ਮਿੰਟ ਪਿਛੋਂ ਆਪ ਜੀ ਦੇ ਕਰ ਕਮਲਾਂ ਵਿਚ ਦਿਲਰੁਬਾ ਆ ਗਿਆ। ਉਸਤਾਦ ਹਰਭਜਨ ਸਿੰਘ ਨੂੰ ਵਾਜੇ ਕੋਲ ਜਾਣ ਦਾ ਇਸ਼ਾਰਾ ਕੀਤਾ। ਦੂਜੇ ਸ਼ਬਦ ਦੀ ਟੇਕ ਆਪ ਨੇ ਲੈ ਲਈ : ਏ ਮਨ ਪਿਆਰਿਆ ! ਤੂ ਸਦਾ ਸਚੁ ਸਮਾਲੇ।

ਪੂਰਾ ਸ਼ਬਦ :

ਏ ਮਨ ਪਿਆਰਿਆ ! ਤੂ, ਸਦਾ ਸਚੁ ਸਮਾਲੇ।
ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੇ ਨਾਹੀ, ਤਿਸੁ ਨਾਲਿ ਕਿਉ ਚਿਤੁ ਲਾਈਐ।
ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ।
ਸਤਿਗੁਰੂ ਕਾ ਉਪਦੇਸ ਸੁਣਿ ਤੂ, ਹੋਵੈ ਤੇਰੈ ਨਾਲੇ।
ਕਹੈ ਨਾਨਕੁ ਮਨ ਪਿਆਰੇ, ਤੂ ਸਦਾ ਸਚੁ ਸਮਾਲੇ। ੧੧।

[ਰਾਮ ਕਲੀ ਮਹਲਾ ੩, ਅਨੰਦੁ, ਆਦਿ ਗ੍ਰੰਥ, ਪੰਨਾ 918

ਬੀਬੀ ਤੇਜ ਕੌਰ ਮੰਡੀ ਵਾਲੀ ਅਤੇ ਸੰਤ ਅਣੋਖ ਸਿੰਘ ਜੀ ਦੇ ਲੜਕੇ ਅਜੀਤ ਸਿੰਘ ਨਮਿਤ ਇਹ ਭੋਗ ਸੀ, ਜਿਹੜਾ ਪਿਛਲੇ ਦਿਨੀਂ...ਭੈਣੀ ਸਾਹਿਬ ਵਿਚ ਹੀ ਆਪਣੇ ਸਵਾਸ ਪੂਰੇ ਕਰ ਗਿਆ। ਇਸਨੂੰ ਦਮੇ ਅਤੇ ਮਾਨਸਿਕਤਾ ਦੀ ਕਸਰ ਸੀ। ਭੋਗ ਪੈਣ ਸਮੇਂ ਇਸ ਪਰਵਾਰ ਦੇ ਰਿਸ਼ਤੇਦਾਰ ਵੀ ਆ ਗਏ। ਸੰਤ ਅਣੋਖ ਸਿੰਘ ਨੇ ਬਿਸਤਰਾ, ਬਰਤਨ, ਬਸਤਰ, ਮਾਇਆ ਆਦਿ ਭੇਟ ਧਰੇ। ਪਰ ਬੀਬੀਆਂ ਆਕੇ ਮੱਥਾ ਟੇਕ ਕੇ ਜਿਉਂ ਹੀ ਸਿਰ ਉਚਾ ਉਠਾਣ, ਬੁਸਕ ਪੈਣ। ਹੰਝੂਆਈਆਂ ਅੱਖੀਆਂ ਵੇਖ ਦੂਜਿਆਂ ਤੇ ਵੀ ਅਸਰ ਹੋਵੇ। ਪ੍ਰੰਤੂ ਬੀਬੀ ਤੇਜ ਕੌਰ ਨੇ, ਭਾਣਾ ਮੰਨਦਿਆਂ ਹੋਇਆਂ,

ਸਾਬਤ ਦਿਲੀ ਨਾਲ ਹੀ ਨਮਸਕਾਰ ਕੀਤੀ ।

ਭੋਗ ਪੈਣ ਉਪਰੰਤ, 'ਸੱਦ' ਦਾ ਪਾਠ ਕਰਕੇ ਅਰਦਾਸਾ ਕੀਤਾ ਗਿਆ । ਸ੍ਰੀ ਸਤਿਗੁਰੂ ਜੀ ਨੇ ਪੰ: ਗੋਪਾਲ ਸਿੰਘ ਨੂੰ ਆਗਿਆ ਦੇ ਕੇ, ਇਸ ਮਤਲਬ ਲਈ ਪਹਿਲਾਂ ਹੀ ਰੱਖੀ ਗਈ ਦਸਤਾਰ ਚਿਣਵਾਈ । ਸਵਰਗਵਾਸੀ ਅਜੀਤ ਸਿੰਘ ਦੇ ਲੜਕੇ 'ਰਾਣਾ' ਕੁਲਵੰਤ ਸਿੰਘ ਨੂੰ ਬੁਲਵਾ ਕੇ ਉਸਦੇ ਸਿਰੋਂ ਇਕ ਇਕ ਪੇਚ, ਪਹਿਲੀ ਦਸਤਾਰ ਦਾ ਲਾਹ ਕੇ ਆਪਣੇ ਹਸਤ ਕਵਲਾਂ ਨਾਲ ਨਵੀਂ ਦਸਤਾਰ ਪਕੜੀ ਤਾਂ ਨਾਲ ਹੀ ਫ਼ਰਮਾਇਆ : ਸਣ ਕੇਸੀਂ ਸ਼ਨਾਨ ਕਰਕੇ ਇਕ ਇਕ ਮਾਲਾ ਭਜਨ ਅਤੇ ਭਗਉਤੀਆਂ ਦੀ ਫੇਰਿਆ ਕਰ । ਕੇਸਾਂ ਵਿਚ ਕੰਘਾ, ਖੰਡੇ ਕਿਰਪਾਨ ਵਾਲਾ, ਰਖਿਆ ਕਰ । ਸ਼ੇਰ ਬਣ ਕੇ ਰਹੁ । ਸੂਬਾ ਦੀਵਾਨ ਸਿੰਘ ਡਾਲਟਨ ਗੰਜ ਦੇ ਭਾਈ ਸੰਤ ਅਮਰ ਸਿੰਘ ਨੇ ਤੁਰਤ ਜੇਬ ਵਿਚੋਂ ਖੰਡੇ ਕਿਰਪਾਨ ਵਾਲਾ ਨਵਾਂ ਕੰਘਾ ਕਢ, ਸਤਿਗੁਰੂ ਜੀ ਨੂੰ ਭੇਟ ਕਰ ਦਿਤਾ । ਸਤਿਗੁਰੂ ਜੀ ਨੇ ਰਾਣਾ ਦੇ ਕੇਸਾਂ ਵਿਚ ਕੰਘਾ ਅੜੁੰਗ ਕੇ ਆਹਿਸਤਾ ਆਹਿਸਤਾ ਦਸਤਾਰ ਸਜਾਈ ।

## ਸਦਉਪਦੇਸ਼

ਸਤਿਗੁਰੂ ਜੀ ਹਾਜ਼ਰ ਸੰਗਤ ਨੂੰ ਸੰਬੋਧਨ ਕੀਤਾ : ਜਿਸ ਸਿੰਘ ਦੀ ਯਾਦ ਵਿਚ ਜੁੜੇ ਹਾਂ, ਭਾਵੇਂ ਧਨ ਦੀ ਥੁੜੋਂ ਕਾਰਨ ਉਹ ਗ਼ਰੀਬ ਸੀ, ਪਰ ਉਸ ਪਾਸ ਸਿੱਖੀ ਦੀ ਬਖਸ਼ਸ਼ ਬਹੁਤ ਸੀ । ਮੰਡੀ (ਹਿਮਾਚਲ) ਵਿਚ ਰਹਿੰਦੀਆਂ, ਸਰਦ ਮੌਸਮ ਵਿਚ ਵੀ 3 ਮੀਲ ਦੇ ਫ਼ਾਸਲੇ ਤੋਂ ਇਸ਼ਨਾਨ ਕਰਕੇ ਧਰਮਸਾਲਾ ਆਸਾ ਦੀ ਵਾਰ ਸੁਣਨ ਵਾਸਤੇ ਨਿਤ ਆਉਂਦਾ । ਇਸ ਗੱਲੋਂ ਉਸ ਕਦੇ ਵਿਘਨ ਨਾ ਪਾਇਆ । ਗੁਰ ਦਰਗਾਹੇ ਤਾਂ ਏਸੇ ਗੱਲ ਦੀ ਅਮੀਰੀ ਸ਼ਾਨ ਵਧਾਂਦੀ ਹੈ ।......ਤੇਜ ਕੌਰ ਉਤੇ ਵੀ ਸਤਿਗੁਰੂ ਦੀ ਕਿਰਪਾ ਹੈ । ਸੰਬੰਧੀਆਂ ਦੀਆਂ ਅੱਖਾਂ ਇਸੇ ਵਿਛੋੜੇ ਨੂੰ ਯਾਦ ਕਰ ਡੁਲ੍ਹਣ-ਡੁਲ੍ਹਣ ਕਰਦੀਆਂ ਰਹੀਆਂ ਪਰ ਉਸਨੇ ਆਪਣੇ ਪੁੱਤਰ ਦੇ ਗੁਜ਼ਰ ਜਾਣ ਨੂੰ ਪਰਮੇਸ਼ਰ ਦਾ ਭਾਣਾ ਸਮਝ ਕੇ ਪਰਵਾਨ ਕੀਤਾ ਹੈ ।

"ਸੋਚ ਲਓ ਜੇ ਕਿਸੇ ਮਾਤਾ ਦੇ ਤਿੰਨ ਪੁੱਤਰ ਹੋਣ । ਉਹ ਇਕ ਨੂੰ ਕਹਿਣ— ਐਥੇ ਦੀਵਾਰ ਕਰਦੇ । ਉਹ ਉੱਤਰ ਦੇਵੇ ਨਹੀਂ, ਇਸਦਾ ਕੀ ਲਾਭ ? ਮੈਂ ਏਥੇ ਦੀਵਾਰ ਨਹੀਂ ਕਰਨੀ । ਮਾਤਾ ਪਿਤਾ ਦੇ ਕਹਿਣ ਤੇ ਦੂਜਾ ਪੁੱਤਰ ਦੀਵਾਰ ਤਾਂ ਕਰ ਦੇਵੇ ਪਰ ਬੁੜ-ਬੁੜ ਕਰਦਿਆਂ ਹੀ, ਪਰ ਤੀਜਾ ਬੱਚਾ ਖੁਸ਼ੀ-ਖੁਸ਼ੀ ਆਗਿਆ ਪਾਲਣ ਕਰਕੇ ਦੀਵਾਰ ਉਸਾਰ ਦੇਵੇ ਤਾਂ ਮਾਪਿਆਂ ਦੀ ਪ੍ਰਸੰਨਤਾ ਕਿਸਤੇ ਬਹੁਤੀ ਹੋਵੇਗੀ ?"

ਹੁਣੇ ਨਿਕਲੀ ਤੁਕ-ਪਾਠ ਦਾ ਉਦਾਹਰਣ ਦਿੰਦਿਆਂ ਸਤਿਗੁਰਾਂ ਬਚਨ ਕੀਤਾ : ਪਰਵਾਨਗੀ ਓਸੇ ਨੂੰ ਮਿਲਦੀ ਹੈ ਜੋ ਸਤਿਗੁਰੂ ਦੀ ਰਜ਼ਾ ਨੂੰ ਠੀਕ ਸਮਝ ਕੇ ਹੀ ਖਿੜੇ ਮੱਥੇ ਸਵੀਕਾਰ ਕਰੇ ।

ਪਾਠ ਦਾ ਭੋਗ ਪੈਂਦਿਆਂ ਹੀ ਸਤਿਗੁਰੂ ਜੀ ਨੇ ਪੂਰਬਾ ਨੂੰ ਆਦੇਸ਼ ਦਿਤਾ ਸੀ ਕਿ ਪ੍ਰਸ਼ਾਦਾ ਦਾਲਾ ਆਦਿ, ਗੱਡੀ ਵਿਚ ਨਾਲ ਹੀ ਧਰ ਲਏ । ਇਹ ਨਹਿਰ ਤੇ ਜਾਕੇ ਛਕੇ ਜਾਣਗੇ ।

ਅੱਜ ਸਵੇਰ ਦੇ ਪੰ: ਗੋਪਾਲ ਸਿੰਘ ਵੀ ਆ ਪਹੁੰਚੇ ਹਨ ਤੇ ਏਥੇ ਭੋਗ ਪੈਣ ਦੇ

ਮਕੋ ਤੇ ਹੀ ਆਏ। ਅਜੀਤ ਸਿੰਘ ਬਾਰੇ ਅਰਦਾਸ ਵੀ ਉਨ੍ਹਾਂ ਕੀਤੀ।

ਸਤਿਗੁਰੂ ਜੀ ਇਕ ਵਜੇ ਇਸ ਦੀਵਾਨ ਵਲੋਂ ਵਿਹਲੇ ਹੋ ਕੇ ਨਹਿਰ ਤੇ ਚਲੇ ਗਏ, ਆਪਣੇ ਨਿਕਟੀ ਸੇਵਕਾਂ ਤੇ ਪਿਆਰਿਆਂ ਨਾਲ।

## ਪੈਸੇ ਦੇਣੇ ਹਨ ਤਾਂ ਕਿਸੇ ਹੋਰ ਨੂੰ ਮਿਲੋ

ਸ੍ਰੀ ਹਰਭਜਨ ਸਿੰਘ ਸਿਤਾਰ ਨੇ ਮੇਰੇ ਨਾਲ ਜਾਂਦਿਆਂ ਸਤਿਗੁਰਾਂ ਦੀ ਉਦਾਰਤਾ ਦੀ ਪ੍ਰਸੰਸਾ ਕੀਤੀ : ਜੀਵਨ ਨਗਰ ਦੇ ਇਕ ਮਿਸਤਰੀ, ਮੋਹਣ ਸਿੰਘ ਜੋ ਕਿ ਆਪਣਾ ਨਿੱਜੀ ਕਾਰੋਬਾਰ ਕਰਦਾ ਹੈ, ਨੇ, ਇਕ ਦਿਨ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਉਸਨੂੰ ਕਿਤੋਂ ਵਧੀਆ ਜਿਹੀ ਟੇਪ ਰਿਕਾਰਡਰ ਲਿਆ ਦੇਣ। ਸਤਿਗੁਰਾਂ ਕ੍ਰਿਪਾ ਕੀਤੀ ਜਲਦੀ ਹੀ, ਕਿਤੋਂ ਲੈ ਕੇ, ਜਾਂ ਲਿਆ ਕੇ ਮੋਹਣ ਸਿੰਘ ਨੂੰ ਬੁਲਾ ਕੇ ਦਿਤੀ। ਉਸਨੇ ਉਸਦੀ ਕੀਮਤ ਦੇਣੀ ਚਾਹੀ। ਸਤਿਗੁਰੂ ਜੀ ਨੇ ਹੱਸ ਕੇ ਆਖਿਆ : ਜੇ ਪੈਸਿਆਂ ਦੀ ਗੱਲ ਸੀ ਤਾਂ ਕਿਸੇ ਹੋਰ ਨੂੰ ਕਹਿਣਾ ਸੀ, ਮੈਂ ਬਿਨਾ ਪੈਸਿਆਂ ਤੋਂ ਹੀ ਇਹ ਟੇਪ ਰਿਕਾਰਡਰ ਤੇਰੇ ਹਵਾਲੇ ਕਰਨੀ ਹੈ। ਸਿੱਖ ਨੇ ਸਿਰ ਝੁਕਾ, ਗਦਗਦ ਹੋਇਆਂ ਟੇਪ ਰਿਕਾਰਡਰ ਪਰਵਾਨ ਕਰ ਲਈ।

## ਨਵੀਂ ਕੋਠੀ ਦਾ ਆਰੰਭ

ਮੈਂ ਵੇਖਿਆ ਕਿ ਕੋਠੀ ਦੇ ਇਹਾਤੇ ਵਿਚ, ਡਾ: ਤ੍ਰਿਲੋਕ ਸਿੰਘ ਦੇ ਕਮਰੇ ਦੇ ਪਿਛਵਾੜੇ ਜੋ ਮਕਾਨ ਬਣ ਰਿਹਾ ਹੈ, ਓਥੇ ਬੇਬੇ ਦਲੀਪ ਕੌਰ ਜੀ, ਹੋਰ ਭੈਣਾਂ ਤੇ ਦੋਵੇਂ ਬਲਕਾਰ ਸਿੰਘ (ਮਿਰਜ਼ਾਪੁਰ ਬੇੜ ਤੇ ਭਗੂੰਰ ਵਾਲਾ) ਕੁਝ ਹੋਰ ਸਜਨਾਂ ਨਾਲ ਇੱਟਾਂ ਆਦਿ ਫੜ ਫੜਾ ਰਹੇ ਹਨ। ਪਹਿਲਾਂ ਇਹ ਜਗਹ ਸ: ਸੁਰਿੰਦਰ ਸਿੰਘ ਮਨਚੰਦਾ ਵਾਸਤੇ ਉਸਦੇ ਖ਼ਰਚੇ ਤੇ ਹੀ, ਏਅਰ ਕੰਡੀਸ਼ੰਡ ਤਿਆਰ ਹੋਣੀ ਸੀ। ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ ਨੂੰ ਪੁਛਿਆ ਤਾਂ ਉਸ ਦੱਸਿਆ : ਸੁਰਿੰਦਰ ਸਿੰਘ ਤਾਂ ਛੱਡ ਗਿਆ ਹੈ।

ਭੈਣੀ ਸਾਹਿਬ ਦੇ ਵਾਸੀਆਂ ਵਿਚ, ਬਿਨਾ ਦੋ ਤਿੰਨ ਪਰਵਾਰਾਂ ਤੋਂ ਉੱਕਾ ਹੀ ਸਿਖੀ ਦੀ ਭਾਵਨਾ ਨਹੀਂ ਸੀ। ਅੱਜ ਤੋਂ ਪੰਜਾਹ ਸਾਲ ਪਹਿਲਾਂ, ਜਦੋਂ ਅਸੀਂ ਭੈਣੀ ਸਾਹਿਬ ਦੇ ਨਾਮਧਾਰੀ ਸਕੂਲ ਵਿਚ ਪੜ੍ਹਿਆ ਕਰਦੇ ਸਾਂ, ਏਥੋਂ ਦੀ ਧਰਤੀ ਚੂੜ੍ਹੀ ਸਲੋਟ ਤੇ ਉਲੇਹਾ ਹੀ ਜਣਦੀ ਸੀ। ਧਰਤੀ ਦੇ ਆਮ ਗੰਦ-ਪਿੱਲ ਵਿਚ ਨਿੱਕੀ ਨਿੱਕੀ ਬਾਜਰੀ, ਚਰ੍ਹੀ ਤੇ ਮੋਠ ਹੀ ਹੋਇਆ ਕਰਦੇ ਸਨ। ਵਸਨੀਕ ਹੁੱਕੀਆਂ ਗੁੜਗੁੜਾਂਦੇ, ਤੇੜ ਸੂਤਣੇ ਰਖਦੇ, ਸੁੱਕੇ ਸੜੇ ਜਿਹੇ, ਆਮ ਕਰਕੇ ਅਧੂਰੇ ਕਪੜਿਆਂ ਨਾਲ ਨਜ਼ਰ ਪਿਆ ਕਰਦੇ ਸਨ। ਅੱਜ ਤਾਂ ਰੰਗ ਰੂਪ ਹੀ ਬਦਲ ਗਿਆ ਹੈ।

ਹੁਣ ਸਾਰੇ ਭੈਣੀ ਸਾਹਿਬ ਦੇ ਖੇਤਾਂ ਤੇ ਨੂਰ ਬਰਸਦਾ ਹੈ। ਬਹੁਤ ਵਧੀਆ ਕਣਕਾਂ ਦੂਰ ਦੂਰ ਤਕ ਨਜ਼ਰ ਪੈਂਦੀਆਂ ਹਨ। ਥਾਂ ਪਰ ਥਾਂ, ਬੰਬੀਆਂ ਅਤੇ ਬਿਜਲੀ ਦਾ ਚਾਨਣਾ ਹੈ। ਜੱਟਾਂ ਅਤੇ ਦੂਜੀਆਂ ਬਰਾਦਰੀਆਂ ਦੇ ਮਕਾਨ ਪੱਕੇ ਬਣ ਗਏ ਹਨ ਤੇ ਏਥੋਂ ਦੇ ਲੋਕਾਂ ਨੂੰ ਵੇਖਾ ਵੇਖੀ ਜਾਂ ਵਿਰੋਧ ਦੇ ਪ੍ਰਭਾਵ ਅਧੀਨ ਸਿੱਖਾਂ ਵਾਲੀ ਸ਼ਕਲ

ਧਾਰਨੀ ਵੀ ਜਚਣ ਲਗ ਪਈ ਹੈ ।

ਠਾਕਰ ਦਲੀਪ ਸਿੰਘ ਜੀ ਅੱਜ ਕਲ ਸਰੀਰਕ ਸਿਹਤ ਵਲੋਂ ਢਿੱਲੇ ਢਾਲੇ ਹੀ ਚਲ ਰਹੇ ਹਨ । ਮੇਰੇ ਪੁਛਣ ਤੇ ਉਨ੍ਹਾਂ ਦੱਸਿਆ : ਵਧੀਆ ਨਾਲੋਂ ਕੁਝ ਘੱਟ ਹੈ ।

## ਚੱਕ ਦੇਸ ਰਾਜ ਨੂੰ

ਕਰੀਬ 4 ਵਜੇ, ਸਤਿਗੁਰੂ ਜੀ ਆਪਣੇ ਸਕੱਤਰ, ਨਿਕਟੀ ਸੇਵਕਾਂ ਅਤੇ ਪੰਡਿਤ ਗੋਪਾਲ ਸਿੰਘ ਨਾਲ ਚੱਕ ਦੇਸ ਰਾਜ ਪਧਾਰੇ । ਰਾਤ ਦਾ ਦੀਵਾਨ ਉਥੇ ਹੈ । ਕਲ ਦਾ ਲੰਗਰ, ਜਲੰਧਰ ਵਿਖੇ ਸ: ਊਧਮ ਸਿੰਘ ਦੀ ਕੋਠੀ ਵਿਖੇ ਹੋਣਾ ਹੈ । ਸ: ਊਧਮ ਸਿੰਘ ਸ. ਕੁੰਦਨ ਸਿੰਘ ਸਵਰਗਵਾਸੀ ਦੇ ਪਿਤਾ ਹਨ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇਹਨਾਂ ਦੀ ਪੁੱਤਰੀ ਬੀਬੀ ਰਾਜਿੰਦਰ ਕੌਰ ਵਿਆਹੀ ਹੋਈ ਸੀ । ਸ੍ਰੀ ਸਤਿਗੁਰੂ ਜੀ ਦੇ ਇਹ ਪਹਿਲੇ ਮਹਿਲ 5-7 ਸਾਲ ਦਾ ਦੰਪਤੀ ਜੀਵਨ ਬਿਤਾਕੇ ਪੂਰੇ ਹੋ ਗਏ ਸਨ ।

ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਕਲ ਤਕ ਵਾਪਸ ਸ੍ਰੀ ਭੈਣੀ ਸਾਹਿਬ ਆ ਜਾਣਗੇ ।

## ਨਾਮਧਾਰੀ ਹਾਕੀ ਟੀਮ

ਅੱਜ ਕਲ ਭੈਣੀ ਸਾਹਿਬ, ਹਾਕੀ ਖੇਡਣ ਵਾਲੇ ਨਾਮਧਾਰੀ ਬੱਚਿਆਂ ਦੀ ਇਕ 'ਟੀਮ ਤਿਆਰ' ਹੋ ਰਹੀ ਹੈ । ਸਤਿਗੁਰੂ ਜੀ ਸਵੇਰੇ ਅਫਰੀਕਾ ਵਾਲੇ ਪ੍ਰਧਾਨ ਸੋਖੀ ਨੂੰ ਦੱਸ ਰਹੇ ਸਨ : ਕੁਛ ਦਿਨ ਹੋਏ ਸਮਰਾਲੇ ਵਿਖੇ ਹੋਏ ਹਾਕੀ ਮੈਚ ਵਿਚ ਸਾਡੇ ਬੱਚੇ ਆਪਣੇ ਤੋਂ ਦੂਣੀ ਉਮਰ ਦੇ ਮੁੰਡਿਆਂ ਤੋਂ ਸਿਰਫ਼ ਇਕ ਗੋਲ ਨਾਲ ਹਾਰੇ । ਉਹ (ਵਿਰੋਧੀ ਟੀਮ) ਪਹਿਲੇ ਹਾਫ਼ ਵਿਚ ਤਾਂ ਗੋਲ ਕਰ ਹੀ ਨਹੀਂ ਸਕੇ ਐਨ ਵਕਤ ਦੇ ਅੰਤ ਉਤੇ ਉਨ੍ਹਾਂ ਦਾ ਟੁੱਲ ਲਗ ਗਿਆ । ਲੋਕਾਂ ਨਾਮਧਾਰੀ ਟੀਮ ਦੇ ਬੱਚਿਆਂ ਨੂੰ ਬੜਾ ਸਲਾਹਿਆ ਕਿ ਇਹਨਾਂ ਬਹੁਤ ਛੋਟੇ-ਛੋਟੇ ਹੁੰਦਿਆਂ ਵੀ ਵਿਰੋਧੀ ਟੀਮ ਨਾਲ ਖ਼ੂਬ ਲੋਹਾ ਲਿਆ ।

ਦੀਵਾਨ ਵਿਚ ਵੇਖਿਆ ਕਿ ਗਾਉਣ ਵਾਲੇ ਬੱਚਿਆਂ ਦੀ ਇਕ ਹੋਰ ਛੋਟੀ ਟੀਮ ਤਿਆਰ ਹੋ ਰਹੀ ਹੈ । 8 ਤੋਂ 10 ਸਾਲ ਤਕ ਦੇ ਇਹ ਬੱਚੇ ਸੁਹਣਾ ਕੀਰਤਨ ਕਰਦੇ ਹਨ ।

ਸੰਤ ਬਲਕਾਰ ਸਿੰਘ ਨਿੱਜੀ ਸੇਵਕ ਦੇ ਕਮਰੇ ਵਿਚ ਝਾਤ ਮਾਰੀ ਤਾਂ ਉਸਦਾ ਛੋਟਾ ਜਿਹਾ ਘਰ ਮੌਜੂਦਾ ਸਾਰੀਆਂ ਸਹੂਲਤਾਂ ਨਾਲ ਪਰੀਪੂਰਨ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਦਾ ਵੀ ਓਨਾ ਕੁ ਹੀ ਸੈੱਟ ਵਧੀਆ ਢੰਗ ਨਾਲ ਸਜਾਇਆ ਹੋਇਆ ਹੈ ।

## 21 ਮਾਰਚ 1978 ਮੰਗਲਵਾਰ
## ਸ੍ਰੀ ਭੈਣੀ ਸਾਹਿਬ

ਬੱਚਿਆਂ ਵਲੋਂ ਅਮ੍ਰਿਤ ਵੇਲੇ ਹੀ ਆਸਾ ਦੀ ਵਾਰ ਦਾ ਕੀਰਤਨ ਜਾਰੀ ਹੋ ਕੇ ਦਿਨ ਚੜ੍ਹਨ ਨਾਲ ਸਮਾਪਤ ਹੋਇਆ ਪ੍ਰੰਤੂ ਸਤਿਗੁਰੂ ਤਾਂ ਚੱਕ ਦੇਸ ਰਾਜ ਵਿਖੇ ਆਸਾ

ਦੀ ਵਾਰ ਸੁਣ ਰਹੇ ਸਨ।

ਰਾਤ ਦੇ ਏਥੇ, ਸਤਿਜੁਗ ਸੰਪਾਦਕ ਮਹੰਤ ਆਤਮਾ ਸਿੰਘ ਸਨਖਤਰਾ ਅਤੇ ਗਿਆਨੀ ਮਿਹਰ ਸਿੰਘ ਕਾਨਪੁਰੀ ਆਏ ਹੋਏ ਹਨ। ਇਹ ਸਿਧਾਂਤਕ ਪੁਸਤਕਾਂ ਦੇ ਲੇਖਕ ਹਨ। ਅੱਜ ਮੈਂ ਇਨ੍ਹਾਂ ਨਾਲ ਡਾ: ਤ੍ਰਿਲੋਕ ਸਿੰਘ ਦੇ ਕਮਰੇ ਪਾਸ ਵਿਚਾਰ ਵਟਾਂਦਰਾ ਕਰ ਰਿਹਾ ਸਾਂ ਕਿ ਪੰ. ਗੋਪਾਲ ਸਿੰਘ ਵੀ ਆਪਣੇ ਸਾਥੀਆਂ ਨਾਲ 10–30 ਵਜੇ ਆ ਪੁੱਜੇ।

## ਚੱਕ ਦੇਸ ਰਾਜ ਬਾਰੇ

ਲੇਖਕ ਮੰਡਲ ਪੰਡਤ ਜੀ ਦੇ ਡੇਰੇ ਪੁੱਜਾ ਤਾਂ ਉਨ੍ਹਾਂ ਦੱਸਿਆ : ਚੱਕ ਦੇਸ ਰਾਜ ਜ਼ਿਲਾ ਜਲੰਧਰ ਵਿਚ ਸ: ਜੁਗਿੰਦਰ ਸਿੰਘ ਨੇ ਅਖੰਡ ਪਾਠ ਰਖਵਾਇਆ ਹੋਇਆ ਸੀ। ਸਤਿਗੁਰੂ ਜੀ ਕਲ ਸ਼ਾਮੀ 6 ਕੁ ਵਜੇ ਉਸ ਨਗਰ ਪਹੁੰਚੇ। ਦੀਵਾਨ ਲਾਉਣ ਦੀ ਪੰਡਿਤ ਜੀ ਨੂੰ ਆਗਿਆ ਹੋਈ। ਇਹਨਾਂ ਦੇ ਦੀਵਾਨ ਦੇ ਅੰਤ ਉਤੇ 50 ਸਰੀਰਾਂ ਨੇ ਮਾਸ-ਸ਼ਰਾਬ, ਤਮਾਕੂ ਤਿਆਗ ਕੇ ਭਜਨ ਪੁਛ ਲਿਆ। ਅੱਜ ਉਨ੍ਹਾਂ ਦੇ ਘਰ ਭੋਗ ਪਿਆ ਹੈ। ਸਤਿਗੁਰੂ ਜੀ ਤਾਂ ਆਪਣੇ ਪਹਿਲੇ ਸਹੁਰੇ ਪਰਵਾਰ ਨੂੰ ਦਰਸ਼ਨ ਦੇਣ ਜਲੰਧਰ ਗਏ ਹਨ। ਗੁਰੂ ਪਰਵਾਰ ਪਹਿਲਾਂ ਹੀ ਸ: ਊਧਮ ਸਿੰਘ ਕਾਲੂਵਾਹਰ ਦੀ ਕੋਠੀ ਪੁੱਜਾ ਹੋਇਆ ਹੈ, ਲੰਗਰ ਪਾਣੀ ਅੱਜ ਓਥੇ ਹੀ ਹੈ।

ਪੰਡਿਤ ਜੀ ਨੇ ਚੱਕ ਦੇਸ ਰਾਜ ਦੇ ਪਿਛਲੇ ਇਤਿਹਾਸ ਦੀ ਜਾਣਕਾਰੀ ਦਿਤੀ : ਇਸ ਪਿੰਡ ਦੇ ਭਾਈ ਦੇਵਾ ਸਿੰਘ, ਭਾਈ ਹਰੀ ਸਿੰਘ ਅਤੇ ਭਾਈ ਖੁਸ਼ਹਾਲ ਸਿੰਘ ਮੁੱਠਡਿਆਂ ਵਿਖੇ ਗੁਰੂ ਰਾਮ ਸਿੰਘ ਜੀ ਦੇ ਦੀਵਾਨ ਵਿਚ ਹਾਜ਼ਰ ਹੋ ਕੇ ਬੇਨਤੀ ਕਰਨ ਲਗੇ ਕਿ ਉਹਨਾਂ ਦੇ ਪਿੰਡ ਵੀ ਸਤਿਗੁਰੂ ਚਰਨ ਪਾਣ ਦੀ ਕ੍ਰਿਪਾ ਕਰਨ। ਅਤੇ ਲੰਗਰ ਕਰਨ। ਪਰ ਸਤਿਗੁਰੂ ਜੀ ਦੇ ਸੂਬਾ ਲੱਖਾ ਸਿੰਘ ਨੇ ਸਿੰਘਾਂ ਦੇ ਹੌਸਲੇ ਤੋੜ ਦਿਤੇ : ਤੁਸੀਂ ਮਾੜੇ-ਮਾੜੇ ਸਿਖ ਹੋ, ਤੁਹਾਡੇ ਘਰ ਗੁਰੂ ਕਾ ਲੰਗਰ ਕਿਵੇਂ ਹੋਵੇਗਾ। ਇਹਨਾਂ ਦੇ ਲੰਗਰ ਵਾਸਤੇ ਬਹੁਤ ਸਾਮੱਗਰੀ ਤੇ ਚੋਖੇ ਸਰਮਾਏ ਦੀ ਲੋੜ ਹੈ।

"ਸਿਖ ਘਬਰਾ ਗਏ। ਉਹਨਾਂ ਦੇ ਮਨ ਵਿਚ ਆਰੀ ਫਿਰ ਗਈ ਕਿ ਕਿਉਂ ਉਹ ਆਪਣੇ ਗੁਰੂਕਾ ਲੰਗਰ ਨਹੀਂ ਕਰ ਸਕਦੇ। ਉਹਨਾਂ ਨੂੰ ਅਮੀਰ ਹੋਣਾ ਚਾਹੀਦਾ ਸੀ। ਪਰ ਨਾਲ ਹੀ ਸਵਾਲ ਪੈਦਾ ਹੋ ਗਿਆ—ਗੁਰੂ ਗ਼ਰੀਬ ਨਿਵਾਜ਼ ਕਾਹਦਾ ਹੋਇਆ ?

"ਵਿਚਾਰੇ ਕਿਤੇ ਪਸਿੱਤੇ ਖਲੋਤੇ ਆਪਣੀ ਗ਼ਰੀਬੀ ਤੇ ਝੂਰ ਰਹੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਉਨ੍ਹਾਂ ਦੇ ਕੋਲ ਜਾ ਨਿਕਲੇ। ਡਿਡੋਲਿਕੇ ਹੋਏ ਸਿੰਘਾਂ ਨੂੰ ਪੁਛਿਓ ਨੇ : ਕੀ ਗੱਲ, ਇੰਜ ਗੁਆਚੇ-ਗੁਆਚੇ ਜਿਹੇ ਕਿਉਂ ਹੋ ?

"ਸੱਚੇ ਪਾਤਸ਼ਾਹ ਜੀ, ਆਪ ਦਾ ਲੰਗਰ ਕਰਨ ਨੂੰ ਜੀ ਕਰਦਾ ਸੀ ਪਰ ਸੂਬਾ ਲੱਖਾ ਸਿੰਘ ਜੀ ਨੇ ਕਿਹਾ ਹੈ ਕਿ ਅਸੀਂ ਗ਼ਰੀਬ ਹੋਣ ਕਰਕੇ ਲੰਗਰ ਦਾ ਖ਼ਰਚਾ ਨਹੀਂ ਝੱਲ ਸਕਾਂਗੇ।" ਸਤਿਗੁਰੂ ਜੀ ਬਚਨ ਕੀਤਾ : ਤੁਸੀਂ ਚਿੰਤਾ ਨ ਕਰੋ। ਤੁਹਾਡੇ ਪਿੰਡ ਹੀ ਲੰਗਰ ਹੋਵੇਗਾ ਅਤੇ ਤੁਹਾਡੇ ਪਿੰਡ ਹੀ ਏਨੇ ਸਿੰਘ ਸਜ ਜਾਣਗੇ ਕਿ ਤੁਸੀਂ ਸਾਰੇ ਵਡੇ-ਵਡੇ ਲੰਗਰ ਕਰਨ ਦੇ ਸਮਰਥ ਹੋਵੋਗੇ।"

ਪੰ: ਗੋਪਾਲ ਸਿੰਘ ਨੇ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਮੇਂ ਦੋ ਅਤੇ ਗੁਰੂ ਹਰੀ ਸਿੰਘ ਜੀ ਨੇ ਤਿੰਨ ਦੌਰੇ ਕੀਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਕਈ ਵਾਰ ਇਸ ਚੱਕ (ਅੰਨ੍ਹਿਆਂ ਦਾ ਚੱਕ ਵੀ ਇਸਨੂੰ ਕਹਿੰਦੇ ਹਨ) ਵਿਖੇ ਪਧਾਰੇ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹ ਪਹਿਲਾ ਅਵਸਰ ਹੀ ਸੀ ਚੱਕ ਦੇਸ ਰਾਜ ਜਾਣ ਦਾ।

ਸਨਖਤਰਾ ਜੀ, ਮਿਹਰ ਸਿੰਘ ਜੀ ਤੇ ਮੈਂ ਪਹਿਲਾਂ ਵਾਲੇ ਅੱਡੇ ਤੇ ਆ ਬੈਠੇ। ਅਜੇ ਥੋੜ੍ਹਾ ਚਿਰ ਹੀ ਰੁਕੇ ਸਾਂ ਕਿ ਸਤਿਗੁਰੂ ਜੀ ਦੀ ਕਾਰ ਆ ਗਈ। ਗੁਰੂ ਪਰਵਾਰ ਪਹਿਲਾਂ ਹੀ ਆ ਚੁਕਾ ਸੀ। 1-30 ਵਜੇ ਦਾ ਸਮਾਂ ਹੋਵੇਗਾ।

ਪਿੰਡ ਭੁੱਲਰ ਜ਼ਿਲਾ ਜਲੰਧਰ ਦੇ ਤਿੰਨ ਸਿੰਘ ਵਿਦੇਸ਼ਾਂ ਚੋਂ ਅਤੇ ਦੋ ਜਣੇ ਦੇਸ ਵਿਚੋਂ ਹੀ ਗੁਰੂ ਕੇ ਦਰਸ਼ਨਾਂ ਨੂੰ ਆਏ। ਸੂਬਾ ਮੇਲਾ ਸਿੰਘ ਰਛੀਨ ਨੇ ਸਾਰੇ ਭੈਣੀ ਸਾਹਿਬ ਦੀ ਯਾਤਰਾ ਕਰਵਾਕੇ ਸਤਿਗੁਰਾਂ ਦੇ ਦਰਸ਼ਨ ਕਰਵਾਏ।

## ਚਾਹ ਨਹੀਂ ਚਾਹਟਾ

ਆਨੰਦਪੁਰ ਦੇ ਹੋਲੇ ਨੂੰ ਜਾਂਦੀ ਇਕ ਟਰਾਲੀ ਜਿਸ ਵਿਚ 20-25 ਜਣੇ ਨੀਲੀਆਂ ਪੱਗਾਂ ਵਾਲੇ ਅਤੇ ਕੁਝ ਇਸਤਰੀਆਂ ਵੀ ਸਨ, ਰਾਮ ਸਰ ਤੇ ਭੈਣੀ ਸਾਹਿਬ ਵਿਚਾਲੇ ਦੇ ਚੌਕ ਵਿਚ ਰੁਕੀ। ਇਹਨਾਂ ਨੂੰ ਚਾਹ ਦੀ ਲਾਲਸਾ ਸੀ। ਪ੍ਰੰਤੂ ਇਹਨਾਂ ਸਜਣਾਂ ਨੂੰ ਚਾਹਟਾ (ਸੌਂਫ, ਇਲਾਇਚੀ, ਸੁੰਢ ਆਦਿ) ਹੀ ਤਿਆਰ ਕਰਕੇ ਛਕਾਇਆ ਗਿਆ ਕਿਉਂਕਿ ਲੰਗਰ ਪ੍ਰਬੰਧ ਵਿਚ ਚਾਹ ਪਿਆਉਣੀ ਵਿਵਰਜਿਤ ਹੈ।

## ਸ੍ਰੀ ਕਪਿਲ ਦੇਵ ਨਾਲ

2-30 ਵਜੇ "ਵੀਰ ਪ੍ਰਤਾਪ" (ਹਿੰਦੀ) ਅਤੇ "ਪ੍ਰਤਾਪ" (ਉਰਦੂ) ਦਾ ਨੁਮਾਇੰਦਾ ਸ੍ਰੀ ਕਪਿਲ ਦੇਵ ਆ ਗਿਆ। ਸ੍ਰੀ ਸਤਿਗੁਰੂ ਜੀ ਦੇ ਡੇਰੇ ਹੀ ਸਕੱਤਰ ਸ੍ਰੀ ਤਰਸੇਮ ਸਿੰਘ ਨੇ ਬੈਠਣ ਦਾ ਪ੍ਰਬੰਧ ਕੀਤਾ। ਇਸ ਸਮੇਂ ਸ੍ਰੀ ਸਤਿਗੁਰੂ ਜੀ ਪਾਸ ਹੇਠ ਲਿਖੇ ਸਰੀਰ ਬੈਠੇ ਸਨ : ਠਾਕੁਰ ਦਲੀਪ ਸਿੰਘ ਜੀ, ਸ: ਜਗਦੀਸ਼ ਸਿੰਘ ਆਫ਼ "ਵਰਿਆਮ", ਪੰਡਿਤ ਗੋਪਾਲ ਸਿੰਘ, ਸੰਤ ਮਿਹਰ ਸਿੰਘ ਕਾਨਪੁਰੀ, ਸੰਤ ਆਤਮਾ ਸਿੰਘ ਸਨਖਤਰਾ, ਸ੍ਰੀ ਤਰਸੇਮ ਸਿੰਘ ਹਜ਼ੂਰੀ ਸਕੱਤਰ, ਸ੍ਰੀ ਸਵਰਨ ਸਿੰਘ ਸਨੇਹੀ ਵਿਦੇਸ਼ ਸਚਿਵ, ਲੇਖਕ ਤੇ ਦੋ ਕੁ ਹੋਰ।

ਸ੍ਰੀ ਕਪਿਲ ਦੇਵ ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀਆਂ ਬਾਰੇ ਕੁਛ ਵਿਸ਼ੇਸ਼ ਜਾਣਕਾਰੀ ਲੈਣਾ ਚਾਹੁੰਦਾ ਸੀ।

ਸਤਿਗੁਰੂ ਜੀ ਨੇ ਇਨ੍ਹਾਂ ਸ਼ਬਦਾਂ ਨਾਲ ਵਿਆਖਿਆ :

## ਅਛੂਤ ਉੱਧਾਰ ਕੀ ਹੈ

ਅਸੀਂ ਪਵਿਤਰਤਾ ਨੂੰ ਤਰਜੀਹ ਦਿੰਦੇ ਹਾਂ। ਸਮੇਂ ਅਨੁਸਾਰ ਕਦੇ ਕੋਈ ਗੱਲ ਉਤੇ ਆ ਜਾਂਦੀ ਹੈ ਕਦੇ ਕੋਈ। ਅੱਜ ਅਜਿਹੀ ਗੱਲ ਤੇ ਜ਼ੋਰ ਦੇਣਾ ਨਾਵਾਜਬ ਲਗਦਾ ਹੈ। ਪਰ ਅਸੀਂ ਉਨ੍ਹਾਂ ਦੇ ਅਛੂਤ ਉਧਾਰ ਨੂੰ ਪਰਵਾਨ ਕਰਦੇ ਹਾਂ ਜਿਹੜੇ ਆਪ ਵੀ

ਅਛੂਤ ਬੇਟੀਆਂ ਆਪਣੀਆਂ ਨੂੰਹਾਂ ਬਣਾ ਕੇ ਲਿਆਉਂਦੇ ਅਤੇ ਆਪਣੀਆਂ ਅਛੂਤ ਨੌਜਵਾਨਾਂ ਨਾਲ ਵਿਆਹੁੰਦੇ ਹਨ। ਅਤੇ ਉਹ ਵੀ ਆਰਥਕ ਹਾਲਾਤ ਦੇ ਲੋਭ ਨੂੰ ਨਹੀਂ। ਜੇ ਐਸਾ ਨਹੀਂ ਹੈ ਤਾਂ ਇਹ ਗੱਲੀਂ ਬਾਤੀਂ ਉੱਧਾਰ ਹਨ। ਮਰਿਆਦਾ ਹਰ ਕਿਸੇ ਦੀ ਆਪਣੀ-ਆਪਣੀ ਹੈ। ਅਸੀਂ ਇਸਨੂੰ ਮਰਿਆਦਾ ਦਾ ਸੁਆਲ ਸਮਝਦੇ ਹਾਂ। ਜਿਵੇਂ ਕੁਛ ਲੋਕ ਮਾਮੇ ਦੀ ਧੀ ਭੈਣ ਨਾਲ ਵਿਆਹ ਕਰਨਾ ਅਨੁਚਿਤ ਨਹੀਂ ਸਮਝਦੇ ਪਰ ਸਾਡੇ ਲਈ ਮਾਮੇ ਮਾਸੀ ਦੀ ਧੀ ਨਾਲ ਸ਼ਾਦੀ ਵਿਵਰਜਿਤ ਹੈ। ਕੁਝ ਮੁਸਲਿਮ ਅਸੂਲ ਅਸੀਂ ਨਹੀਂ ਅਪਣਾ ਸਕਦੇ ਕੁਝ ਉਹ ਸਾਡੇ ਨਹੀਂ ਮੰਨਣਗੇ। ਅਸੀਂ ਆਪਣੇ ਅਸੂਲਾਂ ਤੇ ਦ੍ਰਿੜ ਹਾਂ। ਇਹ ਗੱਲ ਵਖਰੀ ਹੈ ਕਿ ਅੱਜ ਅਜਿਹੇ ਐਲਾਨ ਕਰਨੇ ਵਾਜਬ ਨਹੀਂ।

ਸ੍ਰੀ ਕਪਿਲ ਦੇਵ ਨਾਲ ਸਤਿਗੁਰੂ ਜੀ ਨੇ ਆਪ ਸਿੱਧੇ ਤੌਰ ਤੇ ਬਹੁਤ ਸਾਰੇ ਸਭਿਆਚਾਰਕ ਮਸਲਿਆਂ, ਧਾਰਮਿਕ ਵਿਭੇਦਾਂ ਅਤੇ ਉਸ ਦੇ ਪੁਛੇ ਹੋਰ ਸਵਾਲਾਂ ਬਾਰੇ ਗੱਲਾਂ ਬਾਤਾਂ ਕੀਤੀਆਂ। ਉਂਜ ਅਸੀਂ ਸਾਰੇ ਹੀ ਨਿੱਕੀਆਂ ਮੋਟੀਆਂ ਗੱਲਾਂ ਪਰਸਪਰ ਵਟਾਂਦੇ ਰਹੇ। ਸ੍ਰੀ ਕਪਿਲ ਦੇਵ ਨੂੰ ਸਤਿਗੁਰੂ ਜੀ ਅਤੇ ਨਾਮਧਾਰੀਆਂ ਨੂੰ ਸਮਝਣ ਲਈ ਕੁਛ ਪੁਸਤਕਾਂ ਦਿਤੀਆਂ ਗਈਆਂ।

ਕਪਿਲ ਦੇਵ ਨਾਮਧਾਰੀਆਂ ਦੀ ਸਾਦਗੀ, ਸੁੱਚਮ ਤੇ ਦਾਜ ਪ੍ਰਥਾ ਵਿਰੋਧੀ ਅਮਲਾਂ ਤੇ ਭਾਵਨਾ ਤੇ ਸੰਤੁਸ਼ਟ ਸੀ। ਉਹਨੂੰ ਦੁਖ ਸੀ ਕਿ ਦੇਸ਼ ਲਈ ਏਨੀਆਂ ਕੁਰਬਾਨੀਆਂ ਕਰਨ ਵਾਲੀ ਸੰਸਥਾ ਦਾ ਜ਼ਿਕਰ ਅਖ਼ਬਾਰਾਂ ਦਾ ਆਮ ਕਰਕੇ ਸ਼ਿੰਗਾਰ ਕਿਉਂ ਨਹੀਂ ਬਣਦਾ। ਸ੍ਰੀ ਕਪਿਲ ਦੇਵ ਨੂੰ ਸਿਮ੍ਰਤੀ ਮੰਦਰ ਤੋਂ ਲੈ ਗੁਰੂ ਰਾਮ ਸਿੰਘ ਜੀ ਦੇ ਲੋਹ ਲੰਗਰ ਦੇ ਦਰਸ਼ਨ ਕਰਵਾਏ ਗਏ।

ਸਤਿਗੁਰੂ ਜੀ 4-30 ਵਜੇ ਗੱਮਬੂਟ ਪਹਿਨ ਕੁਛ ਸਿੰਘਾਂ ਨਾਲ ਸੈਰ ਕਰਨ ਚਲੇ ਗਏ। ਖੇਤਾਂ ਵਿਚ ਘੁੰਮ ਫਿਰ 6-30 ਵਜੇ ਵਾਪਸ ਆਏ। ਫਿਰ 7-30 ਤਕ ਨਾਮ ਸਿਮਰਨ ਕਰਕੇ, ਹਰਭਜਨ ਸਿੰਘ (ਸਿਤਾਰ) ਤੇ ਸੰਤ ਖਜ਼ਾਨ ਸਿੰਘ ਨਾਲ ਕੀਰਤਨ ਸਮੇਂ ਭਾਗ ਲਿਆ। ਸਗੋਂ ਅਗਵਾਈ ਕੀਤੀ।

## ਗੁਰੂ ਕੀ ਹੱਟੀ

ਮੈਂ ਅੱਜ ਗੁਰੂ ਕੀ ਹੱਟੀ ਨੂੰ ਅਮਲ ਵਿਚ ਵੇਖਿਆ। ਡੇਰੇ ਵਿਚ ਰਹਿਣ ਵਾਲੇ ਸਾਰੇ ਪਰਵਾਰਾਂ ਤੇ ਸਰੀਰਾਂ ਨੂੰ ਮਹੀਨੇ ਭਰ ਲਈ ਰਾਸ਼ਨ ਮਿਲ ਰਿਹਾ ਸੀ। ਹੱਟੀ ਇਨਚਾਰਜ ਸੰਤ ਪਿਆਰਾ ਸਿੰਘ ਨਾਥ (ਸੰਤ ਨਗਰ) ਹੈ। ਅਨੇਕਾਂ ਸਾਲਾਂ ਤੋਂ ਹੱਟੀ ਇਨ੍ਹਾਂ ਦੇ ਪ੍ਰਬੰਧ ਹੇਠ ਹੈ। ਨਾਥ ਜੀ ਨੇ ਕੱਲ ਇਕ ਟਰੱਕ ਭਰ ਕੇ ਹੋਲੇ ਵਾਸਤੇ ਰਾਸ਼ਨ ਲਿਆਂਦਾ ਸੀ ਅਤੇ ਭੈਣੀ ਸਾਹਿਬ ਡੇਰੇ ਤੇ ਆਧਾਰਤ ਪਰਵਾਰਾਂ ਲਈ ਮੁਕੱਰਰ ਮਿਕਦਾਰ ਵਿਚ ਦੇਸੀ ਘਿਉ, ਚੀਨੀ, ਸਰਦਾਈ, ਸਾਬਣ, ਤੇਲ ਅਤੇ ਹੋਰ ਲੁੜੀਂਦੇ ਪਦਾਰਥ ਮਿਲ ਰਹੇ ਸਨ। ਪਰਵਾਰਕ ਰਾਸ਼ਨ ਇਸਤਰੀਆਂ ਲੈ ਜਾ ਰਹੀਆਂ ਸਨ। ਹੋਲਾ ਵੇਖਣ ਆਏ ਸਰੀਰ ਵੀ ਸਾਬਣ, ਤੇਲ, ਮੋਮਬੱਤੀਆਂ, ਦੀਆ-ਸਲਾਈਆਂ ਤੇ ਤਾਲੇ ਤਕ ਲੈ ਜਾ ਰਹੇ ਸਨ। ਇਹ ਗੁਰੂ ਕੀ ਹੱਟੀ ਬਿਨਾ ਪੈਸਿਆਂ ਤੋਂ ਆਪਣੇ

ਗਾਹਕਾਂ ਨੂੰ ਸਾਮਾਨ ਦਿੰਦੀ ਹੈ ।

ਇਸ ਵਾਰ ਦਾ ਹੋਲਾ ਪਿੰਡ ਸੰਤ ਨਗਰ ਜ਼ਿਲਾ ਸਰਸਾ ਵਲੋਂ ਸ੍ਰੀ ਭੈਣੀ ਸਾਹਿਬ ਵਿਖੇ ਹੀ ਹੋ ਰਿਹਾ ਹੈ। ਇਸ ਲਈ ਹਰ ਪਰਕਾਰ ਦਾ ਖ਼ਰਚਾ ਸੰਤਨਗਰੀਆਂ ਦੀ ਉਗਰਾਹੀ ਤੋਂ ਹੋਵੇਗਾ ।

### ਸ਼ੁਭ ਆਰੰਭ

ਕਲ ਪ੍ਰਧਾਨ ਸੋਖੀ ਜੀ ਨੈਰੋਬੀ ਨੇ ਕੀਨੀਆਂ ਦੀ ਸੰਗਤ ਵਲੋਂ ਕੁਝ ਰਕਮ ਮੱਥਾ ਟੇਕੀ ਤਾਂ ਸਤਿਗੁਰੂ ਜੀ ਨੇ ਹਸਦੇ-ਹਸਦੇ ਕਿਹਾ ਸੀ : ਫ਼ਿਕਰ ਸੀ, ਹੋਲਾ ਸਿਰ ਤੇ ਹੈ, ਰਕਮਾਂ ਕਾਫ਼ੀ ਖ਼ਰਚ ਹੋਣੀਆਂ ਹਨ । ਪਤਾ ਨਹੀਂ ਕਿੰਨੀ ਰਕਮ ਆਵੇ ਕਿੰਨੀ ਨਾ, ਹੁਣ ਆਰੰਭ ਚੰਗਾ ਹੋ ਗਿਆ ਹੈ ।

ਸਾਨੂੰ ਪਤਾ ਹੈ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਜ਼ਾਰਾਂ ਆਉਂਦੇ ਹਨ ਤੇ ਲੱਖਾਂ ਖ਼ਰਚ ਹੋ ਜਾਂਦੇ ਹਨ। ਸਤਿਗੁਰੂ ਮਾਇਆ ਨਾਲ ਮੋਹ ਨਹੀਂ ਕਰਦੇ। ਹਾਂ, ਤਜਵੀਜ਼ ਕਈ ਵਾਰ ਜ਼ਰੂਰ ਕਰਨੀ ਪੈਂਦੀ ਹੈ ।

### ਸੰਤ ਅਮਰ ਸਿੰਘ ਦੇ ਜਵਾਬ

ਸ਼ਾਮ ਦੇ ਦੀਵਾਨ ਵਿਚ ਲੁਧਿਆਣੇ ਦੇ ਸੰਤ ਸਵਰਨ ਸਿੰਘ, ਫਗਵਾੜਾ ਦੇ ਸੰਤ ਲਛਮਣ ਸਿੰਘ, ਜੀਵਨ ਨਗਰ ਤੋਂ ਸੰਤ ਅਮਰ ਸਿੰਘ ਅਤੇ ਮਨੋਹਰ ਸਿੰਘ ਸੰਤ ਨਗਰ ਵੀ ਨਜ਼ਰ ਪਏ । ਕੀਰਤਨ ਸਮਾਪਤੀ ਤੇ ਮੈਂ ਸੰਤ ਅਮਰ ਸਿੰਘ ਨੂੰ ਪੁਛਿਆ :

"ਕੀ ਹਾਲ ਹੈ ਜੀਵਨ ਨਗਰ ਦਾ ?"

"ਸਭ ਠੀਕ ਹੈ !"

"ਸਤਿਗੁਰਾਂ ਦੇ ਵਾਰੰਟਾਂ ਦਾ ਕੀ ਬਣਿਆ ?"

"ਵਾਪਸ ਹੋ ਜਾਣਗੇ ।"

"17 ਤਾਰੀਖ਼ ਕੈਸੀ ਰਹੀ ?"

"ਕੋਈ ਚਿੰਤਾ ਵਾਲੀ ਗੱਲ ਨਹੀਂ ।"

ਸ਼ਾਮੀਂ ਜਦੋਂ ਹਰਭਜਨ ਸਿੰਘ ਸਿਤਾਰ ਅਤੇ ਮੈਂ ਕਟਾਣੀ ਵੱਲ ਜਾਂਦੀ ਸੜਕ ਤੇ ਸੈਰ ਕਰਨ ਲਈ ਨਿਕਲੇ ਤਾਂ ਸੰਤ ਮਹਿੰਦਰ ਸਿੰਘ ਪੂਰਬਾ ਤੋਂ ਪਤਾ ਲਗਾ ਕਿ ਸੰਤ ਅਮਰ ਸਿੰਘ ਸਤਿਗੁਰੂ ਜੀ ਨੂੰ ਜੀਵਨ ਨਗਰ ਇਲਾਕੇ ਦੀ ਰਿਪੋਰਟ ਦੇ ਰਿਹਾ ਹੈ ।

### ਬੱਚਿਆਂ ਨੂੰ ਪਿਆਰੀ ਝਿੜਕ

ਸ਼ਾਮ ਦੇ ਦੀਵਾਨ ਉਪਰੰਤ ਸਤਿਗੁਰੂ ਜੀ ਦੇ ਸਾਹਵੇਂ ਸੰਗੀਤ ਸਿਖਦੇ ਪਹਿਲੀ ਪਾਲ ਦੇ ਬੱਚੇ ਖੜੇ ਹੋਏ ਤੇ ਉਹਨਾਂ ਸਤਿਗੁਰਾਂ ਪਾਸੋਂ ਹੱਥ ਜੋੜ ਕੇ ਖਿਮਾ ਮੰਗੀ । ਉਹ ਅੱਜ ਆਪਣੇ ਉਸਤਾਦ ਹਰਭਜਨ ਸਿੰਘ (ਜਿਸਨੂੰ ਮੈਂ ਆਮ ਕਰਕੇ 'ਸਿਤਾਰ' ਲਿਖਦਾ ਹਾਂ, ਕਿਉਂਕਿ ਉਹ ਸਿਤਾਰ ਵਜਾਂਦਾ ਹੈ) ਦੇ ਰੋਕਣ ਤੇ ਵੀ ਲੁਧਿਆਣੇ ਚਲੇ ਗਏ

ਸਨ। ਸਵੇਰ ਦੇ ਗਏ ਹੋਏ 4 ਵਜੇ ਵਾਪਸ ਪਹੁੰਚੇ ਸਨ। ਸ੍ਰੀ ਸਤਿਗੁਰੂ ਜੀ ਨੇ ਬੱਚਿਆਂ ਨੂੰ ਖਿਮਾ ਕਰਦਿਆਂ ਸਮਝਾਇਆ : ਇਸ ਵਾਰ ਤੁਹਾਨੂੰ ਕੁਛ ਨਹੀਂ ਕਹਿੰਦਾ। ਪਰ ਤੁਸੀਂ ਜੋ ਕਰਦੇ ਉਹ ਠੀਕ ਨਹੀਂ। ਤੁਹਾਡੀ ਰੋਟੀ ਖਾਣੀ ਵੀ ਬੰਦ ਕਰਨ ਨੂੰ ਜੀ ਨਹੀਂ ਕਰਦਾ, ਪਰ ਤੁਸੀਂ ਹੋ ਕਿ ਭੁਲ-ਭੁਲ ਜਾਂਦੇ ਓ। ਹਰਭਜਨ ਸਿੰਘ ਦੇ ਰੋਕਣ ਦੀ ਵੀ ਤੁਸਾਂ ਪਰਵਾਹ ਨ ਕੀਤੀ। ਇਸ ਤਰ੍ਹਾਂ ਅਵੱਗਿਆ ਕੀਤਿਆਂ ਮਰਿਆਦਾ ਟੁਟ ਜਾਂਦੀ ਹੈ। ਫੇਰ ਨਾ ਇੰਜ ਕਰਨਾ।

ਸਤਿਗੁਰੂ ਜੀ ਦੇ ਚਰਨਾਂ ਵਿਚ ਮੈਂ ਪਹਿਲੀ ਵਾਰ ਅੱਜ ਉਣੀਆਂ ਹੋਈਆਂ ਜਰਾਬਾਂ ਵੇਖੀਆਂ। ਭੇਟਾਕਾਰ ਨੇ ਬੜੀ ਸਿਆਣਪ ਨਾਲ ਉਂਗਲਾਂ ਪਾਸੋਂ ਜਰਾਬਾਂ ਕਟ ਕੇ ਸੀਤੀਆਂ ਹੋਈਆਂ ਸਨ, ਅੰਗੂਠੇ ਨੂੰ ਵਖ ਕਰਨ ਲਈ, ਤਾਕਿ ਪਊਏ ਪਾਣ ਲਗਿਆਂ ਅੰਗੂਠਾ ਖੂੰਟੀ ਨਾਲ ਉਂਗਲਾਂ ਦੀ ਜਕੜ ਮਜ਼ਬੂਤ ਕਰ ਸਕੇ। ਇਸ ਤੋਂ ਪਹਿਲਾਂ ਸੰਤ ਅਨੰਤਾ ਸਿੰਘ-ਜਗਤ ਸਿੰਘ ਭੈਣੀ ਸਾਹਿਬ ਵਾਲਿਆਂ ਦੀਆਂ ਕਪੜੇ ਦੀਆਂ ਜਰਾਬਾਂ ਹੀ ਪਹਿਨੀਆਂ ਜਾਂਦੀਆਂ ਸਨ।

## 22 ਮਾਰਚ 1978 ਬੁਧਵਾਰ
## ਸ੍ਰੀ ਭੈਣੀ ਸਾਹਿਬ

ਹਰੀ ਮੰਦਰ ਵਿਚ ਆਸਾ ਦੀ ਵਾਰ ਦਾ ਕੀਰਤਨ ਨਿਤ ਵਾਂਗ ਹੋਇਆ ਹੈ। ਸਤਿਗੁਰੂ ਜੀ ਦੇ ਨਿਕਟ ਹੇਠ ਲਿਖੇ ਸਿੰਘਾਂ ਨੂੰ ਬੈਠਣ ਦਾ ਮਾਣ ਪ੍ਰਾਪਤ ਹੈ : ਠਾਕਰ ਉਦੇ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸ: ਅਵਤਾਰ ਸਿੰਘ ਅਮ੍ਰਿਤਸਰੀ, ਸੰਤ ਦਲੀਪ ਸਿੰਘ ਨਿਰੀਖਿਅਕ, ਸੰਤ ਬਲਕਾਰ ਸਿੰਘ ਭੰਗੂਰ, ਸੂਬਾ ਮੇਲਾ ਸਿੰਘ ਜੀ, ਸ੍ਰੀ ਨਰੈਣ ਸਿੰਘ ਸਪੁਤਰ ਗਿ: ਜਸਵੰਤ ਸਿੰਘ, ਪੰ: ਗੋਪਾਲ ਸਿੰਘ, ਸ੍ਰੀ ਸਵਰਨ ਸਿੰਘ ਸਨੇਹੀ, ਸੰਤ ਅਮਰ ਸਿੰਘ ਨੰਬਰਦਾਰ, ਸੰਤ ਕਿਰਪਾਲ ਸਿੰਘ ਝੱਬਰ, ਡਾ: ਤ੍ਰਿਲੋਕ ਸਿੰਘ।

ਆਸਾ ਦੀ ਵਾਰ ਪਿਛੋਂ ਬਸੰਤ ਦੇ ਸ਼ਬਦ ਸੁਣਨ ਉਪਰੰਤ ਕਾਕਾ ਸੁਖਵਿੰਦਰ ਸਿੰਘ ਪਿੰਕੀ ਤੋਂ ਤਬਲੇ ਦਾ ਸੋਲੋ ਵਾਦਨ। ਵਾਰ ਦੇ ਕੀਰਤਨ ਸਮੇਂ ਤਿੰਨ ਤਬਲਾ ਨਿਵਾਜ਼ ਸਨ : ਸੰਤ ਖ਼ਜ਼ਾਨ ਸਿੰਘ ਰਾਗੀ, ਸੁਖਦੇਵ ਸਿੰਘ ਸੁੱਖੀ ਸਪੁਤਰ ਸੰਤ ਕਸ਼ਮੀਰ ਸਿੰਘ ਅਤੇ ਪਿੰਕੀ ਸੁਖਵਿੰਦਰ ਸਿੰਘ।

ਸਵੇਰ ਦੇ ਦੀਵਾਨ ਦੀ ਅਰਦਾਸ ਪੰ: ਗੋਪਾਲ ਸਿੰਘ ਨੇ ਕੀਤੀ ਜਿਸ ਵਿਚ ਸ੍ਰੀ ਜਰਨੈਲ ਸਿੰਘ ਦੇ ਘਰ ਲੜਕਾ ਹੋਣ ਲਈ ਮੰਗ ਮੰਗੀ।

ਸਤਿਗੁਰੂ ਜੀ ਨੇ ਕਾਕਾ ਬਲਜੀਤ ਸਿੰਘ ਨੂੰ ਆਪਣੇ ਕਰ ਕਮਲਾਂ ਨਾਲ ਬਸੰਤ ਦੀ ਵਾਰ ਸ਼ੁਧ ਰੂਪ ਵਿਚ ਯਾਦ ਕਰਨ ਲਈ ਲਿਖ ਕੇ ਦਿਤੀ। ਹਰੀ ਮੰਦਰ ਵਿਚ ਹੀ ਕਿਸੇ ਸਿੰਘ ਦੀ ਇਕ ਬਹੁਤ ਲੰਮੀ ਪਤ੍ਰਿਕਾ ਦਾ ਪਾਠ ਕੀਤਾ। ਬੱਚਿਆਂ ਨੂੰ ਆਗਿਆ ਕੀਤੀ ਕਿ 9 ਵਜੇ ਤਕ ਸ਼ੁਧ ਰੂਪ ਸ਼ਬਦ ਵਿਚ ਸੁਣਾਨ।

7-45 ਵਜੇ ਸਵੇਰੇ ਅਸੀਂ ਕੁਛ ਲੋਕ ਸਤਿਗੁਰੂ ਜੀ ਦੀ ਸੇਵਾ ਵਿਚ ਜਾ ਜੁੜੇ। ਸਤਿਗੁਰੂ ਜੀ ਪੁਰਾਣੀ ਕੋਠੀ ਦੇ ਚੜ੍ਹਦੇ ਪਾਸੇ ਵਿਛੀਆਂ ਸਫ਼ਾਂ ਉਤੇ ਅਪਣੇ ਆਸਣ ਉਤੇ ਵਿਰਾਜਮਾਨ ਸਨ। ਸਾਹਮਣੀ ਸਫ਼ ਤੇ ਸਨ : ਸੰਤ ਮਹਿੰਦਰ ਸਿੰਘ ਪੂਰਬਾ, ਸੰਤ

ਮਨੋਹਰ ਸਿੰਘ ਸੰਤ ਨਗਰ, ਮਾਸਟਰ ਹਰਬੰਸ ਸਿੰਘ, ਸੰਤ ਆਤਮਾ ਸਿੰਘ ਪੰਨਵ ਦਿੱਲੀ, ਸੰਤ ਬਲਕਾਰ ਸਿੰਘ ਮਿਰਜ਼ਾ ਪੁਰ ਥੇੜ੍ਹ, ਸੰਤ ਅਮਰ ਸਿੰਘ ਜੀਵਨ ਨਗਰ, ਸ੍ਰੀ ਦਲੀਪ ਸਿੰਘ 'ਨਿਰੀਖਿਅਕ' ਇਹਨਾਂ ਨੇ ਸੰਤ ਬਲਕਾਰ ਸਿੰਘ ਦੇ ਜ਼ਮੀਨ ਦੇ ਸੌਦੇ ਵਾਸਤੇ ਇਕ ਡ੍ਰਾਫ਼ਟ ਅਮਰ ਸਿੰਘ ਨੰਬਰਦਾਰ ਨੂੰ ਦਿਤਾ। ਮਾਤਾ ਜੀ ਅਤੇ ਅਵਤਾਰ ਸਿੰਘ ਅਮ੍ਰਿਤਸਰੀ ਸਤਿਗੁਰੂ ਜੀ ਵਾਲੇ ਪਾਸੇ ਖਲੋਤੇ ਹੋਏ ਸਨ।

ਸਤਿਗੁਰੂ ਜੀ ਪਾਸ ਠਾਕਰ ਦਲੀਪ ਸਿੰਘ ਆਏ ਤਾਂ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸੰਤ ਸਿੰਘ ਅਤੇ ਸੰਤ ਸ਼ਿੰਗਾਰਾ ਸਿੰਘ ਆਗਤ ਭਾਗਤ ਦੀ ਫ਼ੋਟੋ ਲਾਹੁਣ ਦੀ ਆਗਿਆ ਕੀਤੀ। ਮੈਨੂੰ ਦੱਸਿਆ ਗਿਆ ਕਿ ਵਿਸ਼ਵ ਸ਼ਾਕਾਹਾਰੀ ਸਮੇਲਨ ਵਾਲਿਆਂ ਨੂੰ ਵਖਾਣਾ ਹੈ ਕਿ ਅਹਿੰਸਕ ਵਤੀਰੇ ਕਾਰਨ, ਡਰਨ ਵਾਲੇ ਪੰਛੀ ਵੀ ਨਿਡਰ ਹੋ ਕੇ ਸਾਡੇ ਇਹਨਾਂ ਸਿੰਘਾਂ ਪਾਸੋਂ ਆ, ਹਥੀਂ ਖਾਣਾ ਖਾਂਦੇ ਹਨ। ਸਤਿਗੁਰੂ ਜੀ ਨੇ ਦੱਸਿਆ ਕਿ ਸੰਤ ਮੱਲ ਸਿੰਘ (ਰਾਈਆਂ) ਦੇ ਹਥੋਂ ਮੋਰ ਥੋੜ੍ਹਾ-ਥੋੜ੍ਹਾ ਕਰਕੇ ਡੇਢ ਪ੍ਰਸ਼ਾਦਾ ਖਾ ਜਾਂਦਾ ਹੈ। ਇਸੇ ਤਰ੍ਹਾਂ ਸ਼ਿੰਗਾਰਾ ਸਿੰਘ ਪਾਸੋਂ ਵੀ ਮੋਰ ਆਕੇ ਦਾਣਾ-ਰੋਟੀ ਖਾ ਜਾਂਦੇ ਹਨ।

ਏਥੇ ਬੈਠਿਆਂ ਹੀ ਸਤਿਗੁਰੂ ਜੀ ਨੇ ਸੰਤ ਆਤਮਾ ਸਿੰਘ ਪਨੰਵ ਅਤੇ ਸ੍ਰੀ ਦਲੀਪ ਸਿੰਘ ਨਿਰੀਖਿਅਕ ਨਾਲ ਕੋਈ ਪਰਵਾਰਕ ਪਰ ਵੱਖਰਿਆਂ ਗੱਲਬਾਤ ਕੀਤੀ। ਸਤਿਗੁਰੂ ਜੀ ਨੇ ਸਾਨੂੰ ਤੋਰਨ ਲਈ ਕਿਹਾ : ਹੁਣ ਤੁਸੀਂ ਸਾਰੇ ਚਲੋ। ਮੇਰੀ ਕਈਆਂ ਦਿਨਾਂ ਦੀ ਅਟਕੀ ਹੋਈ ਗੱਲ ਹੁਣ ਆਤਮਾ ਸਿੰਘ ਅਤੇ ਦਲੀਪ ਸਿੰਘ ਨਾਲ ਹੋਣੀ ਹੈ। ਇਹ ਨਹੀਂ ਪਤਾ ਕਿ ਉਨ੍ਹਾਂ ਦੀ ਕੋਈ ਪਰਸਪਰ ਗੱਲ ਸਤਿਗੁਰੂ ਜੀ ਦੇ ਸਾਹਵੇਂ ਹੋਣੀ ਹੈ ਜਾਂ ਸਤਿਗੁਰੂ ਜੀ ਨੇ ਹੀ ਇਹਨਾਂ ਨਾਲ ਕੁਛ ਵਿਚਾਰ ਵਟਾਂਦਰਾ ਕਰਨਾ ਹੈ। ਲੱਛਣਾਂ ਤੋਂ ਜਾਪਦਾ ਸੀ ਗੱਲਬਾਤ ਪਰਵਾਰਕ ਮਸਲੇ ਉਤੇ ਹੋਵੇਗੀ।

ਕੋਠੀਓਂ ਬਾਹਰ ਆਕੇ ਸੰਤ ਮਨੋਹਰ ਸਿੰਘ ਨੂੰ ਮੈਂ ਪੁਛਿਆ ਕਿ ਹਜ਼ੂਰੀ ਸੇਵਕ ਬਲਕਾਰ ਸਿੰਘ ਨਾਲ ਇਹ ਡਰਾਫ਼ਟ ਦਾ ਲੈਣ-ਦੇਣ ਕੀ ਸੀ। ਉਸ ਨੇ ਦੱਸਿਆ ਕਿ ਬਲਕਾਰ ਸਿੰਘ ਦੀ 19 ਏਕੜ ਜ਼ਮੀਨ ਦਾ ਸੌਦਾ ਕੀਤਾ ਹੈ ਅਸਾਂ ਭਰਾਵਾਂ, ਇਹ ਉਸ ਬਾਰੇ ਲਿਖਤ-ਪੜ੍ਹਤ ਸੀ। ਸਤਿਗੁਰੂ ਜੀ ਦੇ ਸਾਹਵੇਂ ਕਾਗਜ਼ੀ ਲੈਣ-ਦੇਣ ਦਾ ਕਾਰਨ ਹੈ ਕਿ ਕੋਈ ਵਾਅਦਿਓਂ ਨਾ ਮੁਕਰੇ।

8-30 ਵਜੇ ਮੈਂ ਸ੍ਰੀ ਹਰਭਜਨ ਸਿੰਘ ਸਿਤਾਰ ਦਾ ਪਤਾ ਕਰਨ ਆਇਆ ਤਾਂ ਉਹ 8 ਛੋਟੇ ਬੱਚਿਆਂ ਨੂੰ ਰਾਗ ਸਿਖਾ ਰਿਹਾ ਸੀ। ਪਾਸ ਬੈਠੇ ਸਨ ਵਡੇ ਠਾਕਰ ਜੀ, ਸੰਤ ਸਤਨਾਮ ਸਿੰਘ ਅਤੇ ਮਾਸਟਰ ਹਰਬੰਸ ਸਿੰਘ। ਏਨੇ ਨੂੰ ਪੂਰਬਾ ਮਹਿੰਦਰ ਸਿੰਘ ਨੇ ਆ ਸੁਨੇਹਾ ਦਿਤਾ : ਸਤਿਗੁਰੂ ਜੀ ਹਰਭਜਨ ਸਿੰਘ, ਮੋਹਣ, ਸੁਖਦੇਵ, ਪਿੰਕੀ ਤੇ ਬਲਜੀਤ ਨੂੰ ਬੁਲਾ ਰਹੇ ਹਨ, ਚਲੋ ਛੇਤੀ।

ਸਤਿਗੁਰੂ ਜੀ ਦੀ ਕੋਠੀ ਜਿਸਦੇ ਉਪਰਲੇ ਕਮਰਿਆਂ ਵਿਚ ਪੌੜੀ ਦੇ ਨਾਲ ਲਗਦਾ ਕਮਰਾ ਸਤਿਗੁਰੂ ਜੀ ਵਾਸਤੇ ਅਤੇ ਦੋ ਚੜ੍ਹਦੇ ਪਾਸੇ ਵਾਲੇ ਬੀਬਾ ਜੀ ਲਈ ਹਨ ਇਸ ਵਕਤ ਸੁਖਦ ਆਲੇ ਦੁਆਲੇ ਵਿਚ ਹੈ। ਪੂਰਬੀ ਪਾਸੇ, ਹੇਠਾਂ, ਘਾਹ ਕਿਤਾ ਹੈ ਦੁਆਲੇ ਫੁਲਾਂ ਦੇ ਬੂਟੇ ਹਨ ਜੋ ਅਜੇ ਵਿਕਾਸ ਕਰਨੇ ਹਨ। ਏਸ ਖ਼ਿੱਤੇ ਵਿਚ ਪਹਿਲਾਂ ਵਡੇ-

ਵਡੇ ਰੁਖ ਅਤੇ ਸੰਤਰੇ ਮਾਲਟਿਆਂ ਦੇ ਬੂਟੇ ਹੋਇਆ ਕਰਦੇ ਸਨ। ਪਰ ਹੁਣ ਵਡੇ ਬੂਟਿਆਂ ਤੇ ਰੁਖਾਂ ਨੂੰ ਛੁਟੀ ਦੇ, ਜਗਹ ਵੇਹਲੀ ਕਰ ਦਿਤੀ ਗਈ ਹੈ।

ਸਤਿਗੁਰੂ ਜੀ ਅਮਰ ਸਿੰਘ ਨੰਬਰਦਾਰ ਨਾਲ ਨਿਕੇ ਨਿਕੇ ਵਿਨੋਦ ਕਰ ਰਹੇ ਸਨ। ਵੇਲਾ ਵੇਖਕੇ ਨੰਬਰਦਾਰ ਨੇ ਕਿਹਾ : ਰਾਗ ਵੀ ਕੋਈ ਕੰਮ ਹੈ ? ਦੋ ਮਿੰਟ ਦੀ ਵਾਹ ਵਾਹ ਹੀ ਹੁੰਦੀ ਹੈ। ਸਤਿਗੁਰੂ ਜੀ ਬੋਲੇ : ਅਮਰ, ਕਈ ਕੰਮ, ਦੋ ਮਿੰਟ ਲਈ, ਮਜਬੂਰੀ ਵੀ ਕਰਨੇ ਪੈਂਦੇ ਹਨ। ਜੇ ਵੇਖੀਏ ਤਾਂ ਦੋ ਮਿੰਟਾਂ ਦਾ ਜ਼ਿੰਦਗੀ ਵਿਚ ਅਤੇ ਜ਼ਿੰਦਗੀ ਲਈ ਤਕੜਾ ਮਹੱਤਵ ਹੈ।

8-45 ਹੋ ਚੁਕੇ ਸਨ। ਮੇਰੇ ਪਾਸ ਖਲੋਤੇ ਪੂਰਬਾ ਨੇ ਨਿੱਛ ਮਾਰੀ। ਮੈਂ ਇਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਦੇ ਲਗਵਾਏ ਚੀਲ ਦੇ ਬੂਟੇ ਦੀ ਉਚਾਈ ਵੇਖ ਰਿਹਾ ਸਾਂ। ਸਤਿਗੁਰਾਂ ਨੋਟਿਸ ਇਸ ਤਰ੍ਹਾਂ ਲਿਆ : ਹੈਰਾਨੀ ਹੈ, ਉਪਰ ਨੂੰ ਵੇਖਿਆ ਤਾਂ ਕਵੀ ਹੁਰਾਂ ਹੈ ਪਰ ਨਿੱਛ ਪੂਰਬੇ ਨੂੰ ਆ ਗਈ ਹੈ।

ਡਾਕਟਰ ਤ੍ਰਿਲੋਕ ਸਿੰਘ ਹੁਰਾਂ ਦੂਰੋਂ ਹੀ ਸ੍ਰੀ ਸਤਿਗੁਰੂ ਜੀ ਨੂੰ ਸਾਦਰ ਨਮਸਕਾਰ ਕੀਤੀ। ਸਤਿਗੁਰਾਂ ਫ਼ਰਮਾਇਆ : ਕੋਲ ਆ ਜਾਉ। ਡਾਕਟਰ ਜੀ ਆਕੇ ਬੈਠੇ ਤਾਂ ਸਤਿਗੁਰਾਂ ਭੈਣੀ ਸਾਹਿਬ ਵਿਚ ਡਾਕਟਰ ਜੀ ਅਧੀਨ ਕੱਲੇ ਕੱਲੇ ਰੋਗੀ ਦੀ ਜਾਣਕਾਰੀ ਹਾਸਲ ਕੀਤੀ।

ਨੰਬਰਦਾਰ ਅਮਰ ਸਿੰਘ ਦੀ ਕਿਸੇ ਕੀਤੀ ਗੱਲ ਉਤੇ ਸਤਿਗੁਰਾਂ ਟਿੱਪਣੀ ਕੀਤੀ : ਇਹ ਨਾ ਅਪਣਾ ਲਿਹਾਜ਼ ਰਖਦਾ ਹੈ ਨਾ ਕਿਸੇ ਹੋਰ ਦਾ।

ਸਤਿਗੁਰੂ ਜੀ ਨੇ ਡਾਕਟਰ ਤ੍ਰਿਲੋਕ ਸਿੰਘ ਨੂੰ ਗੁੜਾਂ ਦੀ ਤਾਸੀਰ ਬਾਰੇ ਦੱਸਿਆ : ਯੂ. ਪੀ. ਦਾ ਗੁੜ ਹੋਰ ਸੁਭਾਅ ਰਖਦਾ ਹੈ, ਪਰ ਸਾਡਾ ਏਥੋਂ ਦਾ ਗੁੜ ਖਾਰਾ ਹੁੰਦਾ ਹੈ। ਇਹਦੇ ਟਾਕਰੇ ਤੇ ਬੈਂਗਲੌਰ ਦਾ ਗੁੜ ਏਨਾ ਵਧੀਆ ਹੁੰਦਾ ਹੈ ਕਿ ਸਾਧ ਸੰਗਤ ਉਸ ਨਾਲ ਬਣੀ ਹੋਈ ਕੋਈ ਵੀ ਚੀਜ਼ ਬੜੇ ਪ੍ਰੇਮ ਨਾਲ ਛਕਦੀ ਹੈ।

ਡਾਕਟਰ ਜੀ ਉਠ ਕੇ ਤੁਰੇ ਤਾਂ ਸੂਬਾ ਦੀਵਾਨ ਸਿੰਘ ਡਾਲਟਨ ਗੰਜ ਵਾਲਾ ਮੱਥਾ ਟੇਕ ਕੇ ਕੋਲ ਆ ਬੈਠਾ। ਗੁਰਮੁਖ ਸਿੰਘ ਡਰਾਈਵਰ ਨੂੰ ਕਿਸੇ ਤਬਲੇ ਵਾਲੇ ਵੱਲ ਤੋਰ ਸਤਿਗੁਰਾਂ ਦੀਵਾਨ ਸਿੰਘ ਜੀ ਦੀ ਸੁਖ ਆਨੰਦ ਪੁੱਛੀ।

ਸੰਗੀਤਕਾਰਾਂ ਲਈ ਘਾਹ ਕਿੱਤੇ ਵਿਚ ਸਫ਼ ਵਿਛਾਈ ਗਈ ਸੀ। ਸਤਿਗੁਰਾਂ ਵਾਲੀ ਸਫ਼ ਵੀ 9-15 ਵਜੇ ਇਸ ਦੇ ਕੋਲ ਆ ਵਿਛੀ। ਏਨੇ ਨੂੰ ਜਥੇਦਾਰ ਮੇਲਾ ਸਿੰਘ ਰਛੀਨ ਆ ਗਿਆ। ਮੱਥਾ ਟੇਕ ਕੇ ਬੈਠਾ ਤਾਂ ਸਤਿਗੁਰੂ ਜੀ ਨੇ ਹੌਲੀ ਆਵਾਜ਼ ਵਿਚ ਉਸਦੀ ਗੱਲ ਸੁਣੀ ਤੇ ਆਪਣੇ ਆਦੇਸ਼ ਦਿਤੇ।

ਫਿਰ ਸੰਗੀਤਕਾਰ ਆ ਗਏ : ਹਰਭਜਨ ਸਿੰਘ, ਛੋਟੇ ਠਾਕਰ, ਪਿੰਕੀ ਸੁਖਵਿੰਦਰ ਸਿੰਘ, ਅਮਰਜੀਤ, ਸੁਰਿੰਦਰ ਸਿੰਘ, ਮੋਹਣ ਸਿੰਘ। ਸੰਤ ਗੁਰਬਚਨ ਸਿੰਘ ਖਾਪੜ ਖੇੜੀ ਦੇ 3 ਸਾਲ ਦੇ ਇਕ ਲੜਕੇ ਨੇ ਦੋ ਡੱਬੇ ਤਬਲੇ ਵਾਂਗ ਵਜਾਕੇ ਸਤਿਗੁਰੂ ਜੀ ਨੂੰ ਇਕ ਸ਼ਬਦ ਸੁਣਾਇਆ। ਸੱਚੇ ਪਾਤਸ਼ਾਹ ਤੇ ਸੰਗਤ ਛੋਟੇ ਜਿਹੇ ਬੱਚੇ ਦਾ ਉਦਮ, ਉਤਸ਼ਾਹ ਤੇ ਤਬਲਾ ਵਾਦਨ ਵੇਖ ਸ਼ਬਦ ਸੁਣ ਹਸ ਹਸ ਦੂਹਰੇ ਹੋ ਰਹੇ ਸਨ, ਪਰ ਬੱਚੇ ਦੀ ਸਿਹਤ ਤੇ ਕੋਈ ਅਸਰ ਨਹੀਂ ਸੀ। ਉਹ ਰਿਕਾਰਡ ਦੀ ਸੂਈ ਵਾਂਗ ਸ਼ਬਦ ਮੁਕਾ ਕੇ

ਹੀ ਹਟਿਆ। ਸ਼ਬਦ ਉਸਨੇ ਕੀ ਪੜ੍ਹਿਆ ਮੈਨੂੰ ਤਾਂ ਕੱਖ ਸਮਝ ਨਹੀਂ ਆਈ ਪਰ ਸਤਿਗੁਰੂ ਜੀ ਗੰਵੇਂ ਜਾ ਰਹੇ ਸ਼ਬਦ ਨੂੰ ਵੀ ਖ਼ੂਬ ਸਮਝ ਰਹੇ ਸਨ। ਕਾਕੇ ਨੇ ਦੋ ਤਿੰਨ ਸ਼ਬਦ ਉੱਤੋ-ੜਿੱਤੀ ਸੁਣਾਏ। ਮਾਤਾ ਪਿਤਾ ਦੀ ਮਿਹਨਤ ਦਾ ਪਤਾ ਲਗ ਰਿਹਾ ਸੀ। ਇਹ ਕਾਕਾ ਬਲਜੀਤ ਸਿੰਘ (ਹੁਣ ਤਾਰ-ਸ਼ਹਿਨਾਈ ਵਾਦਕ) ਦਾ ਸਕਾ ਭਾਈ ਹੈ।

ਹੌਲੀ-ਹੌਲੀ ਮੈਨੂੰ ਵੀ ਸ਼ਬਦ ਦੀ ਸਮਝ ਆ ਗਈ :

ਅਬ ਕਹੁ ਰਾਮ ਕਵਨ ਗਤਿ ਮੋਰੀ।

ਅਤੇ ਸਾਰੇ ਦਰਸ਼ਕ-ਸਰੋਤੇ ਬੱਚੇ ਦੀ ਏਸ ਉਮਰ ਵਿਚ ਪਕੜ ਅਤੇ ਚਿੱਤੰਨਤਾ ਤੇ ਮੁਗਧ ਹੋ ਰਹੇ ਸਨ।

ਸ੍ਰੀ ਦਲੀਪ ਸਿੰਘ 'ਨਿਰੀਖਿਅਕ' ਦੁਆਰਾ ਸੰਤ ਸਤਨਾਮ ਸਿੰਘ ਨੂੰ ਸਤਿਗੁਰੂ ਜੀ ਨੇ ਦਸਮ ਗ੍ਰੰਥ ਦੀ ਸੈਂਚੀ ਅਤੇ ਸਵੈ-ਲਿਖਤ ਸਵੱਯੇ ਅਤੇ ਸਫ਼ੇ ਦੱਸ ਕੇ ਪੂਰੇ-ਪੂਰੇ ਸਵੱਯੇ ਲਿਖ ਕੇ ਲਿਆਉਣ ਲਈ ਆਗਿਆ ਕੀਤੀ।

## ਤੂੰ ਵੀ ਕਹਿੰਦਾ ਹੋਵੇਂਗਾ

ਏਥੇ ਬੈਠਿਆਂ ਹੀ ਰਾਗੀ ਖ਼ਜ਼ਾਨ ਸਿੰਘ ਤੋਂ ਤਬਲਾ ਵਜਵਾ ਕੇ ਸੁਖਵਿੰਦਰ ਸਿੰਘ ਪਿੰਕੀ ਨੂੰ ਉਲਟੀਆਂ-ਸਿੱਧੀਆਂ ਗਤਾਂ ਸਿਖਾਣ ਲਈ ਸ਼ਬਦ 'ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਿ ਫਿਰਿ ਬਿਘਨੁ ਨ ਹੋਈ' ਤਾਲੀਆਂ ਮਾਰ-ਮਾਰ ਕੇ ਆਪ ਸਾਥ ਦੇ ਸਮਝਾਇਆ। ਵਿਨੋਦ ਨਾਲ ਪਿੰਕੀ ਨੂੰ ਕਿਹਾ : 'ਵਜਾ ਖਾਂ, ਤੂੰ ਵੀ ਕਹਿੰਦਾ ਹੋਵੇਂਗਾ, ਮੈਂ ਕਿਸਨ ਮਹਾਰਾਜ ਤੋਂ ਤਬਲਾ ਸਿਖਦਾ ਹਾਂ।' ਪਰ ਉਹਦੇ ਅਜੇ ਜ਼ਿਹਨ ਵਿਚ ਨਹੀਂ ਆ ਰਿਹਾ ਸੀ।

ਅਵਤਾਰ ਸਿੰਘ : ਲਗਾਤਾਰ ਸੁਣਦਿਆਂ ਆ ਜਾਵੇਗਾ।

ਸਤਿਗੁਰੂ ਜੀ : ਚਲੋ, ਅਸੀਂ ਲਗੇ ਰਹਿੰਦੇ ਹਾਂ ਤਦ ਤਕ।

ਨਾਲ ਹੀ ਬੱਚਾ ਗੁਰਮੀਤ ਵੀ ਡੱਬੇ ਕੁੱਟ ਰਿਹਾ ਸੀ। ਬਲਜੀਤ ਸਿੰਘ ਨੂੰ ਸੱਚੇ ਪਾਤਸ਼ਾਹ ਹਸਦੇ-ਹਸਦੇ ਕਿਹਾ : ਅੱਜ ਬਲਜੀਤ ਦਾ ਮੂੰਹ ਆਟੇ ਦਾ ਬਣਿਆ ਲਗਦਾ ਹੈ।

ਪਿੰਕੀ ਸੱਤ ਮਾਤਰਾਂ ਵਿਚ ਅੱਠ ਮਾਤਰਾਂ ਦਾ ਢਈਆ ਸਿਖ ਰਿਹਾ ਹੈ। ਸਤਿਗੁਰੂ ਜੀ ਨੇ ਕਾਫ਼ੀ ਸਮਾਂ ਆਪ ਗਉਂ ਕੇ ਫਿਰ ਹਰਭਜਨ ਸਿੰਘ ਨੂੰ ਹਾਰਮੋਨੀਅਮ ਤੇ ਸਾਥ ਦੇਣ ਦੀ ਆਗਿਆ ਕੀਤੀ।

ਸ੍ਰੀ ਦਲੀਪ ਸਿੰਘ 'ਨਿਰੀਖਿਅਕ' ਨੂੰ ਲੁਧਿਆਣੇ ਜਾ ਕੇ ਅੰਮ੍ਰਿਤਸਰ ਫੋਨ ਕਰਨ ਦਾ ਹੁਕਮ ਮਿਲਿਆ : ਕਲਿਆਣ ਸਿੰਘ ਪਾਸਪੋਰਟ ਅਤੇ ਸਾਜ਼ ਲੈ ਕੇ, ਏਥੇ, ਅਜੋ ਹੀ ਆਵੇ। ਡੇਹਰਾਦੂਨ ਨੂੰ ਵੀ ਫੋਨ ਕਰਨ ਦੀ ਆਗਿਆ ਹੋਈ ਕਿ ਉਹ 9-30 ਤੋਂ 10-30 ਵਿਚਾਲੇ ਤਿਆਰ ਰਹਿਣ।

ਪ੍ਰਸ਼ਾਦ ਪਾਣੀ ਲਈ ਪੁਛਿਆ ਤਾਂ ਸਤਿਗੁਰਾਂ ਬਚਨ ਕੀਤਾ : ਪ੍ਰਸ਼ਾਦ ਜਿਥੇ ਜੀ ਕੀਤਾ ਛਕ ਲਵਾਂਗੇ। ਉਹ ਤਾਂ ਬੱਸ, ਸਾਡੇ ਸਮੇਂ ਅਨੁਸਾਰ ਤਿਆਰ ਰਹਿਣ।

10-45 ਤਕ ਪਿੰਕੀ ਨੇ ਉਹ ਬੋਲ ਸਮਝ ਲਏ ਜੋ ਸੰਤ ਖ਼ਜ਼ਾਨ ਸਿੰਘ ਰਾਗੀ ਸਮਝਾਏ ਸਨ।

ਮਾਤਾ ਜੀ ਆਪ ਆਏ ਹਨ। ਸੰਤ ਕਿਰਪਾਲ ਸਿੰਘ ਝੱਬਰ ਨੂੰ ਉਨ੍ਹਾਂ ਕਿਹਾ ਹੈ : ਪ੍ਰਸ਼ਾਦ ਪਾਣੀ ਤਿਆਰ ਹੈ। ਇਸ਼ਨਾਨ ਦੀ ਤਿਆਰੀ ਕਰਵਾਓ। ਮਸਤਾਨੇ ਹਰਦੇਵ ਸਿੰਘ ਦੁਆਰਾ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਗਈ। ਸਤਿਗੁਰੂ ਜੀ ਬਚਨ ਕੀਤਾ : ਮੈਂ ਤਿਆਰ ਹਾਂ। ਪੂਰਬੇ ਨੂੰ ਬੁਲਵਾ ਲਓ।

ਫਿਰ ਰਾਗੀ ਜਥੇ ਨੂੰ ਦੱਸਿਆ ਕਿ ਬਲਜੀਤ ਨੂੰ ਸਵੇਰੇ ਭੈਰਵੀ ਦੇ ਸ਼ਬਦ ਦੀ ਚੌਥੀ ਪੰਗਤੀ ਨਹੀਂ ਆਈ। 'ਤਿਨ ਕੀ ਨਿੰਦਾ ਕੋਈ ਕਿਆ ਕਰੇ' ਨੂੰ ਚਾਰ ਵਾਰ ਵੱਖ-ਵੱਖ ਸੁਰਾਂ ਲਾ ਕੇ ਗਾਉਣ-ਢੰਗ ਸਿਖਾਇਆ।

## 'ਕਵੀ' ਦੀ ਕਵਿਤਾ

ਪਰਸੋਂ ਰਾਮ ਸਰ ਵਲੋਂ ਆਉਂਦਿਆਂ 45 ਸਾਲ ਪਹਿਲਾਂ ਪੜ੍ਹੇ 'ਕਵੀ' (ਕਲਕਤਾ, ਦਾ ਮਾਸਿਕ ਪੱਤਰ) ਦਾ ਇਕ ਕਵਿਤਾ-ਬੰਦ ਸਤਿਗੁਰੂ ਜੀ ਨੇ ਸੁਣਾਇਆ ਸੀ। ਮੈਂ ਅੱਜ ਉਹ ਦੁਬਾਰਾ ਸੁਣਨਾ ਚਾਹਿਆ ਤਾਂ ਆਪ ਨੇ ਦੱਸਿਆ : 'ਕਵੀ' ਦੀ ਇਕ ਜਿਲਦ ਸ: ਕੇਹਰ ਸਿੰਘ ਮਾਨ ਪਾਸੋਂ ਲੈ ਕੇ ਪੜ੍ਹੀ ਸੀ। ਉਸ ਦਾ ਇਕ ਬੰਦ ਏਨਾ ਪੁੜ ਗਿਆ ਕਿ ਅੱਜ ਵੀ ਯਾਦ ਹੈ :

ਨਿੱਕੇ ਹੁੰਦੇ ਖੇਡੀਆਂ ਖੇਡਾਂ
ਵੱਡੇ ਹੋਏ ਚਰਾਈਆਂ ਭੇਡਾਂ
ਕਵੀਆਂ ਵਿਚੋਂ ਕਵੀ ਮੈਂ ਕੇਡਾਂ
ਨਿਤ ਲੋਕੀਂ ਕਰਨ ਮੈਨੂੰ ਝੇਡਾਂ
ਹੁਣ ਤਾਂ ਰਹਿੰਦਾ ਇਹੋ ਵਿਹਾਰ।
ਇਸ ਜੀਵਨ ਦੀ ਅਜਬ ਬਹਾਰ।

11 ਵਜੇ ਇਸ਼ਨਾਨ ਕਰਕੇ ਪ੍ਰਸ਼ਾਦਾ ਛਕਣ ਲਈ ਆਪ ਸਾਥੋਂ ਜੁਦਾ ਹੋਏ।

ਬੇਬੇ ਦਲੀਪ ਕੌਰ ਜੀ ਦਾ ਸੁਭਾਵ ਉਦਾਰ ਹੈ। ਜਿਹੜੇ-ਜਿਹੜੇ ਸਿੱਖ ਇਨ੍ਹਾਂ ਦੇ ਸੰਪਰਕ ਵਿਚ ਆਏ ਹਨ ਉਹ ਤਾਰੀਫ਼ ਕਰਦੇ ਹਨ। ਮੈਂ ਅੱਜ ਸਵੇਰੇ, ਕਲ੍ਹ ਵਾਂਗ ਹੀ, ਪ੍ਰਸ਼ਾਦ ਨਹੀਂ ਸੀ ਛਕਣਾ, ਦੁੱਧ ਦੇ ਗਲਾਸ ਲਈ ਉਨ੍ਹਾਂ ਨੂੰ ਆਖਿਆ। ਮੇਰੇ ਲਈ ਇਹ ਪ੍ਰਬੰਧ ਕਰਕੇ, ਇਕ ਬੀਬੀ ਨੂੰ ਭੇਜ ਪੁਛਿਆ : ਨਾਲ ਖਾਣ ਨੂੰ ਹੋਰ ਕੀ ਕੁਝ ਚਾਹੀਦਾ ਹੈ।

ਇਹ ਸਿਫ਼ਤ ਪ੍ਰਸੰਸਕਾਂ ਦੀ ਗਿਣਤੀ ਵਿਚ ਵਾਧਾ ਕਰੀ ਜਾਂਦੀ ਹੈ।

ਗ਼ੈਰ ਨਾਮਧਾਰੀ ਸਿੰਘਾਂ ਦੀ ਇਕ ਟਰਾਲੀ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਆਈ। 30 ਕੁ ਜਣੇ ਹੋਣਗੇ। ਇਕ ਨਾਮਧਾਰੀ ਨੇ ਉਨ੍ਹਾਂ ਦੀ ਅਗਵਾਈ ਕੀਤੀ। ਸਭ ਇਤਿਹਾਸਕ ਥਾਵਾਂ ਦੇ ਦਰਸ਼ਨ ਕਰਵਾ ਕੇ ਲੰਗਰ ਪਾਣੀ ਛਕਾਇਆ ਅਤੇ ਪ੍ਰੇਮ ਪੂਰਵਕ ਵਿਦਾਈ ਦਿਤੀ।

## ਰਾਗੀ ਜੀ ਢਿੱਲੇ

ਸੰਤ ਦਰਸ਼ਨ ਸਿੰਘ ਰਾਗੀ ਪਿਛਲੇ ਕੁਝ ਮਹੀਨਿਆਂ ਤੋਂ ਢਿੱਲੇ ਹੀ ਢਿੱਲੇ ਚਲੇ ਆ ਰਹੇ ਹਨ। ਇਹ ਹਜ਼ੂਰੀ ਤੇ ਮੁਖੀ ਰਾਗੀ ਹਨ। ਪੀ. ਜੀ. ਆਈ. ਚੰਡੀਗੜ੍ਹ ਵਾਲਿਆਂ ਨੇ ਇਹਨਾਂ ਦਾ ਵਿਧੀ ਪੂਰਵਕ ਮੁਆਇਨਾ ਕਰਕੇ ਆਖਿਆ ਹੈ ਕਿ ਇਹਨਾਂ ਨੂੰ ਕੋਈ ਸਰੀਰਕ ਰੋਗ ਨਹੀਂ, ਮਾਨਸਿਕ ਰੋਗੀ ਹਨ। ਵਹਿਮ ਛੱਡ ਦੇਣ ਤਾਂ ਰਾਜ਼ੀ ਹੋ ਜਾਣਗੇ। ਅੱਜ ਇਹ ਹਿੰਮਤ ਕਰਕੇ ਥੋੜ੍ਹੇ ਚਿਰ ਲਈ ਬਿਸਤਰੇ ਤੋਂ ਉਠੇ ਅਤੇ ਵਰਾਂਡੇ ਵਿਚ ਤੁਰਦੇ ਫਿਰਦੇ ਰਹੇ। ਸਵਾਸਥ ਲਾਭ ਦੀ ਉਮੀਦ ਹੈ।

ਰਾਮਸਰ ਦੀ ਉੱਤਰੀ ਬਾਹੀ ਤੇ, ਪੁਰਾਣੇ ਸਕੂਲ ਦੀ ਛਪਰ ਨੁਮਾ ਇਮਾਰਤ ਖਲੋਤੀ ਹੈ। ਇਸ ਵਿਚ ਸੰਗੀਤ ਵਿਦਿਆਰਥੀਆਂ ਦਾ ਡੇਰਾ ਹੈ। ਇਸ ਦੇ 4 ਕਮਰਿਆਂ ਵਿਚ 3-3 ਸਿਖਿਆਰਥੀਆਂ ਦਾ ਨਿਵਾਸ ਹੈ। ਸਾਹਮਣੇ ਵਲਗਣ ਉਸਾਰੀ ਗਈ ਹੈ। ਇਸ ਵਿਚ ਬੱਚੇ ਸਫਾਈ ਤੇ ਸੁਚਜ ਨਾਲ ਰਹਿੰਦੇ ਵੇਖੇ। ਕੋਈ ਹਾਰਮੋਨੀਅਮ ਵਜਾ ਰਿਹਾ, ਕੋਈ ਗਾ ਰਿਹਾ ਤੇ ਕੋਈ ਤਬਲੇ ਤੇ ਅਭਿਆਸ ਕਰ ਰਿਹਾ ਹੈ।

ਪੰਡਿਤ ਗੋਪਾਲ ਸਿੰਘ ਨੂੰ ਮਿਲਿਆ ਤਾਂ ਉਨ੍ਹਾਂ ਦੱਸਿਆ : ਸ: ਅਪਾਰ ਸਿੰਘ ਬੀੜ ਵਾਲੇ ਵਿਚ ਦੋ ਸਿਫ਼ਤਾਂ ਉੱਤਮ ਹਨ, ਇਕ ਆਪਣਾ ਵਿਗਾੜ ਕੇ ਵੀ ਦੂਜੇ ਦਾ ਭਲਾ ਕਰਨਾ, ਦੂਜੇ ਸ੍ਰੀ ਸਤਿਗੁਰੂ ਜੀ ਦੀ ਆਗਿਆ ਖਿੜੇ ਮੱਥੇ ਪ੍ਰਵਾਨ ਕਰਨਾ।

## ਸ੍ਰੀ ਭੋਲਾ ਨਾਥ ਮਹਿਤਾ

ਡਾ: ਤ੍ਰਿਲੋਕ ਸਿੰਘ ਨੂੰ ਮਿਲਿਆ ਤਾਂ ਉਨ੍ਹਾਂ ਪੁੱਛਿਆ : ਕੋਈ ਐਸਾ ਆਦਮੀ ਹੈ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਤਿਹਾਸ ਲੇਖਕ ਹੋਵੇ। ਪਿਛਲੇ 18-19 ਸਾਲ ਵਿਚ ਸਤਿਗੁਰੂ ਜੀ ਨੇ ਏਨਾ ਕੁਝ ਚਮਤਕਾਰੀ ਰੂਪ ਵਿਚ ਕੀਤਾ ਹੈ ਕਿ ਉਸ ਨੂੰ ਅਖੋਂ ਉਹਲੇ ਨਹੀਂ ਕੀਤਾ ਜਾਣਾ ਚਾਹੀਦਾ।

ਫੇਰ ਪਤਾ ਨਹੀਂ ਕਿਵੇਂ ਡਾਕਟਰ ਜੀ ਨੂੰ ਸਤਿਗੁਰੂ ਜੀ ਦੇ ਅੰਗਰੇਜ਼ੀ ਦੇ ਅਧਿਆਪਕ ਮਹਿਤਾ ਭੋਲਾ ਨਾਥ ਯਾਦ ਆ ਗਏ। ਜਦੋਂ ਉਹ 70 ਸਾਲ ਦੀ ਆਯੂ ਵਿਚ ਹੀ ਦੇਹ ਤਿਆਗਣ ਦੇ ਨਜ਼ਦੀਕ ਆਏ ਤਾਂ ਮਹਾਰਾਜ ਬੀਰ ਸਿੰਘ ਜੀ ਨੇ ਡਾਕਟਰ ਜੀ ਨੂੰ ਆਖਿਆ ਸੀ ਕਿ ਉਹ ਸ੍ਰੀ ਮਹਿਤਾ ਜੀ ਦੀ ਅੰਤਮ ਇੱਛਾ ਪੁਛ ਕੇ ਆਉਣ। ਮਹਿਤਾ ਜੀ ਅੰਤਮ 4-5 ਦਿਨ ਦਸਤਾਂ ਦੇ ਸ਼ਿਕਾਰ ਰਹੇ। ਇਸ ਮੁਸ਼ਕਲ ਸਮੇਂ ਵਿਚ ਸੰਤ ਮੱਲ ਸਿੰਘ ਦੇ ਲੜਕੇ ਸ੍ਰੀ ਗੁਰਮੁਖ ਸਿੰਘ ਨੇ, ਜੋ ਅੱਜ ਕਲ੍ਹ ਸਰਸੇ ਰੇਹੜੀ ਲਗਾਂਦਾ ਹੈ, ਮਹਿਤਾ ਜੀ ਦੀ ਭਰਪੂਰ ਸੇਵਾ ਕੀਤੀ।

ਡਾਕਟਰ ਜੀ ਨੇ ਮਹਿਤਾ ਜੀ ਨੂੰ ਜਾ ਕੇ ਅੰਤਮ ਇੱਛਾ ਪੁਛੀ। ਉਨ੍ਹਾਂ ਨੇ ਕਿਹਾ : ਮੈਨੂੰ (ਸਤਿਗੁਰੂ) ਜਗਜੀਤ ਸਿੰਘ ਮਹਾਰਾਜ ਜੀ ਦਾ ਜੀਵਨ ਇਤਿਹਾਸ ਲਿਖਣ ਵਾਸਤੇ ਦੋਬਾਰਾ ਜਨਮ ਧਾਰਨਾ ਪਵੇਗਾ ਅਤੇ ਮੇਰੀ ਦੂਜੀ ਇਛਾ ਹੈ ਕਿ ਮੈਂ ਬੇਮੁਖ ਹੋ ਕੇ ਨਾ ਮਰਾਂ। ਡਾਕਟਰ ਜੀ ਨੂੰ ਮਹਾਰਾਜ ਜੀ ਨੇ ਫੇਰ ਦੋ ਚਾਰ ਦਿਨ ਬਾਅਦ 'ਅੰਤਮ ਇਛਾ' ਪੁਛਣ ਲਈ ਕਿਹਾ ਪਰ ਮਹਿਤਾ ਜੀ ਨੇ ਇਹੋ ਖ਼ਾਹਸ਼ ਹੀ ਫਿਰ ਦੁਹਰਾਈ।

ਜਦੋਂ ਅਸੀਂ ਭੈਣੀ ਸਾਹਿਬ ਪੜ੍ਹਦੇ ਹੁੰਦੇ ਸਾਂ, ਓਦੋਂ ਮਹਿਤਾ ਜੀ ਸ੍ਰੀ ਸਤਿਗੁਰੂ

ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਆਏ ਸਨ। ਕਲੀਨ ਸ਼ੇਵਡ, ਭਗਵੇ ਵਸਤਰ, ਰੁਪੈ ਪੈਸੇ ਨੂੰ ਹੱਥ ਨਹੀਂ ਸੀ ਲਗਾਂਦੇ। ਕੁਦਰਤੀ ਜੀਵਨ ਜਿਉਣ ਵਾਲੇ, ਦਵਾਦਾਰੂ ਦੇ ਪਰੇਹਜ਼ਗਾਰ, ਸਵੇਰੇ ਉਠ ਕੇ, ਸਰਦੀ ਹੋਵੇ ਜਾਂ ਗਰਮੀ, ਸਾਧਾਰਨ ਵਸਤਰਾਂ ਵਿਚ ਹੀ ਸੈਰ ਨੂੰ ਜਾਂਦੇ। ਇਹ ਕਦੇ ਵਡੇ ਸਰਕਾਰੀ ਅਫ਼ਸਰ ਰਹਿ ਚੁਕੇ ਸਨ। ਪਰ ਸੰਨ 1936-37 ਦੇ ਲਾਗੇ ਚਾਗੇ ਭੈਣੀ ਸਾਹਿਬ ਆਏ ਤੇ ਫੇਰ ਇਹ ਸਥਾਨ ਏਨਾ ਪਸੰਦ ਆਇਆ ਕਿ ਹੋਰ ਕਿਧਰੇ ਜਾਣ ਦੀ ਇੱਛਾ ਹੀ ਨਾ ਰਹੀ।

ਇਹ ਸ੍ਰੀ ਸਤਿਗੁਰੂ ਜੀ ਤੇ ਇਹਨਾਂ ਦੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਨੂੰ ਅੰਗਰੇਜ਼ੀ ਅਧਿਐਨ ਕਰਵਾਂਦੇ ਰਹੇ। ਇੰਗਲਿਸ਼ ਵਿਚ ਛਪਿਆ ਧਾਰਮਿਕ ਸਾਹਿਤ ਦੇਸ਼ਾਂ ਵਿਦੇਸ਼ਾਂ ਵਿਚੋਂ ਮੰਗਵਾਂਦੇ। ਪੁਸਤਕਾਂ ਬਾਰੇ ਗਿਆਨ ਇਹਨਾਂ ਨੂੰ ਬਹੁਤ ਸੀ ਤੇ ਰਕਮਾਂ ਦੀ ਘਾਟ ਗੁਰੂ ਘਰ ਵਿਚ ਨਹੀਂ ਸੀ। ਇਹਨਾਂ ਦੇ ਸਮੇਂ ਉੱਤਮ-ਉੱਤਮ ਪੁਸਤਕਾਂ ਭੈਣੀ ਸਾਹਿਬ ਆਈਆਂ। ਕਿਤਾਬਾਂ ਤੇ ਕਾਗ਼ਜ਼ ਚੜ੍ਹਾਣੇ ਤੇ ਰੀਝ ਨਾਲ ਰਖਣ ਦੀ ਕਿਰਿਆ ਸਤਿਗੁਰੂ ਜੀ ਨੂੰ ਸਿਖਾਈ। ਜਦੋਂ ਕਿਸੇ ਅੰਗਰੇਜ਼ੀ ਸ਼ਬਦ ਦੇ ਮਾਅਨੇ ਵਰਤਮਾਨ ਸਤਿਗੁਰੂ ਜੀ ਨੇ ਪੁੱਛਣੇ ਤਾਂ ਮਹਿਤਾ ਜੀ ਦਾ ਗਿਣਵਾਂ-ਤੋਲਵਾਂ ਇਕੋ ਉੱਤਰ ਸੀ: ਕਿਸੇ ਤੋਂ ਪੁਛੋ ਨਹੀਂ। ਖ਼ੁਦ ਡਿਕਸ਼ਨਰੀ ਵੇਖੋ ਤੇ ਸ਼ੁਧ ਅਰਥ ਸਮਝੋ। ਇੰਜ ਸ਼ਬਦ ਦਾ ਸ਼ੁਧ ਸਮਾਨਾਰਥਕ ਲਫ਼ਜ਼ ਤਾਂ ਮਿਲੇਗਾ ਹੀ ਠੀਕ ਭਾਵ ਦਾ ਵੀ ਪਤਾ ਲੱਗ ਜਾਵੇਗਾ।

ਡਾਕਟਰ ਤ੍ਰਿਲੋਕ ਸਿੰਘ ਨੇ ਕਿਹਾ ਕਿ ਉਹ ਤਦ ਤੋਂ ਹੀ ਉਹ ਇਤਿਹਾਸ ਲੇਖਕ ਉਡੀਕ ਰਹੇ ਹਨ ਜਿਸ ਵਿਚ ਮਹਿਤਾ ਜੀ ਦੀ ਰੂਹ ਪਰਵੇਸ਼ ਕੀਤੀ ਹੋਵੇ ਅਤੇ ਜੋ ਸਤਿਗੁਰੂ ਜੀ ਦਾ ਇਤਿਹਾਸ ਲਿਖ ਰਿਹਾ ਹੋਵੇ।

ਡਾਕਟਰ ਜੀ ਨੇ ਆਪਣੇ ਬਾਰੇ ਵੀ ਦੱਸਿਆ ਕਿ ਗੁਰੂ ਘਰ ਆਇਆਂ ਉਨ੍ਹਾਂ ਨੂੰ ਸੈਂਤੀਵਾਂ ਸਾਲ ਲਗ ਗਿਆ ਹੈ। ਪਹਿਲਾਂ ਭੈਣੀ ਸਾਹਿਬ ਰਹੇ ਅਤੇ ਫਿਰ ਜੀਵਨ ਨਗਰ ਜ਼ਮੀਨ ਖ਼ਰੀਦਣ ਉਪਰੰਤ ਸੰਨ 1947 ਵਿਚ ਉਥੇ (ਜ਼ਿਲਾ ਸਰਸਾ) ਚਲੇ ਗਏ ਅਤੇ ਹੁਣ ਪਿਛਲੇ ਕਈ ਸਾਲਾਂ ਤੋਂ ਭੈਣੀ ਸਾਹਿਬ ਹੀ ਚਕਿਤਸਾ ਕਰ ਰਹੇ ਸਨ। ਡਾਕਟਰ ਤ੍ਰਿਲੋਕ ਸਿੰਘ ਚੰਗੇ ਨੇਚਰੋਪੈਥ ਹਨ। ਗੁਰੂ ਪਰਵਾਰ ਵਿਚ ਕਿਸੇ ਵੀ ਆਏ ਰੋਗ ਦਾ ਨਿਵਾਰਣ ਕੁਦਰਤੀ ਇਲਾਜ ਦੁਆਰਾ ਹੀ ਕਰਦੇ ਕਰਵਾਂਦੇ ਹਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੀ ਪ੍ਰਾਕਿਰਤਕ ਚਕਿਤਸਾ ਵਿਚ ਏਨਾ ਵਿਸ਼ਵਾਸ ਹੈ ਕਿ ਹਰ ਅਸਾਧ ਰੋਗੀ ਨੂੰ ਡਾਕਟਰ ਜੀ ਦੀ ਸ਼ਰਣ ਵਿਚ ਭੇਜਦੇ ਹਨ।

## ਸੰਤ ਸੰਤੋਖ ਸਿੰਘ ਜੀ

ਮੈਂ ਅਤੇ ਹਰਭਜਨ ਸਿੰਘ ਸਿਤਾਰ ਫਿਰਦੇ-ਤੁਰਦੇ ਸੁਖਦੇਵ ਸਿੰਘ (ਸੰਗੀਤ ਵਿਦਿਆਰਥੀ ਬੱਚਾ) ਦੀ ਖ਼ਬਰ ਲੈਣ ਉਨ੍ਹਾਂ ਦੇ ਘਰ ਆਏ। ਪੱਕੀਆਂ ਇੱਟਾਂ ਦੇ ਦੋ ਸਾਦਾ ਜਿਹੇ ਕਮਰੇ। ਇਸ ਬੱਚੇ ਨੂੰ ਕਾਕੜਾ ਲਾਕੜਾ ਸੀ, ਪਰ ਹੁਣ ਆਰਾਮ ਹੈ। ਇਹੋ ਘਰ ਹੈ ਤਬਲਾ ਵਾਦਕ ਸੁਖਵਿੰਦਰ ਸਿੰਘ ਪਿੰਕੀ ਅਤੇ ਛੋਟੇ ਜਿਹੇ ਗਾਇਕ

ਸੁਰਿੰਦਰ ਸਿੰਘ ਦਾ। ਇਨ੍ਹਾਂ ਦੇ ਪਿਤਾ ਸ੍ਰੀ ਸੰਤੋਖ ਸਿੰਘ ਅਤੇ ਮਾਤਾ ਅਮਰਜੀਤ ਕੌਰ ਨਾਲ ਏਥੇ, ਤੇ ਅੱਜ ਹੀ, ਮੇਲ ਹੋਇਆ। ਕਮਰੇ ਤਸਵੀਰਾਂ ਨਾਲ ਸਜਾਏ, ਮੰਜੇ ਬਿਸਤਰੇ, ਸੋਫ਼ਿਆਂ ਨਾਲ ਸੁਸੱਜਿਤ। ਸਾਦਗੀ ਵੀ, ਸ਼ੌਕ ਵੀ ਅਤੇ ਸਫ਼ਾਈ ਵੀ—ਤੀਵੀਂ ਮਰਦ ਦੀ ਇਕਰਸਤਾ ਨੂੰ ਦਰਸਾ ਰਹੇ ਸਨ। ਬੀਬੀ ਅਮਰਜੀਤ ਤਾਂ ਸਾਡੀ ਸੇਵਾ ਵਿਚ ਜੁੱਟ ਪਈ, ਮੈਂ ਕੁਝ ਜਾਣਕਾਰੀ ਲੈਣ ਸ੍ਰੀ ਸੰਤੋਖ ਸਿੰਘ ਨਾਲ ਗੱਲੀਂ ਲਗ ਪਿਆ।

ਸੰਤ ਸੰਤੋਖ ਸਿੰਘ ਨੇ ਦੱਸਿਆ ਕਿ ਉਹ ਪਿਛਲੇ 22 ਸਾਲਾਂ ਤੋਂ ਗੁਰੂ ਕੇ ਲੰਗਰ ਭੈਣੀ ਸਾਹਿਬ ਦੀ ਸੇਵਾ ਕਰ ਰਹੇ ਹਨ। ਆਟਾ ਗੁੰਨ੍ਹਣਾ, ਪ੍ਰਸਾਦੇ ਵੇਲਣਾ, ਲੋਹ ਤੇ ਪਲਟਾ ਚਲਾਣਾ ਤੇ ਹੋਰ ਵੀ ਜੋ ਲੋੜ ਹੋਵੇ ਕੰਮ ਕਰਨਾ। ਸੰਤੋਖ ਸਿੰਘ ਨੇ ਆਪਣੀ ਜ਼ਬਾਨੀ ਕਹਾਣੀ ਇੰਜ ਸੁਣਾਈ :

''ਸੰਤ ਹਰਨਾਮ ਸਿੰਘ ਜੀ (ਡੱਲੇ ਵਾਲ, ਜਿਲਾ ਹੁਸ਼ਿਆਰ ਪੁਰ) ਦੀ ਸਰਦਾਰੀ ਹੇਠ ਸਾਡਾ 7–8 ਸਰੀਰਾਂ ਦਾ ਬਿਹੰਗਮ ਜਥਾ ਅੱਜ ਤੋਂ 22 ਸਾਲ ਪਹਿਲਾਂ, ਏਥੇ ਮੇਲਿਆਂ–ਹੋਲਿਆਂ ਵਿਚ ਆਉਂਦਾ। ਜਿਥੇ ਹੁਕਮ ਹੁੰਦਾ ਸੇਵਾ ਕਰਦਾ ਫਿਰ ਆਪਣੇ ਜ਼ਿਲੇ ਹੁਸ਼ਿਆਰ ਪੁਰ ਚਲਾ ਜਾਂਦਾ। ਸੰਤ ਪੂਰਨ ਸਿੰਘ ਪਧਾਣੇ ਵਾਲੇ ਸਾਡੇ ਨਾਲ ਹੁੰਦੇ। ਉਹ ਸਾਡੇ ਸਭ ਤੋਂ ਵੱਡੇ ਅਤੇ ਸਤਿਕਾਰਯੋਗ ਵਿਅਕਤੀ ਸਨ।

''ਇਕ ਸਮੇਂ ਵੈਸਾਖੀ ਤੋਂ ਕੁਝ ਚਿਰ ਪਹਿਲਾਂ, ਅਸੀਂ ਭੈਣੀ ਸਾਹਿਬ ਆਏ। ਸਤਿਗੁਰੂ ਪ੍ਰਤਾਪ ਸਿੰਘ ਜੀ ਵਕਤ ਦੇ ਮਾਲਿਕ ਸਨ। ਅੱਜ ਦੇ ਸਤਿਗੁਰੂ ਜੀ ਉਦੋਂ 'ਬਾਬਾ ਜੀ ਵੱਡੇ' ਹੀ ਸਨ। ਇਹਨਾਂ ਨੇ ਸਾਡੇ ਜੱਥੇ ਦੇ ਮੁਖੀ ਸੰਤ ਹਰਨਾਮ ਸਿੰਘ ਜੀ ਨੂੰ ਆਖਿਆ ਕਿ ਤੁਸੀਂ, ਵੈਸਾਖੀ ਦੇ ਦਿਨੀਂ ਪੰਦਰਾਂ ਦਿਨਾਂ ਲਈ, ਏਥੇ ਟਿਕ ਕੇ ਲੰਗਰ ਦੀ ਸੇਵਾ ਸੰਭਾਲ ਲਓ ਤਾਂ ਗ੍ਰਿਸਤੀ ਸਿਖ ਵਾਢੀਆਂ ਆਦਿ ਲਈ ਇਕ ਵਾਰ ਘਰੋ ਘਰੀ ਚਲੇ ਜਾਇਆ ਕਰਨ। ਅਤੇ ਨਾਲ ਹੀ ਸਾਨੂੰ ਪੁਛ ਲਿਆ : ਕੋਈ ਹੋਰ ਜ਼ਿੰਮੇਵਾਰੀ ਜਾਂ ਲਾਂਭਾ ਤਾਂ ਨਹੀਂ ਤੁਹਾਨੂੰ ? ਸੰਤ ਹਰਨਾਮ ਸਿੰਘ ਜੀ ਨੇ ਦੱਸਿਆ, ਦੋ ਸਾਧਾਰਨ ਪਾਠ ਦੋਹਾਂ ਥਾਵਾਂ ਤੇ ਮੰਨੇ ਹੋਏ ਹਨ। ਸਤਿਗੁਰਾਂ ਨੇ ਬਚਨ ਕੀਤਾ : ਉਹ ਕਰ ਆਵੋ। ਅਤੇ ਨਾਲ ਹੀ ਰਕਮ ਕੱਢ ਕੇ ਆਖਿਓ ਨੇ : ਇਹ ਲਓ ਕਰਾਇਆ।

''ਨਹੀਂ ਜੀ, ਇਹਦੀ ਲੋੜ ਨਹੀਂ। ਅਸੀਂ ਆ ਜਾਵਾਂਗੇ।''

ਇਕ ਦੋ ਵਾਰ ਸਾਡੀ ਨਾਂਹ ਸੁਣਕੇ ਆਪ ਨੇ ਕਿਹਾ : ਪੈਸੇ ਲੈ ਜਾਓ। ਮੈਨੂੰ ਤਸੱਲੀ ਹੋ ਜਾਵੇਗੀ ਕਿ ਗੱਲ ਪੱਕੀ ਹੋ ਗਈ ਹੈ।

''ਅਸਾਂ ਰਕਮ ਲੈ ਲਈ। ਜਦੋਂ ਵਾਪਸ ਆ ਕੇ ਸੇਵਾ ਤੇ ਲਗੇ ਤਾਂ ਪੰਦਰਾਂ ਦਿਨਾਂ ਬਾਅਦ ਜਾਣ ਲਈ ਅਰਜ਼ ਕੀਤੀ। ਹੁਕਮ ਹੋਇਆ : ਕੋਈ ਤਕਲੀਫ਼ ਹੈ ? ਜੇ ਹੈ ਤਾਂ ਦੱਸੋ। ਬੜੀ ਠੀਕ ਤਰ੍ਹਾਂ ਸੇਵਾ ਕਰ ਰਹੇ ਹੋ, ਮੇਰਾ ਤੁਹਾਨੂੰ ਘੱਲਣ ਤੇ ਜੀ ਨਹੀਂ ਕਰਦਾ।

''ਤਿੰਨ ਸਾਲ ਫਿਰ ਬੀਤ ਗਏ।''

''ਤਦ ਨੂੰ ਸੰਤ ਪੂਰਨ ਸਿੰਘ ਜੀ ਦੀ ਸੁਰੱਖਿਆ ਦੀ ਸਾਨੂੰ ਚਿੰਤਾ ਲਗੀ। ਉਸ

ਵੇਲੇ ਦੇ ਬਾਬਾ ਜੀ, ਅੱਜ ਦੇ ਸਤਿਗੁਰਾਂ ਬਚਨ ਕੀਤਾ : ਆਪਣੇ ਵਿਚੋਂ ਇਕ ਜਣਾ ਸੰਤਾਂ ਦੀ ਸੇਵਾ ਵਿਚ ਘੱਲਦੇ ਰਿਹਾ ਕਰੋ ।

"ਜਦੋਂ ਇਸ ਤਰ੍ਹਾਂ ਕਰਦਿਆਂ ਵੀ ਦੋ ਸਾਲ ਲੰਘ ਗਏ ਤਾਂ ਅਸਾਂ ਸੋਚਿਆ : ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਹੀ ਖੁਸ਼ੀਆਂ ਅਤੇ ਛੁੱਟੀਆਂ ਲਈਏ ।

"ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਦਿਨ ਲੰਗਰ ਵਿਚ ਆਏ । ਸਾਨੂੰ ਵੇਖ ਬੜੇ ਪ੍ਰਸੰਨ ਹੋਏ । ਉੱਚੀ-ਉੱਚੀ ਕਹਿਣ ਲਗੇ : ਲੁੱਟ ਲਓ, ਲੁੱਟ ਲਓ, ਲੁੱਟ ਲਓ, ਇਹ ਫੇਰ ਫੇਰ ਨਹੀਂ ਲਭਣੀ । ਅਤੇ ਨਾਲ ਹੀ ਛੇ ਤਪੱਸਵੀਆਂ ਦੀ ਸਾਖੀ ਸੁਣਾ ਕੇ ਫ਼ਰਮਾਇਆ : ਤੁਸੀਂ ਬੜੀ ਵਡੀ ਤਪੱਸਿਆ ਤੇ ਸਾਧਨਾ ਪਏ ਕਰਦੇ ਹੋ । ਤੁਹਾਡਾ ਭਜਨ ਬੰਦਗੀ ਤਾਂ ਆਪਣੇ ਆਪ ਹੋਈ ਜਾਂਦਾ ਹੈ । ਸਾਰੀ ਰਾਤ ਭਜਨ ਕਰਕੇ, ਜਾਂ ਸਵੇਰੇ ਉੱਠ ਸ਼ਨਾਨ ਸਾਧ ਢਾਈ ਮਾਲਾ ਪੱਕੀਆਂ ਫੇਰ ਕੇ, ਪੰਜ ਜਾਂ ਦੱਸ ਬਾਣੀਆਂ ਦਾ ਪਾਠ ਕਰਕੇ ਜਦੋਂ ਕੋਈ ਲੰਗਰ ਵਿਚ ਆਉਂਦਾ ਤੇ ਤਹਾਥੋਂ ਪ੍ਰਸਾਦਾ ਮੰਗਦਾ ਹੈ, ਅੱਧੀ ਭਗਤੀ ਤਾਂ ਤੁਹਾਨੂੰ ਦੇ ਬਹਿੰਦਾ ਹੈ—ਤੁਸਾਂ ਹੋਰ ਕੀ ਕਰਨਾ ਹੈ, ਲੁੱਟ ਲਓ ਪਿਆਰਿਓ !

"ਬਸ ਫਿਰ ਸਾਨੂੰ ਹੋਰ ਅਰਜ਼ ਕਰਨ ਦੀ ਗੁੰਜਾਇਸ਼ ਨਾ ਮਿਲੀ । ਤਦ ਤੋਂ ਅਸੀਂ ਸਾਰੇ ਲੰਗਰ ਵਿਚ ਹਾਂ ਅਤੇ ਲੰਗਰ ਸਾਡੇ ਵਿਚ ਹੈ ।"

ਮੈਂ ਆਖਿਆ : ਨਾਲ ਦੇ ਸਾਥੀਆਂ ਦਾ ਵੇਰਵਾ ਦਿਓ । ਸ੍ਰੀ ਸੰਤੋਖ ਸਿੰਘ ਦੇ ਦੱਸਣ ਮੁਤਾਬਕ ਇਹ ਸਜਣ ਲੰਗਰ ਦੀ ਲਗਾਤਾਰ ਸੇਵਾ ਕਰਦੇ ਹਨ, ਹੋਰ ਵਕਤਨ ਫ਼ਵਕਤਨ ਹੱਥ ਵਟਾਂਦੇ ਹਨ ਜਾਂ ਸੰਗਤ ਦੀ ਬਹੁਤ ਅਧਿਕਤਾ ਸਮੇਂ ਸੇਵਾ ਕਰਦੇ ਹਨ । ਇਹਨਾਂ ਦੇ ਜਥੇ ਦੇ ਮੁਖੀ ਹਨ, ਸੰਤ ਹਰਨਾਮ ਸਿੰਘ (60 ਸਾਲ), ਸੰਤਾਂ ਦੇ ਛੋਟੇ ਭਾਈ ਸੰਤ ਦਰਸ਼ਨ ਸਿੰਘ (55), ਸੰਤ ਹਰਨਾਮ ਸਿੰਘਾਂ ਹੁਰਾਂ ਦੇ ਪਿਤਾ ਦਾ ਨਾਮ ਭਾਈ ਪ੍ਰੇਮ ਸਿੰਘ ਹੈ । ਸਾਰੇ ਪਰਵਾਰ ਵਿਚੋਂ ਇਹ ਦੋਵੇਂ ਭਰਾ ਨਾਮਧਾਰੀ ਬਣੇ । ਇਹਨਾਂ ਦੀ 55 ਏਕੜ ਜ਼ਮੀਨ ਵੀ ਹੈ । ਪਰ ਇਹ ਦੋਵੇਂ ਵਡੇ ਭਰਾ ਛੋਟੇ ਦੋਹਾਂ ਭਰਾਵਾਂ ਦੇ ਹਵਾਲੇ ਆਪਣੀ-ਆਪਣੀ ਜ਼ਮੀਨ ਕਰਕੇ ਆਪ ਸੇਵਾ ਦਾ ਲਾਹ ਖਟਦੇ ਹਨ । ਤੀਜੇ ਹਨ ਸੰਤ ਭਗਤ ਸਿੰਘ (60), ਇਹ ਸੰਤ ਅਤਰ ਸਿੰਘ ਸੰਭੜਿਆਲ ਦੇ ਜਥੇ ਵਿਚ ਲਾਂਗਰੀ ਵੀ ਰਹੇ ਅਤੇ ਢੁਲਕਈਏ ਵੀ । ਚੌਥਾ ਇਹ ਸੰਤ ਸੰਤੋਖ ਸਿੰਘ (40) ਆਪ ਹੈ ਜੋ ਭਾਈ ਸ਼ੇਰ ਸਿੰਘ ਪਿੰਡ ਚਠਿਆਲੀ (ਹੁਸ਼ਿਆਰ ਪੁਰ) ਦਾ ਸਪੁੱਤਰ ਹੈ । ਪੰਜਵਾਂ ਸੱਜਣ ਹੈ ਸੰਤ ਕਰਤਾਰ ਸਿੰਘ ਦਾਲੇ ਵਾਲਾ (40) । ਇਹ ਸਦਾ ਦਾਲਾ ਬਣਾਣ ਦੀ ਹੀ ਸੇਵਾ ਕਰਦਾ ਹੈ । (ਯੂ. ਪੀ. ਫ਼ਾਰਮ ਤੇ ਜਦੋਂ ਕੁਝ ਸਮਾਂ ਸਤਿਗੁਰੂ ਜੀ ਰਹੇ, ਇਕ ਦਿਨ ਕਰਤਾਰ ਸਿੰਘ ਜੀ ਦੇ ਪਿਤਾ ਦੇ ਘਰ ਚਰਨ ਪਾ ਕੇ ਮੇਲਾ ਕਰਕੇ ਆਏ ਸਨ) ।

ਸੰਤ ਸੰਤੋਖ ਸਿੰਘ ਸਤਿਗੁਰੂ ਰਾਮ ਸਿੰਘ ਜੀ ਵਾਲੀ ਵੱਡੀ ਲੋਹ ਉਤੇ ਸੇਵਾ ਕਰਦਾ ਹੈ, ਉਸਤੋਂ ਪੁਛਿਆ ਗਿਆ : ਲੰਗਰ ਦੀ ਕੱਚੀ ਇਮਾਰਤ ਨੂੰ ਪੱਕਿਆਂ ਕਰਨ ਸਮੇਂ ਕੁਝ ਦਿਨ ਏਥੇ ਲੰਗਰ ਰੋਕਣਾ ਪਿਆ ਹੋਵੇਗਾ ?

"ਨਹੀਂ ਜੀ। ਲੰਗਰ ਸਦਾ ਵਾਂਗ ਜਾਰੀ ਰਿਹਾ ਤੇ ਇਸੇ ਇਮਾਰਤ ਵਿਚ ਹੀ ਤਿਆਰ ਹੁੰਦਾ ਰਿਹਾ। ਸਾਰੀ ਉਸਾਰੀ ਲੰਗਰ ਵਾਸਤੇ ਥਾਵਾਂ ਬਦਲ ਕੇ ਹੁੰਦੀ ਰਹੀ। ਗੁਰੂ ਰਾਮ ਸਿੰਘ ਵਾਲੀ ਲੋਹ ਤਾਂ ਅਰੁੱਕ ਚਲਦੀ ਰਹੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਐਸੀ ਵਿਉਂਤ ਕਰਵਾਈ ਕਿ ਇਸੇ ਇਮਾਰਤ ਵਿਚ ਲੰਗਰ ਨਿਰਵਘਨ ਚਲਦਾ ਰਿਹਾ।"

ਸੰਤੋਖ ਸਿੰਘ ਦੇ ਘਰ ਵਿਚ ਸਾਰੀਆਂ ਅਜੋਕੀਆਂ ਸਹੂਲਤਾਂ ਹਨ। ਸੰਤੋਖ ਸਿੰਘ—ਅਮਰਜੀਤ ਦੇ ਤਿੰਨ ਬੱਚੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਨਜ਼ੂਰੇ ਨਜ਼ਰ ਹਨ। ਵੱਡਾ ਲੜਕਾ ਸੁਖਦੇਵ ਸਿੰਘ ਰਸੀਲਾ ਗਾਇਕ ਅਤੇ ਵਾਜੇ ਦਾ ਚੰਗਾ ਵਜੰਤਰੀ ਹੈ। ਇਹ ਪਹਿਲਾਂ ਉਸਤਾਦ ਹਰਭਜਨ ਸਿੰਘ, ਫਿਰ ਸ: ਮਹਿੰਦਰ ਸਿੰਘ ਅੰਮ੍ਰਿਤਸਰੀ ਅਤੇ ਹੁਣ ਦਿੱਲੀ ਵਿਚ ਜਾ ਕੇ ਸ੍ਰੀ ਰਾਜਨ-ਸਾਜਨ ਮਿਸ਼ਰਾ ਬੰਧੂਆਂ ਤੋਂ ਸ਼ਾਸਤਰੀ ਸੰਗੀਤ ਦੀ ਸਿੱਖਿਆ ਲੈ ਰਿਹਾ ਹੈ। ਦੂਜਾ ਲੜਕਾ ਸੁਖਵਿੰਦਰ ਸਿੰਘ 'ਪਿੰਕੀ' ਵਧੀਆ ਤਬਲਾ ਵਾਦਕ ਹੈ। ਇਸ ਨੇ ਪਹਿਲਾਂ ਭੈਣੀ ਸਾਹਿਬ ਵਿਚ ਹੀ ਭਾਈ ਨਿਹਾਲ ਸਿੰਘ ਤੋਂ ਤਬਲਾ ਵਾਦਨ ਦੀ ਸਿੱਖਿਆ ਲਈ। ਅੱਜ ਕਲ੍ਹ ਬਨਾਰਸ ਵਿਚ ਤਬਲਾ ਸਿਰਤਾਜ ਕਿਸਨ ਮਹਾਰਾਜ ਦੀ ਸ਼ਾਗਿਰਦੀ ਦਾ ਲਾਭ ਉਠਾ ਰਿਹਾ ਹੈ। ਅਰਥਾਤ ਭਾਰਤ ਦੇ ਸਿਖਰਲੇ ਕਲਾਕਾਰ ਤੋਂ ਗੁਣ ਹਾਸਲ ਕਰ ਰਿਹਾ ਹੈ। ਬੜਾ ਚੰਚਲ, ਸ਼ੋਖ ਅਤੇ ਸ਼ਰਾਰਤੀ ਹੈ ਪਰ ਨਾਲ ਹੀ ਤਬਲਾ ਵਾਦਨ ਏਨੇ ਵਿਸ਼ਵਾਸ ਨਾਲ ਕਰਦਾ ਹੈ ਕਿ ਬੜੇ-ਬੜੇ ਉਸਤਾਦ ਦੰਗ ਰਹਿ ਜਾਂਦੇ ਹਨ। ਤੀਜਾ ਲੜਕਾ ਸੁਰਿੰਦਰ ਸਿੰਘ ਹੈ। ਇਸ ਨੂੰ ਵੀ ਸਤਿਗੁਰੂ ਜੀ, ਬੱਚਿਆਂ ਵਾਂਗ ਸੰਗੀਤ ਸਿੱਖਿਆ ਦਿਵਾ ਰਹੇ ਹਨ। ਸਤਿਗੁਰੂ ਜੀ ਨੇ ਇਹਨਾਂ ਬੱਚਿਆਂ ਵਾਸਤੇ ਕੁਝ ਵੀ ਉਠਾ ਕੇ ਨਹੀਂ ਰਖਿਆ। ਸੱਚੇ ਪਾਤਸ਼ਾਹ ਇਹਨਾਂ ਨੂੰ ਸੰਗੀਤ ਕਲਾ ਪਖੋਂ ਹਿੰਦੁਸਤਾਨ ਦੀ ਚੋਟੀ ਤੇ ਵੇਖਣਾ ਚਾਹੁੰਦੇ ਹਨ।

ਆਪਣੇ ਕਮਰਿਉਂ 4-15 ਲਉਢੇ ਵੇਲੇ ਰਾਮਸਰ ਨੂੰ ਆਇਆ ਤਾਂ ਡਾ: ਤ੍ਰਿਲੋਕ ਸਿੰਘ ਹੁਰਾਂ ਦੱਸਿਆ, ਪੰਡਿਤ ਗੋਪਾਲ ਸਿੰਘ ਮੈਨੂੰ ਲਭ ਰਹੇ ਸਨ। ਪੰ: ਜੀ ਵਲ ਗਿਆ ਤਾਂ ਉਹਨਾਂ ਕੁਛ ਖਾਣ ਪੀਣ ਦਾ ਪ੍ਰਬੰਧ ਕੀਤਾ ਹੋਇਆ ਸੀ। ਮੈਂ ਉਹਨਾਂ ਨੂੰ ਇਕ ਅੜਾਉਣੀ ਪਾ ਦਿੱਤੀ ਪਰ ਉਹਨਾਂ ਵੀ ਪ੍ਰੇਮ ਵਾਲੀ ਹੱਦ ਮੁਕਾ ਦਿੱਤੀ। ਆਪਣੀ ਮਰਿਆਦਾ ਤੋਂ ਉਲਟ ਆਪ ਮੇਰੀ ਸੇਵਾ ਕਰਕੇ ਮੇਰੇ 'ਜੂਠੇ ਬਰਤਨ ਵੀ ਸਾਫ਼ ਕੀਤੇ। ਇਹ ਉਹਨਾਂ ਦਾ ਵਡੱਪਣ ਤੇ ਮੇਰੀ ਹਿਮਾਕਤ ਸੀ। ਕਿੰਨੇ ਹੀ ਸਮੇਂ ਤੋਂ ਮੈਂ ਵੇਖ ਰਿਹਾ ਸਾਂ ਕਿ ਉਹ ਆਪਣੇ ਪਾਸ ਆਇਆਂ ਦੀ ਜਲ ਪਾਣੀ ਆਦਿ ਦੀ ਸੇਵਾ ਪੁਛਦੇ ਤੇ ਕਰਦੇ ਹਨ।

## 'ਪੀਜੋ' ਤੇ ਸਿਮ੍ਰਤੀ ਮੰਦਰ ਨੂੰ

ਪੰਡਿਤ ਜੀ ਤੋਂ ਵਿਹਲਾ ਹੋ ਕੇ ਸ੍ਰੀ ਸਤਿਗੁਰੂ ਜੀ ਦੇ ਡੇਰੇ ਗਿਆ ਤਾਂ ਵੇਖਿਆ ਕਿ ਆਪ ਸੰਗੀਤਕਾਰ ਬੱਚਿਆਂ ਨੂੰ 8-1/4 ਮਾਤਰਾਂ ਦੀਆਂ ਤਿਹਾਈਆਂ ਅਤੇ ਬੋਲ ਸਿਖਾ ਕੇ ਹਟੇ ਹਨ। ਪਿੰਕੀ ਤਬਲਾ ਤੇ ਮੋਹਨ ਸਿੰਘ ਹਾਰਮੋਨੀਅਮ ਵਜਾ ਰਹੇ

ਸਨ। ਸਤਿਗੁਰੂ ਜੀ ਜ਼ਰਾ ਬਾਹਰ ਜਾਣਾ ਚਾਹੁੰਦੇ ਸਨ। ਆਪ ਜੀ ਪਾਸ ਇਸ ਵੇਲੇ ਸ: ਅਵਤਾਰ ਸਿੰਘ ਅੰਮ੍ਰਿਤਸਰੀ, ਉਸਤਾਦ ਹਰਭਜਨ ਸਿੰਘ ਤੇ ਠਾਕਰ ਜੀ ਵੱਡੇ ਸਨ। ਸੰਤ ਕ੍ਰਿਪਾਲ ਸਿੰਘ ਤੇ ਸੰਤ ਮਹਿੰਦਰ ਸਿੰਘ ਪੂਰਬਾ ਜਾਣ ਦੀ ਤਿਆਰੀ ਵਿਚ ਸਨ।

ਸਤਿਗੁਰੂ ਜੀ 'ਪੀਜੋ' ਦੀ ਸਵਾਰੀ ਕਰ ਜਿਮ੍ਰਤੀ ਮੰਦਰ ਵਲ ਜਾਣਾ ਚਾਹੁੰਦੇ ਸਨ, ਸੋ ਹਜ਼ੂਰ ਨੇ ਇਕ ਪੁਰਜ਼ੇ ਦੀ ਵਾਕਫ਼ੀ ਲੈ ਗੱਡੀ ਸਟਾਰਟ ਕੀਤੀ। ਸ: ਅਵਤਾਰ ਸਿੰਘ ਨੇ ਦੱਸਿਆ : ਸਤਿਗੁਰਾਂ ਅੱਜ ਦੂਜੀ ਵਾਰ ਪੀਜੋ ਦਾ ਸਟੇਅਰਿੰਗ ਫੜਿਆ ਹੈ। ਅਗੇ ਇਕ ਦਿਨ ਭੈਣੀ ਸਾਹਿਬ ਤਕ ਗਏ ਸਨ। ਸਤਿਗੁਰੂ ਜੀ ਦੀ ਨਾਲ ਵਾਲੀ ਸੀਟ ਤੇ ਅਵਤਾਰ ਸਿੰਘ, ਪਿਛੇ ਪੂਰਬਾ ਜੀ, ਹਰਭਜਨ ਸਿੰਘ, ਪ੍ਰੀਤਮ ਸਿੰਘ ਕਵੀ ਤੇ ਬਲਜੀਤ ਸਿੰਘ ਬੈਠੇ। ਕਾਰ ਮੰਦਰ ਵੱਲ ਚੱਲਣ ਲੱਗੀ।

ਮੰਦਰ ਦੁਆਰ ਤੇ ਲੈ ਜਾ ਕੇ ਗੱਡੀ ਵਿਚ ਬੈਠੇ-ਬੈਠੇ ਹੀ ਓਥੇ ਕੰਮ ਕਰਦੇ ਸਿੰਘਾਂ ਦੀ ਸੁਖ ਸਾਂਦ ਪੁੱਛੀ। ਜਦੋਂ ਉਹ ਇਕੱਠੇ ਹੋ ਕੇ ਨਮਸਕਾਰ ਕਰਨ ਲਈ ਅਗੇ ਆਏ ਤਾਂ ਸਤਿਗੁਰਾਂ ਪੁਛਿਆ : ਕਿਉਂ ਬਈ ਰਾਇਸਰੀਓ ! ਕੀ ਹਾਲ ਚਾਲ ਨੇ ? ਕਦੋਂ ਆਏ ਓ ?

"ਆਪ ਜੀ ਦੀ ਕਿਰਪਾ ਹੈ। ਅੱਜ ਹੀ ਸਵੇਰੇ ਆਏ ਹਾਂ।"

"ਕਿੰਨੇ ਜਣੇ ਓ ?"

"ਦਸ ਜਣੇ ਜੀ।"

ਏਨੇ ਨੂੰ ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ ਤੇ ਜਥੇਦਾਰ ਸਵਰਨ ਸਿੰਘ ਆਏ। ਨਮਸਕਾਰ ਕਰ ਬੇਨਤੀ ਕੀਤੀ : ਆਪ ਜੀ ਨੂੰ ਇਕ ਅਰਜ਼ ਕਰਨੀ ਹੈ। ਸਤਿਗੁਰੂ ਜੀ ਨੇ ਸਵਿੱਚ ਆਫ਼ ਕੀਤਾ, ਗੱਡੀਓਂ ਬਾਹਰ ਨਿਕਲੇ ਅਤੇ ਮੰਦਰ ਦੇ ਵਿਚਾਲੇ ਜਾ ਕੇ ਉਨ੍ਹਾਂ ਨਾਲ ਬਚਨ ਬਲਾਸ ਕਰਨ ਲਗੇ।

ਮੰਦਰ ਦੇ ਅੰਦਰ ਸਫ਼ਾਈ ਕੀਤੀ ਜਾ ਰਹੀ ਹੈ। ਲੋਹਾ, ਗਾਰਡਰ, ਇੱਟਾਂ ਆਦਿ ਉਠਾਈਆਂ ਗਈਆਂ ਹਨ। ਸਤਿਗੁਰੂ ਜੀ ਨੇ, ਪਈ ਹੋਈ ਰੋੜੀ ਵੀ ਉਠਾਣ ਦੀ ਤਾਕੀਦ ਕੀਤੀ। ਫਿਰ ਇਕ ਵਿਨੋਦੀ ਬਲਕਾਰ ਸਿੰਘ ਤੋਂ ਹਰਭਜਨ ਸਿੰਘ ਨੂੰ ਸੁਣਵਾਈ। ਕਹਾਣੀ ਦੋ ਵੱਖ ਹੋਏ ਭਰਾਵਾਂ 'ਚੋਂ ਇਕ ਦੇ ਹਿੱਸੇ ਆਏ 400/- ਦੀ ਸੀ ਤੇ ਉਸ ਤੋਂ ਪ੍ਰਾਪਤ ਹੋਏ ਸੌਦੇ ਦੀ।

ਏਥੇ 15 ਕੁ ਮਿੰਟ ਠਹਿਰ ਤੁਰਨ ਲਗੇ ਤਾਂ ਪੰਡਤ ਗੋਪਾਲ ਸਿੰਘ ਨਮਸਕਾਰ ਕਰਨ ਆ ਗਏ। 'ਪੈਰੀਂ ਜੋੜਾ ਹੈ ?' ਸਤਿਗੁਰਾਂ ਪੁਛਿਆ। ਜੋੜਾ ਹੋਣ ਕਰ ਕੇ ਉਹ ਵੀ ਗੱਡੀ ਵਿਚ ਬਹਾ ਲਏ। ਭੈਣੀ ਸਾਹਿਬ ਲਈ ਚਲੇ। ਕੋਠੀ ਵਾਲੇ ਚੌਂਕ ਵਿਚ, ਪਿਪਲ ਪਾਸ ਗਿਆਂ, ਠਾਕਰ ਦਲੀਪ ਸਿੰਘ ਨਮਸਕਾਰ ਕਰ ਕੇ ਲੰਘ ਚਲੇ ਕਿ ਅਵਤਾਰ ਸਿੰਘ ਤੋਂ ਪੁਛ ਕੇ ਹਾਰਨ ਵਜਾਇਆ। ਪਰ ਠਾਕਰ ਜੀ ਬੇਫ਼ਿਕਰ ਤੁਰੇ ਜਾ ਰਹੇ ਸਨ। ਸਤਿਗੁਰੂ ਜੀ ਨੇ ਬੈਕ ਗੇਅਰ ਲਗਾ ਕੇ, ਹਾਰਨ ਮੁੜ ਮੁੜ ਵਜਾ ਕੇ, ਠਾਕਰ ਜੀ ਨੂੰ ਵਾਪਸ ਬੁਲਾ ਹੀ ਲਿਆ। ਉਹ ਵੀ ਗੱਡੀ ਵਿਚ ਬਿਠਾ ਲਏ ਤੇ ਗੱਡੀ ਟੌਂਵੇਵਾਲ ਦੀ ਸੜਕ ਨੂੰ ਪਾ ਲਈ।

### ਛੋਟੀ ਨਹਿਰ ਦੇ ਕੰਢੇ

ਮਾਛੀਵਾੜਾ ਰੋਡ ਤੇ ਜਾਂਦਿਆਂ ਨਹਿਰ ਦੇ ਪੁਲ ਤੇ ਜਾ, ਸੱਜੇ ਪਾਸੇ ਥੋੜ੍ਹਾ ਕੁ ਤੋਰ ਗੱਡੀ ਰੋਕ ਦਿਤੀ ਅਤੇ ਨਹਿਰ ਪਟੜੀ ਤੇ ਪੈਦਲ ਚਲੇ। ਆਪ ਜੀ ਨਾਲ ਠਾਕਰ ਜੀ ਜਾ ਰਹੇ ਸਨ ਤੇ ਸਲਾਹ ਮਸ਼ਵਰੇ ਹੋ ਰਹੇ ਸਨ। ਮੈਂ ਤੇ ਪੰਡਿਤ ਜੀ ਗੱਲੀਂ ਲਗੇ ਤੁਰੇ ਜਾ ਰਹੇ ਸਾਂ। ਹਰਭਜਨ ਸਿੰਘ ਅਤੇ ਅਵਤਾਰ ਸਿੰਘ ਪਰਸਪਰ ਮਗਨ ਸਨ। ਸਤਿਗੁਰੂ ਜੀ ਨੇ ਪਿਛੇ ਮੁੜ, ਵੇਖ ਕੇ, ਫ਼ਰਮਾਇਆ : ਤਿੰਨ ਜੱਥੇ ਤਾਂ ਗੱਲਬਾਤ ਵਿਚ ਰੁਝੇ ਹੋਏ ਚਲਦੇ ਆ ਰਹੇ ਹਨ ਪਰ ਪੂਰਬਾ ਤੇ ਬਲਜੀਤ ਤਾਂ ਚੁਪ ਕੀਤੇ ਹੀ ਚਲ ਰਹੇ ਹਨ।

### ਸ਼ਾਮ ਦਾ ਦੀਵਾਨ

ਅੱਧਾ ਘੰਟਾ ਚਲ ਫਿਰ ਕੇ ਵਾਪਸੀ ਹੋਈ। ਕੋਠੀ ਦੇ ਚੌਂਕ ਲਾਗੇ ਆ ਕੇ ਸਭ ਨੂੰ ਆਗਿਆ ਹੋਈ : ਹੁਣ ਨਾਮ ਸਿਮਰਨ ਵਿਚ 15 ਮਿੰਟ ਰਹਿੰਦੇ ਹਨ। ਜੋ ਕੁਝ ਕਰਨਾ ਹੈ ਕਰ ਲਵੋ, ਨਿਤਨੇਮ ਵੇਲੇ ਦੀਵਾਨ ਵਿਚ ਆ ਜਾਣਾ।

ਅਤੇ ਜਦੋਂ ਮੈਂ ਨਿਤਨੇਮ ਵਿਚੋਂ ਪੁੱਜਾ। ਵੇਖਿਆ ਅੱਜ ਹਰੀ ਮੰਦਰ ਵਿਚ ਸੰਗਤ ਵਾਧੂ ਹੈ। ਸਿੰਘ ਮੰਦਰੋਂ ਬਾਹਰ ਵੀ ਬੈਠੇ ਹੋਏ ਹਨ। ਇਕ ਸਾਧੂ, ਸ੍ਰੀ ਟੀਕਮ ਦਾਸ, ਪਿੰਡ ਪਾਤਾਲੀ (ਗੁੜਗਾਓਂ), ਪੀਲੇ ਵਸਤਰ, ਮਾਲਾ ਪਹਿਨੀਂ, ਮੱਥੇ ਤਿਲਕ ਲਗਾਈ ਰਾਗੀਆਂ ਵਾਲੇ ਪਾਸੇ ਬੈਠਾ ਹੈ। ਇਸ ਦੇ ਪਾਸ ਹੀ ਨਾਮਧਾਰੀ ਸ: ਬੁਢਾ ਸਿੰਘ ਸਜ ਰਹੇ ਹਨ (ਇਹਨਾਂ ਬਾਰੇ ਫੇਰ ਕਦੇ ਲਿਖਾਂਗਾ)।

7–30 ਵਜੇ ਤਾਂ ਕੀਰਤਨ ਸ਼ੁਰੂ ਹੋਇਆ। ਸਤਿਗੁਰੂ ਜੀ ਨੇ ਆਪ ਦਿਲਰੁਬਾ ਸੁਰ ਕਰਕੇ ਠਾਕਰ ਉਦੇ ਸਿੰਘ ਜੀ ਨੂੰ ਦਿਤਾ। ਰਾਗ ਕਾਫ਼ੀ ਦੀਆਂ ਸੁਰਾਂ ਸਮਝਾਈਆਂ। ਅਵਤਾਰ ਸਿੰਘ ਦੇ ਠੇਕੇ ਨਾਲ ਮੰਗਲਾ ਚਰਨ ਹੋ ਕੇ ਸ਼ਬਦ ਦੀ ਟੇਕ ਉਠੀ : ਜਉ ਰਾਜ ਦੇਹਿ ਤਾਂ ਕਵਨ ਬਡਾਈ।

ਪੂਰਾ ਸ਼ਬਦ :

ਜੌ ਰਾਜੁ ਦੇਹਿ ਤ ਕਵਨ ਬਡਾਈ।
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ।੧।
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ।
ਬਹੁਰਿ ਨ ਹੋਇ ਤੇਰਾ ਆਵਨ ਜਾਨੁ ।੧।ਰਹਾਉ।
ਸਭ ਤੈ ਉਪਾਈ ਭਰਮ ਭੁਲਾਈ।
ਜਿਸ ਤੂੰ ਦੇਵਹਿ ਤਿਸਹਿ ਬੁਝਾਈ ।੨।
ਸਤਿਗੁਰੁ ਮਿਲੈ ਤ ਸਹਸਾ ਜਾਈ।
ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ।੩।
ਏਕੈ ਪਾਥਰ ਕੀਜੈ ਭਾਉ।
ਦੂਜੈ ਪਾਥਰ ਧਰੀਐ ਪਾਉ।

ਜੇ ਓਹੁ ਦੇਉ ਤ ਓਹੁ ਭੀ ਦੇਵਾ ।
ਕਹਿ ਨਾਮਦੇਉ ਹਮ ਹਰਿ ਕੀ ਸੇਵਾ ।੪।੧।
[ਗੂਜਰੀ ਸ੍ਰੀ ਨਾਮ ਦੇਵ ਜੀ ਕੇ ਪਦੇ ਘਰੁ ੧, ਆਦਿ ਗ੍ਰੰਥ, ਪੰਨਾ 525

ਪੰਡਿਤ ਜੀ ਦੀ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋਈ ।

## 23 ਮਾਰਚ 1978 ਵੀਰਵਾਰ
## ਸ੍ਰੀ ਭੈਣੀ ਸਾਹਿਬ

### ਡੇਹਰਾਦੂਨ ਨੂੰ

ਸਤਿਗੁਰੂ ਜੀ ਨੂੰ ਡੇਹਰਾਦੂਨ ਵਿਖੇ ਮਿਲਣ ਦੀ ਇੱਛਾ ਨਾਲ ਉਸਤਾਦ ਵਲਾਇਤ ਖ਼ਾਂ ਵੀ ਆਪਣੇ ਨਿਵਾਸ ਡੇਹਰਾਦੂਨ ਨੂੰ ਆ ਰਹੇ ਸਨ ਦਿੱਲੀ ਵਲੋਂ, ਸਤਿਗੁਰੂ ਜੀ ਵੀ ਆਸਾ ਦੀ ਵਾਰ ਦਾ ਪਾਠ ਸੁਣਦਿਆਂ ਸਵੇਰੇ ਸਵੇਰੇ ਡੇਹਰਾਦੂਨ ਲਈ ਸਫ਼ਰ ਕਰ ਰਹੇ ਸਨ। ਆਸਾ ਦੀ ਵਾਰ ਦਾ ਕੀਰਤਨ-ਪਾਠ ਪੂਰਬਾ ਮਹਿੰਦਰ ਸਿੰਘ ਸੁਣਾ ਰਿਹਾ ਹੋਵੇਗਾ ।

•

### ਭੈਣੀ ਸਾਹਿਬ ਵਿਚ

ਏਥੇ ਨਿਤ ਵਾਂਗ, ਸਮੇਂ ਸਿਰ, ਬਲਜੀਤ-ਮੋਹਣ ਆਦਿ ਬੱਚਿਆਂ ਨੇ ਕੀਰਤਨ ਕੀਤਾ । ਬਾਬਾ ਰਾਮ ਰਾਮ ਵਲੋਂ ਸਮਾਪਤੀ ਦੀ ਅਰਦਾਸ ਹੋਣ ਤੇ ਪੰ: ਗੋਪਾਲ ਸਿੰਘ ਨੇ 'ਹੁਕਮ ਮੰਨਣ ਦੇ ਮਹੱਤਵ' ਤੇ ਛੋਟੀ ਜਿਹੀ ਤਕਰੀਰ ਕਰਕੇ ਸੰਗਤ ਨੂੰ ਸਤਿਗੁਰੂ ਜੀ ਦਾ ਰਾਤ ਵਾਲਾ ਹੁਕਮ ਸੁਣਾਇਆ ਕਿ ਸਿਮ੍ਰਤੀ ਮੰਦਰ ਅੰਦਰ ਪਈਆਂ ਰੋੜੀ-ਇਟਾਂ ਚੁਕਾਕੇ ਬਾਹਰ ਇਕ ਪਾਸੇ ਰਖੀਆਂ ਜਾਣ ਤੇ ਖਿੰਡਿਆ-ਪੁੰਡਿਆ ਲੋਹਾ ਵੀ ਇਕ ਬੰਨੇ ਕੀਤਾ ਜਾਵੇ ।

7-30 ਤੋਂ ਸੰਗਤ ਇਸਤਰੀਆਂ, ਪੁਰਸ਼, ਬੱਚੇ, ਬੁੱਢੇ ਸਭ ਮੋਰਚੇ ਤੇ ਆ ਗਏ । ਬੀਬੀਆਂ ਸ਼ਾਂਤ ਚਿਤ ਭਜਨ ਕਰਦੀਆਂ ਇੱਟਾਂ-ਰੋੜੀ ਚੁਕ-ਚੁਕ ਬਾਹਰ ਸੁਟਣ ਲਗੀਆਂ । ਦਾਨੇ ਸੱਜਣ ਲੋਹਾ ਉਠਾ-ਉਠਾ ਪੂਰਬੀ-ਉਤਰੀ ਨੁਕਰੇ ਬਾਹਰ ਰਖਣ ਲਗੇ । ਬੱਚੇ ਕਿਲਕਾਰੀਆਂ ਮਾਰਦੇ, ਸ਼ਰਾਰਤਾਂ ਕਰਦੇ ਸਰੀਏ ਆਦਿ ਉਠਾਣ ਲਗੇ, ਵਾਤਾਵਰਨ ਵਿਚ ਇਕ ਆਹਲਾਦ ਸੀ ।

### ਸ੍ਰੀ ਹਰੀ ਬਾਬਾ ਜੀ ਦੀ ਯਾਦ

ਪੰਡਿਤ ਜੀ ਪਾਸ ਗਿਆਂ ਮੈਨੂੰ ਰਾਤ ਵਾਲੇ ਸੰਤ ਟੀਕਮ ਦਾਸ ਦੇ ਫਿਰ ਦੀਦਾਰ ਹੋਏ । ਪੰਡਿਤ ਜੀ ਨੇ ਦੱਸਿਆ : ਇਹ ਗੁਰੂ ਘਰ ਦੇ ਮਹਾਨ ਪ੍ਰੇਮੀ ਸ੍ਰੀ ਮਾਨ ਸੰਤ ਹਰੀ ਦਾਸ ਜੀ ਦੇ ਸਪੁਤਰ ਟੀਕਮ ਦਾਸ ਜੀ ਹਨ ।

ਸ੍ਰੀ ਹਰੀ ਬਾਬਾ ਨਾਮਧਾਰੀਆਂ ਦੇ ਪ੍ਰਮੁਖ ਮੇਲਿਆਂ, ਹੋਲੇ ਤੇ ਜਪ ਪ੍ਰਯੋਗ ਸਮੇਂ ਭਾਵੇਂ ਇਹ ਕਿਤੇ ਵੀ ਹੋਣ, ਧਿਆਨ ਤੇ ਉਚੇਚ ਨਾਲ ਪਹੁੰਚਦੇ । ਪੀਲੇ ਵਸਤਰ, ਸਫ਼ੈਦ ਦਾਹੜਾ, ਕੇਸ ਪਿਛਾਂਹ ਨੂੰ ਕੰਘੀ ਕੀਤੇ ਹੋਏ । ਸਤਿਗੁਰੂ ਜੀ ਦੇ ਪ੍ਰੇਮ ਵਿਚ ਗੜੂੰਦ ਰਹਿੰਦੇ ਅਤੇ ਜਦੋਂ ਕਦੇ ਵੀ ਸਤਿਗੁਰੂ ਜੀ ਨੂੰ ਬੇਨਤੀ ਕਰਦੇ ਇਹੋ ਕਹਿੰਦੇ : ਮੇਰਾ

ਸਾਧ ਸੰਗਤ ਅਤੇ ਆਪ ਜੀ ਨਾਲ ਪ੍ਰੇਮ ਬਣਿਆ ਰਹੇ। ਹੋਰ ਮੇਰੀ ਕੋਈ ਲੋੜ ਨਹੀਂ। ਉਹ ਬਹੁਤ ਸਿਆਣੇ ਵੈਦ ਅਤੇ ਸ਼ਾਸਤਰਾਂ ਦੇ ਵਿਦਵਾਨ ਸਨ। ਦੀਵਾਨਾਂ ਵਿਚ ਕਦੇ-ਕਦੇ ਸਤਿਗੁਰੂ ਜੀ ਦਾ ਧੰਨਵਾਦ ਕਰਨ ਲਈ ਉਠਦੇ ਤਾਂ ਵੈਰਾਗੀ ਹੋ ਜਾਂਦੇ। ਕਿਹਾ ਕਰਦੇ : ਮੇਰੀ ਦਾਦੀ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਹੋਏ ਸਨ। ਉਹ ਸਾਨੂੰ ਦੱਸਿਆ ਕਰਦੇ ਸਨ ਕਿ ਉਹਨਾਂ ਜਿਹਾ ਸੁੰਦਰ ਧਰਤੀ ਤੇ ਹੋਰ ਕੋਈ ਨਹੀਂ ਸੀ। ਅਤੇ ਕਈ ਵਾਰ ਤਾਂ ਬਚਨ ਕਰਦਿਆਂ-ਕਰਦਿਆਂ ਹਰੀ ਬਾਬਾ ਦਾ ਗਲਾ ਰੁੰਧ ਜਾਂਦਾ। ਹਰੀ ਬਾਬਾ ਜੀ ਜੁਲਾਈ 1975 ਵਿਚ ਚਲਾਣਾ ਕਰ ਗਏ। ਉਹਨਾਂ ਦੇ ਲੜਕੇ ਟੀਕਮ ਦਾਸ ਜੀ ਉਸੇ ਪ੍ਰੇਮ ਅਤੇ ਸ਼ਰਧਾ ਨਾਲ ਨਾਮਧਾਰੀ ਉਤਸਵਾਂ ਤੇ ਪਧਾਰਦੇ ਹਨ।

ਇਕ ਗੱਲ ਕਲ੍ਹ ਦੀ ਯਾਦ ਆ ਗਈ। ਸ਼ਾਮ ਦੇ ਦੀਵਾਨ ਸਮੇਂ ਜਦੋਂ ਸੰਤ ਹਜ਼ਾਰਾ ਸਿੰਘ ਮਾਫ਼ੀ ਨਮਸਕਾਰ ਕਰਕੇ ਜਾਣ ਲਗੇ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ : ਹਜ਼ਾਰਾ ਸਿੰਘ ਜੀ, ਤੁਸੀਂ ਜਿੰਨਾ ਚਿਰ ਤਬੀਅਤ ਮੰਨੇ ਉਨਾ ਚਿਰ ਹੀ ਬੈਠਣਾ, ਨਹੀਂ ਤਾਂ ਉਠ ਕੇ ਤੁਰ ਜਾਇਆ ਕਰਨਾ। ਹਜ਼ਾਰਾ ਸਿੰਘ ਜੀ ਇਸ ਵੇਲੇ 76 ਕੁ ਸਾਲ ਦੀ ਆਯੂ ਦੇ ਹਨ ਤੇ ਅੱਜ ਕਲ੍ਹ ਉਨ੍ਹਾਂ ਦਾ ਬਲੱਡ ਪ੍ਰੈਸ਼ਰ ਘਟ ਗਿਆ ਹੈ। ਆਯੂ ਦੇ ਅਖ਼ੀਰਲੇ ਪੜਾਅ ਵਿਚ ਉਨ੍ਹਾਂ ਵਲੋਂ ਸਤਿਗੁਰੂ ਜੀ ਪ੍ਰਤੀ ਸਤਿਕਾਰ ਅਤੇ ਸ਼ਰਧਾ ਬਹੁਤ ਵਧ ਗਏ ਹਨ। ਪਿਛੇ ਜਿਹੇ ਇਹ ਸੰਗੀਤ ਸਿਖਦੇ ਬੱਚਿਆਂ ਦੇ ਨਿਗਰਾਨ ਸਨ, ਹੁਣ ਇਹ ਡਿਊਟੀ ਸੰਤ ਸਤਨਾਮ ਸਿੰਘ ਦਿੱਲੀ ਨੂੰ ਮਿਲ ਗਈ ਹੈ।

ਅੱਜ ਫਿਰ ਮੈਂ ਤੇ ਹਰਭਜਨ ਸਿੰਘ ਸੁਖਦੇਵ ਸਿੰਘ ਦੀ ਖ਼ਬਰ ਨੂੰ ਗਏ। ਉਸ ਦੀ ਮਾਤਾ ਬਾਰੇ ਜਾਣਕਾਰੀ ਲਈ। ਅਮਰਜੀਤ ਕੌਰ ਦੇ ਮਾਪੇ ਅੱਜ ਕਲ੍ਹ ਲੁਧਿਆਣੇ ਰਹਿੰਦੇ ਹਨ। ਇਹ ਪਹਿਲਾਂ ਅਫ਼ਰੀਕਾ ਵਿਚ ਰਹਿੰਦੇ ਸਨ। ਪਿਤਾ ਦਾ ਨਾਮ ਸ: ਸੰਤ ਸਿੰਘ ਹੈ। ਮਾਤਾ ਦਾ ਨਾਮ ਤੇਜ ਕੌਰ ਹੈ। ਸੰਤ ਸਿੰਘ ਜੀ ਅਫ਼ਰੀਕਾ ਵਿਚ ਰੇਲਵੇ ਓਵਰਸੀਅਰ ਸਨ। ਰੀਟਾਇਰ ਹੋ ਕੇ ਆਇਆਂ ਨੂੰ 12 ਕੁ ਸਾਲ ਹੋ ਗਏ ਹਨ। ਇਹਨਾਂ ਲੁਧਿਆਣੇ ਆ ਕੇ ਵਰਕਸ਼ਾਪ ਖੋਲ੍ਹ ਲਈ। ਅਮਰਜੀਤ ਕੌਰ ਦੇ ਦਾਦਾ ਸੰਤ ਦਿਆਲ ਸਿੰਘ ਅਤੇ ਦਾਦੀ ਬੀਬੀ ਹਰਦੇਈ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਦੇ ਸਿੱਖ ਸਨ ਤੇ ਲੁਧਿਆਣੇ ਹੀ ਰਹਿੰਦੇ ਸਨ। ਸਤਿਗੁਰੂ ਹਰੀ ਸਿੰਘ ਜੀ ਜਦ ਲੁਧਿਆਣੇ ਜਾਂਦੇ ਤਾਂ ਕਦੇ ਕਦੇ ਇਹਨਾਂ ਦੇ ਘਰ ਵੀ ਚਰਨ ਪਾਂਦੇ। ਇਹਨਾਂ ਦੇ ਸੰਬੰਧ ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਜੀ ਦੇ ਦੂਜੇ ਭਰਾ ਬਾਬਾ ਨੱਥਾ ਸਿੰਘ ਨਾਲ ਵੀ ਹਨ।

1੯62 ਈ: ਵਿਚ ਬੀਬੀ ਤੇਜ ਕੌਰ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁਖ ਬੇਨਤੀ ਕੀਤੀ ਕਿ ਉਹਦੀ ਲੜਕੀ (ਦੂਜੀ) ਦਾ ਵਿਆਹ ਇਹਨਾਂ ਦੇ ਨਾਲ ਆਏ ਸੇਵਕ ਸੰਤੋਖ ਸਿੰਘ ਨਾਲ ਕੀਤਾ ਜਾਵੇ। ਇਹਦੇ ਪਿਛੇ ਇਕ ਕਾਰਨ ਸੀ। ਕਦੇ ਕਦੇ ਸੰਤ ਪੂਰਨ ਸਿੰਘ ਜੀ ਪਧਾਣੀਏ ਇਹਨਾਂ ਦੇ ਘਰ ਆਉਂਦੇ ਤਾਂ ਲੋਕਾਂ ਦੇ ਪਰਵਾਰਾਂ ਵਿਚ ਪਈਆਂ ਬੇਸੁਆਦੀਆਂ ਨੂੰ ਧਿਆਨ ਵਿਚ ਰੱਖ ਕਿਹਾ ਕਰਦੇ : ਕੁਸੰਗੀਆਂ ਨੂੰ

ਲੜਕੀਆਂ ਵਿਆਹੁਣੀਆਂ ਤਾਂ ਕਸਾਈਆਂ ਨੂੰ ਗਊਆਂ ਫੜਾਣ ਦੇ ਤੁਲ ਹੈ । ਲੜਕੀ ਮਾਸ ਸ਼ਰਾਬ ਪਸੰਦ ਨਾ ਕਰੇ, ਸਹੁਰਾ ਪਰਵਾਰ ਜ਼ਬਰਦਸਤੀ ਖੁਆਏ, ਪਿਆਏ ਜਾਂ ਰਿੰਨ੍ਹਾਏ । ਇਹ ਪਾਪ ਤਾਂ ਮਾਪਿਆਂ ਨੂੰ ਹੀ ਲਗਦਾ ਹੈ ।

ਇਕ ਦਿਨ ਦੁਪਹਿਰੇ ਸੁੱਤੇ ਪਿਆਂ ਬੀਬੀ ਤੇਜ ਕੌਰ ਨੂੰ ਸੁਪਨਾ ਆਇਆ । ਇਹ ਸੁਪਨਾ ਉਸ ਦੀਆਂ ਪਹਿਲੀਆਂ ਸੋਚਾਂ ਦਾ ਪ੍ਰਤੀਕਰਮ ਸੀ । ਸੋਚਾਂ ਸਨ ਕਿ ਵੱਡੀ ਲੜਕੀ ਮਾਸ ਸ਼ਰਾਬ ਦੇ ਸ਼ੌਕੀਨਾਂ ਵਲ ਵਿਆਹ ਦਿਤੀ ਹੈ । ਸੰਤ ਕਹਿੰਦੇ ਸਨ ਇਹ ਪਾਪ ਹੁੰਦਾ ਹੈ । ਹੁਣ ਕੀ ਬਣੇ ? ਅਤੇ ਦੁਪਹਿਰੇ ਸੁਪਨੇ ਵਿਚ ਸਤਿਗੁਰੂ ਜੀ ਨੇ ਆ ਕੇ ਦਰਸ਼ਨ ਦਿਤੇ । ਮਨ ਗਦ-ਗਦ ਹੋ ਗਿਆ । ਪਰ ਸੋਚਾਂ ਨੇ ਖਹਿੜਾ ਨਾ ਛਡਿਆ । ਸੁਪਨੇ ਵਿਚ ਹੀ ਅੰਦਰਲੀ ਗੱਲ ਜਾਣ ਕੇ ਸਤਿਗੁਰੂ ਜੀ ਬੋਲੇ : ਤੇਜ ਕੌਰੇ, ਹੁਣ ਹੋਰ ਨਾ ਸੋਚਾਂ ਸੋਚ, ਆਪਣੀ ਦੂਜੀ ਲੜਕੀ ਮੇਰੇ ਸੰਤੋਖ ਸਿੰਘ ਨਾਲ ਵਿਆਹ ਦੇ । ਤੇਜ ਕੌਰ ਜਾਣਦੀ ਸੀ ਕਿ ਸੰਤੋਖ ਸਿੰਘ ਦੋ ਸਾਲ ਤੋਂ ਸਤਿਗੁਰੂ ਜੀ ਦਾ ਲਾਂਗਰੀ ਸੀ ।

ਏਨੇ ਚਿਰ ਨੂੰ ਅਮਰਜੀਤ ਜੋ ਚੌਦਾਂ ਜਮਾਤਾਂ ਸਕੂਲ ਕਾਲਿਜ ਦੀਆਂ ਪੜ੍ਹੀ ਹੋਈ ਸੀ, ਨੇ ਆਣ, ਮਾਂ ਨੂੰ ਸੁਪਨਿਆਂ ਦੀ ਦੁਨੀਆਂ ਵਿਚੋਂ ਤਰੋੜ ਕੇ ਹਕੀਕਤ ਦੀ ਦੁਨੀਆਂ ਵਿਚ ਲੈ ਆਂਦਾ । ਉਹ ਰੋਟੀ ਖਾਣ ਦਾ ਸੁਨੇਹਾ ਲੈ ਕੇ ਆਈ ਸੀ । ਮਾਂ, ਪਿਆਰੇ ਸੁਪਨੇ ਵਿਚੋਂ ਜਗਾ ਦਿਤੇ ਜਾਣ ਤੇ ਨਾ-ਖ਼ੁਸ਼ ਵੀ ਸੀ ਪਰ ਕਿਉਂਕਿ ਸੁਪਨਾ ਉਹਦੇ ਬਾਰੇ ਹੀ ਸੀ ਇਸ ਲਈ ਉਸ ਨੂੰ ਪਾਸ ਬੈਠਾ ਕੇ ਦੱਸਿਓ ਸੂ ਕਿ ਤੇਰਾ ਸਾਕ ਤਾਂ ਇਕ ਅਜੇਹੇ ਆਦਮੀ ਵਾਸਤੇ ਮੰਗਿਆ ਗਿਆ ਹੈ ਜੋ ਗੁਰੂ ਕਾ ਲਾਂਗਰੀ ਹੈ । ਅਮਰਜੀਤ ਨੇ ਸਹਿਜ ਭਾਅ ਕਹਿ ਦਿਤਾ : ਜਿਵੇਂ ਸਤਿਗੁਰੂ ਕਹਿੰਦੇ ਹਨ ਤਿਵੇਂ ਕਰੋ ।

ਥੋੜੇ ਦਿਨਾਂ ਬਾਦ ਸੰਤ ਪੂਰਨ ਸਿੰਘ ਪਧਾਣੀਏਂ ਫਿਰ ਘਰ ਆਏ । ਮਾਂ ਨੇ ਕੌਤੂਹਲ ਵਸ ਪੁਛਿਆ : ਭਲਾ ਸਤਿਗੁਰਾਂ ਦਾ ਲਾਂਗਰੀ ਕੁਝ ਪੜ੍ਹਿਆ ਵੀ ਹੋਇਐ ? ਸੰਤ ਭੋਲੇ ਭਾ ਅਤੇ ਸਾਂਝ ਵ੍ਰਿਤੀ ਵਿਚ ਹੀ ਬੋਲੇ : ਬੜਾ ਪੜ੍ਹਿਆ ਹੋਇਐ ।

"ਕੋਈ ਕੰਮ ਕਰਨਾ ਵੀ ਆਉਂਦਾ ਸੂ ?"

ਉਹ ਹਰੇਕ ਕੰਮ ਕਰ ਸਕਦਾ ਹੈ । ਬੜਾ ਕਲਾਵਾਨ ਹੈ । ਤੀਸਰੀ ਵਾਰ ਫਿਰ ਜਾਣਕਾਰੀ ਮੰਗੀ : ਉਹਦੀ ਜਾਤ ਗੋਤ ਕੀ ਹੈ ? ਸੰਤਾਂ ਨੇ ਦੱਸਿਆ : ਬਾਹਲਾ ਤਾਂ ਪਤਾ ਨਹੀਂ ਪਰ ਉਹਦਾ ਜਨਮ ਰਾਮਗੜ੍ਹੀਆਂ ਦੇ ਘਰ ਦਾ ਹੈ ।

ਤੇਜ ਕੌਰ ਨੂੰ ਬਹੁਤ ਸਾਰੀ ਤਸੱਲੀ ਹੋ ਗਈ । ਸੰਤਾਂ ਪੁਛਿਆ : ਕੀ ਗੱਲ ਹੈ, ਅੱਜ ਸੰਤੋਖ ਬਾਰੇ ਏਨੀ ਦਿਲਚਸਪੀ ਕਿਉਂ ਲਈ ਜਾ ਰਹੀ ਹੈ ? ਉਹ ਮੁਢ ਵਿਚ ਸੰਤਾਂ ਦਾ ਚੇਲਾ ਸੀ, ਸੋ ਸੰਤ ਵੀ ਪਤਾ ਕਰਨ ਲਈ ਉਤਸੁਕ ਹੋ ਗਏ । ਤੇਜ ਕੌਰ ਤੋਂ ਕਾਰਨ ਅਤੇ ਵਿਥਿਆ ਸੁਣ, ਸੰਤ ਕਹਿਣ ਲਗੇ : ਪਾਧਾ ਨਾ ਪੁਛ, ਸਤਿਗੁਰਾਂ ਦੇ ਬਚਨਾਂ ਤੇ ਫੁਲ ਚਾੜ੍ਹ ।

ਮਾਈ ਤੇਜ ਕੌਰ ਸਤਿਗੁਰਾਂ ਪਾਸ ਅਪੜੀ । ਅਰਜ਼ ਕੀਤੀ : ਆਪਣਾ ਲਾਂਗਰੀ ਮੈਨੂੰ ਦੇ ਦਿਓ । ਸਰਦਾਰ ਜੀ ਅਫਰੀਕਾ ਰਹਿੰਦੇ ਹਨ, ਘਰ ਵਿਚ ਨਿੱਕੇ ਬੱਚੇ ਹਨ ।

ਘਰ ਦੀ ਸੰਭਾਲ ਲਈ ਮੈਂ ਆਪਜੀ ਦੇ ਲਾਂਗਰੀ ਨਾਲ ਲੜਕੀ ਦਾ ਵਿਆਹ ਕਰਨਾ ਚਾਹੁੰਦੀ ਹਾਂ । ਸਤਿਗੁਰਾਂ ਜ਼ੋਰ ਦਿਤਾ : ਪਹਿਲਾਂ ਆਪਣੇ ਸਰਦਾਰ ਦੀ ਮਰਜ਼ੀ ਤਾਂ ਪੁੱਛ ।

ਅਤੇ ਸਰਦਾਰ ਨੇ ਸਾਰੀ ਹਕ਼ੀਕਤ ਜਾਣ ਕੇ "ਨਾਂਹ" ਦਾ ਪੱਤਰ ਲਿਖ ਦਿਤਾ । ਦਲੀਲ ਸੀ, ਅਨਪੜ੍ਹ ਲਾਂਗਰੀ ਨੂੰ ਪੜ੍ਹੀ ਲਿਖੀ ਕੁੜੀ ਦੇਣ ਲਗੀ ਏਂ, ਮੱਤ ਮਾਰੀ ਗਈ ਊ ?

ਚਿੱਠੀਆਂ ਫੇਰ ਚੱਲੀਆਂ । ਮੁਕਦੀ ਗੱਲ ਕਿ ਸਤਿਗੁਰੂ ਜੀ ਨੂੰ ਸ: ਸੰਤ ਸਿੰਘ ਦੀ ਚਿੱਠੀ ਆ ਗਈ : ਮੈਨੂੰ ਪਰਵਾਨ ਹੈ ਜੀ, ਅਮਰਜੀਤ ਦਾ ਸੰਤੋਖ ਸਿੰਘ ਨਾਲ ਵਿਆਹ ਕਰ ਦਿਉ । ਅਜੇ ਇਸ ਚਿੱਠੀ ਤੇ ਸੋਚ ਵਿਚਾਰ ਹੋ ਰਹੀ ਸੀ ਕਿ ਇਕ ਪੱਤਰ ਫੇਰ ਆ ਗਿਆ : ਨਾ, ਨਾ, ਮੇਰੀ ਲੜਕੀ ਨੂੰ ਅਨਪੜ੍ਹ ਨਾਲ ਨਾ ਨੂੜਨਾ । ਕਿਸੇ ਅਮੀਰ ਤੇ ਪੜ੍ਹੇ ਲਿਖੇ ਨਾਲ ਲੜਕੀ ਵਿਆਹਵਾਂਗੇ ।

ਤੇਜ ਕੌਰ ਫੇਰ ਅਫਰੀਕਾ ਨੂੰ ਚਿੱਠੀ ਲਿਖੀ : ਚਾਰ ਕੁੜੀਆਂ ਵਿਆਹੁਣੀਆਂ ਨੇ । ਲਭਦੇ ਲਭਦੇ ਰੋਟੀਓਂ ਵੀ ਵਿਰਵੇ ਨਾ ਹੋ ਬਹਿਓ । ਅਤੇ ਫੇਰ ਚਿੱਠੀ 'ਹਾਂ' ਵਿਚ ਆ ਗਈ । ਸਤਿਗੁਰੂ ਜੀ ਨੇ ਵਿਸ਼ੇਸ਼ ਪੱਕੀ ਕਰਨ ਲਈ ਅਫਰੀਕਾ ਨੂੰ ਤਾਰ ਦੁਆਈ । "ਹਾਂ" ਹੋਣ ਤੇ 1962 ਵਿਚ ਵਿਆਹ ਕਰ ਦਿਤਾ ।

ਪਰ ਸ: ਸੰਤ ਸਿੰਘ ਦੀ ਦੁਬਿਧਾ ਨੇ ਫਿਰ, ਲੜਾਈ ਦੀ ਸ਼ਕਲ ਧਾਰਨ ਕਰ ਲਈ । ਸਤਿਗੁਰੂ ਜੀ ਦੀ ਪਹੁੰਚ ਅਤੇ ਸ: ਸੰਤ ਸਿੰਘ ਦੀ ਦੁਬਿਧਾ ਨੇ ਫਿਰ ਮੰਨ-ਮਨੌਤੀ ਕਰ ਲਈ ਅਤੇ ਜੋ ਸਰਦਾਰ ਅਮੀਰੀ ਵਿਚ ਪੈਰ ਧਰਨਾ ਚਾਹੁੰਦਾ ਸੀ, ਅੰਤ ਨੂੰ ਸਤਿਗੁਰੂ ਜੀ ਦਾ ਸ਼ਰਧਾਵਾਨ ਸਿਖ ਬਣ ਗਿਆ । ਹੁਣ ਸਾਰੀਆਂ ਲੜਕੀਆਂ ਨਾਮਧਾਰੀ ਘਰਾਂ ਵਿਚ ਨੇ । ਪਹਿਲੀ ਦੇ ਘਰ ਦੇ ਵੀ ਨਾਮਧਾਰੀ ਬਣ ਗਏ ਹਨ ।

## ਸੰਤ ਹਰਨਾਮ ਸਿੰਘ ਜੀ

ਸੰਤ ਸੰਤੋਖ ਸਿੰਘ ਨੇ ਅੱਜ ਸੰਤ ਹਰਨਾਮ ਜੀ ਦੀ ਪਿਛੋਕੜ-ਕਹਾਣੀ ਸੁਣਾਈ : ਹਰਨਾਮ ਸਿੰਘ ਜੀ ਭਾਵੇਂ ਉਸ ਮਾਂ ਦੇ ਲੜਕੇ ਸਨ ਜਿਹੜੀ ਸੰਤ ਹਰਨਾਮ ਸਿੰਘ ਗੜ੍ਹਦੀਵਾਲੇ ਮਹਾਂਪੁਰਖਾਂ ਦੀ ਸੇਵਕਾ ਸੀ ਤੇ ਜਿਸਨੂੰ ਸੰਤਾਂ ਕਦੇ ਆਖਿਆ ਸੀ, 'ਤੇਰੇ ਘਰ ਜੰਮਣ ਤੇ ਜੀ ਕਰਦਾ ਹੈ' ਪਰ ਇਹ ਹਰਨਾਮ ਸਿੰਘ ਜੀ ਜਵਾਨੀ ਵਿਚ ਪੈਰ ਰਖਦਿਆਂ ਹੀ ਮਾਸ-ਸ਼ਰਾਬ ਦੇ ਚੰਗੇ ਛਕਊਏ ਹੋ ਗਏ । ਸਾਬਤ ਬਕਰਾ ਖਾਣ ਵਾਲੇ ਜਵਾਨਾਂ ਵਿਚੋਂ ਸਨ, ਘਰ ਦੀ ਕੱਢੀ ਪੀਤੇ ਬਿਨਾ ਇਹਨਾਂ ਦਾ ਦਿਨ ਨਹੀਂ ਸੀ ਲੰਘਦਾ ।

"ਕਹਿੰਦੇ ਨੇ ਇਕ ਦਿਨ ਇਹ ਤੇ ਇਕ ਅਜੀਤੂ ਨਾਂ ਦਾ ਜਵਾਨ, ਦੋਵੇਂ ਕਿਤੇ ਮੌਜ ਮੇਲੇ ਲਈ ਜਾ ਰਹੇ ਸਨ ਕਿ ਕਿਸੇ ਖੇਤਾਂ 'ਚੋਂ ਆਵਾਜ਼ ਮਾਰ ਕੇ ਸੱਦਿਆ । ਤੀਜੀ ਆਵਾਜ਼ ਤੇ ਗਏ ਤਾਂ ਵੇਖਿਆ ਕੋਈ ਮੁਸਲਮਾਨ ਫ਼ਕੀਰ ਮੂੰਹ ਕਾਲਾ ਕਰੀ ਚਿਲਮ ਦੇ ਸੂਟੇ ਲਾ ਰਿਹਾ ਸੀ । ਉਸਨੇ ਹਰਨਾਮ ਸਿੰਘ ਨੂੰ ਵੇਖਕੇ ਆਖਿਆ : ਤੇਰੇ ਭਾਗ ਬਾਈਵੇਂ ਸਾਲ ਵਿਚ ਚਮਕਣੇ ਹਨ । ਤਦ ਤਕ ਜੋ ਜੋ ਕਰਨਾ ਈ ਕਰ

ਲੈ । ਇਕ ਨਾਨਕ ਫ਼ਕੀਰ ਤੇਰੇ ਭਾਗ ਜਗਾਵੇਗਾ । ਇਹ ਸੁਣਕੇ ਹਰਨਾਮ ਸਿੰਘ ਕਹਿਣ ਲੱਗਾ : ਛੱਡ ਉਏ ਬੁਢਿਆ ਫ਼ੱਕਰਾ, ਆਪ ਤਾਂ ਤੂੰ 'ਗਧੀ ਚੁੰਘਣੋਂ' (ਨਿਹੰਗ ਬੋਲਾ 'ਚਿਲਮ' ਵਾਸਤੇ) ਨਹੀਂ ਹਟਦਾ, ਮੇਰੀ ਕਿਸਮਤ ਦੇ ਕੀ ਹਾਲ ਦੱਸਦਾ ਏਂ ।

''ਪਿਛੋਂ ਹਰਨਾਮ ਸਿੰਘ ਨੇ ਦੱਸਿਆ ਕਿ ਫ਼ਕੀਰ ਨੇ ਉਹਨਾਂ ਦੇ ਸਾਹਵੇਂ ਹੀ ਚਿਲਮ ਮੂਧੀ ਕਰ ਦਿਤੀ ਪਰ ਇਹਦੀਆਂ ਅੱਖਾਂ ਨੇ ਚਿਲਮ ਦੀ ਸੁਆਹ ਨਹੀਂ ਵੇਖੀ । ਗੁਲਾਬ ਦੇ ਖਿੜੇ ਹੋਏ ਫੁਲ ਤਰ੍ਹਾਂ ਉਹਦੀ ਚਿਲਮ ਲੱਗੀ । ਪਰ ਇਹ ਅਜ਼ਮਤ ਅਗੇ ਝੁਕੇ ਨਹੀਂ । ਘਰ ਆ ਕੇ ਹਰਨਾਮ ਸਿੰਘ ਨੇ ਆਪਣੀ ਮਾਂ ਨੂੰ ਪੁਛਿਆ : ਮਾਂ, ਮੈਂ ਬਾਈਆਂ ਸਾਲਾਂ ਦਾ ਕਦੋਂ ਹੋਣਾ ਹੈ ? ਪਿਤਾ ਪ੍ਰੇਮ ਸਿੰਘ ਮਿਲਿਆ ਤਾਂ ਉਸਨੂੰ ਸਵਾਲ ਕੀਤਾ : ਦੱਸੋ ਨ ਬਾਪੂ ਜੀ, ਕਦੋਂ ਹੋਣਾ ਹੈ ਮੈਂ ਬਾਈਆਂ ਸਾਲਾਂ ਦਾ ? ਜਦੋਂ ਉਹਨਾਂ ਬਾਰ-ਬਾਰ 'ਬਾਈਆਂ' ਦੀ ਰਟ ਦਾ ਕਾਰਨ ਪੁਛਿਆ ਤਾਂ ਇਸ ਦੱਸਿਆ ਕਿ ਇਹ ਇਹਦੀਆਂ ਆਦਤਾਂ ਦੀਆਂ ਤਬਦੀਲੀਆਂ ਦਾ ਸਾਲ ਹੋਣਾ ਹੈ ।

''ਪਿਤਾ ਗੁਰੂ ਗੋਬਿੰਦ ਸਿੰਘ ਜੀ ਅਗੇ ਅਤੇ ਗੁਰੂ ਨਾਨਕ ਦੇਵ ਜੀ ਪਾਸ ਨਿਤ ਅਰਦਾਸ ਕਰਦਾ ਸੀ : ਸਾਡੇ ਹਰਨਾਮ ਨੂੰ ਸੁਮੱਤ ਬਖਸ਼ੋ, ਨਹੀਂ ਤਾਂ ਸਭ ਕਮਾਈ ਸ਼ਰਾਬ ਮਾਸ ਦੇ ਲੇਖੇ ਲਗ ਜਾਵੇਗੀ । ਅਤੇ ਪਿਤਾ ਨੇ ਪੁਤਰ ਨੂੰ ਕਿਹਾ : ਅਸੀਂ ਤਾਂ ਆਂਹਦੇ ਹਾਂ ਤੇਰਾ ਬਾਈਵਾਂ ਸਾਲ ਤੈਨੂੰ ਹੁਣੇ ਲਗ ਜਾਵੇ ।

''ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ । ਇਕ ਦਿਨ ਸੰਤ ਪੂਰਨ ਸਿੰਘ ਪਧਾਣੇ ਵਾਲੇ ਇਹਨਾਂ ਦੇ ਘਰ ਆਣ ਉਤਰੇ । ਉਨ੍ਹਾਂ ਨੂੰ ਅੜਬੰਗ ਹਰਨਾਮ ਸਿੰਘ ਨਾਲ ਬੜਾ ਲੰਮਾ, ਪਿਆਰ ਦਾ, ਜੰਗ ਲੜਨਾ ਪਿਆ । ਅੰਤ ਸੰਤ ਪੂਰਨ ਸਿੰਘ ਹੁਰਾਂ ਨੂੰ ਸਫਲਤਾ ਮਿਲੀ । ਹਰਨਾਮ ਸਿੰਘ ਘਰ ਬਾਰ ਛੱਡ ਕੇ ਸੰਤਾਂ ਦੇ ਜਥੇ ਵਿਚ ਸ਼ਾਮਲ ਹੋ ਗਿਆ । ਅਤੇ ਇਹੋ ਹਰਨਾਮ ਸਿੰਘ ਜੀ ਮਹਾਂਪੁਰਖ ਬਣਕੇ ਸਮੇਤ ਆਪਣੇ ਛੋਟੇ ਭਰਾ ਦਰਸ਼ਨ ਸਿੰਘ ਜੀ ਦੇ ਗੁਰੂ ਕੇ ਲੰਗਰ ਨਾਲ ਅਭੇਦ ਹੋਏ ਪਏ ਹਨ ।''

ਸਾਧੂ ਕਿਵੇਂ ਦੈਂਤਾਂ ਨੂੰ ਆਪਣੀ ਸੰਗਤ ਬਖ਼ਸ਼ ਕੇ ਦੇਵ-ਬੁੱਧ ਬਣਾਂਦੇ ਹਨ, ਇਹ ਸੁਣ ਕੇ ਅਸੀਂ ਸੰਤ ਸੰਤੋਖ ਸਿੰਘ ਦੇ ਘਰੋਂ ਨਿਕਲੇ ਤਾਂ ਸਤਿਗੁਰੂ ਜੀ ਨੂੰ ਏਥੇ ਨਾ ਜਾਣਕੇ ਸਾਈਕਲ ਮੰਗ ਕੇ ਨੀਲੋਂ ਦੇ ਪੁਲ ਨੂੰ ਚਲ ਪਏ । ਹਰੇ-ਹਰੇ ਭਰਪੂਰ ਕਣਕ-ਖੇਤਾਂ ਵਿਚਦੀ ਲੰਘਦੇ, ਪਹਿਲਾਂ ਭੈਣੀ ਸਾਹਿਬ-ਕਟਾਣੀ ਸੜਕ ਅਤੇ ਫਿਰ ਲੁਧਿਆਣਾ-ਚੰਡੀਗੜ੍ਹ ਮਾਰਗ ਉਤੇ ਹੌਲੀ-ਹੌਲੀ ਪੈਡਲ ਮਾਰਦੇ, ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ ਨਹਿਰ ਸਰਹੰਦ ਦੇ ਪੁਲ ਤੇ ਜਾ ਅਪੜੇ । ਬੜੀ ਰੌਣਕ ਸੀ । ਟੂਰਿਸਟ ਰੀਸਾਰਟ ਉਤੇ ਵੀ ਗਹਿਮਾ-ਗਹਿਮ ਅਤੇ ਮਿਲਕ ਬਾਰ ਉਤੇ ਵੀ ਰੌਣਕਾਂ । ਫੁਲ ਖੇੜਾ ਲੁਟਾ ਰਹੇ ਸਨ, ਸਫੈਦੇ ਝੂਮ-ਝੂਮ ਕੇ ਆਇਆਂ ਲੋਕਾਂ ਦਾ ਸੁਆਗਤ ਕਰ ਰਹੇ ਸਨ । ਅਸੀਂ ਪਾਰਲੇ ਕੰਢੇ ਗਏ ਜਿਥੇ ਖੋਖਾ-ਦੁਕਾਨਾਂ ਸਨ । ਖਲੋਕੇ ਲੋਕਾਂ ਦੀ ਆਵਾਜਾਈ ਦਾ ਨਜ਼ਾਰਾ ਲਿਆ । ਗੱਡੀਆਂ-ਕਾਰਾਂ ਦੇ ਗੁਜ਼ਰਨ ਤੋਂ ਬਿਨਾਂ ਜੋ ਪ੍ਰਤਖ ਚੀਜ਼ ਨਜ਼ਰ ਪਈ ਉਹ ਇਹ ਸੀ ਕਿ ਚਿੱਟੇ ਲੀੜਿਆ ਵਾਲੇ ਪਰਵਾਰਾਂ ਦੇ ਪਰਵਾਰ ਟਰੈਕਟਰਾਂ ਟਰਾਲੀਆਂ ਤੇ ਪਰਾਲੀ ਲੱਦੀ ਨੀਲੋਂ ਦਾ ਪੁਲ ਲੰਘ ਕੇ ਭੈਣੀ

ਸਾਹਿਬ ਵਲ ਜਾ ਰਹੇ ਸਨ ਤੇ ਰੰਗਦਾਰ ਕਪੜਿਆਂ ਵਾਲੇ ਲੋਕ, ਟਰਾਲੀਆਂ, ਟਰੱਕਾਂ ਅਤੇ ਬੱਸਾਂ ਦੁਆਰਾ ਨਹਿਰ ਦੇ ਪੂਰਬੀ ਕੰਢੇ ਪਟੜੀ ਪੈ ਕੇ ਆਨੰਦਪੁਰ ਹੋਲੇ ਵਾਸਤੇ ਉਡੇ ਜਾ ਰਹੇ ਸਨ। ਨਾਮਧਾਰੀ ਹੋਲਾ ਕੱਲ੍ਹ ਤੋਂ ਸ਼ੁਰੂ ਹੋਣਾ ਹੈ । ਬੜੇ ਘੱਟ ਪ੍ਰਾਪੇਗੰਡੇ ਨਾਲ, ਫਿਰ ਵੀ ਅੱਜ ਸਾਧ ਸੰਗਤ ਭੈਣੀ ਸਾਹਿਬ ਵਿਚ ਇਕੱਤਰ ਹੋ ਰਹੀ ਸੀ।

## ਸ੍ਰੀ ਰਾਮ ਰਾਮ ਜੀ

ਭੈਣੀ ਸਾਹਿਬ ਵਿਚ ਇਕ 'ਰਾਮ ਰਾਮ' ਜੀ ਹਨ ਜੋ ਇਸ ਘੜੀ 75 ਸਾਲਾਂ ਦੇ ਹਨ ਤੇ ਭੈਣੀ ਸਾਹਿਬ ਵਿਚ ਸਾਧਾਰਨ ਪਾਠ, ਅਖੰਡ ਪਾਠ, ਕਥਾ ਵਾਰਤਾ ਆਦਿ ਕੀਤਾ ਕਰਦੇ ਹਨ। ਭੈਣੀ ਸਾਹਿਬ ਤੋਂ ਬਾਹਰ ਵੀ ਨਾਮਧਾਰੀ ਮਰਿਆਦਾ ਅਨੁਸਾਰ ਪਾਠ ਕਰਨ ਕਰਵਾਣ ਲਈ ਜਾਂਦੇ ਹਨ। ਬਾਹਰੋਂ ਜਾਂ ਏਥੋਂ ਜੋ ਵੀ ਭੇਟਾ-ਪੂਜਾ ਮਿਲੇ ਗੁਰੂ ਕੇ ਲੰਗਰ ਦੇ ਅਰਪਣ ਕਰਦੇ ਹਨ। ਪੰਡਿਤ ਜੀ ਅਤੇ ਪੂਰਬਾ ਦੀ ਗ਼ੈਰ ਮੌਜੂਦਗੀ ਸਮੇਂ ਗੁਰੂ ਕੀ ਹਜ਼ੂਰੀ ਵਿਚ ਦੀਵਾਨਾਂ ਦੀ ਅਰਦਾਸ ਵੀ ਕਰਦੇ ਹਨ। ਮੈਂ ਇਹਨਾਂ ਨੂੰ ਪੁੱਛਿਆ : ਤੁਹਾਡਾ ਅਸਲ ਨਾਂ ਕੀ ਹੈ ? ਕਹਿਣ ਲੱਗੇ : ਮੇਰਾ ਨਾਂ ਤਾਂ ਰਾਮ ਜੀ ਦਾਸ ਸੀ ਤੇ ਜਿਨ੍ਹਾਂ ਕੋਲੋਂ ਮੈਂ ਅੱਖਰ ਗਿਆਨ ਹਾਸਲ ਕੀਤਾ ਉਹਨਾਂ ਦਾ ਨਾਂ ਵੀ ਰਾਮ ਜੀ ਦਾਸ ਸੀ। ਮੇਰਾ ਜਨਮ ਰਾਮਗੜ੍ਹੀਆ ਕੁਲ ਵਿਚੋਂ ਹੈ। ਪਿਤਾ ਦਾ ਨਾਂ ਤਾਂ ਕ੍ਰਿਸ਼ਨ ਸਿੰਘ ਹੈ ਪਰ ਮੈਂ ਰਾਮ ਜੀ ਦਾਸ ਹੀ ਹੋ ਗਿਆ। ਉਸਤਾਦ ਤੋਂ ਵੱਖਰਾ ਨਾਮ ਪਰਗਟ ਕਰਨ ਲਈ ਮੈਨੂੰ "ਰਾਮ ਰਾਮ" ਕਿਹਾ ਜਾਣ ਲੱਗਾ ਅਤੇ ਏਥੇ ਵੀ ਮੇਰਾ ਇਹੋ ਨਾਂ ਪ੍ਰਸਿਧ ਹੋ ਗਿਆ। ਹਰਜ ਵੀ ਕੀ ਹੈ ਮੇਰਾ ਨਾਂ ਲਿਆਂ ਅਕਾਲ ਪੁਰਖ ਦਾ ਨਾਮ ਆਪਣੇ-ਆਪ ਲਿਆ ਜਾਂਦਾ ਹੈ।

ਇਹ ਬਜ਼ੁਰਗ ਜਾਮਣਾਂ ਦੇ ਰੁੱਖ ਹੇਠ ਬੈਠਾ ਇਕ ਨੌਜਵਾਨ ਨੂੰ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿਖਾ ਰਿਹਾ ਸੀ।

## ਸਤਿਗੁਰੂ ਜੀ ਦੀ ਉਦਾਰਤਾ

ਹਰਭਜਨ ਸਿੰਘ ਸਿਤਾਰ ਨਾਲ ਗੱਲ ਚਲਦਿਆਂ, ਸਤਿਗੁਰੂ ਜਗਜੀਤ ਸਿੰਘ ਜੀ ਦੀ ਉਦਾਰਤਾ ਬਾਰੇ ਗੱਲ ਚੱਲ ਪਈ। ਉਹ ਤੜੱਕ ਬੋਲਿਆ : ਕਿਨ ਹੋਣੈਂ ਸਤਿਗੁਰੂ ਜੀ ਵਰਗਾ ! ਹੋਰਨਾਂ ਦੀ ਮਦਦ ਤਾਂ ਕਰਦੇ ਹੀ ਹਨ ਪਰ ਜਦੋਂ ਕਦੇ ਸਾਨੂੰ ਵੀ ਜ਼ਰੂਰਤ ਪਈ ਹੈ, ਪੰਜ-ਪੰਜ ਸੌ ਰੁਪਿਆ ਮਹੀਨਾ ਦੇਣ ਤੋਂ ਇਲਾਵਾ, ਇਹਨਾਂ ਸਾਡੀ ਮੰਗ ਤੋਂ ਦੂਣੀ ਰਕਮ ਦਿਤੀ ਹੈ। ਇਕ ਦਿਨ ਅਸੀਂ (ਮੈਂ ਤੇ ਗੁਰਦੇਵ) ਸਤਿਗੁਰੂ ਜੀ ਨਾਲ ਊਟੀ ਵਿਚ ਸਾਂ (ਇਹ ਤਾਮਲਨਾਡੂ ਦਾ ਸ਼ਹਿਰ ਊਟਕਮੰਡ ਹੈ) ਤਾਂ ਸਾਨੂੰ ਥੋੜੀ ਰਕਮ ਦੀ ਲੋੜ ਪਈ। ਕੁਛ ਖ਼ਰੀਦਣਾ ਸੀ ਪਰ ਜੇਬਾਂ ਖਾਲੀ ਸਨ। ਸਤਿਗੁਰੂ ਜੀ ਨੂੰ ਕੇਵਲ ਪੰਜਾਹ ਰੁਪੈਆਂ ਵਾਸਤੇ ਅਰਜ਼ ਕੀਤੀ। ਉਹਨਾਂ ਆਪਣੇ ਖਜ਼ਾਨਚੀ ਨੂੰ 100 ਰੁਪੈਆ ਦੇਣ ਦੀ ਆਗਿਆ ਕੀਤੀ। ਸੰਤ ਮਹਿੰਦਰ ਸਿੰਘ ਪੂਰਬਾ ਜੁ ਹਜ਼ੂਰ ਦਾ ਖ਼ਜ਼ਾਨਚੀ ਹੈ, ਖਰਚ ਵਲੋਂ ਕੁਛ ਤੰਗੀ ਮਹਿਸੂਸ ਕਰ ਰਿਹਾ ਸੀ। ਸਤਿਗੁਰਾਂ ਫ਼ਰਮਾਇਆ : ਤੂੰ ਇਹਨਾਂ ਨੂੰ ਤਾਂ 100/- ਦੇਹ, ਆਪਣਾ ਸਰ ਜਾਵੇਗਾ।

ਇਹ ਲਿਖਦਿਆਂ ਮੈਨੂੰ ਦਰਸ਼ਨ ਸਿੰਘ (ਮਹਿਰਿਆਂ ਦੇ ਘਰ ਦਾ ਜਨਮ) ਭੈਣੀ ਸਾਹਿਬ ਦਾ, ਯਾਦ ਆ ਗਿਆ ਏ । 20.3.78 ਨੂੰ ਜਦੋਂ ਮੈਂ ਕਟਾਣੀਓਂ, ਉਹਦੇ ਰਿਕਸ਼ੇ ਤੇ ਭੈਣੀ ਸਾਹਿਬ ਆ ਰਿਹਾ ਸਾਂ ਤਾਂ ਸਹਿਜ ਭਾ ਪੁਛ ਬੈਠਾ :

'ਇਹ ਰਿਕਸ਼ਾ ਬੈਂਕ ਤੋਂ ਰਕਮ ਲੈ ਕੇ ਬਣਾਇਆ ਈ ?'

'ਨਹੀਂ ਜੀ, ਬੈਂਕ ਤਾਂ ਸਾਡੇ ਪਾਸ ਇਕੋ ਹੈ ਅਤੇ ਉਹ ਬੈਂਕ ਆਪਣੇ ਆਪ ਰਕਮ ਦਿੰਦਾ ਹੈ ।'

ਅਤੇ ਦਰਸ਼ਨ ਸਿੰਘ ਨੇ ਆਪਣਾ ਦਿਲ ਖੋਲ੍ਹ ਕੇ ਰੱਖ ਦਿੱਤਾ :

'ਮੈਂ ਜ਼ਿਲਾ ਗੁਰਦਾਸਪੁਰ ਦਾ ਵਸਨੀਕ ਹਾਂ । ਘਰੋਂ ਲੜ ਕੇ ਆ ਗਿਆ ਸਾਂ, ਭੈਣੀ ਸਾਹਿਬ ਆ ਕੇ ਫਲ ਵੇਚਿਆ ਕਰਦਾ ਸਾਂ । ਮੇਲੇ ਹੋਲਿਆਂ ਵਿਚ ਵਧੇਰੇ ਵੱਟਕ ਹੋ ਜਾਂਦੀ । ਇਕ ਦਿਨ ਸਤਿਗੁਰੂ ਜੀ ਨੇ ਸੱਦ ਕੇ ਆਖਿਆ : ਕਾਕਾ, ਫਲਾਂ ਨੂੰ ਛੱਡ, ਰਿਕਸ਼ਾ ਬਣਾ ਲੈ ਅਤੇ ਕਟਾਣੀ ਤੋਂ ਭੈਣੀ ਸਾਹਿਬ ਨੂੰ ਸਵਾਰੀਆਂ ਢੋਂਦਾ ਰਿਹਾ ਕਰ । 'ਸੱਚੇ ਪਾਤਸ਼ਾਹ, ਰਿਕਸ਼ਾ ਲਈ ਪੈਸੇ ?' ਮੈਂ ਅਰਜ਼ ਕੀਤੀ ਤਾਂ ਹਜ਼ੂਰ ਨੇ ਆਪਣੇ ਖ਼ਜ਼ਾਨਚੀ ਨੂੰ ਹੁਕਮ ਦੇ ਕੇ ਮੈਨੂੰ 800 ਰੁਪੈ ਦਿਵਾ ਦਿਤੇ । ਤਦ ਤੋਂ ਮੌਜ ਬਣੀ ਹੋਈ ਹੈ । ਰਿਕਸ਼ਾ ਖ਼ਰੀਦ ਲਿਆ । ਵਿਆਹ ਹੋ ਗਿਆ । ਘਰ ਖ਼ਰੀਦ ਲਿਆ ਹੈ । ਦੋ ਬੱਚੇ ਵੀ ਹੋ ਗਏ ਨੇ ਅਤੇ ਮੈਂ ਮੌਜ ਨਾਲ ਜ਼ਿੰਦਗੀ ਬਤੀਤ ਕਰ ਰਿਹਾ ਹਾਂ ।'

ਇਸ ਦੇ ਨਾਲ ਹੀ ਮੈਨੂੰ ਆਪਣੇ ਨਾਲ ਘਟੀ ਇਕ ਘਟਨਾ ਚੇਤੇ ਆ ਗਈ । ਸੰਨ 1974 ਵਿਚ ਮੈਂ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੇ 'ਨਵਾਂ ਜ਼ਮਾਨਾ' ਅਖ਼ਬਾਰ ਨਾਲ ਸੰਬੰਧਤ ਇਕ ਕੋਆਪਰੇਟਿਵ ਪ੍ਰੈਸ ਦਾ ਮੈਨੇਜਰ ਸਾਂ । ਕੋਆਪਰੇਟਿਵ ਦਾ ਪੂਰਾ ਨਾਂ ਹੈ : ਦੀ ਅਵਾਮੀ ਕੋਆਪਰੇਟਿਵ ਪ੍ਰਿੰਟਿੰਗ ਐਂਡ ਪਬਲਿਸ਼ਿੰਗ ਸੋਸਾਇਟੀ ਲਿਮਟਿਡ, ਜਲੰਧਰ ਅਤੇ ਇਸ ਸੁਸਾਇਟੀ ਦਾ ਸਕੱਤਰ ਵੀ ਮੈਂ ਹੀ ਸਾਂ । ਸਤਿਗੁਰੂ ਜੀ ਦੇ ਉਸ ਵੇਲੇ ਦੇ ਹਜ਼ੂਰੀ ਸਕੱਤਰ ਗੁਰਭਜਨ ਸਿੰਘ ਦੁਆਰਾ ਸੰਦੇਸ਼ ਪੁਜਾ ਕਿ ਮੈਂ ਜੂਨ-ਜੁਲਾਈ ਦੇ ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਦੇ ਦੌਰੇ ਸਮੇਂ ਸ੍ਰੀ ਹਜ਼ੂਰ ਦੇ ਨਾਲ ਜਾਣਾ ਹੈ, ਆਪਣਾ ਪਾਸਪੋਰਟ ਤਿਆਰ ਕਰਵਾ ਲਵਾਂ ।

ਅਤੇ ਦੋ ਮਹੀਨਿਆਂ ਦਾ ਇਹ ਟੂਰ, ਬਿਨਾਂ ਇਕ ਦਮੜੀ ਪੱਲਿਓਂ ਖ਼ਰਚਿਆਂ, ਸਤਿਗੁਰੂ ਜੀ ਨਾਲ ਕੀਤਾ । ਵਾਪਸੀ ਦੇ ਦਿਨੀਂ ਮੇਰਾ ਫ਼ਿਕਰ ਸੀ ਕਿ ਇਸ ਵਾਰ ਮੇਰੀ ਸੁਸਾਇਟੀ ਮੈਨੂੰ ਮੇਰੀ ਪ੍ਰੈਸ ਤੋਂ ਗ਼ੈਰਹਾਜ਼ਰੀ ਦੇ ਆਧਾਰ ਤੇ ਦੋ ਮਹੀਨੇ ਦੀ ਤਨਖ਼ਾਹ ਨਹੀਂ ਦੇਵੇਗੀ । (ਪਹਿਲਾਂ 1972 ਵਿਚ ਜਦੋਂ ਮੈਂ ਥਾਈਲੈਂਡ, ਮਲੇਸ਼ੀਆ, ਸਿੰਘਾਪੁਰ ਦਾ ਟੂਰ ਕੀਤਾ ਸੀ ਤਾਂ ਮੇਰੇ ਸਾਥੀਆਂ ਨੇ ਮੈਨੂੰ ਦੋ ਮਹੀਨੇ ਦੀ ਤਨਖਾਹ ਦੇ ਦਿਤੀ ਸੀ, ਪਰ ਐਤਕਾਂ ਨਾਂਹ ਹੋਣ ਦਾ ਡਰ ਸੀ) । ਕੈਨੇਡਾ ਤੋਂ ਵਾਪਸ ਆ ਕੇ ਯੂ. ਕੇ. ਵਿਚ ਇਕ ਦਿਨ ਸੋਚਿਆ ਕਿ ਜੇ 1000 ਰੁਪੈ ਸਤਿਗੁਰੂ ਜੀ ਵਲੋਂ ਮਿਲ ਜਾਵੇ ਤਾਂ ਮੈਂ ਘਰ ਜਾ ਕੇ ਕੁਛ ਲੈਣ ਦੇਣ ਭੁਗਤਾ ਲਵਾਂ । ਪ੍ਰੰਤੂ ਸਤਿਗੁਰੂ ਜੀ ਨੇ ਬਿਨਾਂ ਮੇਰੇ ਕਿਸੇ ਤਰ੍ਹਾਂ ਦੇ ਪ੍ਰਗਟਾਵੇ ਦੇ ਭਾਰਤ ਵਾਪਸੀ ਤੋਂ ਇਕ ਦਿਨ ਪਹਿਲਾਂ

ਕਹਿ ਦਿਤਾ : ਦਸੀਂ ਨਾ ਕਿਸੇ ਨੂੰ ਪਰ ਜੇ ਘਰ ਜਾ ਕੇ ਤੈਨੂੰ ਦੋ ਕੁ ਹਜ਼ਾਰ ਮਿਲ ਜਾਵੇ ਤਾਂ ਤੇਰਾ ਸਰ ਜਾਵੇਗਾ ?

ਸੁਭਾਵਕ ਸੀ ਮੈਂ ਇਹ ਸੁਣ ਕੇ ਆਨੰਦਤ ਵੀ ਹੁੰਦਾ ਤੇ ਕ੍ਰਿਤਗਯ ਵੀ । ਪਰ ਮੇਰੇ ਬਿਨਾਂ ਕੁਛ ਕਹਿਣ ਤੋਂ ਇਸ ਤਰ੍ਹਾਂ ਕੀਤੀ ਗਈ ਮੇਰੀ ਮਦਦ ਨੇ ਮੈਨੂੰ ਸਤਿਗੁਰੂ ਜੀ ਦੇ ਅੰਤਸਤਲ ਦਾ ਪਤਾ ਦੇ ਦਿਤਾ ।

## ਅਮਰ ਭਾਰਤੀ ਦੀ ਚਿੱਠੀ

ਭੈਣੀ ਸਾਹਿਬ ਆਪਣੇ ਡੇਰੇ ਆਇਆਂ ਮੈਨੂੰ ਆਪਣੇ ਮਿੱਤਰ ਡਾ: ਅਮਰ ਭਾਰਤੀ ਦੀ ਚਿੱਠੀ ਮਿਲੀ । ਲਿਖਿਆ ਸੀ : ਆਸ ਹੈ ਆਨੰਦ ਕੁਸ਼ਲ ਹੋਵੋਗੇ ਅਤੇ ਆਪਣੇ ਪ੍ਰੋਗਰਾਮ ਅਨੁਸਾਰ ਆਪਣੇ ਦੌਰੇ ਦਾ ਪ੍ਰੋਗਰਾਮ ਮੁਕਾ ਕੇ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ-ਸੰਗ ਮਾਣ ਰਹੇ ਹੋਵੋਗੇ ।

''ਚੰਡੀਗੜ੍ਹ ਤੋਂ ਬਲਜੀਤ ਸਿੰਘ ਬਲੀ ਆਏ ਸਨ ਕਲ੍ਹ । ਉਹਨਾਂ ਨਾਲ ਉਸ ਅਭਿਨੰਦਨ ਗਰੰਥ ਦੀ ਯੋਜਨਾ ਦੀ ਗੱਲ ਕੀਤੀ ਸੀ । ਉਹ ਖ਼ੁਸ਼ੀ ਨਾਲ ਹੱਥ ਵਟਾਣ ਲਈ ਰਾਜ਼ੀ ਹਨ ਤੇ ਕਹਿੰਦੇ ਹਨ ਕਿ ਹੋਰ ਚੰਗੇ ਵਿਦਵਾਨਾਂ ਦੇ ਲੇਖ ਲਿਖਵਾ ਕੇ ਦੇਣਗੇ ਚੰਡੀਗੜ੍ਹ ਤੋਂ । ਮੈਂ ਉਹਨਾਂ ਨੂੰ ਭੈਣੀ ਸਾਹਿਬ ਜਾਣ ਲਈ ਆਖਿਆ ਸੀ ਤੇ ਉਹ ਰਾਜ਼ੀ ਹਨ ਜਾਣ ਲਈ । ਤੁਸੀਂ ਉਂਜ ਤਾਂ ਉਹਨਾਂ ਦੇ ਕਾਫ਼ੀ ਨੇੜੇ ਓ, ਫਿਰ ਵੀ ਉਹਨਾਂ ਨੂੰ ਝਿਜਕ ਜਿਹੀ ਸੀ ਓਥੇ ਟਿਕਣ ਬਾਰੇ, ਮੰਜੇ ਬਿਸਤਰੇ ਬਾਰੇ । ਮੈਂ ਤੁਹਾਡਾ ਨਾਮ ਲੈ ਕੇ ਉਹਨਾਂ ਨੂੰ ਨਿਸਚਿੰਤ ਕਰ ਦਿਤਾ ਹੈ । ਤੁਹਾਡੀਆਂ ਦੋਵੇਂ ਪੁਸਤਕਾਂ ਵੀ ਆਪਣੇ ਵਲੋਂ ਉਹਨਾਂ ਨੂੰ ਭੇਟ ਕਰ ਦਿਤੀਆਂ ਹਨ । ਉਹਨਾਂ ਕੋਲ ਭਵਿੱਖ ਲਈ ਕਈ ਪ੍ਰੋਗਰਾਮ ਹਨ । ਸੁਣ ਕੇ ਜੇ ਠੀਕ ਲਗਣ ਤਾਂ ਸਾਂਝ ਪਾ ਲੈਣੀ ਉਹਨਾਂ ਪ੍ਰੋਗਰਾਮਾਂ ਨਾਲ ।

''ਤਾਰਾ ਸਿੰਘ ਕਾਮਲ ਮਿਲੇ ਸਨ । ਉਹਨਾਂ ਕੋਲ ਸਤਿਗੁਰਾਂ ਨਾਲ ਕਰਨ ਲਈ ਇਕ ਜ਼ਰੂਰੀ ਗੱਲ ਹੈ । ਜੇ ਉਹਨਾਂ ਨੂੰ ਸੱਦਾ ਦੇ ਕੇ ਭੈਣੀ ਸਾਹਿਬ ਹੀ ਬੁਲਾ ਲਓ ਤਾਂ ਗੱਲ ਵਧੀਆ ਹੋ ਜਾਵੇਗੀ । ਮੈਂ ਆਪਣੀ ਕਿਤਾਬ ਦੇ ਕੰਮ ਵਿਚ ਫਿਰ ਤੋਂ ਲਗ ਪਿਆ ਹਾਂ ।

''ਰਾਜੌਰੀ ਗਾਰਡਨ ਚੌਕ ਗਿਆ ਸਾਂ । ਗੁਰਦੇਵ (ਸਰੋਦ) ਬੰਬਈ, ਤੁਸੀਂ ਹਰਭਜਨ (ਸਿਤਾਰ) ਭੈਣੀ ਸਾਹਿਬ ਤੇ ਮੈਂ

**ਕੱਲਾ**

"ਸਤਿਗੁਰਾਂ ਦੇ ਚਰਨਾਂ ਵਿਚ ਮੇਰੀ ਨਮਸਕਾਰ ਆਖਣੀ ।

ਅਮਰ ਭਾਰਤੀ
21-3-78''

## ਅਖੰਡ ਪਾਠ

ਨਾਮਧਾਰੀਆਂ ਵਿਚ ਵੀ ਸੁਖਣਾਂ ਦੇ ਸਾਧਾਰਣ ਜਾਂ ਅਖੰਡ ਪਾਠ ਕਰਨ ਦਾ

ਰਿਵਾਜ ਹੈ। ਲੋੜਵੰਦ, ਜੋ ਸਮਝਦੇ ਹਨ ਕਿ ਉਹ ਇਹ ਪ੍ਰਬੰਧ ਆਪਣੇ ਘਰੀਂ ਨਹੀਂ ਕਰ ਸਕਦੇ, ਉਹ ਸਮੇਂ-ਸਮੇਂ, ਮਹਿੰਗਾਈ ਨਾਲ ਮੇਲੀਆਂ ਗਈਆਂ ਰਕਮਾਂ ਗੁਰ-ਦੁਆਰਾ, ਸ੍ਰੀ ਭੈਣੀ ਸਾਹਿਬ ਨੂੰ ਭੇਜ ਕੇ, ਇੱਛਤ ਚੀਜ਼ ਕਰਵਾ ਲੈਂਦੇ ਹਨ। ਅਤੇ ਹੋਲਿਆਂ ਮੇਲਿਆਂ ਦੇ ਦਿਨੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਨਿਵਾਸ, ਗੋਲ ਛੱਪਰ, ਵਿਚ ਅਖੰਡਪਾਠ ਹੋ ਜਾਂਦੇ ਹਨ। ਕਲ ਤੋਂ ਏਥੇ ਦੋ ਅਖੰਡ ਪਾਠ ਜਾਰੀ ਸਨ ਪਰ ਅਜ ਦੋ ਹੋਰ ਪਰਾਰੰਭ ਹੋ ਗਏ ਹਨ। ਮੇਲੇ ਸਮੇਂ ਕਾਫ਼ੀ ਪਾਠੀ ਸਿੰਘ ਮਿਲ ਜਾਂਦੇ ਹਨ। ਕੜਾਹ ਪ੍ਰਸ਼ਾਦ ਪੂਰੀ ਰਸਦ ਦਾ ਬਣਦਾ ਹੈ। ਇੰਜ ਨਹੀਂ ਕਿ ਅਸਲ ਰਕਮ ਨਾਲੋਂ ਬਹੁਤ ਘੱਟ ਦਾ ਬਣਾ ਕੇ ਅਰਦਾਸ ਕਰ ਦਿਤੀ ਜਾਵੇ।

ਸੰਤ ਪਿਆਰਾ ਸਿੰਘ ਨਾਥ ਨੇ ਦੱਸਿਆ ਕਿ ਸਾਡੇ ਏਥੇ, ਅਖੰਡ ਪਾਠ ਪੂਰੀ ਨਾਮਧਾਰੀ ਮਰਿਆਦਾ ਅਨੁਸਾਰ ਕੀਤੇ ਜਾਂਦੇ ਹਨ। ਸੁਚ ਸੋਧ ਦਾ ਇਸ਼ਨਾਨ ਕਰਕੇ ਪਾਠੀ, ਧੂਪੀਏ ਅਤੇ ਪਹਿਰੂ ਆਪਣੀ ਡਿਊਟੀ ਦਿੰਦੇ ਹਨ, ਭਾਵੇਂ ਹਾੜ ਹੋਵੇ ਭਾਵੇਂ ਸਿਆਲ। ਦੋ ਦੋ ਘੰਟੇ ਪਾਠੀ ਤਾਬਿਆ ਬੈਠ ਕੇ ਪਾਠ ਕਰਦਾ ਹੈ। ਧੂਪੀਏ ਜਪੁਜੀ ਸਾਹਿਬ ਦਾ ਨਿਰੰਤਰ ਪਾਠ ਕਰਦੇ ਹਨ ਅਤੇ ਹਵਨ ਵੀ, ਆਹੂਤੀਆਂ ਪਾ-ਪਾ, ਲਗਾਤਾਰ ਜਾਰੀ ਰੱਖਿਆ ਜਾਂਦਾ ਹੈ। ਕੁੰਭ ਵੀ ਬਾਕਾਇਦਾ ਰੱਖਿਆ ਜਾਂਦਾ ਹੈ। 48 ਘੰਟੇ ਦੇ ਅੰਦਰ-ਅੰਦਰ ਅਖੰਡ ਪਾਠ ਕੀਤੇ ਜਾਣ ਦਾ ਨੇਮ ਹੈ ਪਰ ਤੇਜ਼ ਪਾਠੀ 36 ਘੰਟੇ ਵਿਚ ਵੀ ਕਰ ਦਿੰਦੇ ਹਨ।

ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ ਨੇ ਦੱਸਿਆ ਕਿ ਦਸਮ ਗ੍ਰੰਥ ਦਾ ਅਖੰਡ ਪਾਠ ਵੀ ਨਾਮਧਾਰੀ ਕਰਦੇ ਕਰਵਾਂਦੇ ਹਨ ਅਤੇ ਇਸਦੇ ਕਰਨ ਤੇ 15-16 ਪਹਿਰ ਲਗ ਲਗ ਜਾਂਦੇ ਹਨ। ਆਦਿ ਗ੍ਰੰਥ ਸਾਹਿਬ ਵਾਂਗ ਹੀ ਇਹਦੇ ਵੀ ਆਦਿ, ਮੱਧ ਅਤੇ ਅੰਤ ਉਤੇ ਕੜਾਹ ਪ੍ਰਸ਼ਾਦ ਕਰਕੇ ਵਰਤਾਇਆ ਜਾਂਦਾ ਹੈ।

## ਡੇਹਰਾਦੂਨ ਤੋਂ ਵਾਪਸੀ

6-30 ਵਜੇ ਦੇ ਨਾਮ ਸਿਮਰਨ ਵਿਚ ਸ਼ਾਮਲ ਹੋਣ ਲਈ ਸ੍ਰੀ ਸਤਿਗੁਰੂ ਜੀ 5-30 ਵਜੇ ਹੀ ਡੇਹਰਾਦੂਨੋਂ ਵਾਪਸ ਸ੍ਰੀ ਭੈਣੀ ਸਾਹਿਬ ਆ ਗਏ। ਸਦਾ ਵਾਂਗ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਟੇਪ ਕਥਾ ਜਾਰੀ ਹੋ ਗਈ। ਭਜਨ ਸਿਮਰਨ ਦੀ ਸਮਾਪਤੀ 7-30 ਵਜੇ ਸ਼ਾਮੀਂ ਹੋ ਗਈ।

ਅੱਜ ਸੰਗਤ ਕਲ ਨਾਲੋਂ ਵਧੇਰੇ ਹੈ। ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚੋਂ, ਪੰਜਾਬ ਦੇ ਸਾਰੇ ਇਲਾਕਿਆਂ ਵਿਚੋਂ ਦਰਸ਼ਨ ਪ੍ਰੇਮੀ ਪਧਾਰੇ ਹੋਏ ਹਨ। ਨਿਤਨੇਮ ਦੀ ਅਰਦਾਸ ਉਪਰੰਤ ਸੰਤ ਹਜ਼ਾਰਾ ਸਿੰਘ ਮਾਫ਼ੀ ਆ ਸਨਮੁਖ ਹੋਏ। ਸਤਿਗੁਰਾਂ ਸਿਹਤ ਬਾਰੇ ਪੁਛਿਆ। ਉਨ੍ਹਾਂ ਤਸੱਲੀ ਪਰਗਟ ਕੀਤੀ। ਕੁਝ ਹੋਰ ਕੰਨ ਗੋਸ਼ੇ ਗੱਲਬਾਤ ਹੋਈ। ਅੰਤ ਉਤੇ ਸਤਿਗੁਰੂ ਜੀ ਨੇ ਥਾਪੀ ਦੇ ਕੇ ਮਾਫ਼ੀ ਸਾਹਿਬ ਨੂੰ ਵਿਦਾ ਕੀਤਾ। ਬਿਰਧ ਬੰਦਾ ਹਾਰਦਿਕ ਪ੍ਰਸੰਨ ਤੇ ਕ੍ਰਿਤੱਗ ਹੁੰਦਾ ਆਪਣੇ ਡੇਰੇ ਨੂੰ ਚਲਾ ਗਿਆ।

## ਸ਼ਾਮ ਦਾ ਦੀਵਾਨ

ਰਾਗੀਆਂ ਵਿਚ ਅੱਜ ਵਿਸ਼ੇਸ਼ ਵਾਧਾ ਸਾਡੇ ਸਹਿਪਾਠੀ ਸ੍ਰੀ ਹਜ਼ੂਰ ਸਿੰਘ ਹੰਦਰਹਾਂਸ

ਨਾਲ ਹੋ ਗਿਆ । ਸਤਿਗੁਰਾਂ ਆਪਣਾ ਦਿਲਰੁਬਾ ਸੁਰ ਕਰਨਾ ਸ਼ੁਰੂ ਕੀਤਾ । ਤ੍ਰੈ ਤਬਲਚੀ ਮੌਜੂਦ ਸਨ : ਸੰਤ ਖ਼ਜ਼ਾਨ ਸਿੰਘ ਰਾਗੀ, ਸ੍ਰੀ ਜਸਪਾਲ ਸਿੰਘ ਹੁਸ਼ਿਆਰਪੁਰੀ ਅਤੇ ਸ੍ਰੀ ਸੁਖਵਿੰਦਰ ਸਿੰਘ ਪਿੰਕੀ । ਸਤਿਗੁਰੂ ਜੀ ਨੇ ਚੌਥੇ ਤਬਲਚੀ ਸ: ਅਵਤਾਰ ਸਿੰਘ ਨੂੰ ਵੀ ਚੇਤੇ ਕੀਤਾ ਪਰ ਉਹ ਮੌਕੇ ਉਤੇ ਹੈ ਨਹੀਂ ਸੀ । ਫਿਰ ਆਪ ਹੀ ਉੱਤਰ ਦਿਤਾ : ਸਵੇਰੇ 5 ਵਜੇ ਤੋਂ ਗੱਡੀ ਚਲਾ ਰਿਹਾ ਹੈ ਤੇ ਸ਼ਾਮ ਦੇ 5-30 ਤਕ ਚਲਾਂਦਾ ਹੀ ਰਿਹਾ ਹੈ, ਕਿਤੇ ਨੀਂਦ ਪੂਰੀ ਕਰਨ ਲਈ ਪੈ ਗਿਆ ਹੋਵੇਗਾ । ਮਾਤਾ ਚੰਦ ਕੌਰ ਜੀ ਦੇ ਭਤੀਜੇ, ਸੰਤ ਬਲੀ ਸਿੰਘ ਦੇ ਲੜਕੇ ਅਮਰਜੀਤ ਸਿੰਘ (8) ਅੰਬੇ ਨੇ ਪਹਿਲੀ ਵਾਰ ਏਨੀ ਸੰਗਤ ਵਿਚ ਸ਼ਬਦ ਸੁਣਾਇਆ—

ਗੁਰ ਗੁਰ ਕਰਤ ਸਦਾ ਸੁਖ ਪਾਇਆ ।

ਪੂਰਾ ਪਾਠ :

ਗੁਰੁ ਗੁਰੁ ਕਰਤ ਸਦਾ ਸੁਖ ਪਾਇਆ ।
ਦੀਨ ਦਇਆਲ ਪ੍ਰਭ ਭਏ ਕਿਰਪਾਲ
ਅਪਣਾ ਨਾਮੁ ਆਪਿ ਜਪਾਇਆ । ੧ । ਰਹਾਉ ।
ਸੰਤ ਸੰਗਤਿ ਮਿਲਿ ਭਇਆ ਪ੍ਰਗਾਸ ।
ਹਰਿ ਹਰਿ ਜਪਤ ਪੂਰਨ ਭਈ ਆਸ ।
ਸਰਬ ਕਲਿਆਣ ਸੂਖ ਮਨਿ ਵੂਠੇ ।
ਹਰਿ ਗੁਣ ਗਾਏ ਗੁਰ ਨਾਨਕ ਤੂਠੇ ॥ ੨ ॥ ੧੨ ॥

[ਪ੍ਰਭਾਤੀ ਮਹਲਾ ੫, ਆਦਿ ਗ੍ਰੰਥ, ਪੰਨਾ 1341

ਤਬਲਾ ਪਿੰਕੀ, ਦਿਲਰੁਬਾ ਸਤਿਗੁਰੂ ਜੀ । ਤੇ ਠਾਕਰ ਉਦੈ ਸਿੰਘ ਜੀ ਦਾ ਦਿਲਰੁਬਾ ਵੀ ਨਾਲ ਸੁਰ ਹੋ ਕੇ ਵਜਣ ਲਗ ਪਿਆ । ਸਤਿਗੁਰੂ ਜੀ ਦੀ ਪ੍ਰੇਰਣਾ ਦੀ ਇਹ ਕਰਾਮਾਤ ਹੈ ਕਿ ਜੱਟਾਂ ਦੇ ਪੁੱਤਰ, ਤੇ ਫਿਰ ਸੁਧੇ ਮਲਵਈ ਸਿੰਘਾਂ ਦੇ ਪੁੱਤਰ ਨੂੰ ਮੁਢੋਂ ਹੀ ਸੰਗੀਤ ਦਾ ਰੰਗ ਚਾੜ੍ਹ ਦਿਤਾ ਹੈ । ਬੱਚੇ ਨੇ ਮੰਗਲਾ ਚਰਣ ਕਰਕੇ ਸ਼ਬਦ ਛੁਹਿਆ । ਸਫ਼ੈਦ ਬਸਤਰ, ਸਿੱਧੀ ਦਸਤਾਰ, ਗਲ ਸਫ਼ੈਦ ਮਾਲਾ, ਗੋਲ੍ਹਾ ਜਿਹਾ ਲੜਕਾ ਬਹਾਰ ਦੀਆਂ ਸੁਰਾਂ ਵਿਚ ਤਿੰਨ ਤਾਲ ਦੀ ਲੈਅ ਨੂੰ ਪਰੋਂਦਾ ਚਲਾ ਜਾ ਰਿਹਾ ਹੈ। ਹਾਜ਼ਰੀ ਉਤਸੁਕ ਨਜ਼ਰਾਂ ਤੇ ਕੰਨਾਂ ਨਾਲ ਵੇਖ ਸੁਣ ਰਹੀ ਹੈ ।

ਸਤਿਗੁਰੂ ਜੀ ਨੇ ਹੋਲੇ ਦੇ ਆਰੰਭ ਤੋਂ ਪਹਿਲੀ ਰਾਤੇ ਦੀਵਾਨ ਵਿਚ, ਵੱਡੇ ਹੋਲੇ ਮੇਲਿਆਂ ਦਾ ਰੰਗ ਬੰਨ੍ਹਣ ਲਈ ਆਪ ਨਗਮੇ ਦੀ ਪਹਿਲ ਕਰਕੇ ਸ਼ਬਦ ਆਰੰਭ ਕੀਤਾ : ਜਿਉ ਜਾਨਉ ਤਿਉ ਤਾਰ ਸੁਆਮੀ । ਰਾਗ ਪਹਾੜੀ ਤਾਲ ਚੰਚਲ, ਦਿਲ-ਰੁਬਾਵਾਂ, ਹਾਰਮੋਨੀਅਮ ਅਤੇ ਸੰਤ ਖ਼ਜ਼ਾਨ ਸਿੰਘ ਦੇ ਤਬਲੇ ਨੇ ਰੰਗ ਬੰਨ੍ਹ ਦਿਤਾ । ਕੀਰਤਨੀਆਂ ਵਿਚ ਸੰਤ ਦਰਸ਼ਨ ਸਿੰਘ ਰਾਗੀ ਦੇ ਦੋਵੇਂ ਲੜਕੇ ਸ੍ਰੀ ਨਰਿੰਦਰ ਸਿੰਘ ਅਤੇ ਸ੍ਰੀ ਹਰਬੰਸ ਸਿੰਘ ਘੁੱਲਾ ਵੀ ਸ਼ਾਮਲ ਹਨ । ਹਰਭਜਨ ਸਿੰਘ ਦਿੱਲੀ ਵਾਲੇ ਵੀ ਦੂਜੇ ਹਾਰਮੋਨੀਅਮ ਦੀਆਂ ਸੁਰਾਂ ਤੇ ਵਾਹਵਾ ਉਂਗਲਾਂ ਚਲਾਈਆਂ ।

ਪੂਰਾ ਸ਼ਬਦ ਹੈ :

ਕੁਚਿਲ, ਕਠੋਰ, ਕਪਟ, ਕਾਮੀ ।
ਜਿਉ ਜਾਨਹਿ ਤਿਉ ਤਾਰਿ ਸੁਆਮੀ । ੧ । ਰਹਾਉ ।
ਤੂ ਸਮਰਥੁ ਸਰਨਿ ਜੋਗੁ
ਤੂ ਰਾਖਹਿ ਅਪਨੀ ਕਲ ਧਾਰਿ । ੧ ।
ਜਾਪ ਤਾਪ ਨੇਮ ਸੁਚਿ ਸੰਜਮ
ਨਾਹੀ ਇਨ ਬਿਧੇ ਛੁਟਕਾਰ ।
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ
ਨਾਨਕ ਨਦਰਿ ਨਿਹਾਰਿ । ੨ । ੮ ੧੯ ।

[ਕਾਨੜਾ ਮਹਲਾ ੫, ਆਦਿ ਗ੍ਰੰਥ, ਪੰਨਾ 1301

## ਕੋਈ ਛਲ ਨਹੀਂ ਸਕਦਾ

ਸ: ਸਾਧੂ ਸਿੰਘ ਕਿਸਾਨ ਸਪੁੱਤਰ ਸੰਤ ਤਰਨ ਸਿੰਘ ਵਹਿਮੀ ਅੱਜ ਆ ਮਿਲਿਆ । ਅਤੇ ਜਦੋਂ ਮੈਂ ਸ਼ਾਮੀਂ ਸੈਰ ਕਰਨ ਲਈ ਨਿਕਲਿਆ, ਇਹ ਨਾਲ ਸੀ । ਗੱਲੀਂ ਪਿਆਂ ਉਸ ਕਿਹਾ : ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੋਈ ਛਲ ਨਹੀਂ ਸਕਦਾ । ਉਨ੍ਹਾਂ ਨੂੰ ਕੋਈ ਆਪਣੇ ਪਿੱਛੇ ਵੀ ਨਹੀਂ ਲਾ ਸਕਦਾ । ਉਹ ਬਹੁਤ ਚੇਤੰਨ ਹਨ । ਜੋ ਕੁਛ ਵਾਪਰਦਾ ਹੈ ਸਮਾਜ ਵਿਚ ਉਹ ਉਨ੍ਹਾਂ ਦੇ ਪ੍ਰਬੰਧ ਤੰਤਰ ਦਾ ਹੀ ਸਿੱਟਾ ਹੁੰਦਾ ਹੈ । ਉਸਨੇ ਮੇਰੇ ਨਾਲ ਇਸ ਗੱਲ ਦਾ ਦੁੱਖ ਪਰਗਟ ਕੀਤਾ ਕਿ ਜੀਵਨ ਨਗਰ ਦਾ ਇਲਾਕਾ ਸਤਿਗੁਰੂ ਜੀ ਦੀ ਕਿਰਪਾ ਦਾ ਮੁਤਲਾਸ਼ੀ ਹੈ, ਪਰ ਆਪ ਹਨ ਕਿ ਅਜੇ ਉਸ ਇਲਾਕੇ ਲਈ ਪਿਘਲੇ ਨਹੀਂ । ਆਪ ਜਦੋਂ ਚਾਹੁਣ ਉਸ ਇਲਾਕੇ ਵਿਚ ਸੁਖ ਸ਼ਾਂਤੀ ਵਰਤਾ ਸਕਦੇ ਹਨ । ਪਰ ਪਤਾ ਨਹੀਂ ਅਜੇ ਹੋਰ ਕਿੰਨਾ ਕੁ ਚਿਰ ਉਡੀਕ ਕਰਵਾਣੀ ਨੇ ।

## ਠਾਕਰ ਉਦੇ ਸਿੰਘ ਜੀ

ਅੱਜ ਮੈਨੂੰ ਕੁਛ ਸਮਾਂ ਠਾਕਰ ਉਦੇ ਸਿੰਘ ਜੀ ਦੇ ਪਾਸ ਵੀ ਬੈਠਣ ਦਾ ਮਿਲਿਆ । ਉਹ ਆਗਤ-ਭਾਗਤ ਨਾਲ ਦੇ, ਸੇਠਾਂ ਵਾਲੇ ਚੁਬਾਰੇ ਉਤੇ ਵਰਾਂਡੇ ਦੇ ਨਾਲ ਲਗਦੇ ਅਗਲੇ ਕਮਰੇ ਵਿਚ ਰਹਿੰਦੇ ਹਨ । ਪਰ ਅੱਜ ਉਹ ਕਮਰਾ ਖਾਲੀ ਕਰਨ ਵਾਲੇ ਹਨ, ਅਸਲੀ ਮਾਲਕਾਂ ਵਾਸਤੇ । ਕਮਰੇ ਵਿਚ ਇਕ ਪਾਸੇ ਤਾਂ 'ਸਪਰੋਟਸ ਵੀਕ' ਵਿਚੋਂ ਚੁਣਵੇਂ ਖਿਡਾਰੀਆਂ ਦੀਆਂ ਫੋਟੋ ਕਢਕੇ ਲਗਾਈਆਂ ਗਈਆਂ ਹਨ । ਇਸਦੀ ਸਾਹਮਣੀ ਦੀਵਾਰ ਤੇ ਫ਼ਰੇਮ ਕੀਤੇ ਸਿਖ਼ਰਲੇ ਸੰਗੀਤਕਾਰਾਂ ਦੇ ਫੋਟੋ ਸਨ । ਮੰਜੇ ਦੇ ਨਾਲ ਵਾਲੀ ਅੰਗੀਠੀ ਉਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿੱਤਰ ਸਨ ।

ਧਾਗੇ ਦੀ ਕੱਢੀ ਹੋਈ ਇਕ ਹੋਰ ਬਹੁਤ ਹੀ ਸੁੰਦਰ ਜਾਪਾਨੀ ਤਸਵੀਰ ਵੇਖੀ ਜਿਸਦੇ ਰਸਤੇ ਉਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਖਲੋਤੇ ਹੋਏ ਨਜ਼ਰ ਪੈਂਦੇ ਸਨ ।

ਠਾਕਰ ਉਦੇ ਸਿੰਘ ਲੰਮੇ-ਲੰਮੇ ਕੇਸ ਖਿਲਾਰੀ ਪਲੰਘ ਤੇ ਬੈਠੇ ਸਨ । ਭਰਵਾਂ ਜੁੱਸਾ, ਪ੍ਰਭਾਵਸ਼ਾਲੀ ਚਿਹਰਾ, ਹਲਕੇ-ਹਲਕੇ ਮਾਤਾ ਦੇ ਦਾਗ਼ ਚਿਹਰੇ ਤੇ । ਮੈਨੂੰ ਉਨ੍ਹਾਂ ਆਦਰ

ਦੇ ਕੇ ਆਪਣੇ ਪਾਸ ਹੀ ਬੈਠਾ ਲਿਆ। ਮੈਂ ਪੁਛਿਆ : ਸੋਧ ਵੀ ਰਖੀ ਹੋਈ ਜੇ ?

"ਹਾਂ ਜੀ, ਸੋਧ ਤੋਂ ਬਿਨਾ ਮੈਂ ਕਦੇ ਵੀ ਨਹੀਂ ਰਿਹਾ। ਇਸ਼ਨਾਨ ਆਦਿ ਦਾ ਨਿਯਮ ਬਾਕਾਇਦਾ ਚਲਦਾ ਹੈ। ਪ੍ਰਸ਼ਾਦਾ, ਕਦੇ ਵੀ ਸੋਧ ਦਾ ਇਸ਼ਨਾਨ ਕੀਤੇ ਬਿਨਾ ਨਹੀਂ ਛਕਿਆ।"

ਮੇਰੀ ਲੋੜ ਨੂੰ ਮੁਖ ਰਖ ਜਾਂ ਆਦਰ ਦੇ ਤੌਰ ਤੇ ਠਾਕਰ ਜੀ ਨੇ ਕੁਛ ਫਲ ਮੰਗਵਾਏ, ਠਾਕਰ ਜੀ ਬਿਨਾ, ਅਸਾਂ ਕੋਲ ਬੈਠਿਆਂ ਸਭ ਨੇ ਛਕੇ।

ਅੱਜ ਹੀ ਮੈਨੂੰ ਭੈਣੀ ਸਾਹਿਬ ਦੇ ਇਕ ਪਹਿਲੇ ਪ੍ਰਬੰਧਕ ਸੰਤ ਹਜ਼ਾਰਾ ਸਿੰਘ ਚੱਠਾ ਨਾਲ ਮਿਲਣ ਦਾ ਅਵਸਰ ਮਿਲਿਆ। ਇਹ ਇਕ ਕਤਲ ਕੇਸ ਵਿਚ, ਭੈਣੀ ਸਾਹਿਬ ਰਹਿੰਦਿਆਂ, ਵੀਹ ਸਾਲ ਬੱਝੇ ਸਨ। ਨੌਂ ਸਾਲ ਦੀ ਕੈਦ ਕੱਟ ਕੇ ਘਰ ਮੁੜੇ ਸਨ। ਅਜ ਕਲ ਉਮਰ ਦੇ 70ਵੇਂ ਦਹਾਕੇ ਵਿਚ ਹਨ। ਮੂਣਕਾਂ ਵਿਚ ਆਪਣੇ ਪੁਤਰ ਸ: ਸੁਲੱਖਣ ਸਿੰਘ ਪਾਸ ਰਹਿੰਦੇ ਹਨ। ਮੈਂ ਪੁਛਿਆ : ਹੁਣ ਤੁਸੀਂ ਨਹੀਂ ਸੀ ਏਥੇ ਆ ਕੇ ਰਹਿ ਸਕਦੇ ?

ਜ਼ਿਲਾ ਲਾਹੌਰ ਦੇ ਜੰਮ ਪਲ ਇਸ ਸਾਊ ਜੱਟ ਨੇ ਆਖਿਆ : ਹੁਣ ਸਰੀਰ ਸੇਵਾ ਕਰਨ ਦੇ ਯੋਗ ਨਹੀਂ ਰਿਹਾ। ਅਜਿਹੀ ਹਾਲਤ ਵਿਚ ਗੁਰੂ ਕਾ ਧਾਨ ਕਿਉਂ ਖਾਈਦੇ ! ਇਸ ਭਾਵਨਾ ਅਗੇ ਹੋਰ ਸਵਾਲਨਾਮੇ ਦੀ ਲੋੜ ਨਹੀਂ ਸੀ।

## 24 ਮਾਰਚ 1978 ਸ਼ੁਕਰਵਾਰ
## ਹੋਲਾ, ਸ੍ਰੀ ਭੈਣੀ ਸਾਹਿਬ

### ਆਸਾ ਦੀ ਵਾਰ

ਜਦੋਂ ਮੈਂ ਆਸਾ ਦੀ ਵਾਰ ਵਿਚ ਪਹੁੰਚਾ, ਸੂਰਜ ਚੜ੍ਹ ਚੁਕਾ ਸੀ। ਮੈਂ ਸ਼ਰਮਿੰਦਿਆਂ ਵਾਂਗ ਹੀ, ਦੀਵਾਨ ਵਿਚ, ਸਤਿਗੁਰੂ ਜੀ ਨੂੰ ਮਥਾ ਟੇਕ ਕੇ ਬੈਠਾ। ਨਾਮਧਾਰੀ ਸਿੰਘ-ਸਿੰਘਣੀਆਂ ਤਾਂ 3-30 ਸਵੇਰ ਤੋਂ ਹੀ, ਇਸ਼ਨਾਨ ਕਰਕੇ, ਆਸਾ ਦੀ ਵਾਰ ਵਿਚ ਆਉਣਾ ਸ਼ੁਰੂ ਕਰ ਦਿੰਦੇ ਹਨ।

ਸਤਿਗੁਰੂ ਜੀ ਮੇਰੇ ਸਾਹਵੇਂ ਦ੍ਰਿਸ਼ਟੀ ਗੋਚਰ ਹੋ ਰਹੇ ਹਨ। ਸੁਧ ਖੱਦਰ ਦੇ ਸਫ਼ੈਦ ਵਸਤਰ। ਸੋਹਣੀ ਸਿੱਧੀ ਦਸਤਾਰ, ਹਲਕੇ ਬਾਦਾਮੀ ਰੰਗ ਦੀ ਸਵੈਟਰ, ਅੰਡੀ ਦੀ ਚੱਦਰ ਨਾਲ ਲੱਕ ਅਤੇ ਚਰਨ ਢਕੇ ਹੋਏ। ਜਿਸ ਆਸਣ ਤੇ ਬੈਠੇ ਸ਼ੋਭਾ ਪਾ ਰਹੇ ਹਨ, ਉਸ ਉਤੇ, ਇਕ ਪਾਸੇ ਸੁਹਣੀ ਸਟੀਲ ਦੀ ਗੜਵੀ, ਜੇਬੀ ਘੜੀ, ਸਟੀਲ ਦੀ ਬਾਡੀ ਵਾਲਾ ਪੈੱਨ, ਲਾਲ ਰੰਗ ਦੀ ਬੈਟਰੀ, ਨਾਮਧਾਰੀ ਨਿਤਨੇਮ ਦਾ ਗੁਟਕਾ, ਹਦਾਇਤਾਂ ਜਾਂ ਲੋੜ ਅਨੁਸਾਰ ਲਿਖਣ ਲਈ ਛੋਟੀ ਜਹੀ ਸਲਿਪ-ਕਾਪੀ ਪਈ ਹੈ। ਮੱਥਾ ਟਿਕੀ ਕੁਛ ਸੌਗੀ, ਦਿਲਰੁਬਾ ਅਗੇ ਛੋਟਾ ਮਾਈਕ ਵੀ ਟਿਕੇ ਹੋਏ ਹਨ।

ਸਤਿਗੁਰੂ ਜੀ ਦੇ ਗਿਰਦ ਦੋ ਕਤਾਰਾਂ ਵਿਚ ਤਰਤੀਬ ਨਾਲ ਹੇਠ ਲਿਖੇ ਸਰੀਰ ਬੈਠੇ ਹਨ : ਸੂਬਾ ਦੀਵਾਨ ਸਿੰਘ ਚੌਰੀ ਕਰਦਿਆਂ, ਸ: ਅਵਤਾਰ ਸਿੰਘ ਝੱਬਰ, ਸੰਤ ਮਹਿੰਦਰ ਸਿੰਘ ਪੂਰਬਾ, ਪੰਡਿਤ ਗੋਪਾਲ ਸਿੰਘ, ਸੰਤ ਤਰਸੇਮ ਸਿੰਘ, ਠਾਕਰ ਉਦੇ

ਸਿੰਘ ਜੀ, ਠਾਕਰ ਦਲੀਪ ਸਿੰਘ ਜੀ, ਮਾਸਟਰ ਨਿਹਾਲ ਸਿੰਘ ਜੀ, ਸ: ਅਵਤਾਰ ਸਿੰਘ ਤਬਲਾ ਵਾਦਕ, ਮਹਾਰਾਜ ਬੀਰ ਸਿੰਘ ਜੀ, ਸੁਰਜੀਤ ਸਿੰਘ ਸਾਰੰਗੀ ਵਾਦਕ, ਸੂਬਾ ਗੰਡਾ ਸਿੰਘ ਜੀ ਦਿੱਲੀ, ਡਾ: ਤ੍ਰਿਲੋਕ ਸਿੰਘ, ਸੰਤ ਕਿਰਪਾਲ ਸਿੰਘ, ਸੰਤ ਕੁੰਦਨ ਸਿੰਘ ਕੱਕੜ ।

ਆਸਾ ਦੀ ਵਾਰ ਦੀ 'ਇਤਿ ਸ੍ਰੀ' ਨਾਲ 'ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤ' ਸ਼ਬਦ ਪੜ੍ਹਕੇ ਬਸੰਤ ਵਿਚ ਹੀ ਬਸੰਤ ਦੀ ਵਾਰ ਗੰਵੀਂ ਜਾ ਰਹੀ ਹੈ ।

7-05 ਵਜੇ ਦੀਵਾਨ ਦੀ ਅਰਦਾਸ ਪੰਡਿਤ ਗੋਪਾਲ ਸਿੰਘ ਨੇ ਕੀਤੀ । ਅਰਦਾਸ ਵਿਚ ਸੂਬਾ ਅਮਰੀਕ ਸਿੰਘ ਜੀ ਮਹਿਤਪੁਰੀ (ਜਲੰਧਰ) ਦੀ ਦੇਹ ਅਰੋਗਤਾ ਦੀ ਮੰਗ ਕੀਤੀ ਗਈ । ਉਪਰੰਤ ਪੰਡਿਤ ਜੀ ਨੇ ਸਾਧ ਸੰਗਤ ਨੂੰ ਸੇਵਾ ਕਰਨ ਲਈ, ਪ੍ਰਬੰਧ ਦੀ ਲੋੜ ਅਨੁਸਾਰ ਬੇਨਤੀਆਂ ਕੀਤੀਆਂ । ਲੰਗਰ ਸਿਮ੍ਰਤੀ ਮੰਦਰ ਵਿਚ ਹੀ ਵਰਤੇਗਾ, ਉਥੇ ਹੀ ਸੇਵਾ ਕਰਨੀ ਹੈ । ਪੰਡਿਤ ਜੀ ਨੇ ਦੱਸਿਆ ਕਿ ਜਥੇਦਾਰ ਆਪਣੇ ਨਾਮ ਸੰਤ ਸਤਨਾਮ ਸਿੰਘ ਦਿੱਲੀ ਨੂੰ ਲਿਖਾਣ, ਫੇਰ ਨ ਕਹਿਣ ਸਮਾਂ ਨਹੀਂ ਮਿਲਿਆ । ਅੱਜ ਨਾਮ ਸਿਮਰਨ ਸ਼ਾਮੀ 5 ਵਜੇ ਹੋਵੇਗਾ, ਕੀਰਤਨ 6 ਵਜੇ, ਉਪਰੰਤ ਸਾਰੀ ਰਾਤ ਹੱਲੇ ਦੇ ਦੀਵਾਨ ।

ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ ਨੇ ਕੱਲ ਅਤੇ ਪਰਸੋਂ ਦਾ ਪ੍ਰੋਗਰਾਮ ਸੁਣਾਇਆ । ਅਤੇ ਏਨੀ ਤੇਜ਼ੀ ਨਾਲ ਲਿਖਿਆ ਪੜ੍ਹਿਆ ਕਿ ਸਤਿਗੁਰੂ ਜੀ ਮੁਸਕਰਾਏ : ਅਖੰਡ ਪਾਠ ਕੀਤਾ ਗਿਆ ਹੈ ਪ੍ਰੋਗਰਾਮ ਦਾ ।

ਇਕ ਸਿੰਘ ਜਿਸਦਾ ਲੜਕਾ ਪੰਜਾਬ ਐਂਡ ਸਿੰਧ ਬੈਂਕ ਵਿਚ ਮੁਲਾਜ਼ਮ ਹੈ ਉਸਦੇ ਅਨੰਦ ਕਾਰਜ ਦੀ ਪਰਵਾਨਗੀ ਲਈ ਬਿਨੈ ਕੀਤੀ ਗਈ । ਹਜ਼ੂਰ ਨੇ ਵਿਆਹ ਦੀਆਂ ਧਿਰਾਂ ਦੇ ਸਾਰੇ ਵੇਰਵੇ ਤਰਸੇਮ ਸਿੰਘ ਨੂੰ ਜਾਣਨ ਲਈ ਆਗਿਆ ਕੀਤੀ ।

ਸਤਿਗੁਰੂ ਦੀਵਾਨ ਵਿਚੋਂ ਉਠਕੇ ਜਾਣ ਲਗੇ ਤਾਂ ਸ: ਸੁਰਿੰਦਰ ਸਿੰਘ ਡਾਲਟਨ ਗੰਜ ਵਾਲਿਆਂ ਨੂੰ ਕੋਲ ਆਇਆਂ ਵੇਖ ਬਚਨ ਕੀਤਾ : ਮੈਂ ਸਮਝਿਆ ਕਿਤੇ ਕਿਰਪਾਲ ਸਿੰਘ ਨੇ ਆਉਣ ਦੀ 'ਕਿਰਪਾ' ਕੀਤੀ ਹੈ । ਅਤੇ ਸ: ਸੁਰਿੰਦਰ ਸਿੰਘ ਨੂੰ ਥਾਪੀ ਦਿਤੀ ।

## ਡੇਹਰਾਦੂਨ ਬਾਰੇ

ਮੈਂ ਹਜ਼ੂਰ ਨੂੰ ਪੁੱਛਿਆ : ਕੱਲ ਆਪ ਕਿੰਨਾ ਕੁ ਚਿਰ ਡੇਹਰਾਦੂਨ ਰਹੇ ? "ਕੇਵਲ ਇਕ ਘੰਟਾ !" ਭਾਵ ਕੱਲ ਦਾ ਕੰਮ ਸਿਰਫ਼ ਡੇਹਰਾਦੂਨ ਜਾਣ ਤੇ ਆਉਣ ਦਾ ਹੀ ਸੀ । ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਦੱਸਿਆ : ਖ਼ਾਂ ਸਾਹਿਬ ਵਲਾਇਤ ਖ਼ਾਂ ਅਤੇ ਅਮਜਦ ਅਲੀ ਖ਼ਾਂ ਦਾ ਡਿਊਟ ਵਜਵਾਵਾਂਗੇ । ਇਹਨਾਂ ਨੇ ਕਦੇ ਕੱਠਿਆਂ ਨਹੀਂ ਵਜਾਇਆ । ਸਤਿਗੁਰਾਂ 'ਨਸ਼ਾਤ' ਦੀ ਗੱਲ ਵੀ ਦੱਸੀ : ਨਸ਼ਾਤ ਕਹਿਣ ਲਗਾ, "ਜੀ ਮੈਨੇ ਤਾਲੀਮ ਦਿੱਲੀ ਸੇ ਅਮਜਦ ਭਾਈ ਸੇ ਭੀ ਲੀ ਹੈ ।" ਇਹਨਾਂ ਗੱਲਾਂ ਨਾਲ ਹੀ ਇਹ ਲੋਕ ਅਗੇ ਲੰਘ ਜਾਂਦੇ ਨੇ । ਸੰਕੋਚ ਨਹੀਂ ਕੀਤਾ ਦੱਸਣੋਂ ।

ਡੇਰੇ ਆ ਕੇ ਮੈਂ ਸਤਿਗੁਰੂ ਜੀ ਨੂੰ ਪੁੱਛਿਆ : ਖ਼ਾਂ ਸਾਹਿਬ ਨਾਲ ਵਕਤ ਮੁਕਰਰ ਕਰ ਆਏ ? ਅੱਜ ਐਲਾਨ ਕੀਤਾ ਗਿਆ ਹੈ ਕਿ ਉਹ 26.3.78 ਦੀ ਸ਼ਾਮ ਨੂੰ ਏਥੇ ਸਿਤਾਰ ਵਜਾਣਗੇ। ਆਪ ਨੇ ਫ਼ਰਮਾਇਆ : ਮੈਂ ਗੱਲ ਤਾਂ ਮੰਨ ਆਇਆਂ, ਪਰ ਮਹਾਰਾਜ ਜੀ ਤੋਂ ਪੁੱਛਣਾ ਸੀ, ਇਸ ਲਈ ਮੈਂ ਕਹਿ ਕੇ ਆਇਆ ਸਾਂ ਕਿ ਵਕਤ ਮੁਕਰਰ ਕਰਕੇ ਫ਼ੋਨ ਕਰਾਂਗਾ।

ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਆਖਿਆ : ਨੀਲੋਂ ਦੇ ਟੂਰਿਸਟ ਰੀਸਾਰਟ ਵਿਚ ਖ਼ਾਂ ਸਾਹਿਬ ਲਈ ਕਮਰੇ ਰੀਜ਼ਰਵ ਕਰਵਾਏ ਜਾਣ। 25 ਦੀ ਰਾਤ ਤੋਂ ਬੁਕ ਹੋਣੇ ਚਾਹੀਦੇ ਹਨ। ਅਤੇ ਖ਼ਾਹਸ਼ ਜ਼ਾਹਰ ਕੀਤੀ ਕਿ ਖ਼ਾਂ ਸਾਹਿਬ 26 ਦੀ ਸਵੇਰੇ ਆਸਾ ਦੀ ਵਾਰ ਵਿਚ ਹੀ ਆ ਜਾਣ। ਨਿਜੀ ਸਕੱਤਰ ਨੂੰ ਬੁਲਾਕੇ ਆਗਿਆ ਕੀਤੀ ਕਿ ਲੁਧਿਆਣੇ ਵਾਲੇ ਸੁਰਿੰਦਰ ਸਿੰਘ ਨੂੰ ਆਖੋ ਉਹ ਕਮਰੇ ਰੀਜ਼ਰਵ ਕਰਵਾਏ।

ਫਿਰ ਕੁਛ ਸਮਾਂ ਸ: ਸਾਧੂ ਸਿੰਘ ਕਿਸਾਨ ਅਤੇ ਸ: ਦਰਸ਼ਨ ਸਿੰਘ ਅਮ੍ਰਿਤਸਰ ਕਲਾਂ ਨਾਲ ਬਚਨ ਕਰਦਿਆਂ ਬਿਤਾਇਆ। ਸ: ਗੁਰਦੇਵ ਸਿੰਘ ਤੇ ਉਹਦੇ ਸਾਥੀਆਂ ਦੀ ਉਡੀਕ ਵਿਚ ਬੈਠੇ ਜਦੋਂ ਪਤਾ ਲਗਾ ਕਿ ਉਹ ਕਿਤੇ ਬਾਹਰ ਚਲੇ ਗਏ ਹਨ ਤਾਂ ਸਤਿਗੁਰੂ ਜੀ ਤੇਜ਼ੀ ਨਾਲ ਤੁਰਦਿਆਂ, ਵੇਖਦੇ-ਵੇਖਦੇ ਛਪਨ ਛੋਤ ਹੋ ਗਏ। ਪਹੁੰਚ ਗਏ ਆਪਣੀ ਕੋਠੀ ਵਿਚ।

ਮੈਂ ਸ੍ਰੀ ਸਤਿਗੁਰੂ ਜੀ ਦਾ ਪਿੱਛਾ ਕਰਦਿਆਂ ਸਿਮ੍ਰਤੀ ਮੰਦਰ ਵਿਚ ਪਹੁੰਚਾ। ਸਤਿਗੁਰੂ ਜੀ ਤਾਂ ਕਿਧਰੇ ਨਜ਼ਰ ਨਾ ਆਏ ਪਰ ਸ੍ਰੀ ਮਾਤਾ ਜੀ ਅਤੇ ਬੇਬੇ ਦਲੀਪ ਕੌਰ ਜੀ ਸੰਗਤ ਨੂੰ ਦੱਸ-ਦਸਾ ਕੇ ਸੇਵਾ ਕਰਵਾ ਰਹੇ ਸਨ। ਮਿੱਟੀ ਅੰਦਰੋਂ ਪੁੱਟ ਕੇ ਬਾਹਰ, ਟੋਏ ਵਿਚ, ਸੁੱਟੀ ਜਾ ਰਹੀ ਸੀ। ਮੰਦਰ ਦੇ ਅੰਦਰਲੀ ਜਗਹ, ਟ੍ਰੈਕਟਰ ਅਤੇ ਕਰਾਹੇ ਨਾਲ, ਇਕੋ ਪੱਧਰ ਦੀ ਬਣਾਈ ਜਾ ਰਹੀ ਸੀ। ਕਾਫ਼ੀ ਸੰਗਤ ਇਸ ਅਵਸਰ ਤੇ ਇਕੱਠੀ ਹੋਈ ਸੀ ਕੱਲ੍ਹ ਵਾਂਗ, ਅੱਜ ਵੀ ਸੰਗਤ ਨੂੰ ਪ੍ਰਸ਼ਾਦ ਪਾਣੀ ਸਿਮ੍ਰਤੀ ਮੰਦਰ ਦੇ ਅੰਦਰ ਹੀ ਮਿਲਣਾ ਹੈ।

## ਗੁਰੂ ਕੇ ਡੇਰੇ ਵਿਚ

ਸਤਿਗੁਰੂ ਜੀ ਆਪਣੇ ਬਾਹਰਲੇ ਡੇਰਿਓਂ ਆ ਲੱਭੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਪ ਸਥਾਨ ਦੇ ਵਰਾਂਡੇ ਵਿਚ ਚਾਰ ਸਫ਼ਾਂ ਵਿਛੀਆਂ ਪਈਆਂ ਸਨ। ਸਤਿਗੁਰੂ ਜੀ ਮੂਧੇ ਮੁਖ ਲੇਟੇ ਹੋਏ ਸਨ ਪਰ ਹਥੇਲੀ ਤੇ ਸੀਸ ਰਖ, ਮਹਾਰਾਜ ਬੀਰ ਸਿੰਘ ਜੀ ਤੋਂ, ਬੰਬਈ ਵਿਚ ਹੋਣ ਵਾਲੇ ਸੰਗੀਤ ਪ੍ਰੋਗਰਾਮ ਦੀ ਤਿਆਰੀ ਰਿਪੋਰਟ ਸੁਣ ਰਹੇ ਸਨ। ਠਾਕਰ ਜੀ ਵਡੇ-ਛੋਟੇ, ਪੂਰਬਾ, ਸ: ਅਵਤਾਰ ਸਿੰਘ ਅੰਮ੍ਰਿਤਸਰੀ ਅਤੇ ਸ੍ਰੀ ਹਰਭਜਨ ਸਿੰਘ ਸਿਤਾਰ ਕੋਲ ਬੈਠੇ ਹੋਏ ਸਨ।

## ਬੰਬਈ ਸੰਗੀਤ ਸਮੇਲਨ ਦੀ ਤਿਆਰੀ

ਮਹਾਰਾਜ ਜੀ ਨੇ ਸੰਗੀਤਕਾਰਾਂ ਲਈ ਹਵਾਈ ਸਫ਼ਰ ਲਈ ਠਾਕਰ ਸ਼ਮਸ਼ੇਰ ਸਿੰਘ ਜੀ ਨੂੰ ਮਿਲੀ ਸਫਲਤਾ ਦੀ ਕਹਾਣੀ ਸੁਣਾਈ, ਸ: ਖੁਸ਼ਵੰਤ ਸਿੰਘ ਇਲਸਟ੍ਰੇਟਿਡ ਵੀਕਲੀ ਵਾਲੇ ਦਾ ਉਦਾਰਤਾ ਪੂਰਵਕ ਮਿਲਣਾ ਤੇ ਸੰਗੀਤ ਸਮੇਲਨ ਵਿਚ ਪਹੁੰਚਣ

ਦੀ ਪਰਵਾਨਗੀ ਦੀ ਸੂਚਨਾ ਦਿਤੀ । ਠਾਕਰ ਸ਼ਮਸ਼ੇਰ ਸਿੰਘ ਅਤੇ ਸਰੋਦ ਗੁਰਦੇਵ ਸਿੰਘ ਇਸ ਕੰਮ ਵਿਚ ਮਹਾਰਾਜ ਜੀ ਦੇ ਸਹਾਇਕ ਸਨ । ਮਹਾਰਾਜ ਜੀ ਨੇ ਉਸਤਾਦ ਅਮਜਦ ਅਲੀ ਖ਼ਾਂ ਦਾ ਜ਼ਿਕਰ ਵੀ ਕੀਤਾ ਕਿ ਉਹ ਗੁਰਦੇਵ ਸਿੰਘ ਤੇ ਇਹਨਾਂ ਨਾਲ ਟੈਲੀਫੋਨ ਤੇ ਸੰਪਰਕ ਬਣਾਈ ਰਖਦੇ ਰਹੇ ਸਨ । ਅਤੇ ਸੰਗੀਤਕਾਰਾਂ ਨਾਲ ਲੈਣ-ਦੇਣ ਸੈੱਟ ਕਰਦੇ ਰਹੇ ਹਨ । ਗੱਲ ਬਾਤ 7-45 ਤੋਂ ਹੀ ਜਾਰੀ ਸੀ ।

## ਡਾਲਡਾ ਨਹੀਂ ਦੇਸੀ

ਇਕ ਜ਼ਿਕਰ ਚਲਦਿਆਂ ਹਜ਼ੂਰ ਨੇ ਦੱਸਿਆ : ਲਾਟੋਂ ਵਾਲਿਆਂ ਇਕ ਵਾਰ ਟੂਰਨਾਮੈਂਟ ਕਰਵਾਇਆ ਅਤੇ ਮੇਰੇ ਪਾਸੋਂ ਇਨਾਮ ਵੰਡ ਕਰਵਾਣ ਦਾ ਆਗ੍ਰਹਿ ਕੀਤਾ । ਜਾ ਕੇ ਵੇਖਿਆ ਤਾਂ ਉਹ ਡਾਲਡਾ ਘਿਉ ਦੇ ਪੀਪੇ ਮੇਰੇ ਰਾਹੀਂ ਇਨਾਮ ਦਿਵਾਣਾ ਚਾਹੁੰਦੇ ਸਨ । ਮੈਂ ਆਖਿਆ, ਮੈਂ ਇਹ ਬਣੌਟੀ ਘਿਉ ਨਹੀਂ ਵੰਡਾਂਗਾ । ਭੈਣੀ ਸਾਹਿਬੋਂ ਜਾ ਕੇ ਮੇਰੇ ਖ਼ਰਚੇ ਤੇ ਦੇਸੀ ਘਿਉ ਲੈ ਕੇ ਆਵੋ । ਦੇਸੀ ਘਿਉ ਦੇ ਪੀਪੇ ਹੀ ਇਨਾਮ ਵਿਚ ਉੱਤਮ ਖਿਲਾੜੀਆਂ ਵਿਚ ਵੰਡੇ ।

## ਕਾਮਰੇਡਾਂ ਨਾਲ

ਸਤਿਗੁਰਾਂ ਨੇ, ਏਥੇ ਹੀ, ਮਹਾਰਾਜ ਜੀ ਨੂੰ ਦੱਸਿਆ ਕਿ ਨਵਤੇਜ (ਪ੍ਰੀਤ ਲੜੀ) ਤੇ ਉਸਦੀ ਪਤਨੀ ਮਹਿੰਦਰ ਉਸ ਦਿਨ ਗੁੱਡੀ (ਬੀਬਾ ਜੀ) ਦੇ ਨਾਲ ਹੀ ਅੰਮ੍ਰਿਤਸਰ ਆ ਗਏ । ਉਹਨਾਂ ਨੂੰ ਕਿਹਾ ਸੀ ਕਿ ਜੇ ਵਿਹਲੇ ਹੋਏ ਤਾਂ 26-3-78 ਨੂੰ ਭੈਣੀ ਸਾਹਿਬ ਆਉਣਾ । ਉਸ ਦਿਨ ਅਨੰਦ (ਕਾਮਰੇਡ ਜਗਜੀਤ ਸਿੰਘ) ਦੇ ਆਉਣ ਦੀ ਸੰਭਾਵਨਾ ਵੀ ਹੈ । ਮਹਾਰਾਜ ਜੀ ਨੇ ਦੱਸਿਆ ਕਿ ਬੰਬਈਓਂ ਏਅਰ ਬੱਸ ਤੇ ਆਉਂਦਿਆਂ ਕਾਮਰੇਡ ਅਨੰਦ ਪਾਲਮ ਉਤੇ ਆਪ ਨੂੰ ਮਿਲਿਆ ਸੀ, ਇਨ੍ਹਾਂ ਵੀ ਉਸਨੂੰ ਆਖਿਆ ਸੀ ।

ਇਸ ਮੌਕੇ ਤੇ ਸ੍ਰੀ ਜਸਵੰਤ ਸਿੰਘ ਲੁਧਿਆਣਾ ਤੇ ਕੁਛ ਹੋਰ ਸਰੀਰ ਵੀ ਆ ਗਏ । ਸਤਿਗੁਰਾਂ ਮਹਾਰਾਜ ਜੀ ਨੂੰ ਆਖਿਆ : ਖ਼ਾਂ ਸਾਹਿਬ ਦੇ ਪਾਸਪੋਰਟਾਂ ਦੀ ਤਿਆਰੀ ਬਾਰੇ ਜਸਵੰਤ ਦੀ ਡਿਊਟੀ ਲਾਈਏ । ਉਸਨੂੰ ਆਖਿਆ ਗਿਆ ਕਿ ਉਹ ਸ: ਅਵਤਾਰ ਸਿੰਘ ਅੰਮ੍ਰਿਤਸਰੀ ਨਾਲ ਸਲਾਹ ਕਰਕੇ ਅਤੇ ਸਾਰੀ ਗੱਲਬਾਤ ਪੁਛਕੇ ਪਾਸਪੋਰਟਾਂ ਦੀ ਤਿਆਰੀ ਕਰਵਾਏ ।

ਫਿਰ ਸਤਿਗੁਰੂ ਜੀ ਬੜੀ ਤੇਜ਼ੀ ਨਾਲ ਉਠ ਬੈਠੇ । ਉਹਨਾਂ ਮਾਸਟਰ ਨਿਹਾਲ ਸਿੰਘ ਜੀ ਨੂੰ ਯਾਦ ਕੀਤਾ ਜਿਨ੍ਹਾਂ ਪਾਸ "ਰਾਮ ਸਿੰਘ ਕੂਕਾ" ਅੰਗਰੇਜ਼ੀ ਦੀ ਪੁਸਤਿਕਾ ਸੀ । ਥੋੜੇ ਚਿਰ ਪਿਛੋਂ ਹੀ ਮਾ: ਨਿਹਾਲ ਸਿੰਘ ਅਤੇ ਸੰਤ ਮਿਹਰ ਸਿੰਘ ਕਾਨਪੁਰੀ ਆ ਹਾਜ਼ਰ ਹੋਏ ।

## ਮਾਤਾ ਸੰਤ ਕੌਰ ਨੰਗਲ

ਮਹਾਰਾਜ ਜੀ ਨਾਲ ਚਲਦੀ ਬੈਠਕ ਵਿਚ ਸਤਿਗੁਰੂ ਜੀ ਨੇ ਨੰਗਲ ਵਾਲੀ ਮਾਤਾ ਸੰਤ ਕੌਰ ਜੀ ਬਾਰੇ ਉਨ੍ਹਾਂ ਨੂੰ ਦੱਸਿਆ : ਉਹਨਾਂ ਨੂੰ ਜਲੰਧਰ ਗਿਆਂ, ਮਿਲ

ਆਇਆਂ ਸਾਂ। ਉਹਨਾਂ ਕਿਹਾ ਹੈ ਕਿ ਉਹਨਾਂ ਦੀ ਜ਼ਿੰਦਗੀ ਹੁਣ ਥੋੜੇ ਚਿਰ ਦੀ ਹੀ ਪਰਾਹੁਣੀ ਹੈ। ਵਿਛੋੜਾ ਹੁਣ ਬਾਹਲਾ ਚਿਰ ਨਹੀਂ ਰਹਿਣਾ ਚਾਹੀਦਾ। ਉਹਨਾਂ ਅਖੰਡ ਪਾਠ ਸੁਖੇ ਹੋਏ ਨੇ, ਉਹ ਵੀ 27-3-78 ਨੂੰ ਉਥੇ ਸ਼ੁਰੂ ਹੋਣੇ ਚਾਹੀਦੇ ਹਨ। ਅਤੇ ਮੈਂ ਵੀ ਭੋਗਾਂ ਦੇ ਮੌਕੇ ਤੇ ਜਾਵਾਂਗਾ।

ਸਿਮ੍ਰਤੀ ਮੰਦਰ ਵੱਲ ਜਾਂਦਿਆਂ ਹਜ਼ੂਰ ਨੇ ਆਪਣੇ ਸਕੱਤਰ ਨੂੰ ਬੁਲਾਕੇ ਆਗਿਆ ਕੀਤੀ : ਨੰਗਲ ਵਿਚ ਤਿੰਨ ਅਖੰਡ ਪਾਠ ਕਰਵਾਣੇ ਹਨ। ਤਿਆਰੀ ਕਰਵਾਓ। ਮੇਰੇ ਪੁਛਣ ਤੇ ਆਪ ਨੇ ਦੱਸਿਆ : ਪਾਠਾਂ ਦੇ ਭੋਗ ਲਈ 28 ਦੀ ਰਾਤ ਨੂੰ ਜਾਂ 29 ਨੂੰ ਸਵੇਰੇ ਹੀ ਨੰਗਲ ਜਾਵਾਂਗਾ।

## ਖੇਡਾਂ ਦਾ ਕੀ ਬਣੇਗਾ

ਠਾਕਰ ਉਦੇ ਸਿੰਘ ਖੇਡਾਂ ਵਿਚ ਗੰਭੀਰ ਦਿਲਚਸਪੀ ਲੈਂਦੇ ਹਨ। ਉਹ ਪਰਸੋਂ ਤੋਂ ਹੀ, ਅਰਜਨਟਾਈਨਾਂ ਵਿਚ ਹੋ ਰਹੇ ਵਰਲਡ ਕੱਪ ਹਾਕੀ ਮੈਚ ਵਿਚ, ਜਿੱਤਾਂ-ਹਾਰਾਂ ਦੀ ਪੂਰੀ ਜਾਣਕਾਰੀ ਰਖਦੇ ਹਨ। ਕੈਨੇਡੀਅਨਾਂ ਕੋਲੋਂ ਭਾਰਤੀਆਂ ਦਾ ਹਾਰ ਜਾਣਾ ਬਹੁਤ ਮਹਿਸੂਸ ਕੀਤਾ। ਕੱਲ ਆਸਟਰੇਲੀਅਨਾਂ ਨੂੰ ਭਾਰਤ ਦਾ 2-0 ਤੇ ਜਿੱਤਣਾ ਵੀ ਹੁਲਾਸ ਨ ਦੇ ਸਕਿਆ। ਕਹਿਣ ਲਗੇ : ਭਾਰਤੀ ਖਿਲਾੜੀਆਂ ਤਾਂ ਗੋਹ ਗਾਲਣੀ ਸ਼ੁਰੂ ਕੀਤੀ ਹੋਈ ਹੈ। ਹੁਣ ਉਹਨਾਂ ਵਿਸ਼ਵਾਸ ਗੁਆ ਲਿਆ ਹੈ। ਕਦੋਂ ਕਿਤੇ ਲਗਾਤਾਰ ਜਿੱਤਾਂ ਵਲ ਵਧਣ, ਤਾਂ ਕਿਤੇ ਵਿਸ਼ਵਾਸ ਦੀ ਬਹਾਲੀ ਹੋਵੇ।

## ਸੁਖਦੇਵ ਦੀ ਖ਼ਬਰ

10-30 ਵਜੇ ਦਿਨੇ ਮੈਂ ਅਤੇ ਹਰਭਜਨ ਸਿੰਘ (ਸਿਤਾਰ) ਸੁਖਦੇਵ ਸਿੰਘ ਦੀ ਖ਼ਬਰ ਲੈਣ ਸੰਤ ਸੰਤੋਖ ਸਿੰਘ ਕੇ ਘਰ ਗਏ, ਮੈਂ ਸੋਚ ਹੀ ਰਿਹਾ ਸਾਂ ਕਿ ਸਤਿਗੁਰੂ, ਪਤਾ ਨਹੀਂ ਇਸ ਬੱਚੇ ਨੂੰ ਕਿੰਨਾ ਕੁ ਮਹੱਤਵ ਦਿੰਦੇ ਹਨ, ਇਹਦੀ ਖ਼ਬਰ-ਸੁਰਤ ਨੂੰ ਕਦੇ ਆਏ ਨਹੀਂ ਲਗਦੇ। ਤਦੇ ਖ਼ਬਰ ਜੁ ਹਜ਼ੂਰੀ ਸੇਵਕ ਪੂਰਬਾ ਆ, ਉਸ ਕਮਰੇ ਵਿਚ ਵੜਿਆ ਜਿਥੇ ਅਸੀਂ ਤੇ ਬੱਚੇ ਕੁਛ ਖਾ-ਪੀ ਰਹੇ ਸਾ। ਸੁਖਦੇਵ ਬਿਸਤਰੇ ਵਿਚ ਸੀ। ਪੂਰਬਾ ਮਹਿੰਦਰ ਸਿੰਘ ਨੇ ਕਿਹਾ : ਸਤਿਗੁਰੂ ਜੀ ਆ ਰਹੇ ਹਨ, ਅਸੀਂ ਬਮੁਸ਼ਕਲ ਹੱਥਾਂ ਵਿਚਲੇ ਬਰਤਨ ਏਧਰ ਓਧਰ ਲੁਕਾਂ ਸਕੇ ਕਿ ਰਵਾਂ ਰਵੀਂ ਸਤਿਗੁਰੂ ਜੀ ਅੰਦਰ ਆ ਗਏ। ਸਭ ਨੇ ਨਮਸਕਾਰ ਕੀਤੀ। ਸੁਖਦੇਵ ਨੇ ਵੀ ਉਠ ਕੇ ਚਰਨੀਂ ਹੱਥ ਲਾਇਆ।

ਉਹਦੇ ਤੇੜ ਛੋਟਾ ਕੱਛਾ ਅਤੇ ਬੁਨਿਆਨ ਸੀ। ਸਤਿਗੁਰੂ ਜੀ ਨੇ ਚੁਪ ਕੀਤਿਆਂ ਹੀ ਉਹਦੇ ਪਿੰਡੇ ਅਤੇ ਲੱਤਾਂ ਪੱਟਾਂ ਨੂੰ ਗਹੁ ਨਾਲ ਵੇਖਿਆ ਅਤੇ ਫਿਰ ਬਚਨ ਕੀਤਾ : ਬੱਸ, ਠੀਕ ਹੋ ਰਿਹਾ ਹੈ। ਸ੍ਰੀ ਸਤਿਗੁਰੂ ਜੀ ਜਾਣਦੇ ਸਨ ਕਿ ਅਸੀਂ ਕੈਸੇ ਸਾਂ। ਆਪ ਨੇ ਸਾਡੇ ਲੁਕਾਅ-ਛਿਪਾਅ ਨੂੰ ਠੀਕ ਹੀ ਆਪਣਾ ਸਨਮਾਨ ਜਾਣਿਆਂ। ਹਰਭਜਨ ਵਲ ਮੁੜਕੇ ਫ਼ਰਮਾਇਆ : ਇਕ ਟੈਲੀਫੋਨ ਦਿੱਲੀ ਹੋਰ ਕਰੀਂ, ਸੇਠ ਜੀ ਦੀ ਕੋਠੀ ਜਾਂ ਹਰਵਿੰਦਰ ਸਿੰਘ ਨੂੰ ਕਿ ਉਹ ਦਰਸ਼ਨ ਸਿੰਘ ਸਚਦੇਵ ਨੂੰ ਮੇਰੇ ਵਲੋਂ ਕਹਿਣ ਉਹ ਅੱਜ ਰਾਤ ਤਕ ਭੈਣੀ ਸਾਹਿਬ ਪਹੁੰਚ ਜਾਵੇ।

## ਟੈਲੀਫੋਨ

ਹਰਭਜਨ ਸਿੰਘ (ਸਿਤਾਰ) ਨੂੰ ਚੰਡੀਗੜ੍ਹ ਸੰਤ ਮੰਗਲ ਸਿੰਘ ਕੇ ਘਰ ਭੇਜਕੇ ਤਿੰਨ ਫੋਨ ਦਿੱਲੀ, ਦੋ ਬੰਬਈ, ਤੇ ਇਕ ਦੋ ਹੋਰ ਥਾਵਾਂ ਤੇ ਕਰਵਾਣੇ ਹਨ। ਪਤਾ ਕਰਨਾ ਹੈ ਸਤਿਗੁਰੂ ਜੀ ਦੀਆਂ ਦੋ ਸੀਟਾਂ ਕਿਹੜੀ ਗੱਡੀ ਤੇ ਕਿਹੜੀ ਤਾਰੀਖ਼ ਨੂੰ ਬੁਕ ਹਨ। ਇਕ ਫੋਨ ਹੈ ਸੇਠ ਕਿਰਪਾਲ ਸਿੰਘ ਦੇ ਲੜਕੇ ਬਚਿੱਤਰ ਸਿੰਘ ਨੂੰ ਕਿ ਉਹ ਫ਼ੌਰਨ ਭੈਣੀ ਸਾਹਿਬ ਪਹੁੰਚੇ ਬੰਬਈ ਤੋਂ, ਇਕ ਫੋਨ ਖ਼ਾਂ ਸਾਹਿਬ ਅਮਜਦ ਅਲੀ ਨੂੰ ਕਰਨਾ ਹੈ ਕਿ ਉਹ ਗੁਰਦੇਵ ਸਿੰਘ (ਸਰੋਦ) ਨਾਲ ਬੰਬਈ ਕੰਟੈਕਟ ਕਰਕੇ ਸ਼ਾਸਤਰੀ ਸੰਗੀਤਕਾਰ ਡਾਗਰ ਵਾਸਤੇ ਸੁਨੇਹਾ ਭੇਜਣ ਕਿ ਉਹਦੇ ਵਕਤ ਲਈ ਜਤਨ ਕੀਤਾ ਜਾ ਰਿਹਾ ਹੈ ਬੰਬਈ ਸੰਗੀਤ ਸੰਮੇਲਨ ਵਿਚ।

ਹਰਭਜਨ ਸਿੰਘ ਚੰਡੀਗੜ੍ਹ ਲਈ 11 ਵਜੇ ਤੁਰ ਪਿਆ ਹੈ।

ਸਤਿਗੁਰੂ ਜੀ ਅੱਜ ਤੋਂ ਕੇਵਲ ਲੰਗਰ ਵਿਚ ਬਣੀ ਦਾਲ-ਸਬਜ਼ੀ ਜਾਂ ਪ੍ਰਸ਼ਾਦ ਛਕਣਗੇ, ਉਚੇਚੀ ਲੋੜ ਨੂੰ ਅੱਜ ਤੋਂ ਤਿਲਾਂਜਲੀ ਮਿਲ ਗਈ ਹੈ।

ਪ੍ਰਸ਼ਾਦ ਛਕ ਕੇ ਵਿਹਲੇ ਹੋਏ ਸਤਿਗੁਰੂ ਜੀ, ਤਾਂ ਨਿਜੀ ਸੇਵਕ ਸੰਤ ਬਲਕਾਰ ਸਿੰਘ ਤੇ ਪ੍ਰਬੰਧਕ ਜਥੇਦਾਰ ਸਵਰਨ ਸਿੰਘ ਆ ਗਏ : ਦੀਨ ਦਿਆਲ, ਇਕ ਅਰਜ਼ ਕਰਨੀ ਹੈ। ਸਤਿਗੁਰੂ ਜੀ ਵਿਛੀਆਂ ਸਫ਼ਾਂ ਵਲ ਧਿਆਨ ਕੀਤਾ ਪਰ ਬੈਠਣ ਨੂੰ ਆਸਣ ਨਹੀਂ ਸੀ। ਬਲਕਾਰ ਸਿੰਘ ਨੇ ਅਰਜ਼ ਕੀਤੀ : ਜੇ ਖੜੇ ਖੜੋਤੇ ਹੀ...ਪਰ ਸਤਿਗੁਰੂ ਜੀ ਵਰਨੀਆਂ ਵਾਲੀ ਤਰਫ਼ ਜਾ ਕੇ, ਇਕ ਡੇਕ ਜਿਹੀ ਹੇਠ ਅਲਾਣੀ ਮੰਜੀ ਡਾਹ ਕੇ ਪਾਸੇ ਪਰਨੇ ਪੈ ਗਏ। ਏਥੇ ਹੀ ਕੁਝ ਚਿਰ ਉਪਰੋਕਤ ਜੋੜੀ ਨਾਲ ਵਿਚਾਰ ਵਟਾਂਦਰਾ ਕੀਤਾ।

ਉਹਨਾਂ ਦੇ ਗਿਆਂ 7-8 ਗ਼ੈਰ ਨਾਮਧਾਰੀ ਸਜਣ, ਦੋ ਕੁ ਨਾਮਧਾਰੀਆਂ ਨਾਲ ਆ ਗਏ। ਉਹਨਾਂ ਚਰਨੀਂ ਸੀਸ ਨਿਵਾਏ। ਫਿਰ ਸ: ਸੁਰਿੰਦਰ ਸਿੰਘ ਡਾਲਟਨ ਗੰਜ ਨੂੰ ਬੁਲਾ ਲਿਆ ਗਿਆ। ਕੁਝ ਸਮਾ ਉਸ ਨਾਲ ਗੱਲਬਾਤ ਕੀਤੀ।

## ਸ: ਬੁਢਾ ਸਿੰਘ ਦੇਉ

ਸਿਮ੍ਰਤੀ ਮੰਦਰ ਵਿਚ ਗਿਆਂ ਮੈਨੂੰ ਸ: ਬੁਢਾ ਸਿੰਘ ਦੇਉ, ਸ਼ਾਮ ਨਗਰ, ਬਟਾਲੇ ਪਾਸ ਰਹਿੰਦੇ ਹਨ, ਮਿਲੇ। ਉਹ ਇਸ ਵੇਲੇ 80 ਸਾਲ ਦੀ ਉਮਰ ਦੇ ਹਨ। ਅਜੇ ਵੀ ਪੂਰੀ ਤਰ੍ਹਾਂ ਚਿਤੰਨ ਅਤੇ ਆਪਣੀ ਕਿਰਿਆ ਆਪ ਸਾਧਨ ਵਾਲੇ ਹਨ। ਮੇਰੇ ਪੁਛਣ ਤੇ ਉਨ੍ਹਾਂ ਦੱਸਿਆ ਕਿ ਉਹਨਾਂ ਦੇ ਪਿਤਾ ਸ: ਦਿਆਲ ਸਿੰਘ ਫ਼ੌਜ ਵਿਚ ਸਨ। ਰੀਟਾਇਰ ਹੋ ਕੇ ਆਏ ਤਾਂ ਦੋਹਾਂ ਗੋਡਿਆਂ ਵਿਚ ਬੜੀ ਦਰਦ ਸੀ। ਬੁੱਢਾ ਸਿੰਘ ਜੀ ਦੀ ਦਾਦੀ ਨੇ ਆਪਣੇ ਪੁੱਤਰ ਨੂੰ ਆਖਿਆ : ਜਾਓ ਖਾਂ ਭੈਣੀ ਸਾਹਿਬ, ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰੋ। ਜਾਂ ਇਹਨਾਂ ਦੇ ਪਿਤਾ ਸਤਿਗੁਰਾਂ ਦੇ ਦਰਸ਼ਨ ਕਰਨ ਆਏ ਤਾਂ ਸੱਜੇ ਗੋਡੇ ਦੀਆਂ ਪੀੜਾਂ ਤਾਂ ਮੱਥਾ ਟੇਕਣ ਨਾਲ ਹੀ ਦੂਰ ਹੋ ਗਈਆਂ। ਫਿਰ ਉਹਨਾਂ ਗੁਰੂ ਹਰੀ ਸਿੰਘ ਜੀ ਨੂੰ ਪੱਖਾਂ ਝੱਲਣਾ ਸ਼ੁਰੂ ਕਰ ਦਿਤਾ, ਏਨੇ ਨਾਲ ਦੂਜੇ ਗੋਡੇ ਦੀ ਪੀੜ ਵੀ ਉਡ-ਪੁਡ ਗਈ, ਦਿਆਲ ਸਿੰਘ ਹੁਰੀਂ ਤਾਂ

ਨਿਹਾਲ ਹੋ ਗਏ ਅਤੇ ਭਜਨ ਪੁਛ ਕੇ ਚਲੇ ਆਏ।

### ਰਾਮ ਸਰੋਵਰ

ਰਾਮ ਸਰੋਵਰ ਦੇ ਕੋਲ ਦੀ ਲੰਘਿਆ ਹਾਂ। ਧਰਤੀ ਤੋਂ 30 ਕੁ ਫੁਟ ਦੇ ਫ਼ਾਸਲੇ ਤੇ ਪਾਣੀ ਦੀ ਸਤਹ ਹੈ ਤੇ ਜਲ ਕੇਵਲ 7-8 ਫੁਟ ਡੂੰਘਾ ਹੈ। ਸਰੋਵਰ ਨੂੰ ਸ਼ਰਧਾ ਭਾਵਨਾ ਨਾਲ ਸਾਰੇ ਸੰਸਾਰ ਤੋਂ ਪਵਿਤਰ ਸਮਝਣ ਵਾਲੇ ਇਸ ਵਿਚ ਇਸ਼ਨਾਨ ਕਰ ਰਹੇ ਹਨ। ਸਰੋਵਰ ਢਾਲਵਾਂ ਤੇ ਪੌੜੀਆਂ ਛਡਕੇ, ਕੱਚਾ ਹੀ ਹੈ। ਕੰਢੇ ਉਤੇ ਹਰੇ ਭਰੇ ਬੂਟੇ, ਰੁਖ ਅਤੇ ਘਾਹ ਆਦਿਕ ਉਸਦੀ ਕੁਦਰਤੀ ਸ਼ਕਲ ਦਰਸਾ ਰਹੇ ਹਨ। ਸਾਧ ਸੰਗਤ ਦਾ ਜੀ ਕਰਦਾ ਹੈ ਕਿ ਆਲਾ ਦੁਆਲਾ ਧੁਰ ਤਕ ਪੱਕਾ ਹੋਵੇ। ਸਤਿਗੁਰਾਂ ਜਦੋਂ ਵੀ ਸਰੋਵਰ ਵਲ ਧਿਆਨ ਕੀਤਾ, ਇਸਦੀ ਸ਼ਕਲ ਬਦਲ ਜਾਵੇਗੀ।

### ਕੋਠੀ ਦੀ ਸ਼ਾਂਤੀ

ਕੋਠੀ ਦੇ ਵਲਗਣ ਦਾ ਪੂਰਵੀ ਬੂਹਾ ਖੁਲ੍ਹਾ ਹੀ ਨਜ਼ਰ ਪਿਆ। ਚੁਪ ਕਰਕੇ ਮੈਂ ਅੰਦਰ ਚਲਾ ਗਿਆ। ਵੇਖਿਆ, ਸਾਰੇ ਖੇਤਰ ਵਿਚ ਡੂੰਘੀ ਚੁੱਪ ਹੈ, ਕਿਤੇ ਵੀ ਕੋਈ ਨਜ਼ਰ ਨਹੀਂ ਪਿਆ। ਜਾਪਦਾ ਹੈ ਸਤਿਗੁਰੂ ਜੀ ਆਰਾਮ ਫ਼ਰਮਾ ਰਹੇ ਹਨ। ਮੈਂ ਪੂਰਵੀ ਲਾਅਨ ਦੇ ਕੰਢੇ ਉੱਚੀ ਪਗਡੰਡੀ ਤੇ ਇਸ ਚੁੱਪ-ਅਵਸਥਾ ਨੂੰ ਆਤਮਸਾਤ ਕਰੀ ਮਲਕੜੇ-ਮਲਕੜੇ ਕਦਮ ਪੁਟਦਾ ਅਗੇ ਵਧ ਰਿਹਾ ਹਾਂ। ਲੋਹੇ ਦੀ ਸਲਾਖ਼ ਨਾਲ ਲੱਗੀ ਗੁਲਾਬ ਦੀ ਇਕ-ਇਕ ਟਹਿਣੀ ਫੁਲ ਕੱਢਣ ਦੀ ਕਾਹਲੀ ਵਿਚ ਹੈ। ਮੇਰਾ ਜੀ ਕਰਦਾ ਸੀ ਗੁਲਾਬ ਦਾ ਖੇੜਾ ਨਜ਼ਰ ਪੈਂਦਾ ਪਰ ਜਿਵੇਂ ਉਹ ਵੀ ਇਸ ਖ਼ਾਮੋਸ਼ੀ ਵਿਚ ਮੁਸਕਰਾਕੇ ਕਿਸੇ ਤਰ੍ਹਾਂ ਦਾ ਦਖ਼ਲ ਨਹੀਂ ਸੀ ਦੇਣਾ ਚਾਹੁੰਦਾ।

### ਇਕ ਸਫ਼ਰ-ਸਫ਼ਰ

ਜਾਂ ਦਖਣੀ ਡਿਉਢੀ ਵਿਚੋਂ ਲੰਘਣ ਲਗਾ ਤਾਂ ਸ: ਅਵਤਾਰ ਸਿੰਘ ਅੰਮ੍ਰਿਤਸਰੀ 'ਪੀਜੋ' ਗੱਡੀ ਨੂੰ ਚਮਕਾਂਦਾ ਨਜ਼ਰ ਪਿਆ। ਬੜਾ ਮਨ ਲਾਕੇ ਉਸਨੂੰ ਸਵਾਰ ਰਿਹਾ ਸੀ। ਪ੍ਰੇਮ ਅਤੇ ਭਾਵਨਾ ਦੀ ਹੀ ਇਹ ਗੱਲ ਹੈ ਕਿ ਗ੍ਰੈਜੂਏਟ, ਸੰਸਾਰ ਭਰ ਵਿਚ ਘੁੰਮ ਕੇ ਆਉਣ ਵਾਲਾ, ਮਿੱਠਾ ਤਬਲਾ ਵਾਦਕ ਅਤੇ ਸੁਤੰਤਰ ਕਾਰੋਬਾਰੀ ਸਤਿਗੁਰੂ ਜੀ ਦਾ ਚਾਲਕ ਹੈ ਤੇ ਇਕ ਸਾਧਾਰਨ ਡਰਾਈਵਰ ਦੀ ਕਿਰਿਆ ਵਿਚ ਮਸਤ ਹੈ।

ਮੈਂ ਪੁੱਛ ਲਿਆ : ਕੱਲ ਤੁਸੀਂ ਇਹੋ ਗੱਡੀ ਲੈ ਕੇ ਡੇਹਰਾਦੂਨ ਗਏ ਸਾਓ, ਕਿੰਨਾ ਫ਼ਾਸਲਾ ਹੈ ਏਥੋਂ ?

"375 ਮੀਲ ਹੋਵੇਗਾ।"

"ਪ੍ਰਸ਼ਾਦਾ ਕਿਥੇ ਛਕਿਆ ?"

"ਸਵੇਰੇ 5 ਵਜੇ ਏਥੋਂ ਤੁਰੇ ਸਾਂ। ਨਾਲ ਬੀਬਾ ਜੀ ਤੇ ਬੀਬੀ (ਨਰਿੰਦਰ, ਇਸ ਦੀ ਵੱਡੀ ਭੈਣ) ਜੀ ਵੀ ਸਨ। ਦਾਲ ਸਬਜ਼ੀ ਤਿਆਰ ਕਰ, ਆਟਾ ਗੁੰਨ੍ਹ ਕੇ ਨਾਲ ਰਖ ਲਿਆ ਸੀ। ਇਕ ਸਫ਼ਰੀ ਚੁਲ੍ਹਾ ਨਾਲ ਸੀ। 9 ਵਜੇ ਤਕ ਅਸੀਂ ਡੇਹਰਾਦੂਨ ਧਰਮਵੀਰ ਸਿੰਘ (ਸ: ਅਵਤਾਰ ਸਿੰਘ ਦਾ ਭਤੀਜਾ) ਪਾਸ ਪਹੁੰਚ ਗਏ। ਏਸੇ ਕਮਰੇ

ਵਿਚ ਸ਼ੇਰ ਸਿੰਘ (ਸੇਠ ਜੀ ਦਾ ਲੜਕਾ) ਧਰਮਵੀਰ ਸਿੰਘ ਆਦਿਕ, ਖ਼ਾਂ ਸਾਹਿਬ ਦੇ ਸ਼ਾਗਿਰਦ, ਰਹਿੰਦੇ ਹਨ। ਏਥੇ ਦੋ ਤਿੰਨ ਗੜਵੇ ਨਦੀ ਜਲ ਦੇ ਮੰਗਵਾ ਕੇ ਪਰਸ਼ਾਦ ਪਾਣੀ ਤਿਆਰ ਕਰਕੇ ਛਕਿਆ-ਛਕਾਇਆ ਗਿਆ। 10 ਵਜੇ ਤਕ ਖ਼ਾਂ ਸਾਹਿਬ ਜੀ ਪਾਸ ਪਹੁੰਚੇ ਅਤੇ ਗੱਲ ਬਾਤ ਕਰਕੇ 11-30 ਤਕ ਵਾਪਸ ਚਲ ਪਏ।

ਇਸ ਤੋਂ ਵਿਦਾ ਲੈ ਜਾਂ ਮੈਂ ਸਵਾ ਲੱਖ ਪਾਠਾਂ ਦੇ ਦਫ਼ਤਰ ਵਿਚ ਪੁੱਜਾ ਤਾਂ ਮਾਸਟਰ ਨੱਥਾ ਸਿੰਘ ਤੇਪਲਾ (ਅੰਬਾਲਾ) ਵਾਲੇ (ਛੀਟਕਾ ਬਦਨ) ਅਤੇ ਦਿੱਲੀ ਵਾਲੇ ਸੰਤ ਸਤਨਾਮ ਸਿੰਘ ਜੀ ਪਾਠ ਕਰਕੇ ਲਿਆਉਣ ਵਾਲਿਆਂ ਦੇ ਹਿਸਾਬ-ਕਿਤਾਬ ਨੂੰ ਸਮਝ-ਸਮਝਾ ਰਹੇ ਸਨ। ਕੰਮ ਬਹੁਤ ਚੀੜ੍ਹਾ ਹੈ, ਸਿਖ ਬੜੇ ਸਿਰੜੀ ਹਨ।

## ਹਰ...ਸਿੰਘ

ਸੰਤ ਸੰਤੋਖ ਸਿੰਘ ਲਾਂਗਰੀ ਦੇ ਘਰ ਸੁਖਦੇਵ ਸਿੰਘ ਦੀ ਸੁਖ ਸਾਂਦ ਦਾ ਪਤਾ ਕਰਨ ਸਤਿਗੁਰੂ ਜੀ ਏਥੇ ਪੁਜੇ ਤਾਂ ਹੁਣੇ-ਆਏ ਸੰਤੋਖ ਸਿੰਘ ਦੇ ਸਾਂਢੂ ਸ੍ਰੀ ਹਰਚੰਦ ਸਿੰਘ (ਲੁਧਿਆਣਾ) ਨੇ ਪਤਨੀ ਸਮੇਤ ਸਤਿਗੁਰੂ ਜੀ ਨੂੰ ਆ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਵਿਨੋਦ ਨਾਲ ਆਖਿਆ : ਸੁਣਾ ਬਈ ਹਰ (ਅਤੇ ਅਗੇ ਦੋਹਾਂ ਹੱਥਾਂ ਦੇ ਅੰਗੂਠੇ ਅਤੇ ਪਹਿਲੀਆਂ ਉਂਗਲਾਂ ਨਾਲ ਘੇਰਾ ਬਣਾਕੇ, ਭਾਵ ਚੰਦ ਦੀ ਸ਼ਕਲ ਬਣਾ ਕੇ) ਸਿੰਘਾ ਕੀ ਹਾਲ ਹੈ ? ਮੈਨੂੰ ਇਹ ਨਿਸ਼ਾਨ ਸਮਝਦਿਆਂ ਕੁਝ ਦੇਰ ਹੀ ਲਗੀ। ਸਤਿਗੁਰੂ ਜੀ ਤਾਂ ਦਿਹਾੜੀ ਵਿਚ ਅਨੇਕਾਂ ਐਸੇ ਇਸ਼ਾਰੇ ਕਰ ਜਾਂਦੇ ਹਨ।

## ਮਾਤਾ ਸੰਤ ਕੌਰ ਨੂੰ ਦਰਸ਼ਨ

ਮੈਂ ਸਤਿਗੁਰੂ ਜੀ ਦਾ ਪਤਾ ਕਰਨ ਲਈ ਕਮਰਿਓਂ ਬਾਹਰ ਨਿਕਲਿਆ ਤਾਂ ਵੇਖਿਆ ਪੂਰਬਾ ਮਹਿੰਦਰ ਸਿੰਘ ਦੌੜਦਾ-ਦੌੜਦਾ ਡੇਰੇ ਨੂੰ ਜਾ ਰਿਹਾ ਸੀ। ਜਾਪਿਆ ਏਧਰ ਸਤਿਗੁਰੂ ਜੀ ਹੋਣਗੇ। ਵਰਨੀਆਂ ਵਾਲੇ ਸਿੰਘਾਂ ਦੇ ਕਮਰਿਆਂ ਦੇ ਮੁਖ ਰਸਤੇ ਤੋਂ ਅੰਦਰ ਹੋਇਆ ਤਾਂ ਵੇਖਿਆ ਬਿਸਕੁਟੀ ਰੰਗ ਦੀ ਮਰਸੀਡੀਜ਼ ਨੂੰ ਗੁਰਮੁਖ ਸਿੰਘ ਤਿਆਰ ਕੀਤੀ ਖਲੋਤਾ ਹੈ। ਕੋਈ 1-15, ਦੁਪਹਿਰ ਦਾ ਸਮਾਂ ਹੋਵੇਗਾ, ਸਤਿਗੁਰੂ ਜੀ ਕਾਹਲੇ-ਕਾਹਲੇ ਆਪਣੇ ਡੇਰਿਓਂ ਨਿਕਲੇ। ਕੇਸ ਸੁਕਾਣ ਵਾਸਤੇ ਸਿਰਫ਼ ਇਕ ਰੁਮਾਲ ਸੀ ਖੁਲ੍ਹੇ ਕੇਸਾਂ ਉਤੇ। ਖੱਦਰ ਦੀ ਦਸਤਾਰ ਕੱਛ ਹੇਠ ਦਬਾਈ, ਗੱਡੀ ਵਿਚ ਆ ਬੈਠੇ। ਸੰਤ ਕਿਰਪਾਲ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਛੇਤੀ-ਛੇਤੀ ਆਪਣੀਆਂ ਸੀਟਾਂ ਤੇ ਬੈਠ ਗਏ। ਏਨੇ ਨੂੰ ਸੰਤ ਆਤਮਾ ਸਿੰਘ ਪੰਨਵ ਦਿੱਲੀ ਅਤੇ ਉਹਨਾਂ ਦੀ ਲੜਕੀ ਤੇਜ਼ੀ ਨਾਲ ਚਰਨੀਂ ਹੱਥ ਲਾਣ ਅਤੇ ਕੋਈ ਖ਼ਾਸ ਬੇਨਤੀ ਕਰਨ ਲਈ ਅਗੇ ਆਏ। ਸਤਿਗੁਰੂ ਜੀ ਨੇ ਗੱਡੀ ਵਿਚ ਬੈਠਿਆਂ ਹੀ ਕਿਹਾ : ਤੁਹਾਨੂੰ ਜਿਹੜਾ ਵਕਤ ਦਿਤਾ ਸੀ, ਤੁਸੀਂ ਆਏ ਨਹੀਂ। ਹੁਣ ਮੇਰੇ ਪਾਸ ਸਮਾਂ ਨਹੀਂ। ਨਿਤਨੇਮ ਤੋਂ ਬਾਅਦ ਮਿਲਣਾ। ਅਤੇ ਗੱਡੀ ਅਹੁ ਗਈ ਅਹੁ ਗਈ ਹੋ ਗਈ।

ਸਤਿਗੁਰੂ ਜੀ ਨੰਗਲ (ਜਲੰਧਰ) ਮਾਤਾ ਸੰਤ ਕੌਰ ਜੀ ਨੂੰ ਦਰਸ਼ਨ ਦੇਣ ਲਈ ਗਏ ਹਨ। ਉਸ ਮਾਤਾ ਦੀਆਂ ਆਂਦਰਾਂ ਨੂੰ ਠੰਢ ਪਾਣ ਗਏ ਹਨ ਜਿਸਨੇ ਬਚਪਨ

ਵਿਚ, ਕਿਸ਼ੋਰਤਾ ਅਤੇ ਜਵਾਨੀ ਵਿਚ ਆਪ ਜੀ ਨੂੰ ਬਹੁਤ ਲਾਡ ਪਿਆਰ ਦਿਤਾ। ਮਾਤਾ ਸੰਤ ਕੌਰ ਜੀ ਦਾ ਅੰਤ ਸਮਾਂ ਨੇੜੇ ਆ ਚੁਕਾ ਲਗਦਾ ਹੈ।

### ਸੰਤ ਜਗਤ ਸਿੰਘ ਦਰਜ਼ੀ

ਫਿਰਦੇ ਤੁਰਦਿਆਂ ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਜ਼ੀ ਭਾਈ ਜਗਤ ਸਿੰਘ ਪਾਸ ਪਹੁੰਚ ਗਿਆ। ਭੈਣੀ ਸਾਹਿਬ ਪਿੰਡ ਵਿਚ ਦੂਰ ਕਰਕੇ ਇਹਨਾਂ ਦਾ ਘਰ ਹੈ। 70 ਤੋਂ ਵੱਧ ਦੀ ਉਮਰ, ਦਾਹੜੀ, ਭੌਹਾਂ, ਕੇਸ ਅਸਲੋਂ ਸਫ਼ੇਦ, ਉੱਚੀ-ਉੱਚੀ ਜਿਹੀ ਪੱਗ, ਸਵੈਟਰ ਪਹਿਨੀਂ, ਮਸ਼ੀਨ ਦੀ ਹੱਥੀਂ ਨੂੰ ਗੇੜਾ ਦੇ ਕੇ, ਕਿੜ-ਕਿੜ ਕਰਦੀ ਮਸ਼ੀਨ ਦੀ ਸੂਈ ਹੇਠੋਂ ਸਫ਼ੇਦ ਕਪੜਾ ਲੰਘਾਂ-ਦਿਆਂ ਨਾਮਧਾਰੀ ਕਾਟ ਦੇ ਬਸਤਰ ਸਿਊਂ ਰਹੇ ਸਨ। ਸੰਤ ਅਨੰਤ ਸਿੰਘ ਅਤੇ ਸੰਤ ਜਗਤ ਸਿੰਘ ਨੇ, ਜ਼ਿੰਦਗੀ ਵਿਚ ਨਾਮਧਾਰੀਆਂ ਲਈ ਹੀ ਲੱਖਾਂ ਕਪੜੇ ਸੀਤੇ ਹੋਣਗੇ। ਅਤੇ ਅੱਜ ਵੀ ਜਗਤ ਸਿੰਘ ਜੀ ਦੇ ਫੱਟੇ ਉਤੇ ਸਫ਼ੇਦ, ਬਾਦਾਮੀ, ਬਿਸਕੁਟੀ ਕਪੜਿਆਂ ਦੇ ਢੇਰ ਜੁੜੇ ਹੋਏ ਹਨ। ਜਗਤ ਸਿੰਘ ਜੀ ਦੀ ਪਤਨੀ ਬੀਬੀ ਸੰਤ ਕੌਰ ਨੂੰ ਗੁਜ਼ਰਿਆਂ (ਜੋ ਸਾਡੇ ਸਹਿਪਾਠੀ ਗਿਆਨੀ ਬਲਵੰਤ ਸਿੰਘ ਜੀ ਦੀ ਭੈਣ ਸੀ) ਛੇ ਸਾਲ ਹੋ ਚੁਕੇ ਹਨ।

ਹੁਣ ਸੰਤ ਜਗਤ ਸਿੰਘ ਪਾਸ, ਆਪਣੇ ਘਰੋਂ ਤਿਆਗੀ ਹੋਈ ਇਕ ਬੱਚੀ, ਇੰਦਰ ਕੌਰ (45) ਹੀ ਹੈ ਜੋ ਬੁਆਣੀ ਪਿੰਡ ਵਿਚ ਵਿਆਹੀ ਹੋਈ ਸੀ। ਤਿੰਨ ਲੜਕੇ ਹਨ, ਵੱਡਾ ਮਾਸਟਰ ਹੈ ਸੰਤੋਖ ਸਿੰਘ, ਦੂਜਾ ਅਜਾਇਬ ਸਿੰਘ ਹੈ ਜੋ ਜਲੰਧਰ ਸਿਵਲ ਸਪਲਾਈ ਵਿਭਾਗ ਵਿਚ ਸਟੈਨੋ ਹੈ ਅਤੇ ਤੀਜਾ ਹੈ ਰਾਜਿੰਦਰ ਸਿੰਘ ਜੋ ਲੁਧਿਆਣੇ ਵਿਚ ਟੈਲੀਫੋਨ ਉਪਰੇਟਰ ਹੈ। ਮੈਂ ਆਖਿਆ : ਤੁਸਾਂ ਬੜੀ ਹਿੰਮਤ ਕੀਤੀ, ਬੱਚਿਆਂ ਨੂੰ ਮਸ਼ੀਨ ਚਲਾਕੇ ਪੜ੍ਹਾਇਆ ਅਤੇ ਫਿਰ ਨੌਕਰੀਆਂ ਵਿਚ ਲੁਆਇਆ। ਬਜ਼ੁਰਗ ਨੇ ਮੇਰੇ ਵਲ ਧੌਣ ਚੁਕ ਕੇ ਵੇਖਿਆ ਅਤੇ ਆਖਿਆ : ਸਤਿਗੁਰੂ ਜੀ ਤਾਂ ਮੇਰੇ ਤੇ ਨਾਰਾਜ਼ ਹਨ ਕਿ ਮੈਂ ਕੋਈ ਬੱਚਾ ਵੀ ਨਾਮਧਾਰੀ ਕਾਟ ਦੇ ਬਸਤਰ ਸਿਊਣ ਦੇ ਕਾਬਲ ਨਹੀਂ ਬਣਾਇਆ, ਇਸ ਲਈ ਸਮਾਜਕ ਨੁਕਸਾਨ ਕੀਤਾ ਹੈ।

### ਭਾਈ ਕਿਰਪਾਲ ਸਿੰਘ-ਲਾਭ ਸਿੰਘ

ਇਹਨਾਂ ਪਾਸੋਂ ਉਠ ਮੈਂ ਚਮਾਰਾਂ ਵਾਲੀ ਗਲੀ ਵਿਚ ਪੈ ਭਾਈ ਕਿਰਪਾਲ ਸਿੰਘ, ਲਾਭ ਸਿੰਘ ਦੇ ਘਰ ਪੁਜਾ। ਇਹਨਾਂ ਨੇ ਵੀ ਹਜ਼ਾਰਾਂ ਨਾਮਧਾਰੀਆਂ ਦੇ ਪੈਰੀਂ, ਹੱਥੀ ਤਿਆਰ ਕਰ ਜੁਤੀਆਂ ਪਵਾਈਆਂ ਹਨ। ਦੇਸਾਂ-ਵਿਦੇਸਾਂ ਦੇ ਨਾਮਧਾਰੀ, ਕੈਨਵਸ ਜਾਂ ਖੱਲ ਧੌੜੀ ਦੀਆਂ ਦੇਸੀ ਜੁੱਤੀਆਂ, ਜੁ ਨਾਮਧਾਰੀ ਕਾਟ ਦੇ ਬਸਤਰਾਂ ਨਾਲ ਬੜਾ ਮੇਲ ਖਾਂਦੀਆਂ ਹਨ, ਇਹਨਾਂ ਤੋਂ ਹੀ ਖੁਸ਼ ਹੋ ਕੇ ਬਣਵਾਂਦੇ ਹਨ। ਮੈਂ ਵੀ ਅੱਜ ਇਕ ਜੋੜੇ ਦਾ ਆਰਡਰ ਦਿਤਾ। ਇਹਨਾਂ ਨਾਲ ਗੱਲਬਾਤ ਕਰਨ ਤੋਂ ਜਾਣਿਆ ਕਿ ਇਹਨਾਂ ਨੂੰ ਗੁਰੂ ਘਰ ਬਾਰੇ ਕਿਸੇ ਤਰ੍ਹਾਂ ਦੀ ਸ਼ਕਾਇਤ ਨਹੀਂ।

ਅੱਜ ਸੰਗਤ ਕਾਫ਼ੀ ਗਿਣਤੀ ਵਿਚ ਹੋਰ ਵੀ ਪਹੁੰਚ ਗਈ ਹੈ ਅਤੇ ਰਾਤ ਭਰ ਇਹ ਆਗਮਨ ਬਣਿਆ ਹੀ ਰਹੇਗਾ। ਸਵੇਰੇ ਆਸਾ ਦੀ ਵਾਰ ਵਿਚ ਬਹੁਤ ਰੌਣਕਾਂ

ਹੋਣਗੀਆਂ।

## ਸ਼ਾਮ ਦਾ ਦੀਵਾਨ

ਸ੍ਰੀ ਸਤਿਗੁਰੂ ਜੀ, ਜਾਪਦਾ ਹੈ, ਮਾਤਾ ਸੰਤ ਕੌਰ ਜੀ ਪਾਸ 20–30 ਮਿੰਟ ਹੀ ਅਟਕੇ ਹੋਣਗੇ, ਦਰਸ਼ਨ ਅਤੇ ਪਿਆਰ ਸਤਿਕਾਰ ਦੇ ਕੇ ਜਲਦੀ ਹੀ ਵਿਦਾ ਲੈ ਲਈ ਹੋਵੇਗੀ ਕਿਉਂਕਿ ਆਪ ਪੂਰੇ 5 ਵਜੇ ਸ਼ਾਮੀ ਨਾਮ ਸਿਮਰਨ ਵਿਚ ਸੁਸ਼ੋਭਤ ਆ ਹੋਏ। ਨਿਤਨੇਮ ਦਾ ਪ੍ਰਬੰਧ ਹਰੀਮੰਦਰ ਨਾਲ ਪਹਾੜ ਦੇ ਪਾਸੇ ਖੁਲ੍ਹੀ ਥਾਂ ਵਿਚ ਕੀਤਾ ਗਿਆ। ਸਤਿਗੁਰੂ ਜੀ ਦਾ ਆਸਣ ਅਮਲਤਾਸ ਦੇ ਬੂਟੇ ਹੇਠੋਂ ਜ਼ਰਾ ਅਗਾਂਹ ਕਰਕੇ ਵਿਛਾਇਆ ਗਿਆ। ਸਾਧ ਸੰਗਤ ਦੀ ਭਰਪੂਰ ਰੌਣਕ ਸੀ।

ਦੀਵਾਨ ਵਿਚ ਅਨੇਕਾਂ ਨਵੇਂ ਚਿਹਰੇ ਸਨ। ਇੰਗਲੈਂਡ ਦੀ ਨਾਮਧਾਰੀ ਸੰਗਤ ਦੇ ਸਕਤਰ ਸੰਤ ਬਲਵੰਤ ਸਿੰਘ ਰੂਪਰਾਇ ਅਤੇ ਸੰਤ ਨਿਰੰਜਨ ਸਿੰਘ ਗਹੀਰ ਹੁਰੀਂ ਵੀ ਬੈਠੇ ਨਜ਼ਰ ਪਏ।

ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਪੰਡਿਤ ਜੀ ਨੇ ਕੀਤੀ। ਤਦ ਉਪਰੰਤ ਸਤਿਗੁਰੂ ਜੀ ਨੇ ਚੰਦ ਸ਼ਬਦ ਸੰਗਤ ਪ੍ਰਤੀ ਸੰਬੋਧਨ ਕੀਤੇ :

—ਅਸੀਂ ਸਾਲ ਵਿਚ ਇਕ ਵਾਰ ਮਹੀਨਾ ਜਾਂ ਸਵਾ ਮਹੀਨਾ ਧਾਰਮਿਕ ਪਰਕਿਰਿਆ ਦਾ ਆਯੋਜਨ ਕਰਦੇ ਹਾਂ, ਹੋਲਿਆਂ ਜਾਂ ਮੇਲਿਆਂ ਵਿਚ। ਪਰ ਸਾਡੇ ਵਿਚੋਂ ਬਹੁਤੇ ਐਸੇ ਹੁੰਦੇ ਹਨ ਜੋ ਇਹਨਾਂ ਸਮਾਗਮਾਂ ਵਿਚ ਵੀ ਘੱਟ ਤੋਂ ਘੱਟ ਸਮਾਂ ਦੇਣਾ ਚਾਹੁੰਦੇ ਹਨ।

—ਸਤਿਗੁਰਾਂ ਨੂੰ ਯਾਦ ਕਰਨ ਵਿਚ ਸਾਨੂੰ ਮਨ ਜੋੜਨਾ ਚਾਹੀਦਾ ਹੈ, ਜਿਵੇਂ ਜਾਇਦਾਦਾਂ ਵਧਾਣ ਵਾਸਤੇ ਮਨ ਜੋੜਦੇ ਹਾਂ, ਹੋਰ ਤੋਂ ਹੋਰ ਸੋਚਦੇ ਹਾਂ, ਇੰਜ ਹੀ ਗੁਰੂ ਚਰਨਾਂ ਵਲ ਆਪਣਾ ਸਨੇਹ ਅਤੇ ਸੋਚ ਜੋੜਦੇ ਤੇ ਵਧਾਂਦੇ ਰਹਿਣਾ ਚਾਹੀਦਾ ਹੈ।

—ਅਜ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਉਤੇ ਚਾਨਣਾ ਪਾਣ ਵਾਲੇ ਹੀ, ਰਾਤੀਂ, ਦੀਵਾਨ ਸਜਣਗੇ। ਨਾਮਧਾਰੀ ਇਤਿਹਾਸ ਦੇ ਪਹਿਲੇ ਹਿੱਸੇ ਵਿਚੋਂ ਜੋ ਕੁਝ ਕਿਸੇ ਨੂੰ ਯਾਦ ਹੋਵੇ ਜਥੇਦਾਰ ਸਾਹਿਬਾਨ ਉਹੋ ਸੁਣਾਨ। ਅਜ ਸਤਿਗੁਰੂ ਬਾਲਕ ਸਿੰਘ ਜੀ ਦਾ ਅਵਤਾਰ ਦਿਵਸ ਹੈ।

ਫਿਰ ਸੰਤ ਮਿਹਰ ਸਿੰਘ ਕਾਨਪੁਰੀ ਨੇ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਤੇ ਚਾਨਣਾ ਪਾਇਆ। ਅਤੇ ਸਪੱਸ਼ਟ ਕੀਤਾ ਕਿ ਨਾਮਧਾਰੀ ਸੰਗਤ ਉਸ ਭੁਲੇਖੇ ਦਾ ਸ਼ਿਕਾਰ ਨਾ ਹੋਵੇ ਜਿਹੜਾ ਸਾਡੇ ਵਿਰੋਧੀ ਪਰਚਾਰਦੇ ਹਨ ਕਿ ਸਾਈਂ ਜਵਾਹਰ ਮੱਲ ਜੀ ਤੋਂ ਸਤਿਗੁਰਾਂ ਭਜਨ ਪੁਛਿਆ। ਅਸਲ ਗੱਲ ਇਹ ਹੈ ਕਿ ਸਾਈਂ ਜਵਾਹਰ ਮੱਲ ਜੀ ਸਤਿਗੁਰਾਂ ਤੋਂ ਭਾਵੇਂ 30 ਸਾਲ ਵਡੇ ਸਨ ਪਰ ਉਹ ਆਪਣੇ ਆਪ ਨੂੰ ਗੁਰੂ ਬਾਲਕ ਸਿੰਘ ਜੀ ਦੀ ਸ਼ਰਣ ਪਿਆ ਹੀ ਸਮਝਦੇ ਸਨ। ਸਤਿਗੁਰਾਂ ਦੇ ਪੁੰਨ ਪਰਤਾਪ ਵਧਣ ਤੋਂ 10 ਸਾਲ ਪਿਛੋਂ ਹੀ ਭਜਨ ਪੁਛਣ ਆਏ। ਤੇ ਗੁਰੂ ਕੇ ਸੰਪਰਕ ਵਿਚ ਆਉਣ ਤੋਂ 10 ਸਾਲ ਪਿਛੋਂ ਤਕ ਵੀ ਆਪਣੇ 'ਘਰ' ਵਿਚ ਰਹੇ।

ਪੰਡਿਤ ਗੋਪਾਲ ਸਿੰਘ ਜੀ ਨੇ ਪ੍ਰਬੰਧ ਬਾਰੇ ਕੁਛ ਬੇਨਤੀਆਂ ਕੀਤੀਆਂ ਅਤੇ ਸੰਤ ਤਰਸੇਮ ਸਿੰਘ ਨੇ ਉਹ ਫ਼ਹਿਰਿਸਤ ਸੰਗਤ ਵਿਚ ਪੜ੍ਹੀ ਜਿਸ ਅਨੁਸਾਰ ਰਾਤ ਨੂੰ ਜਥੇਦਾਰਾਂ ਦੇ ਦੀਵਾਨ ਲਗਣੇ ਸਨ।

ਕੀਰਤਨ ਸ਼ੁਰੂ ਹੋਇਆ ਤਾਂ ਸਤਿਗੁਰਾਂ ਨੇ ਸ਼ਬਦ ਦੀ, ਰਾਗ ਤਿਲੰਗ ਵਿਚ, ਟੇਕ ਲਈ : ਮੰਞੁ ਕੁਚੱਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣ ਜਾਉ ਜੀਉ।

ਸਾਰਾ ਸ਼ਬਦ :

ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ।
ਇਕਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ।
ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ।
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ।
ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ।
ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ।
ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ।
ਸੇ ਵਸਤੂ ਸਹਿ ਦਿਤੀਆ ਮੈ ਤਿਨ੍ਹ ਸਿਉ ਲਾਇਆ ਚਿਤੁ ਜੀਉ।
ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ।
ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ।
ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ।
ਸਾਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ।
ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ।
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ।
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ।
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ।੧।

[ਰਾਗੁ ਸੂਹੀ ਮਹਲਾ ੧, ਕੁਚਜੀ, ਆਦਿ ਗ੍ਰੰਥ, ਪੰਨਾ 762

ਸਾਰੇ ਸੰਗੀਤ-ਕਲਾਕਾਰ ਸਾਜ਼ਾਂ ਨਾਲ ਰੰਗ-ਬੰਨ੍ਹਵਾਂ ਗਾਉਣ ਲਗੇ। ਸਤਿਗੁਰੂ ਜੀ ਦੀ ਸੁਰੀਲੀ ਆਵਾਜ਼ ਹੂਕ ਮਾਰਵੀਂ ਸੀ। ਗੁਰਬਾਣੀ ਦੇ ਇਸ ਸ਼ਬਦ ਦੀ ਵਿਥਿਆ ਜਿਸ ਇਕ ਇਸਤਰੀ ਤੇ ਬਹੁਤਾ ਪ੍ਰਭਾਵ ਪਾ ਰਹੀ ਸੀ, ਉਹ "ਵਾਹਵਾ" "ਵਾਹਵਾ" ਕਰਦੀ ਭੱਜੀ ਆਈ ਤੇ ਦੀਵਾਨ ਦੇ ਵਿਚਾਲੇ ਸਤਿਗੁਰੂ ਜੀ ਦੇ ਸੌਂਹੇਂ ਧੜੰਮ ਕਰਦੀ ਡਿਗ ਪਈ। ਇਹ ਦਾਨੀ ਨਹੀਂ ਰਹੀ ਸੀ, ਮਸਤਾਨੀ ਹੋ ਗਈ ਸੀ। ਸੇਵਾਦਾਰਾਂ ਨੇ ਮਾਈ ਨੂੰ ਸਹਿਜ ਨਾਲ ਖਿੱਚ ਕੇ ਬੀਬੀਆਂ ਵਾਲੇ ਪਾਸੇ ਜਾ ਬੈਠਾਇਆ।

7-30 ਵਜੇ ਰਾਤੀਂ ਪੰਡਿਤ ਜੀ ਦੁਆਰਾ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ।

8 ਵਜੇ ਰਾਤੀਂ ਸੰਤ ਮੱਸਾ ਸਿੰਘ ਚੁਗਾਵਾਂ (ਅੰਮ੍ਰਿਤਸਰ) ਨੇ ਹਰਿਮੰਦਰ ਵਿਚ

ਹੱਲੇ ਦਾ ਦੀਵਾਨ ਛੁਹ ਦਿਤਾ। ਲਾਊਡ ਸਪੀਕਰਾਂ ਦੁਆਰਾ ਜਥੇਦਾਰ ਦੀ ਆਵਾਜ਼ ਰਾਤ ਦੀ ਖਾਮੋਸ਼ੀ ਨੂੰ ਚੀਰਦੀ ਹੋਈ ਦਸੋ ਦਿਸ਼ਾ ਵਿਚ ਫੈਲ ਰਹੀ ਸੀ।

ਰਾਤੀਂ 9 ਵਜੇ ਸੈਰ ਸਪਾਟੇ ਲਈ ਗਿਆ। ਪਿੰਡਾਲ ਵਿਚ ਪੁੱਜਾ ਤਾਂ ਜਥੇਦਾਰ ਬਲਕਾਰ ਸਿੰਘ ਭੰਗੂਰ ਦੀ ਸਰਦਾਰੀ ਹੇਠ ਸੰਤ ਨਗਰ ਦੇ 25-30 ਜਵਾਨ ਸਿੰਮ੍ਰਤੀ ਮੰਦਰ ਨੂੰ ਪਿੰਡਾਲ ਦੀਆਂ ਲੋੜਾਂ ਅਨੁਸਾਰ ਸਜਾ ਰਹੇ ਸਨ। ਮੰਦਰ ਦੀ ਅਜੇ ਛੱਤ ਨਹੀਂ ਪਈ ਪਰ ਕੈਂਚੀਆਂ ਪਈਆਂ ਹੋਈਆਂ ਹਨ । ਇਹਨਾਂ ਦੇ ਹੇਠ ਚਾਨਣੀਆਂ ਲਗ ਗਈਆਂ। ਸਤਿਗੁਰੂ ਜੀ ਦੇ ਬੈਠਣ ਲਈ ਥੜਾ ਅਤੇ ਰਾਗੀਆਂ ਲਈ ਤਖ਼ਤਪੋਸ਼ ਬੀੜੇ ਗਏ।

ਸ: ਸਾਧੂ ਸਿੰਘ ਕਿਸਾਨ ਮਿਲਿਆ ਤਾਂ ਮੈਂ ਪੁਛਿਆ : ਕਿਥੇ ਰਹੇ ਏਨਾ ਚਿਰ ? ਉਸਨੇ ਦੱਸਿਆ : ਅੱਜ ਰਾਤੀਂ 10 ਵਜੇ ਤੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਡੀ ਕਈ ਜਣਿਆਂ ਦੀ ਪੇਸ਼ੀ ਸੀ। ਕਿਸੇ ਥਰੈਸ਼ਰ ਮਸ਼ੀਨ ਦਾ ਮਾਮਲਾ ਸੀ।

## 25 ਮਾਰਚ 1978 ਸ਼ਨੀਵਾਰ
## ਹੋਲਾ, ਸ੍ਰੀ ਭੈਣੀ ਸਾਹਿਬ

### ਆਸਾ ਦੀ ਵਾਰ

ਜਦੋਂ ਨੂੰ ਮੈਂ ਇਸ਼ਨਾਨ ਪਾਣੀ ਕਰ ਦੀਵਾਨ ਸਥਾਨ ਸਿੰਮ੍ਰਤੀ ਮੰਦਰ ਵਿਚ ਪਹੁੰਚਾ ਆਸਾ ਦੀ ਵਾਰ ਦਾ ਕੀਰਤਨ 'ਤੁਮ ਘਰ ਆਵਹੁ ਮੇਰੇ ਮੀਤ' ਤੇ ਆ ਚੁਕਾ ਸੀ। ਹੋਲਿਆਂ-ਮੇਲਿਆਂ ਵਿਚ 5 ਵਜੇ ਤੋਂ ਬਾਅਦ ਸਤਿਗੁਰੂ ਜੀ ਨੂੰ ਜਾ ਕੇ ਨਮਸਕਾਰ ਕਰਨੀ ਬੰਦ ਹੋ ਜਾਂਦੀ ਹੈ। ਲੇਟ ਆਉਣ ਵਾਲੇ ਪਿਛੇ, ਜਿਥੇ ਜਗਹ ਮਿਲੇ ਉਥੇ ਹੀ, ਬੈਠਦੇ ਜਾਂਦੇ ਹਨ। ਸਤਿਗੁਰੂ ਜੀ ਅਤੇ ਹੋਰ ਨਿਤਨੇਮੀਆਂ ਨੇ ਚੰਡੀ ਦੀ ਵਾਰ ਦਾ ਪਾਠ ਗੁਟਕਿਆਂ ਤੋਂ ਪੜ੍ਹਨਾ ਸ਼ੁਰੂ ਕਰ ਦਿਤਾ ਅਤੇ ਸ੍ਰੀ ਸੱਤਪਾਲ ਸਿੰਘ ਜੰਮੂ ਨੇ ਬੰਸਰੀ ਉਤੇ ਨਗ਼ਮਾ ਅਤੇ ਸੁਖਵਿੰਦਰ ਸਿੰਘ ਪਿੰਕੀ ਨੇ 'ਨਾ ਧੀ ਧਿੰ ਨਾ' ਲਗਾ ਦਿਤਾ ਤਬਲੇ ਤੇ। ਆਨੰਦ ਤਾਂ ਪਹਿਲਾਂ ਹੀ ਬੜਾ ਸੀ, ਇਸ ਬੰਸਰੀ ਵਾਦਨ ਨੇ ਮੰਡਲ ਹੋਰ ਵੀ ਦਿਲਚਸਪ ਬਣਾ ਦਿਤਾ।

ਸਿੰਮ੍ਰਤੀ ਮੰਦਰ ਵਿਚ ਦੱਖਣੀ ਪਾਸੇ ਬਣੇ ਹੋਏ ਸਟੇਜ ਤੇ ਸ੍ਰੀ ਸਤਿਗੁਰੂ ਜੀ ਅਤੇ ਰਾਗੀ ਸੁਭਾਇਮਾਨ ਸਨ। ਮਾਈਕਾਂ ਦੇ ਦੁਆਲੇ ਇਕ ਘੇਰਾ ਸੀ। ਕੀਰਤਨ ਕਰਨ ਵਾਲਿਆਂ ਦੀ ਤਰਤੀਬ ਸੀ : ਸ੍ਰੀ ਸਤਿਗੁਰੂ ਜੀ, ਸੱਤਪਾਲ ਸਿੰਘ ਬੰਸਰੀ ਵਾਦਕ, ਸੁਰਜੀਤ ਸਿੰਘ (ਸਾਰੰਗੀ ਨਿਵਾਜ਼), ਦਿਲਰੁਬਾ ਨਾਲ, ਸ੍ਰੀ ਹਰਭਜਨ ਸਿੰਘ (ਸਿਤਾਰ) ਹਾਰਮੋਨੀਅਮ ਨਾਲ, ਹਰਬੰਸ ਸਿੰਘ ਘੁੱਲਾ ਹਾਰਮੋਨੀਅਮ, ਸੰਤ ਖ਼ਜ਼ਾਨ ਸਿੰਘ ਤਬਲਾ, ਪਿੰਕੀ ਸੁਖਵਿੰਦਰ ਸਿੰਘ ਤਬਲਾ ਅਤੇ ਮਹਾਰਾਜ ਬੀਰ ਸਿੰਘ ਜੀ ਵੀ ਤਬਲਾ ਲੈ ਕੇ ਬੈਠੇ ਹੋਏ ਹਨ। ਵਾਜਿਆਂ ਵਾਲਿਆਂ ਦੇ ਪਿਛੇ ਸ੍ਰੀ ਹਜ਼ੂਰ ਸਿੰਘ ਚੰਦਰਹਾਂਸ, ਰਾਗੀ ਨਰਿੰਦਰ ਸਿੰਘ, ਬਲਜੀਤ ਸਿੰਘ, ਮੋਹਣ ਸਿੰਘ, ਸ਼ੇਰ ਸਿੰਘ ਸੇਠ ਸਪੁਤਰ, ਜਸਪਾਲ ਸਿੰਘ ਬਿੱਲਾ, ਸ਼ੇਰ ਸਿੰਘ, (ਦੋਵੇਂ ਤਬਲਾਵਾਦਕ)। ਸ੍ਰੀ ਸਤਿਗੁਰੂ ਜੀ ਦੇ

ਪਿਛਵਾੜੇ ਸਟੇਜ ਤੋਂ ਹੇਠਾਂ ਦੋਵੇਂ ਠਾਕਰ, ਸੋਧੀ ਸਿੰਘ ਅਤੇ ਹੋਰ ਸਤਿਕਾਰ ਯੋਗ ਸੱਜਣ।

ਸਤਿਗੁਰੂ ਜੀ ਸਨਮੁਖ, ਇਕ ਪਾਸੇ, ਸੰਤ ਸਤਨਾਮ ਸਿੰਘ ਅਤੇ ਸੰਤ ਹਰਬੰਸ ਸਿੰਘ ਫੌਜੀ ਦੀ ਅਗਵਾਈ ਵਿਚ ਹਾਕੀ ਤੇ ਸਕੂਲ ਵਾਲੇ ਬੱਚੇ। ਦੂਰ-ਦੂਰ ਤਕ ਸੰਗਤ ਕੀਰਤਨ ਸੁਣ ਦਿਆਂ ਗੁਰੂ ਕੇ ਦਰਸ਼ਨਾਂ ਦਾ ਸੁਖ ਮਾਣ ਰਹੀ ਸੀ। ਦ੍ਰਿਸ਼ ਚੁਤਰਫੀਂ ਹੀ ਦੈਵੀ ਸੀ। ਇਸ਼ਨਾਨ ਕਰਕੇ ਆਏ ਹੋਏ ਸਿੰਘ-ਸਿੰਘਣੀਆਂ, ਸਫ਼ੈਦ ਬਸਤਰ, ਹੱਥੀਂ ਫਿਰਦੀਆਂ ਉੱਨ ਦੀਆਂ ਮਾਲਾਵਾਂ। ਆਉਣ ਜਾਣ ਵਾਲੇ ਰਸਤਿਆਂ ਉਪਰ ਪਹਿਰੂ ਸਿੰਘ ਮਾਲਾ ਫੇਰਦੇ। ਸ਼ਾਂਤ, ਸੁਖਦ ਤੇ ਸੰਗੀਤ ਮਈ ਵਾਤਾਵਰਣ।

6-45 ਵਜੇ ਸੁਖਦੇਵ ਸਿੰਘ ਜਲੰਧਰੀ ਤਬਲੇ ਤੇ ਆ ਗਿਆ। ਸਤਿਗੁਰੂ ਜੀ ਦੀ ਅਗਵਾਈ ਵਿਚ ਇਕ ਨਗ਼ਮਾ ਵਜਣਾ ਸ਼ੁਰੂ ਹੋ ਗਿਆ ਆਸਾ ਵਿਚ ਅਤੇ ਕਿਸਨ ਮਹਾਰਾਜ ਬਨਾਰਸੀ ਦੇ ਸ਼ਾਗਿਰਦ ਨੇ ਗਤ ਤੇ ਗਤ ਵਜਾਣੀ ਆਰੰਭ ਕਰ ਦਿਤੀ।

ਸਤਿਗੁਰੂ ਜੀ ਇਸ ਤਰੀਕੇ ਨਾਲ ਬਾਹਰ ਸਿੱਖਣ ਘੱਲੇ ਬੱਚਿਆਂ ਦੇ ਗੁਣ ਦਾ ਪਤਾ ਕਰ ਲੈਂਦੇ ਅਤੇ ਵਿਦਿਆਰਥੀਆਂ ਦੀ ਯੋਗਤਾ ਨਾਪ ਲੈਂਦੇ ਹਨ।

7-05 ਤੇ ਵਾਰ ਦੀ ਸਮਾਪਤੀ ਦੀ ਅਰਦਾਸ ਉਪਰੰਤ ਪੰਡਿਤ ਗੋਪਾਲ ਸਿੰਘ ਜੀ ਨੇ ਜਥੇਦਾਰਾਂ ਦੇ ਵਕਤ ਦੀ ਵੰਡ ਸੁਣਾਈ। ਅੱਜ ਸੰਤ ਸ਼ੇਰ ਸਿੰਘ ਭੜੋਲਿਆਂ ਵਾਲੀ, ਸੰਤ ਬਹਾਦਰ ਸਿੰਘ, ਸੰਤ ਗੁਰਬਚਨ ਸਿੰਘ ਸੰਤ ਨਗਰ, ਸੰਤ ਗਿਆਨ ਸਿੰਘ ਢੀਰੋ ਕੇ, ਸੰਤ ਫੌਜਾ ਸਿੰਘ, ਸੰਤ ਕਰਤਾਰ ਸਿੰਘ ਬਿਜਲੀਵਾਲ, ਸੰਤ ਗੁਰਬਚਨ ਸਿੰਘ ਧਿੰਗੜ ਅਤੇ ਸੰਤ ਨਿਰੰਜਨ ਸਿੰਘ ਕੱਕੜ ਸੰਤ ਨਗਰ ਵਾਲੇ, ਇਹ ਪਿੰਡਾਲ ਅਤੇ ਬੋਹੜ ਹੇਠ ਦੀਵਾਨ ਸਜਾਣਗੇ। ਸੰਤ ਦਲੀਪ ਸਿੰਘ ਜਥੇਦਾਰ ਇਹਨਾਂ ਦੇ ਮੁੰਤਜ਼ਿਮ ਹੋਣਗੇ।

ਨਿਤਨੇਮ—ਨਾਮ ਸਿਮਰਨ—ਅੱਜ 3 ਵਜੇ ਹੋਵੇਗਾ।

ਆਨੰਦ ਕਾਰਜਾਂ ਵਾਲੇ ਸੰਤ ਸਨਖਤਰਾ ਨੂੰ ਮਿਲਣਗੇ।

ਅਮਾਨਤਾਂ ਸੂਬਾ ਦੀਵਾਨ ਸਿੰਘ ਡਾਲਟਨ ਗੰਜ ਪਾਸ ਜਮਾ ਹੋਣਗੀਆਂ।

## ਮਨੋਹਰ ਸਿੰਘ ਦੇ ਭੱਠੇ ਤੇ

ਸਤਿਗੁਰੂ ਜੀ ਡੇਰੇ ਪਹੁੰਚੇ। 10 ਕੁ ਮਿੰਟ ਸਮਾਂ ਏਥੇ ਲਾ ਕੇ ਛੇਤੀ-ਛੇਤੀ ਡੇਰਿਓਂ ਨਿਕਲੇ। ਗੱਡੀ ਇੰਤਜ਼ਾਰ ਵਿਚ ਸੀ। ਸੰਤ ਮਨੋਹਰ ਸਿੰਘ ਭੱਠੇ ਵਾਲੇ ਦੇ ਭੱਠੇ ਉਤੇ, ਜੋ ਰਾਈਆਂ ਪਿੰਡ ਵਿਚ ਸਤਿਗੁਰਾਂ ਦੀ ਜ਼ਮੀਨ ਵਿਚ ਹੀ ਲਗਾਇਆ ਗਿਆ ਹੈ, ਚਰਨ ਪਾਉਣ ਲਈ ਗਏ। ਸੰਤ ਮਹਿੰਦਰ ਸਿੰਘ ਪੂਰਬਾ ਤੇ ਸੰਤ ਕਿਰਪਾਲ ਸਿੰਘ ਝੱਬਰ ਨਾਲ ਸਨ।

## ਬਿਮਾਰ ਪੁਰਸੀ

ਵਾਪਸੀ ਤੇ ਆ ਕੇ ਆਪ ਜੀ ਸੇਠ ਤ੍ਰਿਲੋਕ ਸਿੰਘ ਦੀ ਸਿਹਤ ਬਾਰੇ ਉਨ੍ਹਾਂ ਦੇ ਡੇਰੇ ਪਤਾ ਕਰਨ ਗਏ। ਰਾਤ ਦਾ ਸੇਠ ਪਰਵਾਰ ਆਇਆ ਹੋਇਆ ਹੈ। ਭਾਵੇਂ ਸੇਠ

ਜੀ ਸਿਹਤ ਵਲੋਂ ਏਨੇ ਠੀਕ ਨਹੀਂ ਸਨ। ਏਧਰ ਸ: ਅਵਤਾਰ ਸਿੰਘ ਝੱਬਰ ਵੀ ਅਸਵੱਸਥ ਹੈ, ਸਤਿਗੁਰੂ ਜੀ, ਪਤਾ ਲਗਣ ਤੇ ਉਸਦੇ ਕਮਰੇ ਵਿਚ ਵੀ ਜਾ ਕੇ ਮਿਲੇ।

ਸੇਠ ਤ੍ਰਿਲੋਕ ਸਿੰਘ ਡਿਗਦੇ ਢਹਿੰਦੇ ਅਵਤਾਰ ਸਿੰਘ ਹੁਰਾਂ ਦੇ ਕਮਰੇ ਵਿਚ ਆ ਗਏ। ਸੁਖ ਆਨੰਦ ਜਾਣਨ ਉਪਰੰਤ ਅਵਤਾਰ ਸਿੰਘ ਝੱਬਰ ਨੂੰ ਇਕ ਦੁਖਦ ਘਟਨਾ ਸੁਣਾਈ : ਸੰਤ ਹਰੀ ਸਿੰਘ ਖਾਰੇ ਵਾਲੇ (ਸੰਤ ਨਗਰ) ਦੀ ਪੁਤਰੀ ਜੁ ਸੰਤ ਕਿਰਪਾਲ ਸਿੰਘ ਝੱਬਰ ਦੀ ਛੋਟੀ ਨੂੰਹ, ਗੁਰਦੇਵ ਸਿੰਘ ਦੀ ਪਤਨੀ ਹੈ, 3–4 ਦਿਨ ਹੋਏ ਯੂ. ਪੀ. ਵਿਚ ਆਪਣੇ ਫਾਰਮ ਕੋਲ ਤੇਜ਼ ਆਉਂਦੀ ਗੱਡੀ ਦੀ ਲਪੇਟ ਵਿਚ ਆ ਕੇ ਫੀਤਾ–ਫੀਤਾ ਹੋ ਗਈ।

ਆਉਂਦੇ ਹੋਇਆਂ, ਡਾਲਟਨਗੰਜੀ ਭਰਾਵਾਂ–ਭਤੀਜਿਆਂ ਨੂੰ ਜੁ ਰਾਤੀਂ ਹੀ ਭੈਣੀ ਸਾਹਿਬ ਪੁਜੇ ਸਨ, ਇਸ਼ਾਰਾ ਕਰਕੇ ਆਪਣੇ ਡੇਰੇ ਬੁਲਾ ਲਿਆ।

ਇਹ ਸਨ : ਸੰਤ ਅਮਰ ਸਿੰਘ, ਸ: ਸੁਰਿੰਦਰ ਸਿੰਘ, ਸ: ਅਜੀਤ ਸਿੰਘ, ਸ: ਸੰਤੋਖ ਸਿੰਘ, ਸ: ਬਚਿੱਤਰ ਸਿੰਘ।

ਡੇਰੇ ਵਿਚ ਪਹੁੰਚ ਸਤਿਗੁਰੂ ਜੀ ਨੇ ਆਪਣੇ ਵਿਛੇ ਹੋਏ ਬੈਂਚ ਤੇ ਮੂਧੇ ਲੇਟ ਕੇ ਡਾਲਟਨਗੰਜੀਆਂ ਨਾਲ ਬਚਨ ਬਲਾਸ ਕੀਤੇ। 8–35 ਤਕ ਇਹ ਸਭਾ ਸਮਾਪਤ ਹੋ ਗਈ।

### ਬੇਨਤੀ

ਏਧਰ ਤਪ ਸਥਾਨ ਦੇ ਵਰਾਂਡੇ ਹੇਠ ਸੰਗੀਤ ਵਿਦਿਆਰਥੀ ਤਬਲੇ ਜੋੜੀਆਂ ਲੈਕੇ ਬੈਠ ਗਏ। ਸ੍ਰੀ ਸਤਿਗੁਰੂ ਜੀ ਵਿਛੇ ਆਸਣ ਉਤੇ ਆ ਬੈਠੇ। ਗੁਰਬਾਣੀ ਦੀਆਂ ਸੈਂਚੀਆਂ, ਤੁਕ ਤਤਕਰਾ ਅਤੇ ਹੋਰ ਧਾਰਮਿਕ ਪੁਸਤਕਾਂ ਕੋਲ ਪਈਆਂ ਸਨ। ਸੇਠ ਤ੍ਰਿਲੋਕ ਸਿੰਘ ਵੀ ਏਥੇ ਆ ਗਏ। ਉਹਨਾਂ ਆਉਂਦਿਆਂ ਹੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ :

ਗੁਲਜ਼ਾਰ ਸਿੰਘ (ਸਾਬਕਾ ਸੇਵਕ) ਦੇ ਲੜਕੇ ਤੇ ਕਿਰਪਾ ਕਰੋ। ਸਤਿਗੁਰਾਂ ਫ਼ਰਮਾਇਆ : ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ, ਆਪੁ ਗਵਾਵੈ। ਸਾਡਾ ਜ਼ੋਰ ਤਾਂ ਜਤਨ ਕਰਨ ਨਾਲ ਹੈ। ਤੁਸੀਂ ਵੀ ਢਿੱਲੇ ਓ, ਵੱਡਾ ਕਾਕਾ ਵੀ ਠੀਕ ਨਹੀਂ, ਗੁਲਜ਼ਾਰ ਦਾ ਲੜਕਾ ਵੀ ਬਿਮਾਰ ਹੈ। ਕਰਹੁ ਜਤਨ ਜਿ ਹੋਇ ਮਿਹਰਵਾਨਾ।

ਅਤੇ ਫਿਰ ਮਹਾਰਾਜ ਜੀ ਆ ਗਏ, ਪੰਡਿਤ ਗੋਪਾਲ ਸਿੰਘ ਵੀ ਪਹੁੰਚ ਗਏ ਅਤੇ ਸ਼ਬਦ ਚਰਚਾ ਹੋਣ ਲਗੀ। ਸ੍ਰੀ ਸਤਿਗੁਰੂ ਜੀ ਬੜੀ ਮੌਜ ਵਿਚ ਗਾਉਂਦੇ ਵੀ ਰਹੇ, ਬੱਚਿਆਂ ਨੂੰ ਸ਼ਬਦ ਅਤੇ ਪ੍ਰਮਾਣ ਵੀ ਦੱਸਦੇ ਰਹੇ ਅਤੇ ਮਹਾਰਾਜ ਜੀ ਨਾਲ ਨਿਕੇ–ਨਿਕੇ ਵਿਨੋਦ ਵੀ ਕਰਦੇ ਰਹੇ।

ਜਿਵੇਂ ਸਤਿਗੁਰਾਂ ਨੇ ਮਾਤਾ ਜੀ ਦੇ ਭਤੀਜੇ ਅਮਰਜੀਤ ਸਿੰਘ (8) ਦੀ ਗੱਲ ਕੀਤੀ : ਉਹ ਅੱਜ ਸਵੇਰੇ 3 ਵਜੇ ਹੀ ਉਠ, ਨਹਾ ਧੋ ਕੇ ਆਸਾ ਦੀ ਵਾਰ ਸੁਣਨ ਲਈ ਦੀਵਾਨ ਨੂੰ ਜਾ ਰਿਹਾ ਸੀ। ਪਹਿਲਾਂ ਕਿਸੇ ਬੀਬੀ ਨਾਲ, ਫਿਰ ਉਹ ਛਡ ਗਈ

ਤਾਂ ਮੇਰੇ ਨਾਲ ਹੋ ਪਿਆ । ਇਸੇ ਨੇ ਦੱਸਿਆ ਕਿ ਪਿੰਕੀ ਵੀ ਜਾ ਰਿਹੈ, ਮੈਂ ਬੈਟਰੀਆਂ ਮਾਰ-ਮਾਰ ਉਸ ਨੂੰ ਇਸ਼ਾਰਾ ਕੀਤਾ ਤੇ ਉਹਦੇ ਨਾਲ ਰਲਾ ਦਿਤਾ । ਜਦੋਂ ਆਪਣੀ ਸਿੰਘਣੀ ਨਾਲ ਗੱਲ ਕੀਤੀ ਤਾਂ ਉਹ ਮੰਨੇ ਨਾ ਕਿ ਅਮਰਜੀਤ ਆਪਣੇ ਆਪ ਉਠ ਕੇ ਨਹਾ ਧੋ, ਸਵਾ ਤਿੰਨ ਵਜੇ ਦੀਵਾਨ ਨੂੰ ਜਾ ਰਿਹਾ ਹੋਵੇਗਾ ।

ਅਤੇ ਕਾਫ਼ੀ ਸਮਾਂ ਬਚਨ ਬਲਾਸ ਕਰਦਿਆਂ ਗੁਜ਼ਰ ਗਿਆ ।

10 ਕੁ ਵਜੇ ਤਾਂ ਸਰਦਾਰ ਹਰਵਿੰਦਰ ਸਿੰਘ ਹੰਸਪਾਲ ਨੇ ਆਪਣੇ ਛੋਟੇ ਬੱਚੇ ਨੂੰ ਨਾਲ ਲਿਆ ਸ੍ਰੀ ਚਰਨਾਂ ਤੇ ਆ ਮੱਥਾ ਟੇਕਿਆ । ਸਤਿਗੁਰੂ ਜੀ ਤਕ ਕੇ ਪਰਸੰਨ ਹੋਏ । ਸੁਖ ਸਾਂਦ ਜਾਣੀ ਅਤੇ ਕੁਛ ਹੋਰ ਲੜੀ'ਦੀ ਗੱਲ ਬਾਤ ਹੋਈ । ਸੰਤ ਪੂਰਬਾ ਨੇ ਆ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਇਸ਼ਨਾਨ ਲਈ ਤਿਆਰ ਹੋਵੋ । ਸਤਿਗੁਰੂ ਜੀ ਨੇ ਮਹਾਰਾਜ ਜੀ ਵਲ ਵੇਖਿਆ ਅਤੇ ਸਾਰੀ ਸਭਾ ਬਰਖ਼ਾਸਤ ਹੋ ਗਈ ।

ਅੱਜ ਮੇਲਾ ਭਰਪੂਰ ਹੈ । ਬੱਸਾਂ ਤੇ ਬੱਸਾਂ ਆ ਰਹੀਆਂ ਹਨ । ਸਫ਼ੈਦ ਬਸਤਰਾਂ ਵਾਲੇ ਬਾਲ ਬਿਰਧ, ਇਸਤਰੀ ਪੁਰਸ਼ ਏਧਰ ਉਧਰ ਫਿਰ ਰਹੇ ਹਨ । ਵੱਡਿਆਂ ਦੇ ਪੈਰੀਂ ਹੱਥ ਲਾਇਆ ਜਾ ਰਿਹਾ, ਜੁਆਨਾਂ ਦੀਆਂ ਗਲਵਕੜੀਆਂ ਪੈ ਰਹੀਆਂ ਹਨ ਅਤੇ ਹਰ ਕੋਈ ਜਾਣ-ਪਛਾਣ ਵਾਲੇ ਨਾਲ 2-4 ਮਿੰਟ ਗੱਲ ਬਾਤ ਕਰਕੇ ਅਗੇ ਤੁਰ ਜਾਂਦਾ ਹੈ । ਪ੍ਰਸੰਨਤਾ ਤੇ ਖੇੜਾ ਇਸ ਵਾਤਾਵਰਣ ਦੀ ਸਿਫ਼ਤ ਹੈ ।

ਸਤਿਗੁਰੂ ਜੀ 2-30 ਵਜੇ ਫਿਰ ਸੇਠ ਤ੍ਰਿਲੋਕ ਸਿੰਘ ਜੀ ਦੀ ਖ਼ਬਰ ਲਈ ਪੂਰਬਾ ਨੂੰ ਸੰਗ ਲੈ ਕੇ ਪਧਾਰੇ । ਰਾਹ ਵਿਚ ਜਾਂਦਿਆਂ ਉਹਨਾਂ ਸੇਠ ਕਿਰਪਾਲ ਸਿੰਘ ਡਾਲਟਨ ਗੰਜ ਵਾਲਿਆਂ ਨੂੰ ਦੱਸਿਆ, 'ਸੇਠ ਤ੍ਰਿਲੋਕ ਸਿੰਘ ਦੀ ਖ਼ਬਰ ਨੂੰ ਜਾ ਰਿਹਾ ਹਾਂ ।' ਆਉਂਦਿਆਂ ਨੂੰ ਸਰਦਾਰ ਹਰਜਿੰਦਰ ਸਿੰਘ ਹੈਸਬੀ (ਚੰਡੀਗੜ੍ਹ-ਮੰਡੀ) ਹੁਰਾਂ ਆ ਨਮਸਕਾਰ ਕੀਤੀ । ਨਾਲ ਇਕ ਬਜ਼ੁਰਗ ਵਕੀਲ ਸੀ । ਸੁਹਣਾ, ਦਰਸ਼ਨੀ ਬਿਰਧ ਸਿਖ, ਸਿੰਘ ਸਭੀਆਂ ਵਰਗੀ ਪਗੜੀ । ਕਹਿਣ ਲਗਾ : ਜੀ ਲਾਹੌਰ ਦੇ ਦਰਸ਼ਨ ਕੀਤੇ ਹੋਏ ਹਨ । ਹੁਣ ਹਰਜਿੰਦਰ ਸਿੰਘ ਨੂੰ ਕਹਿ ਕੇ ਦਰਸ਼ਨ ਪਰਸਨ ਆਇਆ ਹਾਂ, ਸਤਿਗੁਰੂ ਜੀ ਨੇ ਵੀ ਬਜ਼ੁਰਗ ਨੂੰ ਪਿਆਰੇ ਸ਼ਬਦਾਂ ਨਾਲ ਨਿਵਾਜਿਆ ।

3 ਵਜੇ ਪਿੰਡਾਲ ਵਿਚ ਸਮੂਹਿਕ ਨਾਮ ਸਿਮਰਨ ਜਾਰੀ ਹੋ ਗਿਆ ਪਰ ਮੈਂ ਤਾਂ ਕੀਰਤਨ ਦੇ ਆਰੰਭ ਸਮੇਂ ਹੀ ਪਹੁੰਚ ਸਕਿਆ ।

ਸ: ਹੰਸਪਾਲ ਮੈਨੂੰ ਡਾਲਟਨਗੰਜੀ-ਭਰਾਵਾਂ ਪਾਸ ਲੈ ਗਿਆ । ਅਸੀਂ ਤਬੇਲੇ ਵਿਚਲੇ ਕਮਰਿਆਂ ਦੀ ਉਤਲੀ ਮਨਜ਼ਲੇ ਪੁਜੇ । ਇਕ ਖੁਲ੍ਹੇ ਚੌੜੇ ਕਮਰੇ ਵਿਚ ਭੁੰਜੇ ਹੀ ਕਪੜੇ ਵਿਛਾਈ ਡਾਲਟਨਗੰਜ ਵਾਲੇ ਆਪੋ ਵਿਚ ਵਿਚਾਰ ਚਰਚਾ ਵਿਚ ਜੁਟੇ ਹੋਏ ਸਨ । ਪਰਸਪਰ ਸੁਆਗਤ ਅਤੇ ਸਤਿਕਾਰ ਬਾਅਦ ਹੰਸਪਾਲ ਨੇ ਸੰਤ ਅਮਰ ਸਿੰਘ ਨੂੰ ਖ਼ਾਸ ਕਰਕੇ ਅਤੇ ਦੂਜੇ ਭਰਾ-ਭਤੀਜਿਆਂ ਨੂੰ ਆਮ ਕਰਕੇ ਆਖਿਆ : ਸਤਿਗੁਰੂ ਜੀ ਨੇ ਮੈਨੂੰ ਨਿਤਨੇਮ ਕਰਦਿਆਂ ਹੁਕਮ ਕੀਤਾ ਹੈ ਕਿ ਮੈਂ ਆਪ ਸਭ ਨੂੰ ਤੇ ਸੰਤ ਅਮਰ ਸਿੰਘ ਜੀ ਨੂੰ ਖ਼ਾਸ ਕਰਕੇ ਆਖਾਂ ਕਿ ਹੈਦਰਾਬਾਦ ਵਾਲਾ ਤੁਹਾਡਾ ਸੰਬੰਧੀ ਆਪਣੇ ਸਾਂਢੂ ਦੇ ਲੜਕੇ ਨਾਲ ਆਪਣੀ ਲੜਕੀ ਦੀ ਸ਼ਾਦੀ ਕਰਨਾ ਚਾਹੁੰਦਾ ਹੈ । ਇਸ ਨੂੰ ਕੋਈ ਜਤਨ ਕਰਕੇ ਰੋਕੋ । ਆਪਣੀਆਂ ਹੱਦਾਂ ਕਾਇਮ ਰਖੋ ।

ਇਸ ਮਸਲੇ ਤੇ ਵਾਹਵਾ ਚਿਰ ਗੱਲ ਬਾਤ ਹੋਈ।

ਸਤਿਗੁਰੂ ਜੀ ਜ਼ੋਰ ਪੁਆਕੇ ਇਸ ਕਿਸਮ ਦੇ ਨੇੜੇ ਦੇ ਰਿਸ਼ਤੇ ਦੇ ਵਿਆਹ ਰੋਕਣ ਦਾ ਤਰੱਦਦ ਕਰਦੇ ਹਨ। ਅਜਿਹੇ ਰਿਸ਼ਤੇ ਆਪ ਕਤਨ ਪਸੰਦ ਨਹੀਂ ਕਰਦੇ ਤੇ ਨਾ ਹੀ ਸਮਾਜ ਵਿਚ ਐਸੀ ਪਰਿਪਾਟੀ ਪੈਣ ਦੇਣੀ ਚਾਹੁੰਦੇ ਹਨ। ਜਦੋਂ ਕਿ ਅਜਕਲ ਪੈਸੇ ਵਾਲੇ ਪਰਵਾਰ ਇਸ ਪਾਸੇ ਨੂੰ ਰੁਚਿਤ ਹੋ ਰਹੇ ਹਨ।

ਅਸਾਂ ਏਥੋਂ ਨਿਕਲ ਬਾਹਰ ਖੁਲ੍ਹੇ ਇਹਾਤੇ ਵਿਚ ਵੇਖਿਆ ਕਿ ਸ੍ਰੀ ਮਾਤਾ ਚੰਦ ਕੌਰ ਜੀ ਆਪਣੇ ਨਾਲ ਬੀਬੀ ਚਰਨਜੀਤ ਸੁਪਤਨੀ ਹੰਸਪਾਲ ਤੇ ਉਹਦੇ ਛੋਟੇ ਲੜਕੇ ਨੂੰ ਲਈ ਹਰ ਆਏ-ਗਏ ਨੂੰ ਨਾਮਧਾਰੀ ਸਾਹਿਤ ਦੀਆਂ ਤਿੰਨ ਪੁਸਤਕਾਂ ਵੇਚਦੇ ਫਿਰ ਰਹੇ ਹਨ। ਨਮਸਕਾਰ ਕਰਨ ਵਾਲੇ ਆਏ ਵਿਅਕਤੀ ਨੂੰ ਖ਼ਰੀਦਣ ਦਾ ਆਗ੍ਰਹਿ ਹੁੰਦਾ ਹੈ। ਨਾਮਧਾਰੀ ਦਰਬਾਰ ਦੀਆਂ ਪ੍ਰਕਾਸ਼ਤ ਇਹ ਪੁਸਤਕਾਂ ਹਨ : ਸ੍ਰੀ ਭੈਣੀ ਸਾਹਿਬ, ਸਤਿਗੁਰੂ ਜਗਜੀਤ ਸਿੰਘ—ਇਕ ਪਰਿਵਰਤਨ ਅਤੇ ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ।

ਸਰਦਾਰ ਹਰਵਿੰਦਰ ਸਿੰਘ ਹੰਸਪਾਲ ਆਪਣੇ ਪਰਿਵਾਰ ਲਈ ਕੁਛ ਲੁੜੀਂਦਾ ਸਾਮਾਨ ਛੱਡ ਕੇ ਵੀ, ਇਹਨਾਂ ਪੁਸਤਕਾਂ ਦੀਆਂ ਪੰਜ-ਪੰਜ ਸੌ ਕਾਪੀਆਂ ਆਪਣੇ ਨਾਲ ਲਿਆਏ ਹਨ, ਇਹ ਪੰਜ ਪਰਕਾਰ ਦੀਆਂ ਪੁਸਤਕਾਂ ਹਨ। ਉਹ ਨਾਮਧਾਰੀ ਦਰਬਾਰ ਦੇ ਸਕੱਤਰ ਹੋਣ ਦੇ ਨਾਤੇ, ਦਿੱਲੀ ਦੇ ਵਿਦਿਅਕ ਜਥੇ ਦੇ ਵੀ ਸਕੱਤਰ ਹੋਣ ਦੀ ਹੈਸੀਅਤ ਵਿਚ ਅਤੇ ਸ੍ਰੀ ਸਤਿਗੁਰੂ ਜੀ ਦੀ ਵਿਸ਼ੇਸ਼ ਸਨੇਹ ਪਾਤਰਤਾ ਨੂੰ ਮੁਖ ਰਖਦਿਆਂ ਕਾਫ਼ੀ ਜਦੋਜਹਿਦ ਕਰ ਰਹੇ ਹਨ।

## ਠਾਕਰ ਦਲੀਪ ਸਿੰਘ ਜੀ

ਹਰਵਿੰਦਰ ਸਿੰਘ ਹੁਰਾਂ ਨਾਲ ਹੀ ਮੈਨੂੰ ਅੱਜ ਠਾਕਰ ਦਲੀਪ ਸਿੰਘ ਜੀ ਦੇ ਕਮਰੇ ਵਿਚ ਜਾਣ ਦਾ ਅਵਸਰ ਮਿਲਿਆ। ਬੰਦ ਬੂਹਾ ਹੰਸਪਾਲ ਦੀ ਦਸਤਕ ਨਾਲ ਖੁਲ੍ਹਿਆ। 10×10 ਫੁਟ ਦੇ ਕਮਰੇ ਵਿਚ ਜਿਸ ਨੂੰ ਇਕ ਬੂਹਾ ਤੇ ਤਿੰਨ ਬਾਰੀਆਂ ਸਨ, ਚੜ੍ਹਦੇ ਪਾਸੇ ਦੀ ਬਾਰੀ ਨਾਲ ਪਲੰਘ ਵਿਛੇ ਤੋਂ ਉਹ ਅਜੇ ਉਠੇ ਹੀ ਸਨ। ਹੇਠਾਂ ਵਿਛੀ ਇਕ ਚਟਾਈ ਤੇ ਉਹਨਾਂ ਤੋਂ ਡਿਉਢੀ ਉਮਰ ਦਾ ਇਕ ਸੇਵਕ ਹਰੀ ਸਿੰਘ ਲੰਮਾ ਪਿਆ ਸੀ। ਦੋਵੇਂ ਹੀ ਸਾਡੇ ਦਾਖ਼ਲੇ ਤਕ ਸੁਚੇਤ ਹੋ ਕੇ ਉਠੇ। ਕਮਰੇ ਦੀਆਂ ਅਲਮਾਰੀਆਂ ਵਿਚ ਫਾਈਲਾਂ, ਪੁਸਤਕਾਂ, ਫੋਟੋਗਰਾਫ਼ੀ ਨਾਲ ਸੰਬੰਧਤ ਅੰਗਰੇਜ਼ੀ ਰਸਾਲੇ, ਫੋਟੋ ਸਾਮਾਨ, ਕੈਮਰੇ, ਟੈਲੀਸਕੋਪ, ਆਦਿ ਗਰੰਥ ਜੀ ਦੀਆਂ ਸੈਂਚੀਆਂ, ਨਿਤਨੇਮ ਦਾ ਗੁਟਕਾ ਆਦਿ ਪਏ ਸਨ, ਕਮਰੇ ਵਿਚ ਦਿਲਰੁਬਾ, ਤਾਨਪੂਰਾ ਤੇ ਸਪੋਰਟ ਸਪਰਿੰਗ ਅਤੇ ਹੋਰ ਸਮਾਨ ਵੀ ਸੀ। ਦੀਵਾਰਾਂ ਉਤੇ ਪਲੰਘ ਵਾਲੇ ਪਾਸੇ ਰੰਗੀਨ ਤਸਵੀਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਛੇ ਖਲੋਤੇ ਠਾਕਰ ਦਲੀਪ ਸਿੰਘ, ਠਾਕਰ ਉਦੈ ਸਿੰਘ, ਬੂਹੇ ਸਾਹਵੇਂ ਦੀ ਦੀਵਾਰ ਉਤੇ ਨਾਮਧਾਰੀ ਦਰਬਾਰ ਵਲੋਂ ਛਪੀ ਵੱਡੀ ਰੰਗੀਨ ਫੋਟੋ, ਸਤਿਗੁਰੂ ਜਗਜੀਤ ਸਿੰਘ ਜੀ ਦਾ ਪੋਰਟਰੇਟ। ਇਸ ਦੇ

ਹੇਠ ਹਥੀਂ ਲਿਖਿਆ ਹੋਇਆ ਸੀ :

ਸੁਖ ਵੀ ਲੰਘੇ, ਦੁਖ ਵੀ ਲੰਘਸਣ ਜੇ ਤੂੰ ਅੰਦਰ ਵੱਸੇਂ ।
ਘਾਟਾ ਫਿਰ ਕਿਸ ਗੱਲ ਦਾ ਰਹਿਣਾ ਜੇ ਹਿਰਦੇ ਵਿਚ ਲੱਸੇਂ ।
ਤੂੰ ਮੇਰੀ ਆਸ, ਓਟ ਤੂੰ ਉਹਲਾ ਤੂੰ ਮੈਂ ਮਾਣ ਪਿਆਰੇ :
ਆਪਣੇ ਪਿਆਰ ਵਿਚ ਰਖ ਜਿਉਂਦਾ, ਕਦੇ ਨਾ ਮੈਥੋਂ ਨੱਸੇਂ ।

ਕਮਰਾ ਭਾਵੇਂ ਸਾਮਾਨ ਨਾਲ ਭਰਪੂਰ ਸੀ ਪਰ ਇਕ ਸਾਦਗੀ ਤੇ ਸੁਹਜ ਵੀ ਉਹਦੀ ਸ਼ੋਭਾ ਸੀ । ਸ: ਹੰਸਪਾਲ ਨੇ ਠਾਕਰ ਜੀ ਨੂੰ ਕਿਤਾਬਾਂ ਵੇਚਣ ਦੇ ਪ੍ਰਬੰਧ ਲਈ ਕਿਸੇ ਮੁਨਾਸਬ ਬੰਦੇ ਦੀ ਲੋੜ ਦੱਸੀ ਅਤੇ ਉਨ੍ਹਾਂ ਪਿੰਡਾਲ ਵਿਚ ਜਾ ਕੇ ਪਤਾ ਕਰਨ ਦਾ ਜ਼ਿੰਮਾ ਲਿਆ ।

ਠਾਕਰ ਜੀ ਸਿਹਤ ਕਰਕੇ ਢਿੱਲੇ ਰਹਿੰਦੇ ਹਨ । ਖ਼ਾਸ ਕਰ ਚਿਹਰੇ ਉਤੇ ਫੁਲ-ਬਹਿਰੀ ਦੇ ਪ੍ਰਕੋਪ ਨਾਲ ਸੰਗਰਾਮ ਕਰ ਰਹੇ ਹਨ । ਉਹਨਾਂ ਦੱਸਿਆ ਕਿ ਕੁਦਰਤੀ ਇਲਾਜ ਦੇ ਮਾਹਰ ਡਾ. ਗੌਰੀ ਸ਼ੰਕਰ, ਅਤੇ ਜੇ ਕਿਤੇ ਤਬਦੀਲੀ ਦੀ ਲੋੜ ਭਾਸੇ ਤਾਂ ਡਾ: ਤ੍ਰਿਲੋਕ ਸਿੰਘ ਦੀ ਮਦਦ ਲਈ ਜਾਂਦੀ ਹੈ ।

## ਦੀਵਾਨ ਵਿਚ

ਦੀਵਾਨ ਸਥਾਨ ਵਿਚ ਮੇਰੇ ਪਹੁੰਚਦਿਆਂ ਸ੍ਰੀ ਸਤਿਗੁਰੂ ਜੀ ਮਾਲਕੌਂਸ ਰਾਗ ਵਿਚ ਮੰਗਲਾਚਰਨ ਕਰ ਰਹੇ ਸਨ । ਅਤੇ ਫਿਰ ਸ਼ਬਦ ਇਕ ਨਵੇਂ ਜਥੇ ਨੇ ਆਰੰਭ ਕੀਤਾ । ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਸਕੱਤਰ ਸੰਤ ਗੁਰਦੀਪ ਸਿੰਘ ਚੋਡਾ ਮਾਲਕੌਂਸ ਵਿਚ ਹੀ ਗੌਣ ਲਗਾ : ਅਬ ਮੈਂ ਕਉਨੁ ਉਪਾਉ ਕਰਉ ।

ਪੂਰਾ ਪਾਠ :

ਅਬ ਮੈਂ ਕਉਨੁ ਉਪਾਉ ਕਰਉ ।
ਜਿਹਿ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰ ਪਰਉ ।੧। ਰਹਾਉ ।
ਜਨਮੁ ਪਾਇ ਕਛੁ ਭਲੋ ਨ ਕੀਨੋ ਤਾਤੇ ਅਧਿਕ ਡਰਉ ।
ਮਨ ਬਚ ਕ੍ਰਮ ਹਰਿ ਗੁਨ ਨਹੀਂ ਗਾਏ ਯਹ ਜੀਅ ਸੋਚ ਧਰਉ ।੧।
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ।
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ ।੨।੪।

[ਧਨਾਸਰੀ ਮਹਲਾ ੯, ਆਦਿ ਗ੍ਰੰਥ, ਪੰਨਾ 685

ਗੁਰਦੀਪ ਸਿੰਘ ਨਾਲ ਤਬਲਾ ਵਜਾ ਰਿਹਾ ਸੀ ਨਾਮਧਾਰੀ ਕਾਲੋਨੀ ਦਿੱਲੀ ਦਾ ਹੀ ਹਰਭਜਨ ਸਿੰਘ ਚੋਡਾ । ਗੁਰਦੀਪ ਸਿੰਘ ਦੇ ਸੁਰ ਭਾਵੇਂ ਕਈ ਵਾਰ ਬੇਸੁਰਤਾ ਤਕ ਪਹੁੰਚ ਜਾਂਦੇ ਰਹੇ ਪਰ ਉਹ ਨਿਸਚੇ ਪੂਰਵਕ ਗਾਉਂਦਾ ਰਿਹਾ । ਸੰਗਤ ਹਰ ਤਰ੍ਹਾਂ ਆਨੰਦ ਲੈਂਦੀ ਰਹੀ ।

ਸਤਿਗੁਰੂ ਜੀ ਨੇ ਸੰਗਤ ਵਿਚ ਗੁਰਦੀਪ ਸਿੰਘ ਦੀ ਪ੍ਰਸੰਸਾ ਕੀਤੀ ਤੇ ਦੱਸਿਆ ਕਿ ਇਹ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਾ ਦਿਨ ਰਾਤ ਦਾ ਧਿਆਨ ਰਖਦਾ ਤੇ ਹਰ ਲੋੜੀਂਦਾ ਪ੍ਰਬੰਧ ਕਰਦਾ ਹੈ । ਇਸਨੂੰ ਅੱਗੇ ਵਧਣ ਦਾ ਸ਼ੌਕ ਹੈ, (ਹੱਸਕੇ) ਆਪਣੇ

ਤਕੜੇ (ਭਾਰੇ) ਸਰੀਰ ਦੇ ਬਾਵਜੂਦ ਅੱਗੇ ਵਧਦਾ ਜਾ ਰਿਹਾ ਹੈ।

ਇਸੇ ਮੰਚ ਉਤੇ ਚੜ੍ਹਦੇ ਪਾਸੇ ਮੁਖ ਕਰਕੇ ਸ੍ਰੀ ਸਤਿਗੁਰੂ ਜੀ ਵਿਰਾਜਮਾਨ ਹਨ। ਆਪ ਜੀ ਦੇ ਪਿੱਛੇ ਮਹਾਰਾਜ ਬੀਰ ਸਿੰਘ ਜੀ, ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਅਤੇ ਸੂਬਾ ਦੀਵਾਨ ਸਿੰਘ ਡਾਲਟਨਗੰਜ ਬੈਠੇ ਹਨ। ਏਸੇ ਮੰਚ ਤੇ ਸਤਿਗੁਰੂ ਜੀ ਦੇ ਸਾਹਵੇਂ ਰਾਗੀ ਸਿੰਘ ਆਪਣੇ ਸਾਜ਼ ਲੈ ਕੇ ਤੇ ਬੱਚੇ-ਸੰਗੀਤਕਾਰ ਬੈਠੇ ਹੋਏ ਹਨ।

ਸਤਿਗੁਰੂ ਜੀ ਨੇ ਮੋਢੇ ਨਾਲ ਲਾਏ ਦਿਲਰੁਬਾ ਤੇ ਜਿਉਂ ਹੀ, ਸ਼ਾਨ ਵਜਾਣ ਲਈ ਗਜ਼ ਖਿੱਚਿਆ ਜਿਵੇਂ ਰਸ ਦੇ ਭੰਡਾਰ ਹੀ ਖੋਲ੍ਹ ਦਿਤੇ। ਬਨਾਰਸ ਤੋਂ ਪੰ: ਕਿਸਨ ਮਹਾਰਾਜ ਦੇ ਸ਼ਾਗਿਰਦ ਨਖ਼ਰੇਦਾਰ ਸੁਖਵਿੰਦਰ ਸਿੰਘ ਜਲੰਧਰ ਨੇ ਤਬਲੇ ਤੇ ਬਾਂਕੇ ਬੋਲ ਵਜਾਣੇ ਸ਼ੁਰੂ ਕਰ ਦਿਤੇ।

ਸਤਿਗੁਰੂ ਜੀ ਨੇ ਵਜਾਣਾ ਛਡਕੇ ਤਬਲੇ ਤੇ ਸੰਗਤ ਕਰ ਰਹੇ ਸੁਖਵਿੰਦਰ ਸਿੰਘ ਪੱਪੂ (ਜਲੰਧਰ) ਬਾਰੇ ਸਰੋਤਿਆਂ ਨੂੰ ਜਾਣਕਾਰੀ ਦਿਤੀ।

ਨਮਸਕਾਰ ਕਰਨ ਵਾਲੇ ਇਸਤਰੀ ਪੁਰਸ਼ ਦੋਹਾਂ ਪਾਸਿਆਂ ਤੋਂ ਆ ਮੱਥਾ ਟੇਕ, ਭੇਟਾ ਧਰ, ਨਿਸਚਿਤ ਥਾਵਾਂ ਵਲ ਵਧੀ ਜਾਂਦੇ ਹਨ। ਇਕ ਭਗਵੇ ਬਸਤਰ ਧਾਰੀ ਸੰਤ, ਰਾਜਿੰਦਰ ਸਿੰਘ ਨਿਰਾਲਾ ਵੀ ਨਮਸਕਾਰ ਕਰਕੇ, ਪਹਿਲੇ ਬੈਠੇ ਗ਼ੈਰ ਨਾਮਧਾਰੀ ਸੰਤਾਂ ਦੇ ਪਾਸੇ, ਜੋ ਅਸਲੋਂ ਸਾਹਵੇਂ ਹੈ, ਬੈਠ ਗਿਆ।

ਨਗ਼ਮੇ ਦੇ ਅੰਤ ਉਤੇ ਸਤਿਗੁਰੂ ਜੀ ਨੇ ਫਿਰ ਸਮੁਚੀ ਸੰਗਤ ਨੂੰ ਸੰਬੋਧਨ ਕੀਤਾ। ਦੱਸਿਆ : ਜਲੰਧਰ ਦੇ ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਅਤੇ ਛੋਟਾ ਸੁਖਵਿੰਦਰ ਸਿੰਘ ਪਿੰਕੀ ਇਹ ਸਭ, ਬਨਾਰਸ ਵਿਖੇ ਭਾਰਤ ਦੇ ਸਿਰਤਾਜ ਤਬਲਾ-ਵਾਦਕ ਪੰ: ਕਿਸਨ ਮਹਾਰਾਜ ਜੀ ਤੋਂ ਤਬਲਾ ਸਿਖਦੇ ਹਨ। ਘਰ ਦਾ ਮੋਹ, ਮਾਪਿਆਂ ਦਾ ਲਾਡ ਛਡ ਕੇ, ਲਗਨ ਨਾਲ ਸਿੱਖ ਰਹੇ ਹਨ ਅਤੇ ਇਹਨਾਂ ਵਾਸਤੇ ਖਰਚ ਖੇਚਲ, ਸ: ਲਹਿਣਾ ਸਿੰਘ ਬਨਾਰਸ ਵਾਲੇ ਕਰਕੇ ਮੇਰਾ ਹੱਥ ਵਟਾਂਦੇ ਹਨ। ਸਭਨਾਂ ਦੀ ਮਿਹਨਤ ਦਾ ਹੀ ਇਹ ਸਿੱਟਾ ਹੈ।

ਦੂਜਾ ਨਗ਼ਮਾ ਸ਼ੁਰੂ ਕਰਕੇ ਪਿੰਕੀ ਸੁਖਵਿੰਦਰ ਨੂੰ ਤਬਲਾ ਦੇ ਦਿਤਾ। ਉਹ 12 ਸਾਲ ਦਾ ਬੱਚਾ, ਤਬਲੇ ਤੋਂ ਦੂਣੀ ਉਚਾਈ ਦਾ, ਦਰਸ਼ਕਾਂ ਸਰੋਤਿਆਂ ਨੂੰ, ਆਪਣੀਆਂ ਉਂਗਲਾਂ ਪੁੜੇ ਤੇ, ਅਤੇ ਗੁੰਨ੍ਹਵੀਆਂ ਮੁੱਠਾਂ ਧਾਮੇ ਤੇ ਮਾਰ-ਮਾਰ ਮੁਗਧ ਕਰਨ ਲਗਾ।

ਇਸ ਸਾਰੇ ਸਮੇਂ ਦੀ ਮੂਵੀ ਫ਼ਿਲਮ ਗਿਆਨੀ ਜਸਵੰਤ ਸਿੰਘ ਰਾਜੌਰੀ ਗਾਰਡਨ ਦਿੱਲੀ ਵਾਲੇ, ਆਪਣੀ ਟੀਮ ਨਾਲ ਮਿਲਕੇ, ਉਤਾਰਦੇ ਰਹੇ।

ਪਿੰਕੀ ਦੀ ਪਖਾਵਜ ਬਾਅਦ ਸਤਿਗੁਰਾਂ ਪਿੰਕੀ ਦੇ ਪਹਿਲੇ ਉਸਤਾਦ ਭਾਈ ਨਿਹਾਲ ਸਿੰਘ ਨੂੰ ਵੀ ਵਡਿਆਇਆ।

## ਤੂੰ ਡਿੱਠਾ, ਤੂੰ ਡਿੱਠਾ

ਅੱਜ ਸ਼ਬਦ ਦੀ ਟੇਕ ਸੀ : ਤੈਂਡੀ ਬੰਦਸ ਮੈਂ ਕੋਇ ਨ ਡਿੱਠਾ। ਇਸ ਸ਼ਬਦ ਦਾ ਪੂਰਾ ਪਾਠ :

ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ।
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ । ੧ ।
[ਸਲੋਕ ਮ: ੫, ਰਾਮਕਲੀ ਕੀ ਵਾਰ, ਆਦਿ ਗ੍ਰੰਥ, ਪੰਨਾ 964

ਇਹ ਸ਼ਬਦ ਸੁਰੀਲੇ ਗਲਿਆਂ ਦੀ ਇਕ ਭਰਵੀਂ ਵਾਛੜ ਹੋਣ ਕਰਕੇ ਬੜਾ ਵ'ਸਿਆ । ਇਸ ਸ਼ਬਦ-ਬਾਣ ਦਾ ਫੁੰਡਿਆ ਇਕ ਸਿਖ ਕੂੜਕ ਕੇ ਦੀਵਾਨ ਦੇ ਵਿਚਕਾਰੇ ਆ ਢੱਠਾ । ਦਸਤਾਰ ਲਹਿ ਗਈ । ਕੇਸ ਖਿਲਰ ਗਏ । ਸਿਰ ਮਾਰੀ ਜਾਏ । ਮੂੰਹੋਂ ਆਖੇ : ਤੂੰ ਡਿਠਾ, ਤੂੰ ਡਿਠਾ । ਪਹਿਰੇਦਾਰ ਸਿਖ ਉਸਨੂੰ ਉਠਾ ਕੇ ਲੈ ਗਏ । ਦੂਰ ਲਿਜਾ ਕੇ ਛੱਡ ਦਿਤਾ । ਸ਼ਬਦ ਦੇ ਵੱਜਦ ਦਾ ਮਾਰਿਆ ਹੋਇਆ ਉਹ ਫਿਰ "ਤੂੰ ਡਿਠਾ, ਤੂੰ ਡਿਠਾ" ਕਹਿੰਦਿਆਂ ਸਤਿਗੁਰਾਂ ਵਲ ਦੌੜਿਆ । ਨਮਸਕਾਰ ਰੂਪ ਵਿਚ ਸਿਰ ਚਰਨਾਂ ਵਿਚ ਸੁੱਟ ਦਿਤਾ । ਸਤਿਗੁਰੂ ਜੀ ਨੇ ਦਿਲਰੁਬਾ ਛਡ ਕੇ ਉਸਨੂੰ ਪਲੋਸਿਆ, ਉਸ ਦੇ ਉਬਾਲ ਨੂੰ ਸ਼ਾਂਤ ਕੀਤਾ । ਮਿੰਟ ਕੁ ਬਾਅਦ ਉਹ ਉਠ ਕੇ ਆਪਣੀ ਜਗਹ ਤੇ ਜਾ ਬੈਠਾ ।

ਸ਼ਬਦ ਸਮਾਪਤੀ ਤੇ 5-6 ਸੱਜਣ 'ਭਜਨ ਪੁੱਛਣ' ਦੀ ਬੇਨਤੀ ਲੈ ਕੇ ਆ ਗਏ । ਸਤਿਗੁਰੂ ਜੀ ਦਾ ਹੁਕਮ ਪਾਕੇ ਸੂਬਾ ਦੀਵਾਨ ਸਿੰਘ ਜੀ ਨੇ ਸਭ ਨੂੰ ਭਜਨ ਦੇ ਕੇ, ਕਰਨ ਦੀ ਵਿਧੀ ਸਮਝਾ ਦਿਤੀ ।

ਦੂਸਰਾ ਸ਼ਬਦ, 'ਪਿਰ ਦੇਖਣ ਕੀ ਆਸ' ਮਹਾਰਾਜ ਜੀ ਨੇ ਚੁੱਕਿਆ ਅਤੇ ਸੰਤ ਖਜ਼ਾਨ ਸਿੰਘ ਨੇ ਘੁੰਘਰੂਆਂ ਵਾਲੀ ਖੂੰਟੀ ਨਾਲ ਤਬਲਾ ਵਜਾਂਦਿਆਂ ਅਲੌਕਿਕ ਸੁਆਦ ਸਿਰਜ ਦਿਤਾ ।

## ਪੁਸਤਕ ਵਿੱਕਰੀ

ਦੀਵਾਨ ਦੀ ਸਮਾਪਤੀ ਤੇ ਪੰ: ਗੋਪਾਲ ਸਿੰਘ ਹੁਰਾਂ ਅਰਦਾਸ ਕਰਕੇ ਕੁਛ ਪੁਸਤਕਾਂ ਖਰੀਦਣ ਲਈ ਸੰਗਤ ਨੂੰ ਪਰੇਰਿਆ । ਮੌਕੇ ਤੇ ਹੀ 1500/-ਦੀ ਵਿਕਰੀ ਹੋ ਗਈ ।

ਇਸ ਮੇਲੇ ਤੇ 'ਸਿਖ-ਗੁਰੂ ਪਰੰਪਰਾ' ਮਹੰਤ ਆਤਮਾ ਸਿੰਘ ਸਨਖਤਰਾ ਲਿਖਤ ਨਵੀਂ ਪੁਸਤਕ ਵਿਕਣ ਲਈ ਆਈ ।

ਰਾਤ ਨੂੰ ਹੱਲੇ ਦੇ ਦੀਵਾਨ ਸਿਮ੍ਰਤੀ ਮੰਦਰ ਅਤੇ ਬੋਹੜ ਹੇਠ ਲਗਣੇ ਹਨ । ਹੇਠ ਲਿਖੇ ਜਥੇਦਾਰ ਸੰਗਤਾਂ ਨੂੰ ਨਿਹਾਲ ਕਰਨਗੇ : ਜਥੇਦਾਰ ਨਿਰੰਜਨ ਸਿੰਘ ਟਮਕੌਦੀ, ਜਥੇਦਾਰ ਨਿਰੰਜਨ ਸਿੰਘ ਕੰਗਣਪੁਰ, ਸੰਤ ਰਾਇ ਸਿੰਘ, ਜਥੇਦਾਰ ਬਲਵੰਤ ਸਿੰਘ ਕਪੂਰਾ, ਸੰਤ ਟਹਿਲ ਸਿੰਘ ਕਰਨਾਲ, ਸੰਤ ਹਜ਼ਾਰਾ ਸਿੰਘ ਲਖਨਊ, ਜਥੇਦਾਰ ਸੇਵਾ ਸਿੰਘ ਭਗਤਾ, ਜਥੇਦਾਰ ਗੁਰਬਚਨ ਸਿੰਘ ਚਲਾਂਗ । ਸਮੇਂ ਸਿਰ ਸੂਚਿਤ ਕਰਨ ਵਾਲੇ ਜਥੇਦਾਰ ਮੇਲਾ ਸਿੰਘ ਰਛੀਨ ਅਤੇ ਜਥੇਦਾਰ ਦਲੀਪ ਸਿੰਘ ਸੰਤ ਨਗਰ ।

ਪੰਡਿਤ ਗੋਪਾਲ ਸਿੰਘ ਜੀ ਨੇ ਸੰਗਤ ਨੂੰ ਸੇਵਾ ਦੇ ਮਹੱਤਵ ਤੇ, ਥੋੜਾ ਚਿਰ ਵਾਸਤੇ, ਰੌਸ਼ਨੀ ਪਾਈ ਅਤੇ ਸ੍ਰੀ ਮਾਤਾ ਚੰਦ ਕੌਰ ਜੀ ਦਾ ਗੁਰੂ-ਪਤਨੀ ਹੋਣ ਦੇ

ਬਾਵਜੂਦ ਹਥੀਂ ਇੱਟਾਂ ਚੁੱਕਣਾ, ਸਫਾਈਆਂ ਕਰਨੀਆਂ ਆਦਿ ਦੇ ਪ੍ਰੇਰਨਾ ਰੂਪ ਟੁਕੜੇ ਸੁਣਾਏ।

ਜਾਪਦਾ ਹੈ, ਸ੍ਰੀ ਮਹਾਰਾਜ ਨਿਹਾਲ ਸਿੰਘ ਦੇ ਸਾਹਿਬਜ਼ਾਦੇ ਠਾਕਰ ਸ਼ਮਸ਼ੇਰ ਸਿੰਘ ਜੀ ਵੀ ਰਾਤ ਦੇ ਮੇਲੇ ਵਿਚ ਪਹੁੰਚੇ ਹੋਏ ਹਨ ਤਾਂ ਹੀ ਅੱਜ ਵਾਰ ਦੇ ਕੀਰਤਨ ਸਮੇਂ ਉਨ੍ਹਾਂ ਸਤਿਗੁਰੂ ਜੀ ਨੂੰ ਨਮਸਕਾਰ ਆ ਕੀਤੀ।

## ਮੇਲਾ ਹੀ ਮੇਲਾ

ਮੈਂ ਭੈਣੀ ਸਾਹਿਬ ਅਤੇ ਰਾਮ ਸਰ ਦੇ ਗੁਰੂ ਕਿਆਂ ਵਲੋਂ ਬਣੇ ਅਤੇ ਸਿੰਘਾਂ ਦੇ ਆਪਣੇ ਲਈ ਬਣਾਏ ਕਮਰੇ ਵੀ ਵੇਖੇ ਅਤੇ ਪਿੰਡ ਵਿਚਲੇ ਅਨੇਕਾਂ ਘਰ ਵੀ ਰਾਤ ਫਿਰ-ਫਿਰ ਕੇ ਵੇਖੇ। ਸਰਦੀ ਤੋਂ ਬਚਣ ਤੇ ਨਿੱਘ ਮਾਣਨ ਲਈ, ਪਿੰਡ ਦੇ ਘਰਾਂ ਜਾਂ ਡੇਰੇ ਦੇ ਕਮਰਿਆਂ ਵਿਚ ਮੇਲਾ-ਦਰਸ਼ਕ ਪਰਵਾਰ ਮੰਜਿਆਂ ਉਪਰ ਜਾਂ ਪਰਾਲੀਆਂ ਉਤੇ ਵਿਛੀਆਂ ਦਰੀਆਂ ਤੇ ਸੁਖ ਲੈ ਰਹੇ ਹਨ। ਜਿੰਨੀ ਕੁ ਸੰਗਤ ਆਈ ਹੈ ਉਸਦਾ ਤਸੱਲੀ ਬਖ਼ਸ਼ ਪ੍ਰਬੰਧ ਹੈ। ਬਿਸਤਰੇ-ਡੇਰੇ ਦਾ ਪ੍ਰਬੰਧ ਸੰਤ ਨਗਰ (ਸਰਸਾ) ਦਾ ਸ੍ਰੀ ਬਿਅੰਤ ਸਿੰਘ ਸੋਖਲ ਆਪਣੇ ਸਹਿਯੋਗੀਆਂ ਨਾਲ ਕਰ ਰਿਹਾ ਹੈ। ਪਿਛਲੇ ਕੁਝ ਸਾਲਾਂ ਤੋਂ ਅਜਿਹੇ ਮੇਲਿਆਂ ਦਾ ਪ੍ਰਬੰਧ ਇਹੋ ਨੌਜਵਾਨ ਕਰਦਾ ਹੈ।

ਮੈਨੂੰ ਇਹ ਵੀ ਪਤਾ ਲਗਾ ਕਿ ਮੰਜੇ ਅਤੇ ਸਫ਼ਾਂ ਲਈ ਸਕਿਉਰਿਟੀ ਲਈ ਜਾਂਦੀ ਹੈ ਤਾਕਿ ਸਾਮਾਨ ਆਦਿ ਦਾ ਨੁਕਸਾਨ ਨ ਹੋਵੇ। ਪਿਛਲੇ ਮੇਲੇ ਤੇ ਇਸ ਪ੍ਰਬੰਧ ਦੇ ਸਹੀ ਸਿੱਟੇ ਨਿਕਲੇ। ਵਿਸ਼ਿਸ਼ਟ ਵਿਅਕਤੀਆਂ, ਅੰਨ-ਧਰਮੀ ਸਾਧੂਆਂ ਤੇ ਖ਼ਾਸ ਜ਼ਰੂਰਤ ਮੰਦਾਂ ਲਈ ਮੰਜਿਆਂ ਦਾ ਪ੍ਰਬੰਧ ਬਿਨਾ ਸਕਿਉਰਿਟੀ ਤੋਂ ਹੋ ਜਾਂਦਾ ਹੈ।

9-30 ਵਜੇ ਸਤਿਗੁਰੂ ਜੀ ਦੇ ਡੇਰੇ ਗਿਆ। ਅੱਗੇ ਇਕ ਖਾਸ ਮੀਟਿੰਗ, ਸਤਿਗੁਰਾਂ ਦੇ ਹੀ ਆਰਾਮ ਕਮਰੇ ਵਿਚ, ਹੋ ਕੇ ਹਟੀ ਸੀ। ਇਸ ਵਿਚ ਸ: ਹੰਸਪਾਲ, ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ, ਸੇਠ ਕਿਰਪਾਲ ਸਿੰਘ ਡਾਲਟਨ ਗੰਜ, ਉਨ੍ਹਾਂ ਦੇ ਭਰਾ ਸੰਤ ਅਮਰ ਸਿੰਘ, ਸ: ਸੁਰਿੰਦਰ ਸਿੰਘ, ਅਤੇ ਸ: ਅਜੀਤ ਸਿੰਘ ਸ਼ਾਮਲ ਸਨ। ਵਿਚਾਰ ਵਟਾਂਦਰੇ ਦੇ ਤੱਤ ਦਾ ਪਤਾ ਨਹੀਂ ਲਗਾ। ਸਤਿਗੁਰੂ ਜੀ ਏਥੋਂ ਨਿਕਲਦਿਆਂ ਹੀ ਕਾਹਲੀ-ਕਾਹਲੀ ਤੁਰਦੇ ਫਾਟਕ ਵਾਲੇ ਪਾਸਿਓਂ ਕੋਠੀ ਪਹੁੰਚ ਗਏ। ਜਾਣ ਤੋਂ ਪਹਿਲੋਂ ਸਾਨੂੰ ਆਰਾਮ ਕਰਨ ਦੀ ਆਗਿਆ ਦਿੰਦੇ ਹੋਏ ਵੀ ਹੰਸਪਾਲ ਨੂੰ ਸਤਿਗੁਰਾਂ ਬੁਲਾ ਲਿਆ ਅਤੇ 15 ਮਿੰਟ ਤਕ ਹਜ਼ੂਰ ਨੇ ਉਸਨੂੰ ਆਪਣੀ ਸੰਗਤ ਬਖ਼ਸ਼ੀ।

ਪਤਾ ਲਗਾ ਕਿ ਬੀਬਾ ਜੀ ਆਪਣੀ ਉਸਤਾਨੀ ਅਤੇ ਇਕ ਹੋਰ ਸਹੇਲੀ ਨਾਲ ਵਲਾਇਤ ਖ਼ਾਂ ਸਾਹਿਬ ਅਤੇ ਉਨ੍ਹਾਂ ਦੇ ਪਰਵਾਰ ਨੂੰ ਨੀਲੋਂ ਰੀਸਾਰਟ ਵਿਚ ਵੇਖਕੇ ਅਤੇ ਤਸੱਲੀ ਕਰਕੇ ਆਏ ਹਨ ਕਿ ਸਿਤਾਰ ਸਮਰਾਟ ਨੂੰ ਕਿਸੇ ਤਰ੍ਹਾਂ ਦੀ ਅਸੁਵਿਧਾ ਨਾ ਹੋਵੇ!

10-20 ਵਜੇ ਰਾਤੀਂ ਹੋਲੇ ਦੇ ਦੀਵਾਨਾਂ ਦਾ ਜਾਇਜ਼ਾ ਲੈਣ ਮੈਂ ਅਤੇ ਸ: ਹੰਸਪਾਲ ਨਿਕਲੇ। ਤਾਲਾਬ ਦੇ ਪਾਸ ਲਗੇ ਦੀਵਾਨ ਦੀ ਹਾਜ਼ਰੀ ਥੋੜ੍ਹੀ ਸੀ। ਸਿਮ੍ਰਤੀ ਮੰਦਰ ਵਿਚ ਕਾਫ਼ੀ ਸਰੋਤੇ ਸਨ, ਬੈਠਣ ਸੁਣਨ ਦਾ ਪ੍ਰਬੰਧ ਵਧੀਆ ਸੀ। ਅਸਾਂ

ਏਧਰ ਫਿਰਦਿਆਂ ਹੀ ਠਾਕਰ ਉਦੈ ਸਿੰਘ ਜੀ ਨੂੰ ਪ੍ਰਬੰਧ ਬਾਰੇ ਕੁਛ ਸੁਝਾਉ ਦਿਤੇ ।

ਸਵੇਰੇ ਤਪ ਸਥਾਨ ਕੋਲ ਬੈਠਿਆਂ ਸੱਚੇ ਪਾਤਸ਼ਾਹ ਜੀ ਨੇ ਦੱਸਿਆ : ਨਿੱਕਾ ਕਾਕਾ (ਠਾਕਰ ਉਦੈ ਸਿੰਘ ਜੀ) ਮਹਾਰਾਜ ਜੀ ਦੇ ਕਹੇ ਅਨੁਸਾਰ, ਸਾਰੀ ਰਾਤ ਜਥੇਦਾਰਾਂ ਦਾ ਕੀਰਤਨ ਸੁਣਦਾ ਰਿਹਾ ਹੈ ਤੇ ਜੋ ਕੁਛ ਉਹ ਕਹਿੰਦੇ ਕਹਾਂਦੇ ਰਹੇ ਉਸਨੂੰ ਗੰਭੀਰਤਾ ਨਾਲ ਲਿਆ ਹੈ ਉਸਨੇ । ਕਿਸੇ ਜਥੇਦਾਰ ਨੇ ਵੀ ਗੁਰੂ ਬਾਲਕ ਸਿੰਘ ਜੀ ਬਾਰੇ ਜ਼ਿਕਰ ਤਕ ਨਹੀਂ ਕੀਤਾ । ਹੋਰ ਤਾਂ ਹੋਰ, ਧੰਨ ਗੁਰੂ ਬਾਲਕ ਸਿੰਘ ਵੀ ਨਹੀਂ ਆਖਿਆ ਕਿਸੇ ।

## 26 ਮਾਰਚ 1978 ਐਤਵਾਰ
## ਹੋਲਾ, ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦੇ ਕੀਰਤਨ ਸਮੇਂ ਦੇ ਵਿਚ-ਵਿਚ ਹੀ ਮੈਂ ਕਿਸੇ ਤਰ੍ਹਾਂ ਪਹੁੰਚ ਗਿਆ । ਪਿੰਡਾਲ ਭਰਪੂਰ ਹੈ ਕੀਰਤਨ ਸੁਣਨ ਤੇ ਗੁਰੂ-ਦਰਸ਼ਨ ਦੇ ਪ੍ਰੇਮੀਆਂ ਨਾਲ । ਸਟੇਜ ਦੀ ਵੰਡ ਅੱਜ ਤਿਪਾਸੜ ਹੈ । ਸਤਿਗੁਰੂ ਜੀ ਉੱਤਰ-ਮੁਖ ਬੈਠੇ ਦਰਸ਼ਨ ਦੇ ਰਹੇ ਹਨ । ਆਪ ਜੀ ਦੇ ਗਿਰਦ ਗੁਰੂ ਕਾ ਪਰਵਾਰ ਤੇ ਹੋਰ ਚੋਣਵੇਂ ਵਿਅਕਤੀ ਹਨ । ਪੂਰਬੀ ਬਾਹੀ ਤੇ ਇਕ ਬੈਂਚ ਤੇ ਭਾਈ ਭਜਨਾ ਸਿੰਘ ਤੇ ਭਾਈ ਕੇਹਰ ਸਿੰਘ ਭੈਣੀ ਸਾਹਿਬੀਏ, ਅਤੇ ਸਤਿਗੁਰੂ ਜੀ ਦੇ ਐਨ ਸਨਮੁਖ, 10 ਫੁਟ ਦੇ ਫ਼ਾਸਲੇ ਤੇ, ਹਜ਼ੂਰੀ ਰਾਗੀ ਅਤੇ 15 ਸੰਗੀਤ ਵਿਦਿਆਰਥੀ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਹਨ ।

### ਭਾਈ ਭਜਨਾ ਸਿੰਘ ਬਾਰੇ

ਏਥੇ ਮੈਂ ਭਾਈ ਭਜਨਾ ਸਿੰਘ ਬਾਰੇ ਕੁਛ ਦੱਸਣਾ ਚਾਹੁੰਦਾ ਹਾਂ । ਇਸ ਜੋੜੀ ਦਾ ਜਨਮ ਸ੍ਰੀ ਭੈਣੀ ਸਾਹਿਬ ਦੇ ਚਮਾਰਾਂ ਦੇ ਪਰਵਾਰ ਵਿਚੋਂ ਹੈ । ਬਚਪਨ ਵਿਚ ਹੀ ਸੰਗੀਤ ਸਿੱਖਿਆ । ਇਹ ਜੋੜਾ ਏਥੇ ਨਿੱਤ ਆਸਾ ਦੀ ਵਾਰ ਦਾ ਕੀਰਤਨ ਕਰਦਾ ਹੈ । ਗੁਰੂ ਘਰ ਵਲੋਂ ਇਹਨਾਂ ਦੀਆਂ ਨਿੱਤ ਲੋੜਾਂ ਦੀ ਪਦਾਰਥਕ ਪੂਰਤੀ ਤਾਂ ਹੁੰਦੀ ਹੀ ਹੈ । 175/-ਮਹੀਨਾ ਜੇਬ ਖਰਚ ਵੀ ਮਿਲਦਾ ਹੈ । ਜੀਵਨ ਲੰਮੇ ਸਮੇਂ ਤੋਂ ਇੰਜ ਹੀ ਚਲਦਾ ਆ ਰਿਹਾ ਸੀ ਕਿ ਪਿਛਲੇ 5 ਕੁ ਮਹੀਨਿਆਂ ਤੋਂ ਭਾਈ ਸਾਹਿਬ ਨੂੰ ਰੁੱਸਣ ਦਾ ਮੌਕਾ ਵੀ ਮਿਲ ਗਿਆ । ਭਾਈ ਭਜਨਾ ਸਿੰਘ ਕਿਧਰੇ ਰੁੱਸਕੇ ਚਲਾ ਗਿਆ । ਪਰਵਾਰ ਸੰਖੇਪ ਹੀ ਹੈ । ਹੁਣ ਸ੍ਰੀ ਸਤਿਗੁਰੂ ਜੀ ਨੂੰ ਪਤਾ ਲਗਾ ਤਾਂ ਆਪ ਨੇ ਸਵਾ ਸੌ ਰੁਪੈ ਮਹੀਨਾ ਪੈਨਸ਼ਨ ਤੇ ਇਸਨੂੰ ਲੈ ਆਂਦਾ ਹੈ । ਡਿਊਟੀ ਕੋਈ ਨਹੀਂ । ਲੰਗਰ ਗੁਰੂ ਕਾ ।

### ਹੋਲੀ ਦਾ ਰੰਗ

ਦੀਵਾਨ ਵਿਚ ਬੀਬੀਆਂ ਦੇ ਸੰਘਣੇ ਇੱਕਠ ਦੇ ਅੱਗੇ ਕਰਕੇ ਸ੍ਰੀ ਮਾਤਾ ਚੰਦ ਕੌਰ ਜੀ ਬਾਦਾਮੀ ਰੰਗ ਦੇ ਕੰਬਲ ਦੀ ਬੁੱਕਲ ਮਾਰੀ ਤਣ ਕੇ ਬੈਠੇ, ਕੀਰਤਨ ਦਾ ਆਨੰਦ ਮਾਣ ਰਹੇ ਹਨ । ਵਾਰ ਦਾ ਭੋਗ 6-45 ਤੇ ਪੈ ਗਿਆ ਹੈ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਨੇ ਚੰਡੀ ਦੀ ਵਾਰ ਗੁਟਕੇ ਤੋਂ ਪੜ੍ਹ ਕੇ ਦਿਲਰੁਬਾ ਹਸਤ ਕਮਲਾਂ ਵਿਚ ਲੈ ਲਿਆ ਹੈ। ਹੋਲੇ-ਮਹੱਲੇ ਦਾ ਵਿਸ਼ੇਸ਼ ਸ਼ਬਦ—"ਹੋਲੀ ਕੀਨੀ ਜੀ ਕੀਨੀ ਸੰਤ ਸੇਵ" ਛੂਹ ਦਿਤਾ ਹੈ। ਸਾਰੇ ਵਾਤਾਵਰਣ ਵਿਚ ਬਸੰਤ ਘੁਲ ਗਈ ਹੈ।

ਇਕ ਪਰਿਵਰਤਨ ਅੱਜ ਹੋਰ ਡਿੱਠਾ। ਸ੍ਰੀ ਸਤਿਗੁਰੂ ਜੀ ਦੇ ਚੰਦੋਏ, ਜਿਸ ਦੇ ਛਤਰ ਹੇਠ ਆਪ ਨਿਤ ਹੀ ਦਰਸ਼ਨ ਦਿੰਦੇ ਹਨ, ਪਿਛਵਾੜੇ, ਦੀਵਾਰ ਨਾਲ 7—4 ਫੁਟ ਫ੍ਰੇਮ ਕੀਤਾ ਸ਼ੀਸ਼ਾ, ਹੇਠੋਂ 3 ਫੁਟ ਉੱਚੇ ਸਟੈਂਡ ਤੇ ਫਿਟ ਕੀਤਾ, ਲਗਾਇਆ ਗਿਆ ਹੈ ਤਾਂਕਿ ਰਾਗੀ ਬੱਚਿਆਂ ਦੇ ਚਿਹਰੇ ਦੂਰ-ਦੂਰ ਤਕ ਦੀ ਸੰਗਤ ਵੀ ਵੇਖ ਸਕੇ।

7-25 ਤੇ ਅਰਦਾਸ ਉਪ੍ਰੰਤ ਪੰ: ਗੋਪਾਲ ਸਿੰਘ ਜੀ ਨੇ ਕੁਛ ਮਿੰਟਾਂ ਲਈ ਆਪਣੇ ਵਿਚਾਰ ਵਿਅਕਤ ਕੀਤੇ। ਜਿਨ੍ਹਾਂ ਦਾ ਤੱਤ ਇਹ ਸੀ ਕਿ ਜਿਥੇ ਵੀ ਦੀਵਾਨ ਲਗੇ ਓਥੇ ਹੀ ਸ੍ਰੀ ਸਤਿਗੁਰੂ ਜੀ ਦਾ ਆਸਣ ਜ਼ਰੂਰ ਵਿਛਾਇਆ ਜਾਇਆ ਕਰੇ ਤਾਂਕਿ ਸਿਖ ਆਪਣੀ ਭਾਵਨਾ ਅਨੁਸਾਰ ਸ਼ਰਧਾ ਸਤਿਕਾਰ ਨਾਲ ਮਸਤਕ ਨਿਵਾ ਸਕਣ।

## ਇਕ ਗਰੁਪ ਚੌਥੇ ਪੌੜੇ ਦਾ

ਸੰਗੀਤ ਸਿਖਦੇ ਬੱਚਿਆਂ ਅਤੇ ਰਾਗੀਆਂ ਨੂੰ ਪਹਿਲਾਂ ਹੀ ਗੁਰੂ ਕੇ ਡੇਰੇ ਜਾ ਕੇ ਪ੍ਰਸ਼ਾਦ ਛਕਣ ਤੇ ਤਿਆਰ ਬੈਠਣ ਦੀ ਆਗਿਆ ਹੋ ਗਈ ਸੀ ਅਤੇ ਇਹਨਾਂ ਦੇ ਉਠਦਿਆਂ ਹੀ ਨਿੱਕੇ-ਨਿੱਕੇ ਬੱਚਿਆਂ ਦਾ ਇਕ ਹੋਰ ਜਥਾ ਆ ਗਿਆ, 11 ਲੜਕੇ ਅਤੇ 9 ਲੜਕੀਆਂ। ਇਹ ਸੁੰਦਰ ਨਾਮਧਾਰੀ ਪੁਸ਼ਾਕਾਂ ਵਿਚ ਸਜਦੇ ਰਾਮਦਾਸੀਏ ਰਤਨ ਸਨ। ਸੰਤ ਜੋਗਿੰਦਰ ਸਿੰਘ ਮਾਸਟਰ ਮੋਰੋਂ ਦਾ ਇਹ ਸੁਜਤਨ ਸੀ ਕਿ ਇਹਨਾਂ ਬੱਚਿਆਂ ਨੂੰ ਭਜਨ ਦਸਵਾ ਕੇ ਗੁਰੂ ਵਾਲੇ ਬਣਾਇਆ ਜਾਵੇ।

ਸ੍ਰੀ ਸਤਿਗੁਰੂ ਜੀ ਨੇ ਮਾਸਟਰ ਜੁਗਿੰਦਰ ਸਿੰਘ ਅਤੇ ਬੀਬੀ ਨਛੱਤਰ ਕੌਰ ਦੇ ਇਸ ਪ੍ਰਯਤਨ ਨੂੰ, ਪੰ: ਗੋਪਾਲ ਸਿੰਘ ਜੀ ਨੂੰ ਦੱਸਕੇ ਵਡਿਆਇਆ। ਬੱਚਿਆਂ ਨੂੰ ਭਜਨ ਦੀ ਦਾਤ ਪ੍ਰਾਪਤ ਹੋਈ ਅਤੇ ਸ੍ਰੀ ਸਤਿਗੁਰੂ ਜੀ ਨਿਜ ਸਥਾਨ ਹਿਤ ਮਲਕੜੇ ਜਿਹੇ ਉਠ ਕੇ ਚਲੇ ਗਏ। ਪ੍ਰਬੰਧਕਾਂ ਤੋਂ ਮੇਲੇ ਦੀਆਂ ਰੌਣਕਾਂ, ਪ੍ਰਸ਼ਾਦ ਪਾਣੀ ਅਤੇ ਅਮਨ ਸ਼ਾਂਤੀ ਬਾਰੇ ਜਾਣਕਾਰੀ ਲੈ ਕੇ, ਨਵੀਆਂ ਹਦਾਇਤਾਂ ਦੇ, ਆਪਣੇ ਡੇਰੇ ਪਹੁੰਚ ਕੇ ਫਿਰ ਮੋਹਣ-ਸੁਖਦੇਵ-ਬਲਜੀਤ ਸਿੰਘ ਹੁਰਾਂ ਨੂੰ ਸੰਗੀਤ ਸਿੱਖਿਆ ਦੇਣ ਲਗੇ।

## ਖ਼ਾਂ ਸਾਹਿਬ ਨੂੰ ਮਾਣ

ਸਤਿਗੁਰੂ ਜੀ ਇਕ ਵਾਰ ਉਸਤਾਦ ਵਲਾਇਤ ਖ਼ਾਂ ਸਾਹਿਬ ਨੂੰ ਮਾਣ ਦੇਣ ਨੀਲੋਂ ਰੀਸਾਰਟ ਤਕ ਪਧਾਰੇ।

ਸ: ਬਲਜੀਤ ਸਿੰਘ ਬੱਲੀ ਚੰਡੀਗੜ੍ਹ ਅਤੇ ਪ੍ਰੋ: ਕਿਰਪਾਲ ਸਿੰਘ ਕਸੇਲ ਪਟਿਆਲੇ ਤੋਂ ਆ ਜਾਣ ਕਾਰਨ ਮੇਰਾ ਕੁਛ ਸਮਾਂ ਵਿਦਵਾਨਾਂ ਦੀ ਸੰਗਤ ਵਿਚ ਬੀਤਿਆ ਪਰ ਜਦੋਂ ਮੈਂ ਸਤਿਗੁਰੂ ਜੀ ਦੀ ਕੋਠੀ ਵਿਚਦੀ ਲੰਘਣ ਲਗਾ ਤਾਂ ਸਤਿਗੁਰੂ ਜੀ ਇਕ ਵਾਰ ਫੇਰ ਇਸ਼ਨਾਨ ਕਰਕੇ ਹਟੇ ਸਨ। ਮੈਂ ਵੀ ਚੁੱਪ ਕਰਕੇ ਉਸੇ ਕਮਰੇ ਵਿਚ ਜਾ

ਪੁੱਜਾ ਜਿਥੇ ਆਪ ਜੀ, ਮਾਤਾ ਜੀ ਤੇ ਹੋਰ ਉਡੀਕਦੇ ਸਿਖਾਂ ਵਿਚ ਜਾ ਸਸ਼ੋਭਤ ਹੋਏ ਸੀ। ਸ੍ਰੀ ਸਤਿਗੁਰੂ ਜੀ ਕਮਰੇ ਅੰਦਰਲੇ ਹੋਰ ਵਿਅਕਤੀਆਂ ਨੂੰ ਦੱਸ ਰਹੇ ਸਨ ਕਿ ਉਹ ਆਪ ਅਤੇ ਮਹਾਰਾਜ ਜੀ ਖ਼ਾਂ ਸਾਹਿਬ ਨੂੰ ਕੇਵਲ ਪੰਜ ਮਿੰਟ ਮਿਲਣ ਵਾਸਤੇ ਗਏ ਸਨ ਪਰ ਅੱਧਾ ਘੰਟਾ ਲਗ ਗਿਆ। ਸਤਿਗੁਰੂ ਜੀ ਨੇ ਉਸਤਾਦ ਵਲਾਇਤ ਖ਼ਾਂ ਸਾਹਿਬ ਦੀਆਂ ਦੋ ਗੱਲਾਂ ਤਾਂ ਮੇਰੇ ਵੀ ਨੋਟਿਸ ਵਿਚ ਲਿਆਂਦੀਆਂ ਇਕ ਤਾਂ ਇਹ ਕਿ ਜੋ ਲੋਕ ਮਿਸ਼ਰਤ ਭੈਰਵੀ, ਮਿਸ਼ਰਤ ਭੈਰਉਂ ਆਦਿ ਆਖ ਕੇ ਗਾਉਂਦੇ ਵਜਾਉਂਦੇ ਹਨ, ਅਸਲ ਵਿਚ ਉਹ ਸ਼ੁਧ ਰਾਗ ਗਾ ਹੀ ਨਹੀਂ ਸਕਦੇ ਹੁੰਦੇ ! ਹਰ ਤਰ੍ਹਾਂ ਘਚੋਲੇ ਨੂੰ ਮਿਸ਼ਰਤ ਆਖ ਕੇ ਬਚ ਜਾਂਦੇ ਹਨ। ਸ਼ੁਧ ਰਾਗ ਸਮਝਣ ਲਈ ਸਾਡੀ ਮਦਦ ਧਰੁਵਪਦ ਹੀ ਕਰਦੇ ਹਨ। ਇਹ ਗੱਲ ਕਰਦਿਆਂ ਖ਼ਾਂ ਸਾਹਿਬ ਨੇ ਓਸੇ ਵੇਲੇ ਭੈਰਵੀ ਦਾ ਧਰੁਵਪਦ ਗਾ ਕੇ ਸੁਣਾਇਆ।

ਦੂਜੀ ਗੱਲ ਬਾਰੇ ਲੇਖਕ ਨੂੰ ਖਿਮਾ ਹੀ ਮੰਗਣੀ ਪਏਗੀ, ਯਾਦੋਂ ਵਿਸਰ ਗਈ ਹੈ।

ਖ਼ਾਂ ਸਾਹਿਬ ਨੇ ਸਤਿਗੁਰੂ ਜੀ ਦੀ ਪੀਲੋ ਵਾਲੀ ਹੋਲੀ ਦੀ ਧਮਾਰ ਦੀ ਵੀ ਪ੍ਰਸੰਸਾ ਕੀਤੀ। ਸਤਿਗੁਰੂ ਜੀ ਨੇ ਇਸ ਵਡਿਆਈ ਨੂੰ ਇਸ ਤਰ੍ਹਾਂ ਲਿਆ : ਮੈਨੂੰ ਆਪਣੀ ਤਾਰੀਫ਼ ਏਡੇ ਵੱਡੇ ਕਲਾਕਾਰ ਤੋਂ ਸੁਣ ਕੇ ਸੁਭਾਵਕ ਖ਼ੁਸ਼ੀ ਹੋਈ, ਪਰ ਮੈਂ ਚੁੱਪ ਹੀ ਰਿਹਾ। ਖ਼ਾਂ ਸਾਹਿਬ ਨੇ ਮੈਨੂੰ ਉਕਸਾਇਆ ਵੀ ਪਰ ਮੈਂ ਫਲਾਹੁਣੀ ਦਾ ਸ਼ਿਕਾਰ ਨਾ ਹੋ ਕੇ, ਸਨਿੰਮਰ ਕਹਿ ਦਿਤਾ : ਸ਼ਾਮ ਨੂੰ ਦੀਵਾਨ ਵਿਚ ਸੁਣਾ ਦਿਆਂਗਾ, ਜਦੋਂ ਆਪ ਆਓਗੇ। ਸੁਜਾਤ, ਖ਼ਾਂ ਸਾਹਿਬ ਦੇ ਲੜਕੇ ਨੇ ਛੇਤੀ ਨਾਲ ਹੀ ਆਪਣੇ ਅੱਬਾ ਨੂੰ ਕਹਿ ਦਿਤਾ : ਵੇਖਣਾ, ਤੁਸਾਂ ਸਿਤਾਰ ਪਹਿਲਾਂ ਹੀ ਵਜਾ ਲੈਣੀ, ਇਹਨਾਂ ਦਾ ਸ਼ਬਦ ਅੰਤ ਉਤੇ ਹੀ ਆਵੇ।

## ਕਮਿਊਨਿਸਟਾਂ ਦੀ ਮਦਦ

ਇਸੇ ਕਮਰੇ ਵਿਚ ਬੈਠੇ ਗੁਰਭਜਨ ਸਿੰਘ ਨਾਲ ਕਮਿਊਨਿਸਟ ਪਾਰਟੀ ਦੇ ਬਠਿੰਡਾ ਸੈਸ਼ਨ ਵਿਚ ਸਹਾਇਤਾ ਬਾਰੇ ਗੱਲ ਚਲੀ ਤਾਂ ਸਤਿਗੁਰੂ ਜੀ ਬਚਨ ਕੀਤਾ : ਉਹਨਾਂ ਨੂੰ ਪੰਜਾਹ ਬੋਰੀਆਂ ਕਣਕ ਭੇਜ ਦੇਣੀ ਹੈ ਅਤੇ ਇਸ ਨਾਲ ਉਹਨਾਂ ਦੀ ਮੰਗ 101 ਪਰਸੈਂਟ ਪੂਰੀ ਹੋ ਜਾਵੇਗੀ। ਕਾਮਰੇਡ ਜਗਜੀਤ ਸਿੰਘ ਅਨੰਦ ਹੁਰਾਂ ਪਾਰਟੀ ਦੇ ਬਠਿੰਡਾ ਸੈਸ਼ਨ ਵਿਚ ਕੁਛ ਸਹਾਇਤਾ ਚਾਹੀ ਸੀ।

## ਸਤਿਗੁਰੂ ਜੀ ਦਾ ਕੰਘਾ ਅਤੇ ਕੇਸ

ਇਸ਼ਨਾਨ ਕਰਨ ਸਮੇਂ ਸ੍ਰੀ ਸਤਿਗੁਰੂ ਜੀ ਦੇ ਕੇਸਾਂ ਵਿਚ ਸਦਾ ਰਹਿੰਦਾ ਕੰਘਾ, ਕਿਤੇ ਏਧਰ-ਓਧਰ ਹੋ ਗਿਆ ਸੀ। ਆਪ ਜੀ ਨੇ ਪਹਿਲਾਂ ਮਾਤਾ ਜੀ ਨੂੰ ਪੁੱਛਿਆ : ਕੰਘਾ ਕਿਥੇ ਚਲਾ ਗਿਆ ? ਪੂਰਬਾ ਬੋਲਿਆ : ਮੇਰੇ ਪਾਸ ਹੈ ਜੀ ! ਅਤੇ ਰੱਖਿਆ ਹੋਇਆ ਕੰਘਾ ਸਤਿਗੁਰੂ ਜੀ ਦੀ ਸੇਵਾ ਵਿਚ ਪੇਸ਼ ਕੀਤਾ।

ਸਤਿਗੁਰੂ ਜੀ ਦੇ ਕੇਸਾਂ ਦਾ ਬਹੁਤ ਛੋਟਾ ਜਿਹਾ ਕੰਘਾ, ਬਹੁਤ ਵਿਰਲੇ ਦੰਦਿਆਂ ਵਾਲਾ ਹੁੰਦਾ ਹੈ। ਇਸਦੇ ਇਕ ਪਾਸੇ ਕਰਦ, ਦੂਜੇ ਪਾਸੇ ਖੰਡਾ, ਲਗਿਆ ਰਹਿੰਦਾ ਹੈ। ਸਤਿਗੁਰੂ ਜੀ ਕੇਸਾਂ ਨੂੰ ਏਨਾ ਸਹਿਜੇ-ਸਹਿਜੇ ਕੰਘਾ ਕਰਦੇ ਹਨ ਕਿ ਕੇਸ ਬਹੁਤ

ਘੱਟ ਟੁਟਦੇ ਹਨ। ਕੰਘੇ ਦੀ ਵਿਰਲਤਾ ਦਾ ਕਾਰਨ ਵੀ ਇਹੋ ਹੈ ਕਿ ਕੇਸ ਸਿੱਧੇ ਅਤੇ ਤਿੜਾਂ-ਹੀਣ ਤਾਂ ਹੋ ਜਾਣ ਪਰ ਟੁੱਟਣ ਨਾ ਬਹੁਤੇ । ਦਾੜ੍ਹੇ ਦੇ ਕੇਸਾਂ ਵਿਚ ਵੀ ਇਹੋ ਕੰਘਾ ਫੇਰਿਆ ਜਾਂਦਾ ਹੈ, ਕੋਈ ਬਰੁਸ਼ ਆਦਿ ਨਹੀਂ ।

ਹੱਥਾਂ, ਪਿੰਡੇ ਜਾਂ ਮੁਖ ਮੰਡਲ ਤੇ ਕੋਈ ਸਾਬਣ, ਸ਼ੈਂਪੂ ਜਾਂ ਇਤਿਆਦਿ ਨਹੀਂ ਲਗਦੇ ਸਗੋਂ ਹੱਥ ਸਾਫ਼ ਕਰਨ ਲਈ ਚੰਗੀ ਸ਼ੁਧ ਮਿੱਟੀ ਅਥਵਾ ਰੇਤ ਵਰਤੇ ਜਾਂਦੇ ਹਨ। ਸੀਸ ਦੇ ਕੇਸਾਂ ਅਤੇ ਦਾੜ੍ਹੇ ਨੂੰ ਸਾਫ਼ ਕਰਨ ਲਈ ਗਰੀ (ਖੋਪੇ ਨੂੰ ਨੂੰ ਬਾਰੀਕ ਪੀਸਕੇ) ਜਾਂ ਖੱਟੀ ਦੇ ਪਾਣੀ ਦਾ ਇਸਤੇਮਾਲ ਹੁੰਦਾ ਹੈ।

ਸ਼ਾਮ ਦੇ ਦੀਵਾਨ ਵਿਚ ਜਾਣ ਤੋਂ ਪਹਿਲੋਂ ਪ੍ਰੋ: ਕਿਰਪਾਲ ਸਿੰਘ ਜੀ ਕਸੇਲ ਅਤੇ ਸ: ਬਲਜੀਤ ਸਿੰਘ ਬੱਲੀ ਨੂੰ ਉਹਨਾਂ ਦੇ ਕਮਰੇ ਵਿਚ ਜਾਕੇ ਦਰਸ਼ਨ ਦੇ ਆਏ । ਪ੍ਰੋ: ਕਸੇਲ ਜਲਦੀ ਹੀ ਜਾਣਾ ਚਾਹੁੰਦੇ ਸਨ, ਪਰ ਗਏ ਦੇਰ ਬਾਅਦ ਹੀ।

ਕੁਛ ਵਿਹਾਰੀਆਂ-ਕਾਰੀਆਂ ਨੂੰ ਦਰਸ਼ਨ ਦੇ, ਮਸਲੇ ਸੁਣ-ਸਮਝ ਅਤੇ ਉੱਤਰ ਦੇ ਕੇ ਆਪ ਜੀ ਸਿੱਧੇ ਪਿੰਡਾਲ ਵਿਚ ਹੀ ਪਹੁੰਚ ਗਏ।

## ਦੀਵਾਨ ਸਥਾਨ ਵਿਖੇ

3 ਵਜੇ ਦੁਪਹਿਰੇ ਜਿਉਂ ਹੀ ਸਤਿਗੁਰੂ ਜੀ ਆਪਣੇ ਆਸਣ ਤੇ ਸੁਭਾਇਮਾਨ ਹੋਏ ਕਿ ਮੱਥਾ ਟੇਕਣ ਵਾਲਿਆਂ ਪ੍ਰੇਮੀਆਂ ਦੀ ਇਕ ਪਾਬੰਦੀ ਹੇਠ ਲਹਿਰ ਹਰਕਤ ਵਿਚ ਆ ਗਈ ਤੇ ਇਹ ਤਦ ਤਕ ਜਾਰੀ ਰਹੀ ਜਦ ਤਕ ਸਤਿਗੁਰੂ ਜੀ ਦੀਵਾਨ ਵਿਚ ਰਹੇ। ਪੰ: ਗੋਪਾਲ ਸਿੰਘ ਹੁਰਾਂ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਕੀਤੀ ਤਾਂ ਹਜ਼ੂਰ ਦੇ ਸਨਮੁਖ ਰਾਗੀ ਸਿੰਘ ਆ ਬੈਠੇ ।

ਇਕ ਸਿਖ ਉਠ ਹੱਥ ਜੋੜ ਸਾਹਮਣੇ ਆ ਅਧੀਨਗੀ ਵਿਚ ਅਰਜ਼ ਕਰਨ ਲਗਾ : ਸੱਚੇ ਪਾਤਸ਼ਾਹ ਜੀ, ਬਖਸ਼ ਲਓ ! ਉੱਤਰ ਮਿਲਿਆ : ਮੇਰੀ ਬਖ਼ਸ਼ਸ਼ ਦਾ ਸੁਆਲ ਨਹੀਂ, ਜਿਨ੍ਹਾਂ ਨਾਲ ਝਗੜਾ ਹੈ, ਉਨ੍ਹਾਂ ਦਾ ਘਰ ਪੂਰਾ ਕਰੋ । ਸ: ਅਪਾਰ ਸਿੰਘ-ਸਵਰਨ ਸਿੰਘ ਜਥੇਦਾਰ ਨਾਲ ਕੁਛ ਨਬੇੜਾ ਕਰਨ ਵਾਲਾ ਸੀ।

ਇਕ ਮਾਈ 100/- ਦਾ ਨੋਟ ਹੱਥ ਵਿਚ ਲੈ ਮੱਥਾ ਟੇਕਣ ਆਈ। ਉਸਦਾ ਇਕ ਬਾਜੂ ਹੈ ਨਹੀਂ ਸੀ । ਸਤਿਗੁਰੂ ਜੀ ਨੇ ਭੇਟਾ ਲੈਣੋਂ ਇਨਕਾਰ ਕਰ ਦਿਤਾ : ਮੈਂ ਇਹ ਪੈਸੇ ਨਹੀਂ ਲੈਣੇ। ਪਹਿਲਾਂ ਤੇਰੀ ਸਾਰੀ ਗੱਲ ਮੁਕੇ ਫਿਰ ਹੀ ਭੇਟਾ ਪਰਵਾਨ ਹੋਵੇਗੀ। ਮਾਈ ਨੇ ਅਰਜ਼ ਕੀਤੀ : ਇਹ ਤਾਂ (ਉਸ ਨੇ) ਟਾਟਾ ਨਗਰੋਂ ਭੇਜੇ ਹਨ ! ਬਚਨ ਹੋਇਆ : ਉਸਨੇ ਭੇਜਣੇ ਸਨ ਤਾਂ ਡਾਕ ਰਾਹੀਂ ਘੱਲ ਦਿੰਦਾ । ਮਾਈ ਵਿਚਾਰੀ ਪੈਸੇ ਵਾਪਸ ਲੈ ਜਾਣ ਲਈ ਮਜਬੂਰ ਹੋ ਗਈ। ਸਤਿਗੁਰੂ ਜੀ ਨੂੰ ਮਾਈ ਕਸੂਰਵਾਰ ਦਿੱਸਦੀ ਸੀ।

ਦੋ "ਚੁਟਕੀਆਂ" ਵੀ ਲਈਆਂ ਗਈਆਂ। ਸੰਤ ਆਤਮਾ ਸਿੰਘ ਸਨਖਤਰਾ ਨੂੰ ਟਟੋਲਿਆ ਜਾ ਰਿਹਾ ਸੀ । ਦੀਵਾਨ ਵਿਚ ਸਨਖਤਰਾ ਸਾਹਿਬ ਆਏ ਤਾਂ ਸਤਿਗੁਰਾ ਕਹਿਆ : ਤੈਨੂੰ ਮਹਾਰਾਜ ਜੀ ਚੇਤੇ ਕਰਦੇ ਪਏ ਹਨ, ਤੂੰ ਕਿਥੇ ਸੈਂ ? ਸਨਖਤਰਾ : ਮੈਨੂੰ ਤਾਂ ਜੀ ਵਿਆਹਾਂ ਵਾਲੇ ਹੀ ਦਮ ਨਹੀਂ ਲੈਣ ਦਿੰਦੇ ? ਸਤਿਗੁਰੂ ਜੀ ਵਿਨੋਦ ਕੀਤਾ : ਤੁਸੀਂ ਕਹਿ ਦਿਓ ਮੈਂ ਵਿਆਹ ਨਹੀਂ ਕਰਵਾਣਾ ?

ਸਨਖਤਰਾ ਨੇ "ਸਤਿਗੁਰਾਂ" ਦੇ ਚੰਦਿਆਂ ਤੇ ਆਪਣੀ ਨਵੀਂ ਰਚਨਾਂ ਬਾਰੇ ਸੰਗਤ ਨੂੰ ਦੱਸਿਆ ਤੇ ਵਿੱਕਰੀ ਲਈ ਪ੍ਰੇਰਿਆ। ਏਨੇ ਵਿਚ ਸੰਤ ਸਵਰਨ ਸਿੰਘ ਸਨੇਹੀ ਨੰਗੀਂ ਲੱਤੀਂ ਆ ਮੱਥਾ ਟੇਕਿਆ। ਸੱਚੇ ਪਾਤਸ਼ਾਹ ਮੌਜ ਵਿਚ ਬੋਲੇ : ਪਜਾਮਾ ਲਾਹ ਕੇ ਆਏ ਹੋ, ਵਿਆਹ ਤਾਂ ਕੱਲ੍ਹ ਹੋਣੇ ਹਨ।

## ਸ: ਮੋਤਾ ਸਿੰਘ ਲੁਧਿਆਣਾ

ਏਸ ਦੌਰਾਨ ਪੰ: ਗੋਪਾਲ ਸਿੰਘ ਹੁਰਾਂ ਮੰਚ ਉਤੇ ਸ: ਮੋਤਾ ਸਿੰਘ ਲੁਧਿਆਣਾ ਨੂੰ ਆਪਣੇ ਵਿਚਾਰ ਪੇਸ਼ ਕਰਨ ਲਈ ਬੇਨਤੀ ਕੀਤੀ। ਸ: ਮੋਤਾ ਸਿੰਘ ਜੀ ਬੋਲੇ, ਸੰਖੇਪ : ਸਤਿਕਾਰਯੋਗ ਸਤਿਗੁਰੂ ਜੀ, ਸਾਧ ਸੰਗਤ ਜੀ, ਸਾਡੇ ਪੰਜਾਬ ਦੇ ਇਲਾਕੇ ਵਿਚ 1839 ਤਕ ਸਿੱਖ ਰਾਜ ਰਿਹਾ। ਫਿਰ ਅੰਗਰੇਜ਼ਾਂ ਦਾ ਰਾਜ ਹੋ ਗਿਆ। ਇਹ ਪਰਾਹੁਣੇ ਬਣ ਕੇ ਆਏ ਸਨ ਪਰ ਘਰ ਦੇ ਮਾਲਕ ਹੀ ਬਣ ਕੇ ਬਹਿ ਗਏ। "ਪਾੜੋ ਅਤੇ ਰਾਜ ਕਰੋ" ਅੰਗਰੇਜ਼ਾਂ ਦੀ ਨੀਤੀ ਦੀ ਚੂਲ ਸੀ। ਏਨੇ ਨਾਲ ਉਨ੍ਹਾਂ ਪੂਰੇ ਹਿੰਦੁਸਤਾਨ ਤੇ ਆਪਣਾ ਤਸੱਲਤ ਕਾਇਮ ਕੀਤਾ ਸੀ। ਪੰਜਾਬ ਰਾਜ ਉਤੇ ਵੀ ਇਹੋ ਨੀਤੀ ਗ਼ਾਲਿਬ ਹੋ ਗਈ। 1857 ਦੀ ਬਗਾਵਤ ਦੇ ਫੇਲ ਹੋ ਜਾਣ ਕਾਰਨ ਦੇਸ਼ ਭਗਤ ਤਾਕਤਾਂ ਤੜਪ ਕੇ ਰਹਿ ਗਈਆਂ। ਪਰ ਇਹ ਆਜ਼ਾਦ ਹੋਣ ਦਾ ਜਜ਼ਬਾ, ਤਾਂ ਵੀ, ਖ਼ਤਮ ਨ ਹੋ ਸਕਿਆ। ਸੁਤੰਤਰਤਾ ਤੋਂ ਸਰਸ਼ਾਰ ਹੋਏ ਜਜ਼ਬੇ ਦੇ ਸਤਿਗੁਰੂ ਰਾਮ ਸਿੰਘ ਜੀ ਕੇਂਦਰ ਸਨ। ਆਪ ਜੀ ਨੇ ਏਸੇ ਨਗਰ, ਭੈਣੀ ਸਾਹਿਬ, ਤੋਂ ਆਜ਼ਾਦੀ ਹਾਸਲ ਕਰਨ ਦੀ ਲਲਕਾਰ ਫਿਰ ਬੁਲੰਦ ਕੀਤੀ।

"ਏਡੇ ਜ਼ਬਰਦਸਤ ਰਾਜ ਦੇ ਅੰਦਰ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਦੇ ਟੋਟਲ ਬਾਈਕਾਟ ਦਾ ਨਾਅਰਾ ਦਿਤਾ। ਹਿੰਦੁਸਤਾਨੀ ਲੋਕਾਂ ਦੀ ਜਿਹੜੀ ਸ਼ਕਤੀ ਅੰਗਰੇਜ਼ਾਂ ਨੇ ਖੁੰਢੀ ਕੀਤੀ ਸੀ ਉਸੇ ਨੂੰ ਸਤਿਗੁਰੂ ਜੀ ਨੇ ਪ੍ਰਚੰਡ ਕੀਤਾ। ਪਿੱਛੇ, ਮਹਾਤਮਾ ਗਾਂਧੀ ਜੀ ਨੇ ਵੀ ਇਨ੍ਹਾਂ ਲੀਹਾਂ ਤੇ ਹੀ ਸੁਤੰਤਰਤਾ ਸੰਗਰਾਮ ਨੂੰ ਅੱਗੇ ਤੋਰਿਆ। ਅਤੇ 1947 ਵਿਚ ਦੇਸ਼ ਆਜ਼ਾਦ ਹੋ ਗਿਆ।

"ਜਿਹੜਾ ਅੰਗਰੇਜ਼ ਸਾਡੇ ਤੇ ਦੋ ਸੌ ਸਾਲ ਤਕ ਰਾਜ ਕਰਦਾ ਰਿਹਾ, ਉਹ ਅੱਜ ਸਾਰੇ ਹੀ ਕਾਬੂ ਕੀਤੇ ਦੇਸ਼ਾਂ ਵਿਚੋਂ ਆਪਣਾ ਆਪ ਸਮੇਟ, ਆਪਣੇ ਛੋਟੇ ਜਿੰਨੇ ਦੇਸ਼ ਵਿਚ ਸਿਮਟ ਗਿਆ। ਸਾਰੇ ਵਿਸ਼ਵ ਵਿਚ ਛਾਈ ਸੁਤੰਤਰ ਰਹਿਣ ਦੀ ਇੱਛਾ ਨੇ ਅੰਗਰੇਜ਼ ਸਾਮਰਾਜ ਨੂੰ ਖਦੇੜ ਦਿਤਾ। ਇਹ ਸਤਿਗੁਰੂ ਰਾਮ ਸਿੰਘ ਜੀ ਦੀ ਹੀ ਬਖ਼ਸ਼ਸ਼ ਹੈ ਜੁ ਅਸੀਂ ਸੁਤੰਤਰਤਾ ਦਾ ਸੁਖ ਮਾਣ ਰਹੇ ਹਾਂ।"

ਸ੍ਰੀ ਸਤਿਗੁਰੂ ਜੀ ਨੇ ਆਪ ਮਾਈਕ ਫੜਕੇ ਸ: ਮੋਤਾ ਸਿੰਘ ਅਤੇ ਰਾਮਗੜ੍ਹੀਆ ਫੈਡਰੇਸ਼ਨ ਦੀ ਪ੍ਰਸੰਸਾ ਕੀਤੀ ਕਿ ਇਹਨਾਂ ਸਦਾ ਹੀ ਔਖੇ ਵੇਲੇ ਸਾਡੀ ਸਹਾਇਤਾ ਕੀਤੀ। ਪ੍ਰਾਸ਼ਰ ਜੀ ਦਾ ਵੀ ਨਾਮ ਲੈ ਕੇ ਜ਼ਿਕਰ ਕੀਤਾ ਤੇ ਮਾਣ ਦਿਤਾ।

## ਇਕ ਸਰਦਾਰ ਥਾਈਲੈਂਡ ਤੋਂ

ਥਾਈ ਦੇਸ਼ ਤੋਂ ਇਕ ਸ: ਹਰਵਿੰਦਰ ਸਿੰਘ ਸ਼ਾਦ ਸਾਹਿਬ, ਸ੍ਰੀ ਸਤਿਗੁਰੂ ਜੀ ਦੇ ਬਚਨ ਅਨੁਸਾਰ ਪਧਾਰੇ। ਆਪ ਕਵੀ ਹਨ। ਇਹ ਸਤਿਗੁਰੂ ਜੀ ਵਲੋਂ ਬੰਬਈ ਵਿਚ

ਹੋ ਰਹੇ ''ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸੰਮੇਲਨ'' ਦਾ ਆਨੰਦ ਲੁੱਟਣ ਲਈ ਵੀ ਨਾਲ ਹੀ ਜਾਣਗੇ। ਸ਼ਾਦ ਸਾਹਿਬ ਨੇ ਥਾਈਲੈਂਡ ਤੋਂ ਚਲਦਿਆਂ ਸਹੁੰ ਪਾ ਲਈ ਸੀ ਕਿ ਅੰਨ-ਜਲ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਹੀ ਗ੍ਰਹਿਣ ਕਰਨੇ ਹਨ। ਸੁ ਇਹ ਸੁਭਾਗ ਇਨ੍ਹਾਂ ਨੂੰ ਪ੍ਰਾਪਤ ਹੋ ਗਿਆ ਹੈ। ਨਮਸਕਾਰ ਕਰ ਆਪ ਮੰਚ ਉਤੇ ਹੀ ਆਣ ਸਜੇ ਹਨ।

## ਅਨੰਦ ਕਾਰਜ ਪੁਛ-ਪੜਤਾਲ ਕਮੇਟੀ

ਨਾਮਧਾਰੀਆਂ ਦੇ ਅਨੰਦ ਕਾਰਜ ਆਪਣੀ ਸੰਗਤ ਦੇ ਹੀ ਬੱਚੇ ਬੱਚੀਆਂ ਵਿਚ ਹੁੰਦੇ ਹਨ। ਇਸ ਨੇਮ ਨੂੰ ਪੱਕਿਆਂ ਰੱਖਣ ਵਿਚ ਅਨੰਦ ਕਾਰਜ ਤੋਂ ਪਹਿਲਾਂ ਬੱਚਿਆਂ ਦੇ ਮਾਪਿਆਂ ਦੀ ਜਾਣਕਾਰੀ, ਰਹੁ ਰੀਤ ਦੀ ਪੂਰਣਤਾ ਅਤੇ ਹੋਰ ਲੁੜੀਂਦੀ ਵਾਕਫ਼ੀਅਤ ਲਈ ਜਾਂਦੀ ਹੈ। ਦੋਹਾਂ ਬੱਚਿਆਂ ਤੋਂ 'ਅਰਦਾਸ' ਸੁਣੇ ਜਾਣਾ ਲਾਜ਼ਮੀ ਸ਼ਰਤ ਹੈ। ਵਿਸ਼ੇਸ਼ ਛੋਟ ਸਤਿਗੁਰੂ ਜੀ ਦੇ ਆਦੇਸ਼ ਤੇ ਹੀ ਹੋ ਸਕਦੀ ਹੈ।

ਕੱਲ੍ਹ ਸ਼ਾਮੀ 5 ਵਜੇ ਠਾਕਰ ਦਲੀਪ ਸਿੰਘ ਜੀ ਦੇ ਡੇਰੇ ਅਨੰਦ ਕਰਵਾਣ ਵਾਲੇ ਬੱਚਿਆਂ ਦੇ ਮਾਪਿਆਂ ਤੋਂ ਮੰਗਣੇ, ਲੈਣ-ਦੇਣ ਅਤੇ ਨੇੜੇ ਦੇ ਰਿਸ਼ਤੇ ਆਦਿ ਦੀ ਪੁਛਗਿਛ ਹੋਈ। ਨਾਮਧਾਰੀ ਮਰਿਆਦਾ ਅਨੁਸਾਰ ਸ੍ਰੀ ਸਤਿਗੁਰੂ ਜੀ ਭੈਣਾਂ-ਭੈਣਾਂ, ਭੈਣ-ਭਰਾਵਾਂ ਦੇ ਲੜਕਿਆਂ ਦੀ ਸ਼ਾਦੀ ਦੀ ਆਗਿਆ ਨਹੀਂ ਦਿੰਦੇ, ਤਾਏ-ਚਾਚੇ, ਮਾਮੇ-ਮਾਮੀਆਂ ਦੇ ਬੱਚਿਆਂ ਦੇ ਵਿਆਹਾਂ ਨੂੰ ਵੀ ਪਰਵਾਨਗੀ ਨਹੀਂ ਹੈ। ਇਸ ਪੁਛ-ਪੜਤਾਲ ਕਮੇਟੀ ਦੇ ਠਾਕਰ ਦਲੀਪ ਸਿੰਘ ਜੀ ਮੁਖੀ ਹਨ, ਬਾਕੀ ਮੈਂਬਰ ਹਨ : ਪੰਡਿਤ ਗੋਪਾਲ ਸਿੰਘ, ਮਾ: ਨਿਹਾਲ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ, ਸ: ਜਗਦੀਸ਼ ਸਿੰਘ ''ਵਰਿਆਮ'', ਸ੍ਰੀ ਸਵਰਨ ਸਿੰਘ ਸਨੇਹੀ, ਸ: ਚੱਗਰ, ਸ: ਮਨਮੋਹਣ ਸਿੰਘ ਦਿੱਲੀ ਅਤੇ ਮਹੰਤ ਆਤਮਾ ਸਿੰਘ ਸਨਖਤਰਾ।

## ਸੰਗੀਤ ਦਾ ਵਿਸ਼ੇਸ਼ ਆਯੋਜਨ

8 ਵਜੇ, ਖ਼ਾਸ ਤੌਰ ਤੇ ਪਲਾਸਟਿਕ-ਫੁੱਲਾਂ ਨਾਲ ਸਜੇ ਚੰਦੋਏ ਹੇਠ, ਸਿੰਮ੍ਰਤੀ ਮੰਦਰ ਵਿਚ, ਸਤਿਗੁਰੂ ਜੀ ਆਉਣ ਵਾਲੇ ਹਨ। ਦੀਵਾਨ ਦੀ ਇਹ ਤੀਜੀ ਬੈਠਕ ਹੈ।

ਭਰਪੂਰ ਚਾਨਣ ਹੇਠ ਸਟੇਜ ਜਗਮਗਾ ਰਿਹਾ ਹੈ। ਸਾਹਮਣੇ ਥੱਲੇ, ਲੁਧਿਆਣੇ ਤੋਂ ਆ ਰਹੇ ਵਿਸ਼ੇਸ਼ ਵਿਅਕਤੀਆਂ ਲਈ ਫੁਲਦਾਰ ਚੱਦਰਾਂ ਵਿਛੀਆਂ ਹੋਈਆਂ ਹਨ। ਸਿਮ੍ਰਤੀ ਹਾਲ ਇਸਤਰੀ ਪੁਰਸ਼ਾਂ ਦੀ ਪੁਰ ਉਤਸ਼ਾਹ ਹਾਜ਼ਰੀ ਨਾਲ ਭਰਪੂਰ ਹੈ। ਮੰਚ ਉਚੇ ਚੜ੍ਹਦੇ ਪਾਸੇ ਸ੍ਰੀ ਸਤਿਗੁਰੂ ਜੀ ਵਾਸਤੇ ਅਤੇ ਲਹਿੰਦੇ ਸੰਗੀਤਕਾਰਾਂ ਲਈ ਸਥਾਨ ਹੈ। ਟੈਲੀਵੀਜ਼ਨ ਕਰਮਚਾਰੀ ਤੇ ਹੋਰ ਫੋਟੋ ਵੀਡੀਓ ਗ੍ਰਾਫਰ ਮੌਕੇ ਨੂੰ ਸੰਭਾਲਣ ਦੇ ਜਤਨਾਂ ਵਿਚ ਵਿਅਸਤ ਹਨ। ਇਸ ਤਿਆਰੀ ਦੀ ਦੇਖ-ਰੇਖ ਮਹਾਰਾਜ ਬੀਰ ਸਿੰਘ ਜੀ ਕਰ-ਕਰਵਾ ਰਹੇ ਹਨ। ਮਾਈਕ ਦੁਆਰਾ, ਵੱਜਦੀ ਟੇਪ 'ਚੋਂ', ਸਰੋਦ ਦੀਆਂ ਮਧੁਰ ਸੁਰਾਂ ਵਾਤਾਵਰਣ ਨੂੰ ਸੰਗੀਤ ਮਈ ਬਣਾ ਰਹੀਆਂ ਹਨ।

ਪਰੋਗਰਾਮ ਦਾ ਆਰੰਭ ਪਿੰਕੀ ਸੁਖਵਿੰਦਰ ਸਿੰਘ ਦੇ ਤਬਲੇ ਤੇ ਸੋਲੋਵਾਦਨ ਨਾਲ ਹੋ ਗਿਆ ਹੈ। ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦੇ ਕੇ ਸਾਰੀ ਸੰਗਤ ਨੂੰ ਆਹਲਾਦਤ

ਕਰ ਦਿਤਾ ਹੈ। ਹਰਭਜਨ ਸਿੰਘ ਦੇ ਨਗ਼ਮੇ ਨਾਲ ਪਿੰਕੀ ਦਾ ਵਾਦਨ ਬੜਾ ਜੰਮਿਆ। ਫਿਰ ਵਾਰੀ ਆ ਗਈ ਜਲੰਧਰ ਵਾਲੇ ਸੁਖਵਿੰਦਰ ਸਿੰਘ ਦੀ। ਸਤਿਗੁਰੂ ਜੀ ਨੇ ਪਿੰਕੀ ਦੀ ਪ੍ਰਸ਼ੰਸਾ ਕੀਤੀ ਕਿ ਉਸਨੇ ਧਮਾਰ, ਚੌਦਾਂ ਮਾਤਰਾਂ ਦਾ ਤਾਲ, ਇਸ ਕਦਰ ਖ਼ੂਬਸੂਰਤ ਵਜਾਇਆ ਹੈ ਕਿ ਦਾਦ ਯੋਗ ਹੈ। ਸੁਖਵਿੰਦਰ ਸਿੰਘ ਤਬਲੇ ਤੇ ਤਿੰਨ ਤਾਲ ਵਜਾਣ ਲਗਾ। ਸਤਿਗੁਰੂ ਜੀ ਨੇ ਇਸ ਨੂੰ ਉਤਸਾਹਤ ਕਰਨ ਲਈ ਚੰਦ ਸ਼ਬਦ ਆਖੇ ਨਾਲ ਹੀ ਫ਼ਰਮਾਇਆ : ਮੈਂ ਆਪ ਅਨਾਊਂਸਮੈਂਟ ਇਸ ਲਈ ਕਰ ਰਿਹਾ ਹਾਂ ਕਿ ਨਾਮਧਾਰੀਆਂ ਦੇ ਬੱਚੇ ਉੱਚੇ ਕਲਾਕਾਰ ਬਣਨ ਤੇ ਆਪਣੇ ਮਾਪਿਆਂ ਅਤੇ ਸਮਾਜ ਦਾ ਨਾਮ ਉੱਚਾ ਕਰਨ। ਸਿਨਮਾ ਆਦਿ ਅਲਮਤਾਂ ਤੋਂ ਬਚ ਕੇ ਉੱਚੇ ਕਲਾ ਮੰਦਰ ਵਿਚ ਪਰਵੇਸ਼ ਕਰਨ। ਭਜਨ ਭਗਤੀ ਯੁਗ ਦੇ ਵੀ ਪ੍ਰੇਰਣਾ ਸਰੋਤ ਬਣਨ।

ਸੁਖਵਿੰਦਰ ਦੇ ਵਾਦਨ ਨੇ ਵੀ ਸਰੋਤਿਆਂ ਨੂੰ ਮੋਹ ਲਿਆ। ਬੜੇ ਵਿਸ਼ਵਾਸ ਨਾਲ ਉਸਨੇ ਵਜਾਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 20 ਮਿੰਟ ਤਕ ਸੰਗੀਤ ਦੀ ਮਹਾਨਤਾ ਤੇ ਉੱਚਤਾ ਦਾ ਪ੍ਰਭਾਵ ਦੱਸਦਿਆਂ, ਪੰ: ਹਰੀ ਪ੍ਰਸ਼ਾਦ ਚੌਰਸੀਆ ਦੇ ਸ਼ਾਗਿਰਦ ਸ: ਸਤਿਪਾਲ ਸਿੰਘ ਜੰਮੂ ਦਾ ਬੰਸਰੀ ਵਾਦਨ, ਅਤੇ ਹਰਪਾਲ ਸਿੰਘ ਦਾ ਤਬਲਾ ਸੰਗਤ ਸਨਮੁਖ ਰਖਿਆ। 9-45 ਤਕ ਬੰਸਰੀ ਵਾਦਕ ਵੀ ਸਭਾ ਦੀ "ਵਾਹ-ਵਾਹ" ਅਤੇ ਤਾਲੀਆਂ ਲੁਟਦਾ ਰਿਹਾ।

9 ਵਜੇ ਤਕ ਵਿਸ਼ੇਸ਼ ਪ੍ਰਾਹੁਣੇ ਵੀ ਆ ਚੁਕੇ ਸਨ। 9-50 ਤਕ ਬੰਸਰੀ ਵਾਦਨ ਹੋ ਹਟਣ ਉਤੇ ਸਤਿਗੁਰੂ ਜੀ ਨੇ ਬਲਜੀਤ-ਮੋਹਣ-ਪਿੰਕੀ ਬੱਚਿਆਂ ਨੂੰ ਆਪ ਪੇਸ਼ ਕੀਤਾ। ਇਹਨਾਂ ਨਾਇਕੀ ਕਾਨੜੇ ਦਾ "ਹਰਿ ਹਰਿ ਨਾਮੁ ਨਿਧਾਨ ਹੈ" ਸ਼ਬਦ ਗਉਂਕੇ ਆਨੰਦ ਸਿਰਜਿਆ।

## ਸਿਤਾਰ ਸਮ੍ਰਾਟ ਦਾ ਵਾਦਨ

ਰਾਤ ਦੇ 10 ਵਜੇ ਤਾਂ ਖ਼ਾਂ ਸਾਹਿਬ ਉਸਤਾਦ ਵਲਾਇਤ ਖ਼ਾਂ ਸਟੇਜ ਤੇ ਆ ਗਏ। ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕੁਛ ਆਖਣ ਦੀ। ਕਿਹਾ ਜਾਂਦਾ ਹੈ ਕਿ ਇਸ ਸਮੇਂ ਮੇਰਾ ਕਥਨ ਜਜ਼ਬਿਆਂ ਗੁੰਧਾ ਅਤੇ ਪ੍ਰਭਾਵਸ਼ਾਲੀ ਸੀ।

ਸੰਗਤਾਂ ਦੇ ਹੌਸਲੇ ਵੀ ਪ੍ਰਸ਼ੰਸਨੀਅ ਸਨ ਕਿਉਂਕਿ 30 ਮਿੰਟ ਤਕ ਸਾਜ਼ਾਂ ਦਾ ਸੁਰ ਹੋਣਾ ਜਾਰੀ ਰਿਹਾ ਪਰ ਮਾਹੌਲ ਦੀ ਸ਼ਾਂਤੀ ਵਿਚ ਕੋਈ ਵਿਘਨ ਨਹੀਂ ਪਿਆ। ਅਤੇ ਜਦੋਂ ਸਾਜ਼ ਸੁਰ ਹੋ ਹੀ ਗਏ ਤੇ ਟੁਣਕਣ ਲਈ ਉਤਸੁਕ ਜਾਪਣ ਲਗੇ ਤਦੋਂ ਸਤਿਗੁਰੂ ਜੀ ਨੇ ਮਾਈਕ ਨੂੰ ਆਪਣੇ ਕੋਲ ਕਰਕੇ ਸ੍ਰੀ ਸ਼ੁਜਾਤ ਦੇ ਬਾਰੇ ਵਿਚ ਚੰਗੇ-ਚੰਗੇ ਸ਼ਬਦ ਆਖੇ : ਇਹ ਬੜਾ ਬੀਬਾ ਹੈ। ਆਦਾਬ ਰਖਣ ਵਾਲਾ ਹੈ। ਇਹ ਇਸ ਲਈ ਕਹਿਣਾ ਪਿਆ ਹੈ ਕਿ ਦੋਨੋਂ ਹੀ ਪਿਤਾ-ਪੁੱਤਰ ਡਿਊਟ ਪੇਸ਼ ਕਰਨ ਵਾਲੇ ਸਨ।

ਠੀਕ 10-35 ਤੇ ਖ਼ਾਂ ਸਾਹਿਬ ਨੇ ਰਾਗ ਪੰਚਮ ਦਾ ਆਲਾਪ ਕੀਤਾ ਸਿਤਾਰ ਉਤੇ। ਫਿਰ ਤਬਲੇ ਦੀ ਸੰਗਤ ਨਾਲ ਆਨੰਦ ਹੀ ਆਨੰਦ ਕਰ ਦਿਤਾ ਸਭ ਪਾਸੇ। ਕਦੋਂ 11-50 ਹੋ ਗਏ ਕਿਸੇ ਨੂੰ ਪਤਾ ਹੀ ਨ ਲਗਾ।

ਸ੍ਰੀ ਸਤਿਗੁਰੂ ਜੀ ਨੇ ਪਹਾੜੀ ਦੀ 'ਫ਼ਰਮਾਇਸ਼' ਕੀਤੀ। "ਅਭੀ ਬਜਾਤਾ ਹੂੰ

ਜੀ !" ਕਹਿਕੇ ਪੰਜ ਮਿੰਟ ਲਈ ਮੰਚ ਤੋਂ ਉਠ ਕੇ ਚਲੇ ਗਏ। ਇਨ੍ਹਾਂ ਦੇ ਵਾਪਸ ਮੰਚ ਤੇ ਆਇਆਂ, ਸਤਿਗੁਰੂ ਜੀ ਨੇ ਮਾਈਕ 'ਚ ਫ਼ਰਮਾਇਆ : ਇਹਨਾਂ ਨੇ ਇਕ ਵਾਰ, ਦਿੱਲੀ ਦੇ ਇਕ ਸੰਗੀਤ ਸਮਾਰੋਹ 'ਚ ਹੋਰੀਆਂ ਬਜਾਣ ਲਈ ਕਿਹਾ ਸੀ, ਪਰ ਸੁਣਾਈ ਇਕੋ ਸੀ। ਇਕ ਵਾਰ ਜਦ ਮੈਂ ਡੇਹਰਾਦੂਨ ਗਿਆ ਤੇ ਇਹ ਯਾਦ ਕਰਵਾਇਆ, ਇਹ ਉਸੇ ਵੇਲੇ ਜਾ ਕੇ ਸਿਤਾਰ ਲੈ ਆਏ ਪਰ ਸਾਡੇ ਵੀਡੀਓ ਨੇ ਸਾਥ ਨ ਦਿਤਾ। ਇਹਦੇ ਬਾਰੇ ਤਾਂ ਕਦੇ ਫੇਰ ਸਿਫ਼ਾਰਸ਼ ਕਰਾਂਗਾ। ਪਰ ਅੱਜ ਇਹਨਾਂ ਆਪ ਹੀ ਹੋਰੀ ਯਾਦ ਕਰਵਾ ਦਿਤੀ ਹੈ। ਪਹਿਲਾਂ ਹੋਰੀ ਤੇ ਫਿਰ ਖ਼ਾਂ ਸਾਹਿਬ ਪਹਾੜੀ ਵਜਾਣਗੇ।

ਅਤੇ ਹੋਲੀ ਦੀਆਂ ਸੁਰਾਂ ਗੂੰਜ ਉਠੀਆਂ। ਕਿੰਨੇ ਨਖ਼ਰੇ, ਕਿੰਨੇ ਤਰਲੇ, ਕਿੰਨੇ ਨਿਹੋਰੇ ਅਤੇ ਕਿੰਨੀਆਂ ਲੜਾਈਆਂ ਖ਼ਾਂ ਸਾਹਿਬ ਨੇ ਸਿਤਾਰ ਤਾਰਾਂ ਨੂੰ ਛੇੜ-ਛੇੜ, ਕੀਤੀਆਂ, ਹੱਦ ਹੋ ਗਈ ! 'ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨ' ਵਾਲੀ ਗੱਲ ਸੀ। ਰਾਤ ਦਾ ਪੌਣਾ ਇਕ ਵਜ ਗਿਆ। ਅਰਥਾਤ ਅਗਲੇ ਦਿਨ ਦਾ ਆਰੰਭ ਹੋ ਗਿਆ। ਇਕਰਸ ਵਜਦੀ ਸਿਤਾਰ ਨੇ ਕਿੰਨਾ ਅਮ੍ਰਿਤ ਵਰਖਾਇਆ, ਨੇਤਰ, ਕੰਨ, ਹਿਰਦਾ ਸਭ ਕੁਝ ਹੀ ਤਾਂ ਤ੍ਰਿਪਤ ਹੋ ਗਿਆ। ਹਜ਼ਾਰਾਂ ਸਰੋਤੇ ਸੰਗੀਤ ਦੇ ਜਾਦੂ ਹੇਠ ਆਏ ਸੁਧ-ਬੁਧ ਖੋਈ ਵਾਹਵਾ-ਵਾਹਵਾ ਕਹਿੰਦੇ ਰਹੇ।

ਸਮਾਪਤੀ ਉਤੇ ਖ਼ਾਂ ਸਾਹਿਬ ਨੇ ਸ੍ਰੀ ਸਤਿਗੁਰੂ ਜੀ ਨੂੰ ਸੰਬੋਧਨ ਕਰਕੇ ਕਿਹਾ : ਯਿਹ ਸਭ ਆਪ ਕੀ ਮਿਹਰਬਾਨੀ ਹੈ। ਆਪ ਕੀ ਦੁਆ ਹੈ। ਹਜ਼ੂਰ ਕੀ ਮੁਹੱਬਤ ਹੀ ਮੁਝ ਸੇ ਬਹੁਤ ਕੁਛ ਕਰਵਾ ਜਾਤੀ ਹੈ।

## 27 ਮਾਰਚ 1978 ਸੋਮਵਾਰ
## ਹੋਲਾ ਸ੍ਰੀ ਭੈਣੀ ਸਾਹਿਬ

### ਅੰਤਮ ਦਿਨ

ਅੱਧੀ ਰਾਤ ਤੋਂ ਪਿਛੋਂ, ਇਕ ਵਜੇ ਸੰਗੀਤ ਸਭਾ ਸਮਾਪਤ ਹੋ ਗਈ ਅਤੇ ਤਿਆਰ ਹੋਏ ਪਿੰਡਾਲ ਵਿਚ 2-30 ਵਜੇ ਜਥੇਦਾਰ ਦਲੀਪ ਸਿੰਘ ਸੰਤ ਨਗਰ ਦੇ ਜਥੇ ਨੇ ਵਾਰ ਦਾ ਕੀਰਤਨ 6-30 ਤਕ ਕੀਤਾ। ਸਤਿਗੁਰੂ ਜੀ ਤਾਂ ਰਾਤੀਂ ਕੇਵਲ ਅੱਧਾ ਪੌਣਾ ਘੰਟਾ ਹੀ ਆਰਾਮ ਕਰ ਸਕੇ। ਆਪ ਜੀ ਅੱਜ 2-45 ਵਜੇ ਹੀ ਕੀਰਤਨ ਵਿਚ ਸ਼ਾਮਲ ਹੋ ਗਏ ਸਨ।

ਅੱਜ ਹੋਲੇ ਦਾ ਅੰਤਮ ਦਿਨ ਹੈ।

ਸ੍ਰੀ ਸਤਿਗੁਰੂ ਜੀ ਦੇ ਖੱਬੇ ਪਾਸੇ ਇਕ ਮੰਚ ਉਤੇ ਸ੍ਰੀ ਆਦਿ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਸਾਹਵੇਂ 25 ਫੁਟ ਦੇ ਫਾਸਲੇ ਤੇ ਹਵਨ ਯੱਗ ਹੋ ਹਟਿਆ ਹੈ। ਚੌਕੋਰ ਕਤਾਰਾਂ ਵਿਚ 40 ਜੋੜੇ ਸਫ਼ੈਦ ਬਸਤਰਾਂ ਵਿਚ ਸੁੰਹਦੇ ਅਨੰਦ ਕਾਰਜਾਂ ਲਈ ਬੈਠੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਹਾਲ ਦੀ ਸਾਰੀ ਵਿਸ਼ਾਲਤਾ ਸਾਧ ਸੰਗਤ ਦੇ ਇਕੱਠ ਵਿਚ ਖੋਈ-ਖੋਈ ਲਗਦੀ ਹੈ।

ਰਾਗੀ ਸਿੰਘ ਸਤਿਗੁਰੂ ਜੀ ਵਾਲੇ ਮੰਚ ਉਤੇ ਹੀ ਇਕ ਪਾਸੇ ਆਕੇ ਬੈਠ ਗਏ ਅਤੇ

ਸਤਿਗੁਰੂ ਜੀ ਦੁਆਰਾ ਸਿਖਾਈ ਧਮਾਰ ਵਿਚ ਹੋਲੀ ਇਨ੍ਹਾਂ ਬੱਚਿਆਂ ਦੇ ਕੰਠਾਂ ਵਿਚੋਂ ਗੂੰਜ ਪਈ। ਅਤੇ ਨਾਲ ਹੀ ਪ੍ਰੌਢ ਰਾਗੀਆਂ ਦੀ ਆਵਾਜ਼ ਨੇ ਸੁਰਾਂ ਵਿਚ ਭਰੇਰਾਪਨ ਲੈ ਆਂਦਾ।

ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਅੱਜ ਹੇਠ ਲਿਖੇ ਸਰੀਰ ਹਨ : ਸੇਠ ਤ੍ਰਿਲੋਕ ਸਿੰਘ (ਚੌਰ ਕਰਦੇ ਹੋਏ), ਸ: ਸਰਵਣ ਸਿੰਘ ਸੋਖੀ ਪ੍ਰਧਾਨ ਨਾਮਧਾਰੀ ਸੰਗਤ ਨੈਰੋਬੀ (ਅਫਰੀਕਾ), ਪ੍ਰੀਤਮ ਸਿੰਘ ਕਵੀ, ਸ: ਹਰਦਿਆਲ ਸਿੰਘ ਸ਼ਾਦ (ਥਾਈਲੈਂਡ), ਸ: ਸੰਤੋਖ ਸਿੰਘ ਲਖਨਊ, ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸ: ਸੁਰਿੰਦਰ ਸਿੰਘ ਮਨਚੰਦਾ, ਸ: ਸੁਰਿੰਦਰ ਸਿੰਘ ਲੁਧਿਆਣਾ, ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ, ਸੰਤ ਗੁਰਮੁਖ ਸਿੰਘ ਹਜ਼ੂਰੀ ਡਰਾਈਵਰ, ਠਾਕਰ ਸ਼ਮਸ਼ੇਰ ਸਿੰਘ ਜੀ, ਸੰਤ ਲਛਮਣ ਸਿੰਘ ਫਗਵਾੜਾ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਸੰਤ ਅਮਰ ਸਿੰਘ ਜੀਵਨ ਨਗਰ, ਸ: ਮਨੋਹਰ ਸਿੰਘ ਸੰਤ ਨਗਰ, ਪੰ: ਗੋਪਾਲ ਸਿੰਘ, ਸ੍ਰੀ ਹਰਭਜਨ ਸਿੰਘ-ਖ਼ਜ਼ਾਨ ਸਿੰਘ ਰਾਗੀ, ਬਲਜੀਤ-ਸੁਖਦੇਵ-ਮੋਹਣ-ਪਿੰਕੀ ਅਤੇ ਹੋਰ ਵੀ ਸਿੰਘ, ਜਿਨ੍ਹਾਂ ਦੇ ਨਾਮ ਨਹੀਂ ਆਉਂਦੇ।

ਇਸ ਸਮੇਂ ਦੇ ਪ੍ਰਬੰਧਕ ਹਨ ਠਾਕਰ ਦਲੀਪ ਸਿੰਘ ਜੀ ਤੇ ਸ: ਹਰਵਿੰਦਰ ਸਿੰਘ ਹੰਸਪਾਲ, ਦਿੱਲੀ।

7-50 ਹੋਏ ਤਾਂ ਅਨੰਦ ਕਾਰਜਾਂ ਲਈ ਲਾਵਾਂ ਦਾ ਪਾਠ ਪੜ੍ਹਿਆ ਜਾਣ ਲਗਾ। ਜੋੜੇ ਪਾਠ ਦੇ ਅਨੁਸਾਰ ਹੀ ਪਹਿਲੀ, ਦੂਜੀ, ਤੀਜੀ ਤੇ ਚੌਥੀ ਲਾਂਵ ਨਾਲ ਹਵਨ ਕੁੰਡ ਦੁਆਲੇ ਫੇਰੇ ਲੈਣ ਲਗੇ। ਤਿੰਨ ਬੈਚਾਂ ਵਿਚ ਵੰਡ ਕੇ ਅਨੰਦਕਾਰਜ ਪਰਵਾਨ ਚਾੜ੍ਹੇ ਗਏ। ਤੀਜਾ ਭਾਗ ਫੇਰੇ ਲੈਣ ਲਗਾ ਤਾਂ 8-10 ਸਵੇਰ ਦੇ ਸਨ।

### ਭੇਟਾ ਅਤੇ ਖਿਮਾ ਯਾਚਨਾ

ਏਸੇ ਮੌਕੇ ਸੰਤ ਪਿਆਰਾ ਸਿੰਘ ਨਾਥ, ਜੋ ਭੈਣੀ ਸਾਹਿਬ ਦਾ ਹੱਟੀ ਇਨਚਾਰਜ ਹੈ, ਸੰਤ ਨਗਰ ਦੀ ਸੰਗਤ ਦੀ ਅਗਵਾਨੀ ਕਰਦਾ ਹੋਇਆ, ਸਿਰ ਉਤੇ ਭੇਟਾ-ਸਾਮਾਨ ਉਠਾਈ (ਪਰਾਤ ਵਿਚ ਬਾਦਾਮ, ਪਤਾਸੇ, ਬਸਤਰ ਅਤੇ ਜੇ ਮੈਂ ਠੀਕ ਜੱਜ ਕਰ ਸਕਿਆ ਹੋਵਾਂ ਤਾਂ) 5000/-ਨਮਸਕਾਰ ਵਾਸਤੇ ਲੈ ਕੇ ਆਇਆ। ਸੱਚੇ ਪਾਤਸ਼ਾਹ ਜੀ ਦੇ ਸਨਮੁਖ ਰਖ ਸਭ ਨੇ ਅਦਬ ਸਤਿਕਾਰ ਨਾਲ ਮੱਥਾ ਟੇਕਿਆ ਤੇ ਭੁੱਲ ਚੁਕ ਵਲੋਂ ਖਿਮਾ ਮੰਗੀ। ਸ੍ਰੀ ਸਤਿਗੁਰੂ ਜੀ ਨੇ ਆਸ਼ੀਰਵਾਦ ਦਿਤੀ ਕਿ ਸੰਤ ਨਗਰ ਵਾਲਿਆਂ ਖਰਚ ਖੇਚਲ ਅਤੇ ਸੇਵਾ ਕਰਕੇ ਸਾਧ ਸੰਗਤ ਦਾ ਇਹ ਸਮਾਗਮ ਕੀਤਾ ਹੈ।

8-20 ਵਜੇ ਭੋਗਾਂ ਵਾਸਤੇ ਸਲੋਕ ਪੜ੍ਹੇ ਜਾਣ ਲਗੇ।

ਉਪ੍ਰੰਤ ਇਕ 3-4 ਸਾਲ ਦਾ ਬੱਚਾ ਡੱਬੇ ਵਜਾਕੇ ਸ਼ਬਦ ਪੜ੍ਹ ਕੇ ਸੰਗਤ ਤੇ ਸਤਿਗੁਰੂ ਜੀ ਨੂੰ ਸੁਣਾਨ ਲਗਾ।

ਇਕ ਚਮਤਕਾਰ ਹੋਰ ਹੋਇਆ ਕਿ ਰਾਤ ਵਾਲੇ ਮੇਰੇ ਕਥਨ ਤੋਂ ਪ੍ਰਭਾਵਤ ਹੋ ਕੇ ਇਕ ਮਾਈ ਨੇ ਰਾਤੋ ਰਾਤ ਆਪਣੇ ਪੋਤਰੇ ਨੂੰ 66 ਮੀਲ ਤੋਂ ਮੰਗਵਾਕੇ ਸ੍ਰੀ ਸਤਿਗੁਰੂ ਜੀ ਦੇ ਪੇਸ਼ ਕਰਦਿਆਂ ਆਖਿਆ : ਸੱਚੇ ਪਾਤਸ਼ਾਹ, ਬੱਚਾ ਲੈ ਕੇ ਹੁਣੇ ਪਹੁੰਚ ਸਕੇ

ਹਾਂ। ਆਪ ਜੀ ਦੇ ਪੇਸ਼ ਹੈ। ਇਸਨੂੰ ਨਿਰਤ ਸਿਖਵਾ ਦਿਓ।

ਸਟੇਜ ਤੇ ਇਹਨਾਂ ਦੋਹਾਂ ਛੋਟੇ ਬੱਚਿਆਂ ਨੂੰ ਪੇਸ਼ ਕੀਤਾ ਗਿਆ।

**ਸ਼ਬਦ ਅੰਮ੍ਰਿਤ**

8-40 ਹੋਏ ਤਾਂ ਹੋਲੇ ਦਾ ਸਮਾਪਤੀ-ਪਰਵਚਨ ਸ੍ਰੀ ਸਤਿਗੁਰੂ ਜੀ ਨੇ ਦਿਤਾ। ਤੱਤ ਇਹ ਹੈ :

ਜਿਹੜੇ ਲੋਕ ਅੰਦਰੋਂ ਹੋਰ ਹੋਣ ਉਹ ਬੇਸ਼ਕ ਸੋਧਾਂ ਰਖਣ, ਮੇਲੇ ਕਰਵਾਣ, ਨੇੜੇ ਹੋ-ਹੋ ਬਹਿਣ, ਉਹ ਪਰਵਾਨ ਨਹੀਂ। ਸੋਨਾ ਥੋੜਾ ਹੈ ਪਰ ਕਿੰਨਾ ਕੀਮਤੀ ਹੈ। ਹੀਰਾ ਉਸਤੋਂ ਵੀ ਘੱਟ ਹੈ, ਪਰ ਉਸਦਾ ਮੁੱਲ ਸੋਨੇ ਤੋਂ ਵੀ ਮਹਿੰਗਾ ਹੈ। ਸਾਨੂੰ ਸੋਨੇ ਜਾਂ ਹੀਰੇ ਵਰਗਾ ਕੀਮਤੀ ਬਣਨਾ ਚਾਹੀਦਾ ਹੈ। ਅਸੀਂ ਆਪਣਾ ਮੁੱਲ ਕੋਲਿਆਂ ਨਾਲ ਨਾ ਅੰਗੀਏ ਤੇ ਨਾ ਹੀ ਐਸੀ ਅਵਸਥਾ ਪ੍ਰਾਪਤ ਕਰੀਏ।

ਬੀਬੀਆਂ ਬਹੁਤ ਚੰਗੀਆਂ ਹਨ ਪਰ ਜੇ ਪੁੱਠੇ ਪਾਸੇ ਤੁਰ ਪੈਣ ਤਾਂ ਵੀ ਬਹੁਤ ਅਗੇ ਲੰਘ ਜਾਂਦੀਆਂ ਹਨ। ਅੱਜ ਕੱਲ ਭੈਣਾਂ-ਭੈਣਾਂ ਆਪਣੇ ਬੱਚਿਆਂ ਦੀ ਪਰਸਪਰ ਸ਼ਾਦੀ ਵਲ ਰੁਚਿਤ ਹੋ ਰਹੀਆਂ ਹਨ। ਪਿਛਲੇ ਕੁਛ ਸਾਲਾਂ ਤੋਂ ਦੋ ਤਿੰਨ ਅਜਿਹੀਆਂ ਮਿਸਾਲਾਂ ਮਿਲੀਆਂ ਹਨ—ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ।

ਜੇ ਕੋਈ ਅਜਿਹੇ ਸੰਬੰਧਾਂ ਲਈ ਮੇਰੇ ਪਾਸ ਆਕੇ ਝੂਠ ਬੋਲੇਗਾ ਤਾਂ ਦੋਸ਼ ਅਤੇ ਪਾਪ ਓਸੇ ਨੂੰ ਲਗੇਗਾ।

ਤੁਹਾਡੀ ਇਹੋ ਹੀ ਸੰਪਤੀ ਤੇ ਜਾਇਦਾਦ ਹੈ ਕਿ ਤੁਸੀਂ ਇਕੋ ਕੇਂਦਰ ਨਾਲ ਸੰਬੰਧਤ ਹੋ। ਨਹੀਂ ਤਾਂ ਹੋਰ ਲੋਕ ਬਹੁਤ ਅਗੇ ਲੰਘ ਗਏ ਹਨ। ਤੁਸੀਂ ਉਨ੍ਹਾਂ ਦੇ ਪਿਛੇ ਲਗਕੇ ਆਪਣੀ ਵਿਰਾਸਤ, ਭਰੋਸਾ, ਨ ਗੁਆਚਣ ਦਿਓ। ਸਤਿਗੁਰੂ ਤੋਂ ਬੇਮੁਖ ਹੋ ਕੇ ਦੁਨੀਆਦਾਰੀ ਵਿਚ ਅਗੇ ਲੰਘਣਾ ਗੁਰੂ ਘਰ ਨੇ ਕਦੇ ਮਨਜ਼ੂਰ ਨਹੀਂ ਕੀਤਾ। ਦੁਨੀਆਦਾਰੀ ਦੀ ਮੱਤ ਹੀ ਸਾਡੀ ਮੱਤ ਮਾਰਦੀ ਹੈ। ਅਸੀਂ ਇਹਨਾਂ ਲੋਕਾਚਾਰਾਂ ਤੋਂ ਉਚੇ ਹੋਵੀਏ।

ਏਥੇ 'ਹਰੀ ਬਾਬਾ' (ਇਕ ਪੀਲੇ ਵਸਤਰਾਂ ਵਾਲੇ ਸਾਧੂ ਜਿਨ੍ਹਾਂ ਦੀ ਨਾਨੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੇ ਦੀਖਿਆ ਪ੍ਰਾਪਤ ਸੀ) ਜੀ ਦੇ ਲੜਕੇ ਹਰ ਸਾਲ ਆਉਂਦੇ ਹਨ। ਅਤੇ ਸਾਧ ਸੰਗਤ ਦਾ ਆਨੰਦ ਮਾਣਦੇ ਹਨ। ਗੌਰੀ ਸ਼ੰਕਰ ਜੀ ਆਏ ਹਨ ਜੋ ਕੁਦਰਤੀ ਇਲਾਜ ਕਰਦੇ ਹਨ, ਪਰ ਸਾਧੂ ਵ੍ਰਿਤੀ ਹਨ, ਕੀਰਤਨ ਸੁਣਦੇ ਤੇ ਸੰਗਤ ਦਾ ਦਰਸ਼ਨ ਲਾਭ ਲੈਂਦੇ ਹਨ। ਠੀਕ ਹੈ, ਸਤਿਗੁਰੂ ਕਹਿੰਦੇ ਹਨ, ਸਾਧੂ ਬਿਨ ਨਾਹੀ ਦਰਬਾਰ। ਪਰ ਕਿਹੜੇ ਸਾਧੂ? ਜਿਨ੍ਹਾਂ ਮਨ ਨੂੰ ਸਾਧਿਆ ਹੋਵੇ। ਮਨ ਸਾਧੇ ਸਭ ਸਿਧਿ ਹੋਇ। ਉਹਨਾਂ ਨੂੰ ਜਿਥੇ ਬੈਠਾਈਏ ਬੈਠ ਜਾਂਦੇ ਹਨ। ਉਹਨਾਂ ਦੀ ਅਵਸਥਾ ਬਾਰੇ ਹੀ ਲਿਖਿਆ ਹੈ :

ਜਹ ਬੈਸਾਲਹਿ ਤਹ ਬੈਸਹਿ ਸੁਆਮੀ
ਜਹ ਭੇਜਹਿ ਤਹ ਜਾਵਾਂ।

ਪੁਸਤਕਾਂ ਬਹੁਤ ਛਪ ਕੇ ਆਈਆਂ ਹਨ ਉਹ ਵੀ ਸਭ ਖ਼ਰੀਦੋ ਅਤੇ ਪੜ੍ਹਕੇ

ਵਿਚਾਰੋ । ਉਨ੍ਹਾਂ ਦੀਆਂ ਗ਼ਲਤੀਆਂ ਵੀ ਦੱਸੋ ।

ਹੋਲੇ ਦਾ ਮੇਲਾ ਸੰਤ ਨਗਰ ਵਾਲਿਆਂ ਬੜੀਆਂ ਮੁਸ਼ਕਲਾਂ ਵਿਚੋਂ ਨਿਕਲਕੇ, ਸਾਰੀਆਂ ਅੜਚਣਾਂ ਦੂਰ ਕਰਕੇ, ਕਰਵਾਇਆ ਹੈ । ਉਗਰਾਹੀ ਵਿਚ ਵੀ ਦਿੱਕਤਾਂ ਆਈਆਂ ਸਨ ਪਰ ਸਿੰਘਾਂ ਨੇ ਬੜੀ ਹਿੰਮਤ ਕਰਕੇ ਇਹ ਸਾਰਾ ਸਮਾਗਮ ਰਚਿਆ ਤੇ ਸੰਪੂਰਨ ਕੀਤਾ ਹੈ ।

ਵਿਆਹਾਂ ਵਿਚ ਕਲੀਦਾਰ ਕੁੜਤੇ ਪਾਉਣ ਦੀ ਗੱਲ, ਐਤਕਾਂ ਏਸੇ ਲਈ ਕੀਤੀ ਹੈ ਕਿ ਬੀਬੀਆਂ ਆਪਣੀ ਸਭਿਅਤਾ ਵਲ ਮੁੜਨ । ਨੰਗੇਜ ਤੋਂ ਬਚਣ । ਭਾਵੇਂ ਪਹਿਲਾਂ ਵੀ ਨੰਗੇਜ ਕੋਈ ਨਹੀਂ ਪਰ ਸਾਧਾਰਨ ਨੰਗੇਜ ਵੀ ਕੱਜ ਕੇ ਰਖਣਾ ਹੀ ਠੀਕ ਹੈ ।

ਸਵਾ 9 ਵਜੇ ਤਕ ਦੀਵਾਨ ਦੀ ਸਮਾਪਤੀ ਹੋ ਗਈ ।

ਇਸ ਵਾਰ, ਸਦਾ ਵਾਂਗ, ਹੋਲੇ ਦਾ ਅਗਲਾ ਮੇਲਾ ਕਿਥੇ ਹੋਵੇਗਾ, ਇਸ ਬਾਰੇ ਕੋਈ ਐਲਾਨ ਨਹੀਂ ਕੀਤਾ ਗਿਆ ।

## ਨੀਲੋਂ ਦੇ ਪੁਲ ਤੇ

ਸਪੀਕਰ ਰਾਹੀਂ ਮੈਨੂੰ ਬੁਲਵਾਕੇ ਆਗਿਆ ਹੋਈ ਕਿ ਮੈਂ ਰੋਪੜ ਨਹਿਰ ਦੇ ਨੀਲੋਂ ਪੁਲ ਪਾਸ 'ਰੀਸਾਰਟ' ਤੇ ਚੱਲਾਂ । ਕਰੀਬ 10 ਵਜੇ ਸ: ਹਰਵਿੰਦਰ ਸਿੰਘ ਹੋਸਪਾਲ ਮੈਨੂੰ ਆਪਣੀ ਗੱਡੀ ਤੇ ਨਾਲ ਲੈ ਗਏ । ਏਥੇ ਪਹੁੰਚਿਆਂ ਮੈਂ ਵੇਖਿਆ ਕਿ 8-9 ਕਾਰਾਂ ਤੇ ਸੰਗੀਤ ਸ਼ੌਕੀਨਾਂ ਤੇ ਕਲਾਕਾਰਾਂ ਦਾ ਇਕ ਤਕੜਾ ਜਥਾ ਪਹੁੰਚਿਆ ਹੋਇਆ ਹੈ । ਰਾਤ ਦੀ ਸੰਗੀਤ ਸਭਾ ਵੀਡੀਓ-ਟੈਲੀਵੀਜ਼ਨ ਦੁਆਰਾ ਦਿਖਾਈ ਜਾਣੀ ਹੈ । ਗਿਆਨੀ ਜਸਵੰਤ ਸਿੰਘ ਰਾਜੌਰੀ ਗਾਰਡਨ ਵਾਲਿਆਂ ਇਹ ਜਤਨ ਕੀਤਾ ਸੀ । ਇਹਨਾਂ ਦੇ ਜਤਨ ਦਾ ਸਤਿਗੁਰੂ ਜੀ ਦੁਆਰਾ ਮੁਲੰਕਣ ਹੋਣਾ ਸੀ ।

ਸ੍ਰੀ ਸਤਿਗੁਰੂ ਜੀ ਦੇ ਪਧਾਰਨ ਉਪਰੰਤ ਰਾਤ ਵਾਲੀ ਸੰਗੀਤ ਸਭਾ ਟੈਲੀਵੀਜ਼ਨ ਦੁਆਰਾ ਦੇਖ ਲਈ ਗਈ । ਕਲਾਪੂਰਣ ਸੀ ।

ਖ਼ਾਂ ਸਾਹਿਬ ਵਲਾਇਤ ਖ਼ਾਂ ਜੀ ਦਾ ਡੇਰਾ ਏਥੇ ਸੀ । ਸ੍ਰੀ ਸਤਿਗੁਰੂ ਜੀ ਤਾਂ ਬਿਸਤਰ ਤੇ ਬਿਰਾਜਮਾਨ ਸਨ ਖ਼ਾਂ ਸਾਹਿਬ ਦੇ ਨੇੜੇ ਹੀ ਸੋਫ਼ੇ ਤੇ । ਬਾਕੀ ਦਰਸ਼ਕ ਵਿਛਾਈਦਾਰ ਫ਼ਰਸ਼ ਤੇ ਸਨ । ਬੀਬਾ ਜੀ ਤੇ ਉਨ੍ਹਾਂ ਦੀਆਂ ਖ਼ਾਸ ਸਹੇਲੀਆਂ ਵੀ ਮੌਜੂਦ ਸਨ ।

10-50 ਵਜੇ ਖ਼ਾਂ ਸਾਹਿਬ ਦੇ ਪਰਵਾਰ ਵਲੋਂ ਆਗ੍ਰਹਿ ਤੇ ਸ੍ਰੀ ਸਤਿਗੁਰੂ ਜੀ ਨੇ ਆਪਣੀ ਬੰਦਸ਼ ਦੀ ਹੋਰੀ ਗਾ ਕੇ ਸੁਣਾਈ, ਰਾਗ ਪੀਲੂ ਤਾਰ ਧਮਾਰ ਵਿਚ ਵਿਚ । ਖ਼ਾਂ ਸਾਹਿਬ ਕਹਿਣ ਲਗੇ : ਅਸੀਂ ਤਾਂ ਜੀ ਪਰਸੋਂ ਤੋਂ ਹਜ਼ੂਰ ਤੋਂ ਹੋਰੀ ਸੁਣਨ ਲਈ ਉਤਾਵਲੇ ਸਾਂ । ਇਸ ਹੋਰੀ ਦੇ ਸ਼ਬਦ ਸਨ :

ਅਤਿ ਜੀਆ ਧਰਕਾਵੇ, ਮੋਰੀ ਮਾਂ ।
ਜੀਆ ਧਰਕ ਜੀਆ ਧਰ ਕਰ ਦੇਖੋ,
ਜੀਆ ਧੀਰ ਨ ਧਰੇ, ਮੋਰੀ ਮਾਂ ।

ਸਤਿਗੁਰੂ ਜੀ ਨੇ ਇਹ ਹੋਰੀ ਬੜੇ ਠਰ੍ਹੰਮੇ, ਵਿਸ਼ਵਾਸ ਅਤੇ ਮੁਸਕਰਾਉਂਦਿਆਂ ਗੰਵੀਂ।

ਖ਼ਾਂ ਸਾਹਿਬ ਨੇ ਕਿਹਾ : ਬੜੀ ਅੱਛੀ ਬੰਦਸ਼ ਬਣੀ ਹੈ। ਸਾਨੂੰ ਕੈਸੇਟ ਕਰਕੇ ਦਿਓ, ਅਸੀਂ ਵੀ ਸਿੱਖਾਂ ਗਾਵਾਂਗੇ।

ਸਤਿਗੁਰੂ ਜੀ ਨੇ ਖ਼ਾਂ ਸਾਹਿਬ ਨੂੰ ਦੱਸਿਆ ਕਿ ਉਨ੍ਹਾਂ ਦਾ ਸੁਜਾਤ ਐਸਕੇਪਇਜ਼ਮ (ਬਚਾਉਵਾਦ) ਦਾ ਸ਼ਿਕਾਰ ਰਹਿੰਦਾ ਹੈ।

ਫਿਰ ਸ੍ਰੀ ਧਰਮਵੀਰ ਸਿੰਘ ਅਤੇ ਸ੍ਰੀ ਸੁਜਾਤ ਨੇ ਸਤਿਗੁਰੂ ਜੀ ਦੀ ਆਖਤ ਤੇ "ਝੁਕ ਆਈ ਰੇ ਰੈਨ ਅੰਧਿਆਰੀ, ਮਾਂ !" ਖ਼ਾਂ ਸਾਹਿਬ ਦੀ ਅਗਵਾਈ ਵਿਚ ਸੁਣਾਈ। ਤਬਲੇ ਦੀ ਸੰਗਤ ਲਈ ਸ: ਅਵਤਾਰ ਸਿੰਘ ਅਮ੍ਰਿਤਸਰੀ ਮੌਜੂਦ ਸਨ। ਖ਼ੂਬ ਆਨੰਦ ਬਣਿਆ।

ਠਾਕਰ ਜੀ ਨੇ, ਸੰਗੀਤ-ਅੰਤ ਤੇ ਸ੍ਰੀ ਸਤਿਗੁਰੂ ਜੀ ਅਤੇ ਖ਼ਾਂ ਸਾਹਿਬ ਦੀ ਫ਼ੋਟੋ ਲਈ ਅਤੇ ਫਿਰ ਸ੍ਰੀ ਸਤਿਗੁਰੂ ਜੀ ਦੇ ਪ੍ਰਸਥਾਨ ਨਾਲ ਸਾਰੀਆਂ ਰੌਣਕਾਂ ਸ੍ਰੀ ਭੈਣੀ ਸਾਹਿਬ ਨੂੰ ਵਹਿ ਤੁਰੀਆਂ।

ਮੈਂ ਅੱਜ ਸ੍ਰੀ ਜਗਦੀਸ਼ ਸਿੰਘ "ਵਰਿਆਮ" ਨਾਲ ਲੁਧਿਆਣੇ ਤਕ ਦਾ ਸਾਥ ਕਰਨਾ ਚਾਹੁੰਦਾ ਸਾਂ। ਪਰ ਮੈਨੂੰ ਆਪਣੇ ਪਿੰਡ ਡਫਰਕਿਆਂ ਦੇ ਇਕ ਮਿੱਤਰ ਦੀ ਪੁੱਤਰੀ ਬੀਬੀ ਅਮਰਜੀਤ ਕੌਰ ਦਾ ਖ਼ਿਆਲ ਆ ਗਿਆ, ਉਸ ਮੈਨੂੰ ਮਿਲਣਾ ਸੀ।

## ਮੀਰਾਂ ਜੈਸੀ ਭਤੀਜੀ

ਮੈਂ ਸੰਤ ਮਹਿੰਦਰ ਸਿੰਘ ਪੂਰਬਾ-ਸੁਖਵਿੰਦਰ ਕੌਰ ਦੇ ਘਰ ਗਿਆ। ਅਮਰਜੀਤ ਮੇਰੀ ਇੰਤਜ਼ਾਰ ਵਿਚ ਸੀ। ਕਹਿਣ ਲਗੀ : ਢਿਡ ਭਰਿਆ ਹੋਇਆ ਸੀ। ਆਂਹਦੀ ਸਾਂ ਜੇ ਚਾਚਾ ਜੀ ਮਿਲ ਪੈਣ ਤਾਂ ਉਹਨਾਂ ਨਾਲ ਰੱਜ ਕੇ ਗੱਲਾਂ ਕਰ ਲਵਾਂ। ਅਤੇ ਇਕ ਘੰਟੇ ਦੀ ਗੱਲਬਾਤ ਵਿਚ ਸਾਡੀਆਂ ਦੋਹਾਂ ਦੀਆਂ ਅੱਖੀਆਂ ਕਈ ਵਾਰ ਭਰੀਆਂ ਤੇ ਉਛਲੀਆਂ।

ਬੀਬੀ ਅਮਰਜੀਤ ਦਾ ਗੁਰੂ ਚਰਨਾਂ ਨਾਲ ਘਣਾ ਸਨੇਹ ਹੈ। ਅਤੇ ਉਹ ਆਪਣੇ ਪੇਕੇ ਪਰਵਾਰ ਦੀ ਗੁਰੂ ਘਰ ਨਾਲ ਬੇਸੁਆਦੀ ਕਾਰਨ, ਜਿਸ ਪਿਤਾ ਪਿਆਰ ਤੋਂ ਊਣੀ ਸੀ। ਅੱਜ ਉਸ ਥੁੜ੍ਹੋਂ ਦਾ ਉਸ ਮੈਨੂੰ ਹੀ ਸਹੀ ਪੂਰਕ ਜਾਤਾ। ਕਿਵੇਂ ਕੋਈ ਸਤਿਗੁਰੂ ਭਗਤੀ ਵਿਚ ਮਗਨ ਹੋਇਆ ਆਪਣਾ ਸਫ਼ਰ ਦੁਨੀਆਂ ਵਿਚ ਰਹਿੰਦੇ ਹੋਇਆਂ ਵੀ ਲੋਕਾਚਾਰ ਤੋਂ ਉਠ ਕੇ ਕਰਦਾ ਹੈ, ਮੈਨੂੰ ਉਸਦਾ ਪ੍ਰਤੱਖ ਪ੍ਰਮਾਣ ਮਿਲਿਆ।

ਅਮਰਜੀਤ ਨੇ ਕਿਹਾ : ਮੈਂ ਤਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਇਕਮਨ ਹੋ ਕੇ ਅਰਦਾਸ ਕਰਦੀ ਹਾਂ। ਅਤੇ ਜੋ ਮੈਂ ਪੁੱਛਦੀ ਹਾਂ, ਸੁਪਨੇ ਵਿਚ, ਦਰਸ਼ਨ ਦੇ ਕੇ ਜਵਾਬ ਵੀ ਉਸ ਦਾ ਦੱਸ ਜਾਂਦੇ ਹਨ। ਜਦੋਂ ਮਾਮਲਾ ਬਹੁਤ ਗਰਮ ਸੀ, ਓਦੋਂ ਸਤਿਗੁਰੂ ਜੀ ਕੰਡਣਪੁਰ ਸਾਡੇ ਪਿੰਡ ਆਏ। ਅਚਾਨਕ ਸਾਡੇ ਘਰ ਜਲ ਪਾਣੀ ਛਕਣ ਦਾ ਪ੍ਰੋਗਰਾਮ ਬਣ ਗਿਆ। ਮੈਨੂੰ ਕੋਈ ਲੁਕਣ ਨੂੰ ਥਾਂ ਨਾ ਮਿਲੇ। ਸੋਚਾਂ—ਕਹਿਣਗੇ ਬਾਵੇ ਦੀ ਧੀ ਦਾ ਏਥੇ ਕੀ ਕੰਮ ? ਅਤੇ ਜੇ ਉਹਨਾਂ ਮੈਨੂੰ ਹੀ ਪੁਛ ਲਿਆ, ਤੂੰ ਕੀਹਦੀ ਧੀ

ਹੈਂ, ਤਾਂ ਕੀ ਕਹਾਂਗੀ। ਉਹੋ ਗੱਲ ਹੋਈ। ਸਤਿਗੁਰਾਂ ਮੇਰੀ ਜਿਠਾਣੀ ਬਾਰੇ ਵੀ ਮੇਰੇ ਸਹੁਰਾ ਸਾਹਿਬ ਤੋਂ ਜਾਣਕਾਰੀ ਲਈ ਅਤੇ ਮੇਰੇ ਬਾਰੇ ਵੀ। ਡਫਰਕਿਆਂ ਦੇ ਸਿੰਘ ਦੀ ਪੁੱਤਰੀ ਜਾਣ ਕੇ ਜੋ ਕੁਝ ਸਤਿਗੁਰੂ ਜੀ ਬਚਨ ਕੀਤਾ ਉਹ ਬੜਾ ਜ਼ਬਰਦਸਤ ਸੀ। ਆਪ ਜੀ ਨੇ ਕਿਹਾ : ਮੈਂ ਆਪਣੇ ਸਾਹਵੇਂ ਪ੍ਰਹਿਲਾਦ ਵੇਖ ਰਿਹਾ ਹਾਂ। ਮੈਂ ਹੈਰਾਨ ਰਹਿ ਗਈ ਕਿ ਮੇਰਾ ਅਤੇ ਮੇਰੇ ਪੇਕੇ ਪਰਵਾਰ ਦਾ ਇਹ ਰਿਸ਼ਤਾ ਕਿੰਨਾ ਜੁੜਵਾਂ ਤੇ ਕਿੰਨਾ ਨਿਖੜਵਾਂ ਦੱਸਿਆ ਨੇ।

'ਮੇਰਾ ਜ਼ੋਰ ਪਰ ਅੰਦਰੋਂ ਪ੍ਰਾਰਥਨਾ ਕਰਨ ਤੇ ਹੀ ਰਹਿੰਦਾ ਹੈ।'

ਸੋਚਿਆ ਜਾ ਸਕਦਾ ਹੈ ਅਸਾਂ ਚਾਚੇ-ਭਤੀਜੀ ਨੇ ਘੰਟਾ ਭਰ ਸਮੇਂ ਵਿਚ ਕਿੰਨੀਆਂ ਕੁ ਗੱਲਾਂ ਕੀਤੀਆਂ ਹੋਣਗੀਆਂ! ਅਮਰਜੀਤ ਨਾਲ ਵਿਆਹ ਤੋਂ ਪਿਛੋਂ ਮੇਰੀ ਇਹ ਪਹਿਲੀ ਹੀ ਨੇੜਤਾ-ਮਿਲਣੀ ਸੀ।

ਕਰਦੇ-ਕਰਾਂਦਿਆਂ ਬਾਅਦ ਦੁਪਹਿਰ ਦੇ ਤਿੰਨ ਵਜ ਗਏ। ਮੈਂ ਅਤੇ ਜਗਦੀਸ਼ ਸਿੰਘ ਪ੍ਰਸਥਾਨ ਦੀ ਤਿਆਰੀ ਕਰ ਲਈ। ਜਦੋਂ ਬਸ ਫੜਨ ਲਈ ਭੈਣੀ ਸਾਹਿਬ ਦੇ ਬੱਸ ਸਟਾਪ ਤੇ ਆਏ ਤਾਂ ਸਤਿਗੁਰੂ ਜੀ ਦੀ ਕਾਰ ਕੋਲ ਦੀ ਲੰਘੀ। ਆਪ ਸ਼ੀਸ਼ਾ ਖੋਲ੍ਹ ਮੋਹ ਭਿੱਜੀ ਤੱਕਣੀ ਸਾਡੇ ਵਲ ਸੁਟਦੇ, ਹੱਥ ਨਾਲ ਛੁੱਟੀ ਬਖਸ਼ਣ ਦਾ ਇਸ਼ਾਰਾ ਕਰਦੇ, ਅਹੁ ਗਏ, ਅਹੁ ਗਏ, ਹੋ ਗਏ।

ਸਾਧ ਸੰਗਤ ਸਵੇਰ ਵੇਲੇ ਤੋਂ ਹੀ ਤੁਰਨਾ ਸ਼ੁਰੂ ਹੋਈ-ਹੋਈ ਹੈ ਅਤੇ ਇੰਜ, ਹੋਲਾ ਅੱਜ ਸਮਾਪਤ ਹੋ ਗਿਆ ਹੈ।

## 31 ਮਾਰਚ 1978 ਸ਼ੁਕਰਵਾਰ
## ਨਵੀਂ ਦਿੱਲੀ

### ਹਰਿ ਪ੍ਰੀਤਮ ਦੀ ਬਾਤ

ਕੱਲ੍ਹ ਤੋਂ ਹੀ ਦਿੱਲੀ ਦੇ ਨਾਮਧਾਰੀ ਹਲਕਿਆਂ ਵਿਚ ਚਾਉ ਤੇ ਉਮਾਹ ਲਹਿਰਾਂ ਲੈ ਰਿਹਾ ਸੀ। ਕਾਰਨ ਸੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਅੱਜ 9 ਵਜੇ ਤਕ ਦਿੱਲੀ ਪਹੁੰਚ ਜਾਣਾ। ਮੈਨੂੰ ਰਾਤੀਂ ਗੁਰਦੇਵ ਸਿੰਘ ਸਰੋਦ ਦੇ ਘਰ ਗਿਆਂ ਪਤਾ ਲਗਾ, ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ ਏਥੇ ਖ਼ਬਰ ਦੇ ਗਿਆ ਸੀ। ਰਾਤੀਂ 10 ਵਜੇ ਦੇ ਕਰੀਬ ਹਰਭਜਨ ਸਿੰਘ ਸਿਤਾਰ ਵੀ ਭੈਣੀ ਸਾਹਿਬੋਂ ਏਥੇ ਹੀ ਆ ਗਿਆ। ਉਸ ਨੂੰ ਬੁਖ਼ਾਰ ਸੀ।

ਜਦੋਂ ਮੈਂ ਗੁਰਦੇਵ ਸਿੰਘ ਘਰੋਂ ਉਠ ਸੰਤ ਗੁਰਦੀਪ ਸਿੰਘ ਸਕੱਤਰ ਦੇ ਘਰ ਪੁਜਾ, ਉਥੇ ਸੰਤ ਹਜ਼ਾਰਾ ਸਿੰਘ ਮਾਫ਼ੀ, ਸ: ਰਾਜਿੰਦਰ ਸਿੰਘ ਗਦੋਂ ਡੋਬ (ਸਾਬਕਾ ਸੰਪਾਦਕ ਸਤਿਜੁਗ ਅਤੇ ਸਤਿਗੁਰੂ ਜੀ ਦੇ ਮਾਮੇ ਦਾ ਪੁਤ ਭਰਾ) ਵੀ ਮਿਲੇ। ਇਹ ਵੀ ਹੁਣੇ-ਹੁਣੇ ਆਪਣੇ ਮੁਕਾਮ ਤੋਂ ਏਥੇ ਪਹੁੰਚੇ ਸਨ। ਇਹਨਾਂ ਬੰਬਈ ਵਿਚ ਹੋ ਰਹੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸੰਮੇਲਨ ਵਿਚ ਪਹੁੰਚਣਾ ਹੈ।

ਪਰਸੋਂ ਜਦੋਂ ਮੈਂ ਸ: ਸੁਰਿੰਦਰ ਸਿੰਘ ਮਨਚੰਦਾ ਨੂੰ ਮਿਲਿਆ ਤਾਂ ਉਹ ਗੁਰਭਜਨ ਸਿੰਘ ਕੁਇਕ ਟ੍ਰੈਵਲ ਨੂੰ ਕਹਿ ਕੇ ਬੰਬਈ ਦੇ ਤਾਜ ਹੋਟਲ ਵਿਚ ਇਕ ਸੂਟ (ਕਮਰਿਆਂ

ਦਾ ਸੈੱਟ) 7 ਦਿਨਾਂ ਵਾਸਤੇ ਰੀਜ਼ਰਵ ਕਰਵਾ ਰਿਹਾ ਸੀ। ਇਹ ਵੀ ਸ਼ਾਸਤਰੀ ਸੰਗੀਤ ਦੇ ਸ੍ਰੋਤਿਆਂ ਵਿਚ ਹੈ। ਮਹਾਰਾਜ ਬੀਰ ਸਿੰਘ ਜੀ ਵੀ ਰਾਤ ਦੇ ਦਿੱਲੀ ਆਏ ਹੋਏ ਸਨ ਜਿਨ੍ਹਾਂ ਕੱਲ੍ਹ ਬੰਬਈ ਲਈ ਜਹਾਜ਼ ਫੜਨਾ ਹੈ। ਕੱਲ੍ਹ ਇਹ ਵੀ ਪਤਾ ਲਗਾ ਕਿ ਸ: ਸੇਵਾ ਸਿੰਘ, ਨਾਮਧਾਰੀ ਏਜੰਸੀਜ਼, ਵੀ ਪਰਵਾਰ ਸਮੇਤ ਬੰਬਈ ਜਾ ਰਿਹਾ ਹੈ।

ਉਪਰੋਕਤ ਤੋਂ ਇਲਾਵਾ, ਸਤਿਗੁਰੂ ਜੀ ਦੇ ਆਦੇਸ਼ ਤੇ 55 ਸੀਟਾਂ ਰੇਲ ਦੀਆਂ ਰੀਜ਼ਰਵ ਕਰਵਾਈਆਂ ਗਈਆਂ ਹਨ। ਰੀਜ਼ਰਵੇਸ਼ਨ ਪ੍ਰਬੰਧਕ ਸ: ਹਰਮੀਤ ਸਿੰਘ ਢੋਡਾ ਨੇ ਦੱਸਿਆ ਕਿ 21 ਸੀਟਾਂ ਡੀਲੱਕਸ (1-4-78) ਉਤੇ ਹਨ ਤੇ 34 ਰਾਜਧਾਨੀ ਐਕਸਪ੍ਰੈਸ ਉਤੇ। ਪਹਿਲੀ ਨੇ ਪਹਿਲੀ ਨੂੰ 4 ਵਜੇ ਸ਼ਾਮੀ ਚਲਣਾ ਹੈ, ਦੂਜੀ ਨੇ 2 ਨੂੰ ਅੰਮ੍ਰਿਤ ਵੇਲੇ 3 ਵਜੇ। ਹੋਰ ਵੀ ਨਾਮਧਾਰੀ ਸੰਗੀਤ ਪ੍ਰੇਮੀ ਬੰਬਈ ਵਲ ਧਾਈ ਕਰਨਗੇ।

ਸਤਿਗੁਰੂ ਜੀ ਦੇ, ਅੱਜ ਕੱਲ੍ਹ ਬੜੇ ਪਿਆਰੇ ਅਤੇ ਸ਼ਰਧਾਲੂ ਸੇਵਕ ਸੁਰਿੰਦਰ ਸਿੰਘ ਮਨਚੰਦਾ ਬਾਰੇ ਕੁਛ ਦਸਣਾ ਜ਼ਰੂਰੀ ਬਣਦਾ ਹੈ।

## ਸੁਰਿੰਦਰ ਸਿੰਘ ਮਨਚੰਦਾ

ਸੰਤ ਹਰਬੰਸ ਸਿੰਘ ਮਨਚੰਦਾ ਪਟਪੜ ਗੰਜ, ਦਿੱਲੀ, ਵਾਲਿਆਂ ਦਾ ਇਹ ਸਪੁੱਤਰ ਅਸ਼ੋਕਾ ਬਿਸਕੁਟ ਫੈਕਟਰੀ ਹੈਦਰਾਬਾਦ ਦੇ ਮਾਲਿਕ ਸ: ਕਰਤਾਰ ਸਿੰਘ ਵਲ ਵਿਆਹਿਆ ਹੋਇਆ ਹੈ। ਨਾਮਧਾਰੀਆਂ ਦੀ ਸੋਧ ਮਰਿਆਦਾ ਦਾ ਧਾਰਨੀ ਹੈ। ਭਾਵ, ਆਪਣੇ ਹੱਥ ਦਾ, ਜਾਂ ਸੁੱਚਾ ਜਲ-ਪ੍ਰਸਾਦਾ ਛਕਦਾ ਹੈ। ਬਾਜ਼ਾਰ ਤੋਂ ਕੇਵਲ ਫਲ ਹੀ ਇਸ ਦੀ ਲੋੜ ਦੇ ਹਨ। ਇਸ ਦੀ ਪਤਨੀ ਹਰਮੀਤ ਕੌਰ ਕੋਲ ਇਸ ਵੇਲੇ ਦੋ ਬੱਚੇ ਹਨ, ਇਕ ਲੜਕੀ ਅਤੇ ਇਕ ਲੜਕਾ। ਉਹ ਨਾਮਧਾਰੀ ਸ਼ਬਦਾਵਲੀ ਅਨੁਸਾਰ ਖੁਲ੍ਹੀ ਹੈ, ਭਾਵ ਸੋਧ ਮਰਿਆਦਾ ਨਹੀਂ ਰਖਦੀ। ਸੋ ਅੱਜ ਕੱਲ੍ਹ ਉਹ ਆਦਮੀ, ਜੁ ਅਸ਼ੋਕਾ ਬਿਸਕੁਟਾਂ ਦਾ ਨਾਰਥ ਜ਼ੋਨ ਦਾ ਸੋਲ ਏਜੰਟ ਹੋਣ ਕਰਕੇ ਹਜ਼ਾਰਾਂ ਰੁਪਏ ਮਹੀਨਾ ਕਮਾ ਰਿਹਾ ਹੈ, ਪੈਸੇ ਨਾਲ ਮਗ਼ਰੂਰਿਆ ਨਾ ਜਾ ਕੇ, ਧਾਰਮਿਕ ਰਹੁ ਰੀਤਾਂ ਨੂੰ ਠੀਕ ਤਰ੍ਹਾਂ ਨਿਭਾਅ ਰਿਹਾ ਹੈ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਹਾਸਲ ਕਰ ਰਿਹਾ ਹੈ।

ਅੱਜ ਕੱਲ੍ਹ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਜਪੁ, ਜਾਪ, ਸ਼ਬਦ ਹਜ਼ਾਰੇ, ਸੁਖਮਨੀ ਅਤੇ ਆਸਾ ਦੀ ਵਾਰ ਦਾ ਪਾਠ ਕਰਦਾ, ਸਿਮਰਨ ਮਗਨ ਹੁੰਦਾ ਅਤੇ ਫਿਰ ਆਪਣੇ ਹਥੀਂ ਆਟਾ ਗੁੰਨ੍ਹ, ਦਾਲ-ਸਬਜ਼ੀ ਧਰ, ਪ੍ਰਸ਼ਾਦਾ ਪਕਾ ਕੇ ਛਕਦਿਆਂ ਆਲਸ ਨਹੀਂ ਕਰਦਾ। ਇਸ ਦੇ ਪਾਸ ਸੁੱਚੇ ਜਲ ਦਾ ਗੜਵਾ ਕਿਸੇ ਸੁੱਚੇ ਕਪੜੇ ਦੇ ਥੈਲੇ ਵਿਚ ਵਲ੍ਹੇਟਿਆ ਰਹਿੰਦਾ ਹੈ—ਜਲ ਛਕਣ, ਹੱਥ ਸੁੱਚੇ ਕਰਨ ਜਾਂ ਹੋਰ ਲੋੜਾਂ ਲਈ।

ਫ਼ਿਲਹਾਲ ਇਸ ਪਾਸ ਦੋ ਮਾਟਾਡੋਰ ਗਡੀਆਂ ਹਨ, ਜਿਨ੍ਹਾਂ ਤੇ ਇਸ ਦੇ ਆਦਮੀ ਮਾਲ ਸਪਲਾਈ ਕਰਦੇ ਹਨ। ਮਾਟਾਡੋਰਾਂ ਦਾ ਮਾਲਕ ਹੋਣ ਕਰਕੇ ਪਛਾਣ ਲਈ ਇਸ ਨੂੰ ਸੁਰਿੰਦਰ ਸਿੰਘ 'ਮਾਟਾਡੋਰ' ਵੀ ਕਹਿੰਦੇ ਹਨ। ਇਸ ਦੀ ਫਰਮ ਅਤੇ

ਦਫ਼ਤਰ ਕਰੋਲ ਬਾਗ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਮਾਰਕਿਟ ਵਿਚ ਹਨ। ਸਤਿਗੁਰੂ ਜੀ ਨਾਲ ਇਸ ਦਾ ਇਸ ਵੇਲੇ ਸੰਘਣਾ ਪ੍ਰੇਮ ਹੈ। ਸਮਝੋ ਉਨ੍ਹਾਂ ਦੇ ਇਸ਼ਕ ਵਿਚ ਜਿਉਂਦਾ ਹੈ। ਸਤਿਗੁਰੂ ਜੀ ਜੋ ਵੀ ਆਗਿਆ ਕਰਨ, ਉਸ ਲਈ ਖ਼ਰਚ-ਵਰਚ ਕਰਦਿਆਂ ਇਸ ਨੂੰ ਕੋਈ ਸੰਕੋਚ ਨਹੀਂ। ਸਤਿਗੁਰੂ ਜੀ ਇਸ ਦੀ ਭਾਵਨਾ ਤੇ ਸੰਤੁਸ਼ਟ ਹਨ।

ਪਰਸੋਂ ਜਦੋਂ ਮੈਂ ਅਤੇ ਸ੍ਰੀ ਗੁਰਭਜਨ ਸਿੰਘ ਇਸ ਦੇ ਬਖਸ਼ੀਸ਼ ਭੰਡਾਰ ਦੇ ਪਾਸ ਵਾਲੇ ਦਫ਼ਤਰ 'ਗੁਰਮੁਖ ਦੀ ਹੱਟੀ' ਤੇ ਬੈਠੇ ਸਾਂ ਤਾਂ ਇਕ ਵਿਦੇਸ਼ੀ ਸੰਗਤ ਦੇ ਪ੍ਰਧਾਨ ਜੀ ਨੇ ਕਹਿਆ ਕਿ ਉਹ ਪ੍ਰਧਾਨ ਹੋਣ ਦੇ ਨਾਤੇ ਜਿਧਰ ਵੀ ਜਾਵੇ ਜੇ ਉਧਰ ਘੰਟੇ ਨਾ ਖੜਕਦੇ ਜਾਣ ਤਾਂ ਕਾਹਦੀ ਪ੍ਰਧਾਨਗੀ ! ਸੁਰਿੰਦਰ ਸਿੰਘ ਦਾ ਉੱਤਰ ਸੀ : ਭੈਣੀ ਸਾਹਿਬ ਇਕ ਵਿਦੇਸ਼ ਦੇ ਸੂਬਾ ਸਾਹਿਬ ਕਿਸੇ ਅਰਜ਼ ਵਾਸਤੇ ਉਤਾਵਲੇ ਸਨ— ਖਵਨੀ ਅਰਜ਼ ਉਸ ਵਿਦੇਸ਼ ਵਿਚ ਹਜ਼ੂਰ ਦੇ ਟੂਰ ਦੇ ਪ੍ਰੋਗਰਾਮ ਬਾਰੇ ਈ ਸੀ— ਸਤਿਗੁਰੂ ਜੀ ਨੇ ਦਰ ਬੰਦ ਕਰ ਲਏ ਤੇ ਫ਼ਰਮਾਇਆ : ਜਾਓ, ਜਾਓ, ਫੇਰ ਕਰਾਂਗੇ ਗੱਲਾਂ। ਏਥੇ ਤਾਂ ਘੰਟੇ ਇਸ ਤਰ੍ਹਾਂ ਖੜਕਣਗੇ। ਪ੍ਰਧਾਨ ਸਾਹਿਬ ਨੇ ਸੁਣ ਕੇ ਕਿਹਾ : ਫਿਰ ਤਾਂ ਬੜੀ ਬੇਇਜ਼ਤੀ ਹੋਈ ! ਕੀ ਲਾਭ ਸੂਬਾ ਬਣਨ ਦਾ ! ਸੁਰਿੰਦਰ ਸਿੰਘ ਦਾ ਉੱਤਰ ਸੀ :

ਆਸ਼ਕ ਆਸ਼ਕ ਸਭ ਕੋਈ ਆਖੇ ਸਿਰ ਟੇਢੀ ਪਗੜੀ ਧਰਕੇ।
ਸਿਰੋਂ ਪਰੇ ਇਸ਼ਕ ਦਾ ਡੇਰਾ ਸਭ ਮੁੜ ਆਏ ਡਰ ਕੇ।
ਇੱਜ਼ਤ, ਹੁਰਮਤ, ਲੋਕ ਲੱਜਿਆ, ਸਭ ਉਸ ਰਹਿਆ ਜਰਕੇ।
ਮਹਿਬੂਬਾਂ ਦੇ ਮਹਿਲ ਬਿਹਾਰੀ ਕੋਈ ਵਿਰਲਾ ਪਹੁੰਚੇ ਮਰਕੇ।

ਪ੍ਰੇਮ ਅਤੇ ਇੱਜ਼ਤ ਇਕੱਠੇ ਨਹੀਂ ਰਹਿੰਦੇ। ਸਤਿਗੁਰੂ ਨਾਲ ਜੇ ਪ੍ਰੇਮ ਦੀ ਗੱਲ ਹੋਵੇ ਤਾਂ ਇੱਜ਼ਤ ਬੰਦਾ ਘਰ ਹੀ ਛੱਡ ਕੇ ਆਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਸੇ ਸੂਫ਼ੀ ਕਵੀ ਦੀਆਂ ਤੁਕਾਂ ਪੜ੍ਹਿਆ ਕਰਦੇ ਸਨ :

ਮਾਣ ਅਤੇ ਇੱਜ਼ਤ ਇਹ ਦੋਵੇਂ ਸਭੇ ਪ੍ਰੇਮੀ ਤਜਦੇ।
ਉਹਨਾਂ ਪ੍ਰੇਮੀ ਕੀ ਅਖਵਾਣਾ ਜੋ ਇੱਜ਼ਤ ਵਲ ਭਜਦੇ।

ਇਸ ਗੱਲ ਬਾਤ ਤੋਂ ਸਪੱਸ਼ਟ ਹੋਇਆ ਕਿ ਕਾਰੋਬਾਰੀ ਸੁਰਿੰਦਰ ਸਿੰਘ ਮਨਚੰਦਾ, ਜੁ ਲੁੜੀਂਦਾ ਪੜ੍ਹਿਆ ਲਿਖਿਆ ਵੀ ਹੈ, ਸਤਿਗੁਰੂ ਜੀ ਦੀ ਨੇੜਤਾ ਦੇ ਅਰਥ ਸਮਝਦਾ ਹੈ।

ਮੈਂ 10 ਵਜੇ ਕੋਠੀ ਪੂਸਾ ਰੋਡ ਪਹੁੰਚਿਆ । ਸਤਿਗੁਰੂ ਜੀ ਅਜੇ ਤਕ ਨਹੀਂ ਪਧਾਰੇ। ਲੰਗਰ ਵਲ ਝਾਤੀ ਮਾਰੀ ਤਾਂ ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ, ਉਸ ਦੀ ਸੱਸ ਬੀਬੀ ਇੰਦਰ ਕੌਰ ਸੁਪਤਨੀ ਸਵ: ਮਾਸਟਰ ਚੰਦਾ ਸਿੰਘ, ਬੀਬੀ ਪ੍ਰੀਤਮ ਕੌਰ ਸੁਪਤਨੀ ਸੰਤ ਬਲਵੰਤ ਸਿੰਘ, ਬੀਬੀ ਕਿਰਪਾਲ ਕੌਰ ਸੁਪਤਨੀ ਸੰਤ ਕ੍ਰਿਪਾਲ ਸਿੰਘ ਅਤੇ ਬੀਬੀ ਹਰਬੰਸ ਕੌਰ ਸੁਪਤਨੀ ਸੰਤ ਚਰਨ ਸਿੰਘ ਲੰਗਰ ਪਾਣੀ ਲਈ ਜੁਟੀਆਂ ਹੋਈਆਂ ਸਨ। ਕੋਲ ਬੈਠੀ 11/10 ਪੂਸਾ ਰੋਡ ਕੋਠੀ ਦੀ

ਮਾਲਕ ਬੀਬੀ ਮਹਿੰਦਰ ਕੌਰ ਸਤਿਗੁਰੂ ਪ੍ਰੇਮ ਵਿਚ ਰੰਗੀ ਹੋਈ ਸਬਜ਼ੀਆਂ ਚੀਰ-ਚਿਰਵਾ ਰਹੀ ਹੈ ਤੇ ਨਾਲ ਦੀਆਂ ਨੂੰ ਨਿਰਦੇਸ਼ਨ ਕਰ ਰਹੀ ਹੈ : ਤੁਸੀਂ ਚੌਲ ਧਰੋ, ਸੱਚੇ ਪਾਤਸ਼ਾਹ ਹੁਣੇ ਆਏ ਕਿ ਆਏ। ਮੈਨੂੰ ਵੇਖਦਿਆਂ ਹੀ ਉਸ ਟੇਕ ਲਈ : ਮੈਂ ਰਸਤੇ ਕਰਦੀ ਸਾਫ਼ ਕਦੋਂ ਘਰ ਆਵਣਗੇ ਮੇਰੇ। 5-7 ਜਣੇ ਹੋਰ ਵੀ ਉਡੀਕ ਵਿਚ ਬੈਠੇ ਨਜ਼ਰ ਪਏ।

## ਮੈਂ ਮਨ ਚਾਉ ਘਣੇਰਾ

ਮੈਂ ਸਿੱਧਾ ਹੀ ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਆ ਪਹੁੰਚਾ ਹਾਂ। ਸਾਫ਼-ਸ਼ਫ਼ਾਫ਼, ਬਾਦਾਮੀ ਰੰਗ ਦਾ ਫੁਲਦਾਰ ਕਾਲੀਨ, ਸਤਿਗੁਰੂ ਜੀ ਲਈ ਵਿਛਿਆ ਸੁੰਦਰ ਸਾਦਾ ਮੰਜਾ, ਉਪਰ ਸ਼ੇਰ ਮੂਰਤੀ ਛਪਿਆ ਚਮਕਦਾਰ ਬਸਤਰ, ਕੋਲ ਛੋਟੀ ਤਿਪਾਈ, ਸੁਨਹਿਰੀ ਵਿਛਾਈ ਉਤੇ ਸਟੀਲ ਦੀ ਗੜਵੀ ਅਤੇ ਨਾਲ ਹੀ ਇਕ ਫੁਲਦਾਨ ਵਿਚ ਤਾਜ਼ੇ-ਤਾਜ਼ੇ ਗ਼ੁਲਾਬ ਦੇ ਫੁਲ : ਲਾਲ, ਪੀਲੇ, ਗੁਲਾਬੀ। ਮੰਜੇ ਦੀ ਸਾਹਮਣੀ ਬਾਹੀ ਹੇਠ, ਵਿਚਾਲੇ ਜਿਹੇ, ਲੰਬੇ ਆਕਾਰ ਦੀ ਇਕ ਸੁਨਹਿਰੀ ਪੱਟੀ ਕਪੜੇ ਦੀ, ਉਪਰ ਦੋ ਜੋੜੇ ਸਲੀਪਰ, ਇਕ ਪੀਲੇ ਰੰਗ ਦਾ ਫ਼ਰਦਾਰ, ਦੂਜਾ ਕੋਕਾ ਕੋਲਾ ਕਲਰ ਦਾ ਫ਼ਰਦਾਰ। ਇਹਨਾਂ ਦੇ ਸਾਹਮਣੇ ਵੀ ਤਿੰਨ ਗ਼ੁਲਾਬ ਦੇ ਫੁਲ। ਸੁਸਜਿਤ ਮੰਜੇ ਦੇ ਸਾਹਵੇਂ ਫ਼ਰਸ਼ ਦਾ ਗ਼ਲੀਚਾ ਛੱਡ ਕੇ ਦੀਵਾਰ ਨਾਲ ਸੋਫ਼ਾ, ਕੁਰਸੀਆਂ, ਤਿਪਾਈਆਂ ਸਭ ਸੁਨਹਿਰੀ ਬਸਤਰਾਂ ਨਾਲ ਸ਼ੋਭਦੇ। ਬੱਤੀਆਂ ਜਲਦੀਆਂ, ਪੱਖੇ ਧੀਮੇ-ਧੀਮੇ ਚਲਦੇ ਤੇ ਇਕ ਪਿਆਰੀ ਜਿਹੀ ਸੁਗੰਧੀ।

ਇੰਜ, ਸਤਿਗੁਰੂ ਜੀ ਨਾਲ ਸੰਬੰਧਤ ਸਾਰੇ ਕਮਰਿਆਂ ਵਿਚ ਸਿਠਾਣੀ ਮਹਿੰਦਰ ਕੌਰ ਨੇ ਆਪਣੀਆਂ ਰੀਝਾਂ ਉਂਡੇਲ ਛੱਡੀਆਂ ਹਨ। ਪਰ ਸਤਿਗੁਰੂ ਜੀ ਤਾਂ ਗਿਆਰਾਂ ਵਜੇ ਤਕ ਵੀ ਨਹੀਂ ਆਏ!

## ਬਿਨਾਂ ਖ਼ੁਸ਼ੀਓਂ

ਅਤੇ ਬਾਰਾਂ ਵਜੇ ਤਕ ਉਡੀਕ, ਮੈਂ ਸਤਿਗੁਰੂ ਪ੍ਰਤਾਪ ਸਿੰਘ ਸ਼ਾਪਿੰਗ ਸੈਂਟਰ ਚਲਾ ਗਿਆ। ਏਥੇ ਸੇਠ ਕਿਰਪਾਲ ਸਿੰਘ ਨਾਲ ਮਿਲਣ ਦਾ ਇਤਿਫ਼ਾਕ ਹੋਇਆ। ਇਨ੍ਹਾਂ ਨੇ ਹਸਦੇ ਹੋਏ ਦੱਸਿਆ : ਸ਼ਾਇਦ ਤੁਸਾਂ ਸਮਝ ਹੀ ਲਿਆ ਹੋਵੇ, ਇਸ ਵਾਰ ਦਾ ਹੋਲਾ ਮੇਰੇ ਤੇ ਹੀ ਵਰ੍ਹਿਆ ਏ। ਸਤਿਗੁਰੂ ਜੀ ਨੇ ਫ਼ਰਮਾਇਆ ਸੀ ਕਿ ਭਾਵੇਂ ਕੋਈ ਕਿੰਨੇ ਮੇਲੇ ਕਰਵਾ ਲਵੇ, ਹੋਲੇ ਕਰਵਾ ਲਏ ਜੇ ਉਹ ਸਤਿਗੁਰੂ ਨੂੰ ਨਾ ਪਰਵਾਨ ਹੋਣ ਤਾਂ ਕਿਸ ਅਰਥ? ਕਿਰਪਾਲ ਸਿੰਘ ਹੁਰਾਂ ਦੱਸਿਆ ਕਿ ਉਹ ਪਿੰਡਾਲੋਂ ਬਾਹਰ ਬੈਠੇ ਸੁਣਦੇ ਰਹੇ ਤੇ ਕਿਸਮਤ ਤੇ ਹੱਸਦੇ ਰਹੇ। ਅਤੇ ਫਿਰ ਉਹਨਾਂ ਸਾਰੀ ਦੁਬਿਧਾ ਦੀ ਕਹਾਣੀ ਸੁਣਾਈ।

ਸੇਠ ਕਿਰਪਾਲ ਸਿੰਘ ਜੀ ਨੇ ਕਿਸੇ ਪਾਰਟੀ ਨੂੰ ਫੋਨ ਕੀਤਾ ਤਾਂ ਮੈਂ ਕੋਠੀ ਵੀ ਫੋਨ ਕਰਨ ਨੂੰ ਕਿਹਾ। ਕੋਠੀਓਂ ਪਤਾ ਲਗਾ ਕਿ ਸਤਿਗੁਰੂ ਜੀ ਪਹੁੰਚ ਚੁਕੇ ਹਨ ਅਤੇ ਅਸੀਂ ਦੋਵੇਂ ਹੀ ਸਕੂਟਰ ਫੜਕੇ ਕੋਠੀ ਪਹੁੰਚ ਗਏ।

## ਖੁਲ੍ਹਾ, ਭੀੜਾ

ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਜਾਂ ਅੰਦਰੋਂ ਬਾਹਰ ਆਏ, ਆਪ ਜੀ ਨੇ ਸੂਚੇ ਕਪੜੇ ਪਹਿਨੇ ਹੋਏ ਸਨ। ਚਰਨੀਂ ਹੱਥ ਲਾਂਦਿਆਂ ਮੈਂ ਆਖਿਆ : ਆਪ ਖੁਲ੍ਹੇ ਤਾਂ ਨ ਹੋ ਜਾਓਗੇ ? "ਖੁਲ੍ਹਾ ਹੀ ਹੋਵਾਂਗਾ ਨਾ, ਭੀੜਾ ਤਾਂ ਨਹੀਂ ਨ।" ਉੱਤਰ ਮਿਲਿਆ। ਏਨੇ ਨੂੰ ਡਾ: ਅਮਰ ਭਾਰਤੀ, ਸ: ਰਾਜਿੰਦਰ ਸਿੰਘ ਗਦੋਂ ਡੋਬ, ਸੰਤ ਹਜ਼ਾਰਾ ਸਿੰਘ ਮਾਛੀ, ਸ: ਸੁਰਜੀਤ ਸਿੰਘ ਯੂ. ਕੇ. ਗਿਆਨੀ ਜਸਵੰਤ ਸਿੰਘ ਆਦਿ ਹੋਰ ਵੀ ਕੁਝ ਸਰੀਰ ਬੈਠਣ ਕਮਰੇ ਵਿਚ ਪਹੁੰਚ ਚੁਕੇ ਸਨ। ਸਤਿਗੁਰੂ ਜੀ ਨੇ ਬੁੱਧੀਜੀਵੀਆਂ ਨਾਲ ਨੇਤਰ ਮਿਲਾਕੇ, ਨਿਕੇ-ਨਿਕੇ ਵਿਨੋਦ ਕਰਦਿਆਂ ਇਸ਼ਨਾਨ ਕਮਰੇ ਦਾ ਬੂਹਾ ਖੋਲ੍ਹਿਆ।

ਪ੍ਰਸ਼ਾਦ ਛਕਣ ਵਾਲੇ ਕਮਰੇ ਵਿਚ ਝਾਤ ਮਾਰੀ। ਮਾਤਾ ਜੀ ਵਿਛੇ ਹੋਏ ਮੰਜੇ ਉਤੇ ਬੈਠੇ ਹੋਏ ਸਨ। ਹੇਠਾਂ, ਗ਼ਲੀਚੇ ਉਤੇ ਬੀਬਾ ਜੀ ਤੇ ਬੀਬੀ ਨਰਿੰਦਰ ਬੈਠੇ ਹੋਏ ਸਨ। ਇਹਨਾਂ ਦੇ ਸਾਹਮਣੇ ਸ: ਸੁਰਿੰਦਰ ਸਿੰਘ ਮਨਚੰਦਾ, ਸੇਠ ਕਿਰਪਾਲ ਸਿੰਘ ਤੇ ਸ: ਸੁਰਜੀਤ ਸਿੰਘ ਗੱਲਬਾਤ ਕਰ ਰਹੇ ਸਨ।

ਸ: ਸੁਰਜੀਤ ਸਿੰਘ ਨੂੰ ਪੁੱਛਣ ਤੋਂ ਪਤਾ ਲਗਾ ਕਿ ਉਸ ਦੀ ਪਤਨੀ ਅਚਾਨਕ ਸਖ਼ਤ ਬਿਮਾਰ ਹੋ ਗਈ ਸੀ। ਇਸ ਕਾਰਨ ਹੋਲੇ ਤੇ ਪਹੁੰਚਕੇ ਦਰਸ਼ਨ ਨਹੀਂ ਕਰ ਸਕਿਆ। ਕੱਲ੍ਹ ਉਹ ਭੈਣੀ ਸਾਹਿਬ ਆ ਗਿਆ ਸੀ, ਅੱਜ ਸਤਿਗੁਰੂ ਜੀ ਦੀ ਪੀਜੋ ਡਰਾਈਵ ਕਰਕੇ ਏਥੇ ਲੈ ਆਇਆ ਹੈ।

3 ਵਜ ਗਏ ਸਨ। ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਿਚ ਜਾ ਕੇ ਬਿਰਾਜ ਗਏ। ਮੈਂ ਅਤੇ ਭਾਰਤੀ ਕੁਛ ਖਾਣ ਪੀਣ ਦੇ ਚੱਕਰ ਵਿਚ ਕਨਾਟ ਪਲੇਸ ਪਹੁੰਚ ਗਏ।

## ਕਦੋਂ ਆਏ ?

ਵਾਪਸੀ ਤੇ 4-15 ਵਜੇ ਆ ਕੇ ਡਿੱਠਾ। ਇਸ਼ਨਾਨ ਕਮਰੇ ਵਿਚ ਬਰਤਨ ਖੜਕ ਰਹੇ ਸਨ। ਮਾਤਾ ਜੀ ਦੇ ਕਮਰੇ ਵਿਚ ਗਿਆ। ਉਹਨਾਂ ਦੇ ਹੱਥ ਵਿਚ ਗੇਰੂਏ ਰੰਗ ਦੀ ਦਵਾਈ ਦੀ ਇਕ ਪੁੜੀ ਸੀ ਅਤੇ ਆਪ ਮਨਚੰਦਾ ਨੂੰ ਕਹਿ ਰਹੇ ਸਨ : ਕਿਸੇ ਟਰੱਕ ਦਾ ਪਤਾ ਕਰ, ਲੰਗਰ ਵਾਸਤੇ, ਭੈਣੀ ਸਾਹਿਬ, 25 ਕੁਇੰਟਲ ਦਾਲ ਭੇਜਣੀ ਹੈ। ਮੈਂ ਪੁਛਿਆ : ਭੈਣੀ ਸਾਹਿਬੋਂ ਕਦੋਂ ਚਲੇ ?

'ਸਵੇਰੇ, ਮਨੋਹਰ ਸਿੰਘ ਦੇ ਭਰਾ ਦਾ ਅਨੰਦ ਕਾਰਜ ਸੀ, ਉਹ ਕਰਵਾ ਕੇ 7-45 ਤੇ ਦਿੱਲੀ ਵਲ ਨੂੰ ਮੂੰਹ ਕਰ ਲਿਆ।'

'ਨਾਲ ਕੌਣ ਕੌਣ ਸੀ ?'

'ਗੁੱਡੀ (ਬੀਬਾ ਜੀ), ਬੀ ਜੀ, ਬੀਬੀ ਨਰਿੰਦਰ, ਮਹਿੰਦਰ ਸਿੰਘ ਪੂਰਬਾ ਅਤੇ ਸਤਿਗੁਰੂ ਜੀ। ਡਰਾਈਵਰ ਸੁਰਜੀਤ ਸੀ। ਕੁਛ ਚਿਰ ਰੁਕ ਕੇ ਬੋਲੇ, 'ਹਾਂ ਸੱਚ ਨਾਲ ਅੰਬਾ (ਅਮਰਜੀਤ ਸਿੰਘ, ਭਤੀਜਾ) ਵੀ ਸੀ।

ਮੈਂ ਜਾਣਨਾ ਚਾਹਿਆ ਕਿ 'ਬੀ ਜੀ' ਸ਼ਬਦ ਕਿਦ੍ਹੇ ਲਈ ਵਰਤਿਆ ਗਿਆ ਹੈ।

ਮਾਤਾ ਜੀ ਨੇ ਦੱਸਿਆ : ਬੇਬੇ (ਦਲੀਪ ਕੌਰ) ਜੀ ਨੂੰ ਬੀ ਜੀ ਕਿਹਾ ਜਾਂਦਾ ਹੈ। ਬੱਚੇ ਉਨ੍ਹਾਂ ਨੂੰ 'ਬੀ ਜੀ' ਕਹਿੰਦੇ ਹਨ ਅਸੀਂ ਵੀ ਇਹੋ ਕਹਿਣ ਦੇ ਆਦੀ ਹੋ ਗਏ।

ਸਚਮੁਚ ਮੈਨੂੰ ਅਜੇ ਤਕ ਪਤਾ ਨਹੀਂ ਸੀ।

## ਇਸ਼ਨਾਨ ਆਪੇ ਹੀ

5 ਵਜ ਚੁਕੇ ਹਨ। ਦਰਸ਼ਨ ਕਮਰੇ ਵਿਚ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਬੈਠੇ ਹਨ : ਸੰਤ ਤੇਜਾ ਸਿੰਘ ਡੁਬਈ, ਸੰਤ ਕਿਰਪਾਲ ਸਿੰਘ ਵਿਸ਼ਨੂ ਗਾਰਡਨ, ਸੰਤ ਸੁਰਜੀਤ ਸਿੰਘ ਸ਼ਾਮ ਨਗਰ, ਸ: ਦਲਜੀਤ ਸਿੰਘ ਨਾਗੀ, ਸ: ਰਘੁਬੀਰ ਸਿੰਘ। ਮਗਰਲੇ ਦੋਵੇਂ ਆਪਣੇ ਪਿਤਾ ਮਹੰਤ ਗੁਰਬਖ਼ਸ਼ ਸਿੰਘ ਜੀ ਨੂੰ ਗਾਂਧੀ ਨਗਰ ਵਿਚ ਦਰਸ਼ਨ ਦੇਣ ਹਿਤ ਸਤਿਗੁਰਾਂ ਨੂੰ ਬੇਨਤੀ ਕਰਨਾ ਚਾਹੁੰਦੇ ਹਨ। ਸੰਤ ਬਲਵੰਤ ਸਿੰਘ ਡਾਲਟਨ ਗੰਜ, ਸੰਤ ਪਿਆਰਾ ਸਿੰਘ ਅਤੇ ਸੰਤ ਗੁਰਚਰਨ ਸਿੰਘ ਮਲੂਵਾਲ ਵੀ ਦਰਸ਼ਨਾਂ ਦੇ ਚਾਹਵਾਨ ਹਨ।

ਮੇਰੇ ਪਾਸ ਸਤਿਗੁਰੂ ਜੀ ਦਾ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਆ ਬੈਠਾ। ਮੈਂ ਪੁੱਛਿਆ : ਅੱਜ ਕੱਲ੍ਹ ਸੰਤ ਕਿਰਪਾਲ ਸਿੰਘ ਝੱਬਰ ਨਜ਼ਰ ਨਹੀਂ ਪੈ ਰਿਹਾ। ਕਿਥੇ ਹੈ ?

'ਉਹ ਯੂ. ਪੀ. ਵਿਚ ਉਸੇ ਦਿਨ ਦੇ ਚਲੇ ਗਏ ਹਨ ਜਦੋਂ ਦੀ ਉਨ੍ਹਾਂ ਦੀ ਨੂੰਹ ਗੁਜ਼ਰ ਗਈ ਹੈ।'

'ਫਿਰ ਅੱਜ ਕੱਲ੍ਹ ਸ੍ਰੀ ਹਜ਼ੂਰ ਦਾ ਇਸ਼ਨਾਨ ਕੌਣ ਕਰਵਾਂਦਾ ਹੈ ?'

'ਮੈਂ ਹੀ।'

'ਪਰ ਤੁਸੀਂ ਤਾਂ ਏਥੇ ਹੋ, ਇਸ਼ਨਾਨ ਕਿਨ ਕਰਵਾਇਆ ?'

'ਸਾਰੀ ਸਮੱਗਰੀ ਤਿਆਰ ਕਰਕੇ ਰੱਖ ਆਇਆਂ, ਜਲ ਭਰ ਆਇਆ ਹਾਂ। ਇਸ਼ਨਾਨ ਉਹਨਾਂ ਆਪ ਹੀ ਕਰ ਲਿਆ ਹੈ। ਅਤੇ ਕਈ ਵਾਰ ਇਸੇ ਤਰ੍ਹਾਂ ਹੋ ਜਾਂਦਾ ਹੈ।'

ਰਾਤ ਦੇ, ਬੰਬਈ ਨੂੰ ਜਾਣ ਲਈ, ਛੋਟੇ ਬੱਚਿਆਂ ਵਿਚੋਂ ਮੋਹਣ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਸ਼ੇਰ ਸਿੰਘ ਦਿੱਲੀ ਵਿਚ ਪਹੁੰਚ ਚੁਕੇ ਹਨ। ਸ੍ਰੀ ਹਰਭਜਨ ਸਿੰਘ ਸਿਤਾਰ ਅਤੇ ਹਰਬੰਸ ਸਿੰਘ ਘੁੱਲਾ ਵੀ ਨਾਲ ਹੈ। ਗੁਰੂ ਜੀ ਇਸ਼ਨਾਨ ਕਰਕੇ, ਆਪਣੇ ਆਰਾਮ ਕਮਰੇ ਵਿਚ, ਕੁਝ ਸਮਾਂ ਸੇਠ ਸੁਰਿੰਦਰ ਸਿੰਘ ਡਾਲਟਨ ਗੰਜ ਨਾਲ ਗੱਲਬਾਤ ਕੀਤੀ। ਉਪਰੰਤ ਸ: ਸੁਰਿੰਦਰ ਸਿੰਘ ਮਨਚੰਦਾ ਨਾਲ ਵੀ 10 ਮਿੰਟ ਲਾਏ। ਏਥੋਂ ਅਜੇ ਵਿਹਲੇ ਹੋਏ ਹੀ ਸਨ ਕਿ ਬਾਹਰ ਕਮਰੇ ਵਿਚ ਭਰਪੂਰ ਮਾਈਆਂ ਬੀਬੀਆਂ ਅਤੇ ਪੁਰਸ਼ਾਂ ਨੇ ਸ਼ਰਧਾ ਸਤਿਕਾਰ ਸੰਜੁਗਤ ਚਰਨੀਂ ਹੱਥ ਲਾ ਆਪ ਜੀ ਦਾ ਸੁਆਗਤ ਕੀਤਾ।

ਇਸ ਦੌਰਾਨ ਸਤਿਗੁਰੂ ਜੀ ਨੇ ਬੜੀ ਚੁਸਤੀ ਨਾਲ ਮੁਖ-ਆਕ੍ਰਿਤੀ ਨੂੰ ਦੋ ਵੱਖ-ਵੱਖ ਸ਼ਕਲਾਂ ਵਿਚ ਬਦਲਕੇ ਮੈਨੂੰ ਕਿਹਾ : ਮੇਰਾ ਵਾਸਤਾ ਦੋਹਾਂ ਤਰ੍ਹਾਂ ਦੇ ਲੋਕਾਂ ਨਾਲ ਰਹਿੰਦਾ ਹੈ ਤੇ ਫ਼ੌਰਨ ਹੀ ਅਜਿਹਾਂ ਨੂੰ ਪਛਾਣਨਾ ਪੈਂਦਾ ਹੈ, ਜਿਨ੍ਹਾਂ ਦੇ ਸੁਭਾਅ ਸਾਧ

ਸੰਗਤ ਨਾਲ ਨਹੀਂ ਮਿਲਦੇ ।

## ਰਘੁਬੀਰ ਸਿੰਘ ਨਾਲ ਪ੍ਰੇਮ

ਖਲੋ-ਖਲੋਤਿਆਂ ਹੀ ਸ: ਦਲਜੀਤ ਸਿੰਘ ਨਾਗੀ ਦਾ ਨਾਂ ਲੈ ਕੇ ਉਹਦਾ ਹਾਲ ਚਾਲ ਪੁੱਛਿਆ ਅਤੇ ਸਭਨਾਂ ਵਿਚੋਂ ਰਾਹ ਬਣਾਂਦੇ, ਬਾਹਰ, ਪੱਛਮੀ ਵਿਹੜੇ ਵਿਚ ਆ ਖਲੋਤੇ । ਏਥੇ ਵੀ ਸੰਗਤ ਇੰਤਜ਼ਾਰ ਵਿਚ ਸੀ । ਸ: ਰਘੁਬੀਰ ਸਿੰਘ ਸਪੁਤਰ ਸੰਤ ਪ੍ਰੇਮ ਸਿੰਘ ਨੇ ਅਰਜ਼ ਕੀਤੀ : ਦੀਨ ਦਿਆਲ, ਸਾਡੇ ਘਰ ਚਰਨ ਪਾਉਣ ਦੀ ਕ੍ਰਿਪਾ ਕਰੋ । ਸਤਿਗੁਰੂ ਜੀ ਨੇ ਆਸਾ ਦੀ ਵਾਰ ਦੇ ਕੀਰਤਨ ਤੋਂ ਪਿਛੋਂ ਦਾ ਸਮਾਂ ਦਿਤਾ ਤੇ ਫਿਰ ਬੜੇ ਪ੍ਰੇਮ ਨਾਲ ਪੁੱਛਿਆ :

'ਤੇਰੇ ਪਿਤਾ ਦਾ ਕੀ ਨਾਂ ਹੈ ?'

'ਜੀ, ਪ੍ਰੇਮ ਸਿੰਘ ।'

ਮੁਸਕਰਾ ਕੇ ਬਚਨ ਕੀਤਾ, 'ਮੈਂ ਕਹਾਂ ਇਹਦੀ ਸ਼ਕਲ ਸੂਰਤ ਤਾਂ ਮੇਰੇ ਕਿਸੇ ਜਾਣੇ ਪਛਾਣੇ ਨਾਲ ਮਿਲਦੀ ਹੈ, ਕੌਣ ਹੋਵੇ ? ਹੁਣ ਪਤਾ ਲਗਾ ।'

ਫਿਰ ਪ੍ਰੇਮ ਸਿੰਘ ਹੁਰਾਂ ਦੀ ਸੁਖ ਆਨੰਦ ਪੁੱਛ ਕੇ ਫ਼ਰਮਾਇਆ : ਹੱਛਾ ਬਈ ਰਘੁਬੀਰ, ਤੂੰ ਇਹ ਦੱਸ ਕਿ ਇਹ ਪੱਗ ਤੂੰ ਕਦੋਂ ਤੋਂ ਸਿੱਧੀ ਕਰਨੀ ਹੈ ।'

'ਸੱਚੇ ਪਾਤਸ਼ਾਹ ਜਦੋਂ ਆਪ ਦੀ ਕਿਰਪਾ ਹੋ ਗਈ ।'

'ਇਸਦਾ ਮਤਲਬ ਤਾਂ ਮੁਕੰਮਲ ਜਵਾਬ ਹੈ ।' ਸਤਿਗੁਰੂ ਜੀ ਸਮਝਾਂਇਆ : ਮੈਂ ਵੀ ਕਹਿ ਸਕਦਾ ਹਾਂ ਕਿ ਜਦੋਂ ਤੇਰੀ ਕਿਰਪਾ ਹੋਈ ਤੇਰੇ ਘਰ ਚਲਾ ਜਾਵਾਂਗਾ ।... ਵੇਖ, ਪਤਾ ਨਹੀਂ ਤੈਨੂੰ ਇਹ ਆਖਣ ਨੂੰ ਕਿਉਂ ਜੀ ਕੀਤਾ ਹੈ, ਇਹ ਕੋਲ ਹੀ ਖੜਾ ਹੈ ਦਲਜੀਤ ਸਿੰਘ । ਇਸ ਨੂੰ ਕਹਿਣ ਨੂੰ ਅਜੇ ਮਨ ਨਹੀਂ ਮੰਨਿਆ ।' ਚਲਦੀ ਗੱਲੇ ਸਤਿਗੁਰਾਂ ਬਚਨ ਕੀਤਾ : ਚੰਗਾ, ਜੇ ਤੂੰ ਅਜੇ ਨਿਸਚਿਤ ਨਹੀਂ ਕਰ ਸਕਦਾ ਤਾਂ ਸਵੇਰੇ ਸਹੀ । ਆਸਾ ਦੀ ਵਾਰ ਰਮੇਸ਼ ਨਗਰ ਲਗਣੀ ਹੈ । ਕੇਸੀ ਇਸ਼ਨਾਨ ਕਰਕੇ ਆ ਜਾਵੀਂ । ਫੇਰ, ਤੂੰ ਮੈਨੂੰ ਦਸੀਂ, ਮੈਂ ਤੈਨੂੰ ਦੱਸਾਂਗਾ । ਮੇਰਾ ਦਾਅ ਵੀ ਉਦੋਂ ਭਰਦਾ ਹੈ ਜਦੋਂ ਕੋਈ ਮੇਰੇ ਕੋਲ ਅਜਿਹੀ ਮੰਗ ਲੈ ਕੇ ਆਵੇ । ਹੱਸੇ ਸਤਿਗੁਰੂ ਜੀ, 'ਤੂੰ ਵੀ ਕਹਿੰਦਾ ਹੋਵੇਂਗਾ ਕਿਥੇ ਲਿਆ ਫਸਾਇਆ ਦਲਜੀਤ ਨੇ ।'

ਸਿੱਖ ਨੇ ਸਿਰ ਝੁਕਾ ਕੇ ਕਿਹਾ : ਦੀਨਾ ਬੰਧੂ, ਆਪ ਜੀ ਦੇ ਦਰਸ਼ਨ ਹੀ ਤਾਂ ਸਾਡੀ ਜ਼ਿੰਦਗੀ ਨੇ, ਫਸਣ-ਫਸਾਣ ਵਾਲੀ ਕਿਹੜੀ ਗੱਲ । ਮੈਂ ਤਿੰਨ ਸਾਲ ਤੋਂ ਆਪ ਜੀ ਨੂੰ ਅਰਜ਼ ਕਰਨ ਲਈ ਫਿਰ ਰਿਹਾ ਹਾਂ, ਅੱਜ ਹੀ ਕਿਤੇ ਜਾ ਕੇ ਆਪ ਨੂੰ ਕਹਿ ਸਕਿਆ ।

## ਖ਼ਾਸ ਵਿਅਕਤੀਆਂ, ਖ਼ਾਸ ਗੱਲਾਂ

ਏਨੇ ਚਿਰ ਨੂੰ ਸੰਤ ਬਲਵੰਤ ਸਿੰਘ ਡਾਲਟਨ ਗੰਜ ਆ ਗਏ । ਉਹਨਾਂ ਕੋਈ ਅਰਜ਼ ਕਰਨੀ ਚਾਹੀ ਕਿ ਸੁਰਿੰਦਰ ਸਿੰਘ ਮਨਚੰਦਾ ਨੇ ਆਣ ਆਖਿਆ : ਸੱਚੇ ਪਾਤਸ਼ਾਹ ਖ਼ਾਂ ਸਾਹਿਬ ਦਾ ਨੰਬਰ ਨਹੀਂ ਮਿਲ ਰਿਹਾ—ਭਾਵ, ਡਾਇਲ ਨਹੀਂ ਹੋ ਰਿਹਾ । ਸਤਿਗੁਰੂ ਜੀ ਨੇ ਫ਼ਰਮਾਇਆ, ਮੇਰੇ ਵਲ ਤਕ ਕੇ, 'ਨਹੀਂ ਮਿਲ ਰਿਹਾ ਤਾਂ

ਮੇਰੀ ਡਾਇਰੀ 'ਚੋਂ ਵੇਖ ਲੈ' (ਵਿਨੋਦ ਨਾਲ 'ਮਿਲ ਰਿਹਾ' ਦੀ ਦੋ ਅਰਥਾਂ ਵਿਚ ਵਰਤੋਂ ਕੀਤੀ)। ਸਤਿਗੁਰੂ ਜੀ ਉਸਤਾਦ ਅਮਜਦ ਅਲੀ ਖ਼ਾਂ ਨਾਲ ਫੋਨ ਸੰਪਰਕ ਚਾਹੁੰਦੇ ਹਨ। ਪਰ ਸਵਾ ਚਾਰ ਵਜੇ ਉਹਨਾਂ ਦਾ ਸ਼ਾਗਿਰਦ ਹਵਾਈ ਟਿਕਟ ਏਥੋਂ ਲੈ ਕੇ ਉਹਨਾਂ ਨੂੰ ਹਵਾਈ ਅੱਡੇ ਉਤੇ ਦੇਣ ਜਾ ਚੁਕਾ ਸੀ। ਸਤਿਗੁਰੂ ਜੀ ਉਸ ਨੂੰ ਵੀ ਮਿਲਣਾ ਚਾਹੁੰਦੇ ਸਨ।

ਤਦ ਨੂੰ ਸ: ਸੁਰਿੰਦਰ ਸਿੰਘ ਆਗਿਆ ਲੈ ਕੇ ਚਲਾ ਗਿਆ। ਸਤਿਗੁਰੂ ਜੀ ਨੇ ਸੰਤ ਬਲਵੰਤ ਸਿੰਘ ਨੂੰ ਇਸ਼ਾਰਾ ਕੀਤਾ ਕਿ ਉਹ ਜੋੜਾ ਪਹਿਨਕੇ ਉਹਨਾਂ ਦੇ ਪਿਛੇ-ਪਿਛੇ ਆਵੇ। ਫਿਰ ਸੰਤ ਬਲਵੰਤ ਸਿੰਘ ਤੇ ਸ: ਸੁਰਿੰਦਰ ਸਿੰਘ ਡਾਲਟਨ ਗੰਜ ਹਜ਼ੂਰ ਦੇ ਮਗਰ-ਮਗਰ ਉਪਰਲੀ ਛੱਤੇ ਜਾਣ ਲਈ ਪੌੜੀਆਂ ਚੜ੍ਹ ਗਏ।

6-10 ਸ਼ਾਮੀਂ ਹੇਠਾਂ ਉਤਰੇ। ਜਲ ਪਾਨ ਤੇ ਫਲਾਹਾਰ ਕੀਤਾ ਅਤੇ ਫਿਰ ਤੇਜ਼ੀ ਨਾਲ ਕੋਠੀ ਦੇ ਲਾਂਜ ਵਿਚ ਸਤਿਗੁਰੂ ਜੀ ਪਹੁੰਚੇ। ਏਥੇ ਸ: ਹੰਸਪਾਲ 2-3 ਹਿੰਦੂ ਜੈਂਟਲਮੈਨਾਂ ਨਾਲ ਇੰਤਜ਼ਾਰ ਵਿਚ ਸੀ। ਸ: ਸੁਲੱਖਣ ਸਿੰਘ ਵਾਈਸ ਪ੍ਰੈਜ਼ੀਡੈਂਟ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ: ਕਰਤਾਰ ਸਿੰਘ ਸੋਖੀ ਆਦਿ ਹੋਰ ਸੱਜਣ ਵੀ ਮੌਜੂਦ ਸਨ। ਸਤਿਗੁਰੂ ਜੀ ਇਹਨਾਂ ਨਾਲ ਬਚਨ ਬਿਲਾਸ ਕਰਦੇ ਰਹੇ।

### ਜਗਾਧਰੀ ਦਾ ਭਾਪਾ

ਤਦ ਨੂੰ ਇਕ ਨੀਲੀ ਪੱਗ ਵਾਲੇ 'ਭਾਪੇ' ਨੇ, ਜੋ ਜਗਾਧਰੀ ਤੋਂ ਆਇਆ ਦੱਸਦਾ ਸੀ, ਆ ਨਮਸਕਾਰ ਕੀਤੀ। ਸਤਿਗੁਰੂ ਜੀ ਨੂੰ ਕੋਈ ਬੇਨਤੀ ਕਰਨੀ ਚਾਹੀ। ਵਖਰਿਆਂ ਹੋ, ਹਜ਼ੂਰ ਨੇ ਮੈਨੂੰ ਅਤੇ ਗੁਰਭਜਨ ਸਿੰਘ ਨੂੰ ਸੱਦ ਕੇ 'ਭਾਪੇ' ਦੀ ਗੱਲ ਸੁਣਨ-ਸਮਝਣ ਲਈ ਆਗਿਆ ਕੀਤੀ।

ਸਿੰਘ ਨਾਲ ਗੱਲ ਕਰਨ ਤੋਂ ਪਤਾ ਲਗਾ ਕਿ ਉਸ ਦਾ ਨਾਮ ਕਿਸ਼ਨ ਸਿੰਘ ਹੈ। ਉਸ ਨੇ ਲੜਕੀ ਦੀ ਸ਼ਾਦੀ ਕਰਨੀ ਹੈ। ਸਹਾਇਤਾ ਦੀ ਲੋੜ ਹੈ। ਉਹ ਆਪ ਸ਼ਬਦ ਕੀਰਤਨ ਕਰਦਾ ਹੈ। ਅਸਾਂ ਉਸ ਨੂੰ ਸਮਝਾਇਆ ਕਿ ਨਾ ਤਾਂ ਉਸ ਨੂੰ ਸਾਡੇ ਵਿਚੋਂ ਕੋਈ ਨਿਜੀ ਤੌਰ ਤੇ ਜਾਣਦਾ ਹੈ ਅਤੇ ਨਾ ਹੀ ਨਾਮਧਾਰੀ ਵਿਆਹ ਸ਼ਾਦੀਆਂ ਲਈ ਜਾਂ ਦਹੇਜ ਲਈ ਖ਼ਰਚ ਦਿੰਦੇ-ਲੈਂਦੇ ਹਨ। ਪਰ ਜੇ ਇਹ ਪਰਵਾਨ ਕਰੇ ਤਾਂ ਭੈਣੀ ਸਾਹਿਬ ਜਾ ਕੇ ਵਿਆਹ ਕਰਨ ਦਾ ਦੋਹਾਂ ਧਿਰਾਂ ਲਈ ਖ਼ਰਚਾ ਗੁਰੂ ਘਰ ਆਪਣੇ ਜ਼ਿਮੇਂ ਲੈ ਸਕਦਾ ਹੈ। ਕਿਸ਼ਨ ਸਿੰਘ ਦਾ ਕਹਿਣ ਸੀ : ਮੈਨੂੰ ਸੌ ਦੋ ਸੌ ਰੁਪਏ ਦੀ ਹੀ ਲੋੜ ਹੈ ਜੇ ਦੇ ਦਿਤਾ ਜਾਵੇ।

ਜਾਂ ਸਤਿਗੁਰੂ ਜੀ ਨੂੰ ਜਾ ਕੇ ਮਾਜਰਾ ਦੱਸਿਆ ਤਾਂ ਉਹਨਾਂ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਬੁਲਾਕੇ 100/- ਸਾਨੂੰ ਦਿਵਾ ਦਿਤਾ ਤਾਂਕਿ ਸਿੰਘ ਨੂੰ ਦੇ ਆਈਏ। ਸਿੰਘ ਨੂੰ ਦੱਸਿਆ ਕਿ ਮਰਿਆਦਾ ਉਲੰਘ ਕੇ ਸੌ ਰੁਪਿਆ ਦਿਤਾ ਜਾ ਰਿਹਾ ਹੈ ਤਾਂ ਉਹ ਰੁਪੈ ਲੈ ਕੇ ਹੱਥ ਜੋੜਦਾ, ਕ੍ਰਿਤਗਯਤਾ ਪਰਗਟ ਕਰਦਾ ਚਲਾ ਗਿਆ।

### ਬੱਚਿਆਂ ਨਾਲ

ਸੁਰਿੰਦਰ ਸਿੰਘ ਸੁਮਨ ਨੇ ਆਪਣੇ ਉਸਤਾਦ ਸ੍ਰੀ ਦਲੀਪ ਚੰਦ ਬੇਦੀ ਨੂੰ 6 ਵਜੇ

ਤਕ ਲਿਆਉਣਾ ਸੀ, ਉਹਨਾਂ ਤੋਂ ਸੰਗੀਤ ਜਾਂ ਇਸ ਕਲਾ ਬਾਰੇ ਸੁਣਨ ਲਈ ਪਰ ਉਹ ਸਮੇਂ ਸਿਰ ਨਾ ਆਏ ਤਾਂ ਉਡੀਕ ਕੇ ਬੱਚਿਆਂ ਤੋਂ ਸੰਗੀਤ ਸੁਣਨਾ ਸ਼ੁਰੂ ਕਰ ਦਿਤਾ। ਸਭ ਤੋਂ ਪਹਿਲਾਂ ਸੁਖਵਿੰਦਰ ਸਿੰਘ ਪਿੰਕੀ ਤੋਂ ਤਬਲਾਵਾਦਨ ਸੁਣਿਆ। ਭਾਈ ਨਿਹਾਲ ਸਿੰਘ ਪਖਾਵਜੀ ਆਪਣੇ ਬਾਲ ਸ਼ਾਗਿਰਦ ਦੀ ਕੀਤੀ ਮਿਹਨਤ ਤੇ ਖੁਸ਼ ਹੋ ਰਿਹਾ ਸੀ। ਸੁਖਦੇਵ ਸਿੰਘ, ਪਿੰਕੀ ਦਾ ਵੱਡਾ ਭਰਾ, ਨਗ਼ਮਾ ਵਜਾ ਰਿਹਾ ਸੀ। ਸਤਿਗੁਰੂ ਜੀ ਇਸ ਦੌਰਾਨ ਧਿਆਨ ਭਰਪੂਰ ਸੁਣਦਿਆਂ, ਦੂਜੇ, ਕੁਝ ਜ਼ਰੂਰੀ ਸਿਖਾਂ ਨਾਲ ਵਾਰਤਾਲਾਪ ਵੀ ਕਰਦੇ ਰਹੇ।

8 ਵਜੇ ਆਪ ਸੰਗੀਤਕਾਰ ਬੱਚਿਆਂ ਨੂੰ ਧਮਾਰ ਵਿਚ ਮੰਗਲਾਚਰਨ ਕਰਨ ਦੀ ਜਾਚ ਸਿਖਾ ਰਹੇ ਸਨ ਕਿ ਸੁਰਿੰਦਰ ਸਿੰਘ ਸੁਮਨ ਨੂੰ ਬੁਲਾ ਲਿਆ ਗਿਆ। ਉਸ ਨੇ ਦੱਸਿਆ ਕਿ ਆਦੇਸ਼ ਸਮਝ ਨਾ ਸਕਣ ਕਰਕੇ ਉਹ ਬੇਦੀ ਜੀ ਨੂੰ ਨਾਲ ਨਹੀਂ ਲਿਆ ਸਕਿਆ। 2-4-78 ਨੂੰ 3-30 ਵਜੇ ਤਕ ਪੂਸਾ ਰੋਡ ਕੋਠੀ ਵਿਖੇ ਬੇਦੀ ਜੀ ਦਾ ਫਿਰ ਲਿਆਉਣਾ ਨਿਸਚਿਤ ਹੋਇਆ।

ਸ੍ਰੀ ਸੁਰਿੰਦਰ ਸਿੰਘ ਸੁਮਨ ਨੇ ਮੁਰਕੀਦਾਰ ਸੁਰੀਲੀ ਆਵਾਜ਼ ਵਿਚ ਇਕ ਸ਼ਬਦ ਵੀ ਸੁਣਾਇਆ। ਸੰਗੀਤ ਦੇ ਜਾਣਕਾਰ ਉਸ ਦੀ ਸੁਰ ਵੰਡ ਤੇ ਮੁਗਧ ਹੁੰਦੇ ਹਨ।

## ਵੀਕਲੀ ਦੀ ਸ਼ਲਾਘਾ

ਇਸ ਹਫ਼ਤੇ ਦੇ ਅੰਗਰੇਜ਼ੀ ਪੱਤਰ 'ਇਲਸਟਰੇਟਿਡ ਵੀਕਲੀ' ਵਿਚ ਇਕ ਲੇਖ ਛਪਿਆ ਜਿਸ ਵਿਚ ਸਾਇੰਸ ਦੇ ਅਕਾਰਥ ਤਜਰਬਿਆਂ ਦਾ ਵਿਰੋਧ ਸੀ। ਇਸਤਰੀ ਲੇਖਕ 'ਊਸ਼ਾ' ਨੇ ਫੋਟੋਗਰਾਫ ਦੇ ਕੇ ਵਿਖਾਇਆ ਸੀ ਕਿ ਜਿਉਂਦੇ ਚੂਹਿਆਂ ਦੇ ਢਿਡ ਪਾੜ ਕੇ, ਨਿਰਮਮ ਤਰੀਕੇ ਨਾਲ ਮੇਖਾਂ ਲਾ ਕੇ, ਕਿਵੇਂ ਉਨ੍ਹਾਂ ਨੂੰ ਬੋਰਡਾਂ ਨਾਲ ਚਮੇੜਿਆਂ ਜਾਂਦਾ ਹੈ, ਕੀਕਰ ਉਹਨਾਂ ਨੂੰ ਰੋਗੀ ਬਣਾ ਕੇ ਮੁੜ ਜੀਵਨ-ਮਰਨ ਦੇ ਗੇੜ ਵਿਚ ਪਾਇਆ ਜਾਂਦਾ ਹੈ। ਕੁਲ ਮਿਲਾਕੇ ਇਹ ਲੇਖ ਅਹਿੰਸਕ ਵ੍ਰਿਤੀਆਂ ਨੂੰ ਪ੍ਰੋਤਸਾਹਨ ਦਿੰਦਾ ਅਤੇ ਹਿੰਸਕ ਕਾਰੋਬਾਰਾਂ ਨੂੰ ਨਿੰਦਦਾ ਸੀ। ਸ੍ਰੀ ਸਤਿਗੁਰੂ ਜੀ ਨੇ ਇਸ ਲੇਖ ਨੂੰ ਪੜ੍ਹਕੇ ਆਗਿਆ ਕੀਤੀ ਕਿ ਇਸ ਦੇ ਲੇਖਕ ਅਤੇ ਪ੍ਰਕਾਸ਼ਕ ਨੂੰ ਉਹਨਾਂ ਦੇ ਇਸ ਉਦਮ ਲਈ ਸ਼ਲਾਘਾ ਪੱਤਰ, ਨਾਮਧਾਰੀ ਦਰਬਾਰ ਵਲੋਂ ਲਿਖਿਆ ਜਾਏ।

ਨਾਮਧਾਰੀ ਦਰਬਾਰ ਦੇ ਸਕੱਤਰ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਉਹ ਪਰਚਾ ਦੇ ਕੇ ਆਗਿਆ ਪਾਲਣ ਹਿਤ ਕਹਿ ਦਿਤਾ ਗਿਆ।

## ਖ਼ਾਂ ਸਾਹਿਬ ਦੀ ਵਿਨੰਮਰਤਾ

ਸਤਿਗੁਰੂ ਜੀ ਨੇ ਮੇਰੇ ਨਾਲ ਇਕ ਬਚਨ ਸਾਂਝਾ ਕੀਤਾ : ਉਸਤਾਦ ਵਲਾਇਤ ਖ਼ਾਂ ਸਾਹਿਬ ਨੂੰ ਭੈਣੀ ਸਾਹਿਬ ਬੁਲਾਣ ਵਾਸਤੇ ਪੰਜ ਹਜ਼ਾਰ ਰੁਪਿਆ ਛੋਟੇ ਕਾਕੇ (ਉਦੇ ਸਿੰਘ) ਨੂੰ ਦੇ ਕੇ ਡੇਹਰਾਦੂਨ ਭੇਜਿਆ ਸੀ। ਖ਼ਾਂ ਸਾਹਿਬ ਦੀ ਸੰਗੀਤ ਭੇਟਾ 10,000/-ਹੈ। ਉਹਨਾਂ ਨੇ 5000/-ਲੈਣ ਤੋਂ ਇਨਕਾਰ ਕਰ ਦਿਤਾ। ਕਹਿਣ ਲੱਗੇ : ਮੈਂ ਉਸ ਤੀਰਥ ਸਥਾਨ ਤੇ ਫ਼ੀਸ ਲੈ ਕੇ ਜਾਂ ਫ਼ੀਸ ਲੈਣ ਜਾਵਾਂ, ਇਹ ਨਹੀਂ ਹੋ ਸਕਦਾ। ਜਦੋਂ ਕਾਕੇ ਨੇ ਮੇਰੀ ਆਗਿਆ ਅਤੇ ਇੱਛਾ ਦਾ ਜ਼ਿਕਰ ਕੀਤਾ ਤਾਂ

ਉਹਨਾਂ ਬਾਖ਼ੁਸ਼ੀ ਪ੍ਰਵਾਨ ਕਰ ਲਿਆ ।

8-50 ਰਾਤ ਤਕ ਬੰਬਈ ਜਾਣ ਵਾਲੇ ਹੋਰ ਬਹੁਤ ਸਾਰੇ ਆ ਗਏ । ਜਿਹਨਾਂ 'ਚੋਂ ਮੈਂ ਬੀਬੀ ਪ੍ਰੀਤਮ ਕੌਰ ਢੱਟੀਆਂ, ਬਲਦੇਵ ਸਿੰਘ ਸਪੁਤਰ ਸੰਤ ਬਲੀ ਸਿੰਘ, ਸ੍ਰੀ ਜਗਜੀਤ ਨਗਰ, ਸੰਤ ਬਲੀ ਸਿੰਘ ਖ਼ੁਦ, ਸੰਤ ਮਹਿੰਦਰ ਸਿੰਘ ਲਾਂਗਰੀ ਨੂੰ ਹੀ ਜਾਣਦਾ ਹਾਂ ।

## ਕੱਲ੍ਹ ਦਾ ਪੋਗਰਾਮ

ਸੁਰਿੰਦਰ ਸਿੰਘ ਸੁਮਨ ਨਾਲ ਪ੍ਰੋਗਰਾਮ ਤੈ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਦੱਸਿਆ : ਆਸਾ ਦੀ ਵਾਰ ਸਵੇਰੇ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਲਗੇਗੀ, ਉਸ ਦੀ ਸਮਾਪਤੀ 6-30 ਵਜੇ ਤਕ ਹੋ ਜਾਵੇ । ਏਥੋਂ ਦਰਯਾ ਗੰਜ ਸੰਤ ਪ੍ਰੇਮ ਸਿੰਘ ਦੇ ਘਰ ਜਾਇਆ ਜਾਵੇਗਾ (ਜਿਸ ਬਾਰੇ ਅਰਜ਼ ਕੁਝ ਹੀ ਸਮਾਂ ਪਹਿਲਾਂ ਸ: ਰਘੁਬੀਰ ਸਿੰਘ ਨੇ ਕੀਤੀ ਸੀ) । ਇਸ ਤੋਂ ਪਿਛੋਂ ਗਾਂਧੀ ਨਗਰ ਪਹੁੰਚਣਾ ਹੈ ਮਹੰਤ ਗੁਰਬਖ਼ਸ਼ ਸਿੰਘ ਦੀ ਖ਼ਬਰਗੀਰੀ ਨੂੰ ਅਤੇ 10 ਵਜੇ ਤਕ ਏਥੇ ਵਾਪਸੀ ਹੋ ਜਾਵੇਗੀ । ਫਿਰ ਇਸ਼ਨਾਨ, ਪ੍ਰਸ਼ਾਦ ਪਾਣੀ ਅਤੇ ਆਰਾਮ । 2 ਵਜੇ ਤਕ ਸੇਠ ਤਿਰਲੋਕ ਸਿੰਘ ਜੀ ਨਾਲ ਜਾ ਕੇ ਕਿਸੇ ਹੋਰ ਵਿਅਕਤੀ ਨੂੰ ਮਿਲਣਾ ਹੈ । ਫਿਰ 3 ਤੋਂ ਦਲੀਪ ਚੰਦ ਬੇਦੀ ਜੀ ਨੂੰ ਸੁਣਿਆ ਜਾ ਸਕੇਗਾ । ਇਹਨਾਂ ਨੂੰ ਬੱਚੇ ਵੀ ਸੁਣਾਣੇ ਹਨ । ਉਪ੍ਰੰਤ 5 ਤੋਂ 7 ਤਕ ਰਮੇਸ਼ ਨਗਰ ਵਿਖੇ ਨਾਮ ਸਿਮਰਨ ਅਤੇ ਕੀਰਤਨ ।

## 1 ਅਪ੍ਰੈਲ 1978 ਸ਼ਨੀਵਾਰ
## ਨਵੀਂ ਦਿੱਲੀ

ਖ਼ਿਆਲ ਸੀ ਪਰਵਾਰ ਨਾਲ ਮਿਲ ਕੇ ਆਸਾ ਦੀ ਵਾਰ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਾਂਗਾ ਪਰ ਰਾਤੀਂ ਸੌਂਦਿਆਂ ਬਹਿੰਦਿਆਂ ਨੂੰ ਹੀ 12 ਵਜ ਗਏ । ਸਵੇਰੇ 6 ਵਜੇ ਅੱਖਾਂ ਖੁਲ੍ਹੀਆਂ । ਦਰਸ਼ਨ ਅਤੇ ਕੀਰਤਨ ਤੋਂ ਮਹਿਰੂਮ ਰਹਿ ਗਿਆ ।

## ਕੋਠੀ ਪੂਸਾ ਰੋਡ ਵਿਖੇ

ਜਦੋਂ 10 ਵਜੇ ਮੈਂ ਅਤੇ ਜਗਦੀਸ਼ ਸਿੰਘ ਆਫ਼ 'ਵਰਿਆਮ' 11/10 ਪਾਸਾ ਰੋਡ ਪਹੁੰਚੇ (ਸ੍ਰੀ ਜਗਦੀਸ਼ ਸਿੰਘ ਬੰਬਈ ਜਾਣ ਵਾਸਤੇ ਅੱਜ ਸਵੇਰੇ ਹੀ ਦਿੱਲੀ ਪੁੱਜਾ ਹੈ) ਤਾਂ ਸਤਿਗੁਰੂ ਜੀ ਕੋਠੀ ਵਿਖੇ ਹੀ ਸਨ । ਸੰਤ ਮਹਿੰਦਰ ਸਿੰਘ ਪੂਰਬਾ ਤੋਂ ਪਤਾ ਲਗਾ ਕਿ ਕਲ੍ਹ ਦੇ ਤੈ ਕੀਤੇ ਪ੍ਰੋਗਰਾਮ ਮੁਤਾਬਕ ਸਤਿਗੁਰੂ ਜੀ ਆਸਾ ਦੀ ਵਾਰ ਪਿਛੋਂ ਦਰਯਾ ਗੰਜ ਜਾਂ ਗਾਂਧੀ ਨਗਰ ਨਹੀਂ ਪਧਾਰੇ ਕਿਉਂਕਿ ਇਹਨਾਂ ਸਿਖਾਂ ਵਲੋਂ ਸ: ਹਰਵਿੰਦਰ ਸਿੰਘ ਹਥੀਂ ਸੁਨੇਹਾ ਮਿਲ ਗਿਆ ਸੀ ਕਿ ਜਦੋਂ ਸਤਿਗੁਰੂ ਜੀ ਬੰਬਈ ਤੋਂ ਵਾਪਸ ਪਰਤਣਗੇ ਤਦੋਂ ਦਰਸ਼ਨਾਂ ਲਈ ਬੇਨਤੀ ਕਰਾਂਗੇ ।

ਸਤਿਗੁਰੂ ਜੀ ਨੇ ਇਕ ਵਿਸ਼ਿਸ਼ਟ ਵਿਅਕਤੀ ਦਾ ਜ਼ਿਕਰ ਕਰਦਿਆਂ ਮੈਨੂੰ ਦੱਸਿਆ : ਜੋ ਬਚਨ ਦੇ ਕੇ ਮੇਰੇ ਨਾਲ ਤੁਰਿਆ ਸੀ, ਉਸ ਤੋਂ ਬਹੁਤ ਦੂਰ ਚਲਾ

ਗਿਆ ਹੈ । ਬਾਹਰੋਂ ਅਸੀਂ ਇਕ ਦੂਜੇ ਨੂੰ ਜੋ ਮਰਜ਼ੀ ਕਹਿ ਲਈਏ ਪਰ ਅੰਦਰਲੀਆਂ ਦੂਰਾਈਆਂ ਵਧ ਗਈਆਂ ਹਨ ।

## ਕੋਈ ਖ਼ਾਸ ਗੱਲ

ਬਾਹਰ ਸੇਠ ਕਿਰਪਾਲ ਸਿੰਘ ਹੁਰੀਂ, ਥੱਲੇ ਵਿਛੇ ਸਤਿਗੁਰੂ ਜੀ ਦੇ ਆਸਣ ਪਾਸ ਖਲੋਤੇ ਸਨ । ਸਤਿਗੁਰੂ ਜੀ ਨੇ ਆ ਕੇ ਸ: ਸੇਵਾ ਸਿੰਘ ਨਾਮਧਾਰੀ ਏਜੈਂਸੀ ਨੂੰ ਬੁਲਾ ਲਿਆ । ਪੌਣੇ ਗਿਆਰਾਂ ਵਜੇ ਸਾਨੂੰ ਬੈਠਣ ਕਮਰੇ ਨੂੰ ਤਿਆਗ ਜਾਣ ਦੀ ਆਗਿਆ ਹੋਈ । ਸਤਿਗੁਰੂ ਜੀ ਨੇ ਸੇਠ ਕਿਰਪਾਲ ਸਿੰਘ ਹੁਰਾਂ ਨਾਲ ਖ਼ਾਸ ਗੱਲਬਾਤ ਕਰਨੀ ਸੀ । ਸੰਤ ਮਹਿੰਦਰ ਸਿੰਘ ਪੂਰਬਾ, ਸ: ਜਗਦੀਸ਼ ਸਿੰਘ 'ਵਰਿਆਮ', ਮੈਂ ਅਤੇ ਦੋ ਚਾਰ ਹੋਰ ਜਣੇ ਬਾਹਰ ਆ ਗਏ । ਸਤਿਗੁਰੂ ਜੀ ਨੇ ਜਿਨ੍ਹਾਂ ਦੇ ਹੁੰਦਿਆਂ ਗੱਲਬਾਤ ਕਰਨੀ ਸੀ : ਮਾਸਟਰ ਨਿਹਾਲ ਸਿੰਘ ਅਤੇ ਠਾਕਰ ਉਦੈ ਸਿੰਘ ਜੀ, ਕੋਈ ਹੋਰ ਕੋਲ ਹੋਵੇ ਤਾਂ ਪਤਾ ਨਹੀਂ । ਗੱਲਬਾਤ ਕਰਦਿਆਂ ਅੱਧਾ ਘੰਟਾ ਹੋ ਗਿਆ । ਹੁਣ ਸਤਿਗੁਰਾਂ ਭੋਜਨ ਵਾਸਤੇ ਇਸ਼ਨਾਨ ਕਰਨਾ ਹੈ ।

## ਬੰਬਈ ਨੂੰ ਕੌਣ ?

ਜਦੋਂ ਅਸੀਂ ਲੰਗਰ ਵਲ ਹੋਏ ਤਾਂ ਸੰਤ ਸੁਖਦਰਸ਼ਨ ਸਿੰਘ ਅਤੇ ਸ: ਹਰਮੀਤ ਸਿੰਘ ਢੋਡਾ ਡੀਲੱਕਸ ਅਤੇ ਬੰਬਈ ਐਕਸਪ੍ਰੈਸ ਵਾਸਤੇ ਰੀਜ਼ਰਵ ਹੋਏ ਸਰੀਰਾਂ ਦੇ ਨਾਂ ਨੋਟ ਕਰ ਰਹੇ ਸਨ :

1. ਬੀਬੀ ਗੁਰਮੀਤ ਕੌਰ ਸੁਪਤਨੀ ਸ੍ਰੀ ਗੁਰਦੇਵ ਸਿੰਘ ਸਰੋਦ
2. ਸ੍ਰੀ ਸਚਿੰਦਰ ਸਿੰਘ ਸਪੁੱਤਰ ਸੰਤ ਸੁਖਦਰਸ਼ਨ ਸਿੰਘ
3. ਸ੍ਰੀ ਜਤਿੰਦਰ ਪਾਲ ਸਿੰਘ (ਇਹ ਨਹੀਂ ਗਿਆ, ਸਰੋਦ ਦਾ ਲਾਡੀ ਗਿਆ)
4. ਸ: ਰਾਜਿੰਦਰ ਸਿੰਘ ਗੱਦੋਂ ਡੋਬ
5. ਸ੍ਰੀ ਹਜ਼ੂਰ ਸਿੰਘ ਚੰਦਰਹਾਸ (ਸੇਠ)
6. ਸ੍ਰੀ ਸੁਰਜੀਤ ਸਿੰਘ, ਸਾਰੰਗੀ ਵਿਦਿਆਰਥੀ, ਦਿੱਲੀ
7. ਭਾਈ ਨਿਹਾਲ ਸਿੰਘ ਜੋੜੀਵਾਲਾ
8. ਸੰਤ ਹਜ਼ਾਰਾ ਸਿੰਘ ਮਾਛੀ
9. ਸ੍ਰੀ ਸ਼ੇਰ ਸਿੰਘ ਜੋੜੀਵਾਲਾ
10. ਮਹੰਤ ਪਾਲਾ ਸਿੰਘ
11. ਸ੍ਰੀ ਬਲਦੇਵ ਸਿੰਘ ਕਾਕੂ ਭੈ: ਸਾ:
12. ਬੀਬੀ ਪ੍ਰੀਤਮ ਕੌਰ ਦਿੱਲੀ
13. ਸ੍ਰੀ ਮੋਹਣ ਸਿੰਘ ਭੈ: ਸਾ:
14. ਸੰਤ ਖ਼ਜ਼ਾਨ ਸਿੰਘ ਰਾਗੀ ਨਾਭਾ
15. ਸੰਤ ਮਹਿੰਦਰ ਸਿੰਘ ਦਮਦਮਾ (ਲਾਂਗਰੀ)
16. ਪ੍ਰੋ: ਸੁਖਬੀਰ ਸਿੰਘ ਗੁਲਾਟੀ, ਦਿੱਲੀ
17. ਸ: ਜਗਦੀਸ਼ ਸਿੰਘ 'ਵਰਿਆਮ' ਜਲੰਧਰ

18. ਬੀਬੀ ਸੁਰਿੰਦਰ ਕੌਰ ਸੁਪਤਨੀ ਸੰਤ ਪਿਆਰਾ ਸਿੰਘ ਦਿੱਲੀ
19. ਬੀਬੀ ਇੰਦਰ ਕੌਰ ਸੁਪੱਤਨੀ ਸਵ: ਮਾ: ਚੰਦਾ ਸਿੰਘ ਦਿੱਲੀ
20. ਪ੍ਰੀਤਮ ਸਿੰਘ ਕਵੀ

ਦੋ ਤਿੰਨ ਮਿੰਟ ਘੱਟ 12 ਵਜੇ ਜਾਂ ਮੈਂ ਸਤਿਗੁਰਾਂ ਦੇ ਬੈਠਣ ਕਮਰੇ ਵਿਚ ਗਿਆ ਤਾਂ ਸਤਿਗੁਰੂ ਜੀ ਨੂੰ ਕਿੰਨੀ ਸਾਰੀ ਸੰਗਤ ਵਿਚ ਘਿਰੇ ਅਭਿਵਾਦਨ ਪ੍ਰਾਪਤ ਕਰਦਿਆਂ ਵੇਖਿਆ। ਏਨੇ ਚਿਰ ਨੂੰ ਬੀਬੀਆਂ ਦਾ ਇਕ ਤਕੜਾ ਜਥਾ ਨਮਸਕਾਰ ਕਰਨ ਹਿਤ ਅੰਦਰ ਆ ਵੜਿਆ। ਸਤਿਗੁਰੂ ਜੀ ਤੇਜ਼ੀ ਨਾਲ ਗੁਰਭਜਨ ਸਿੰਘ ਨਾਮਧਾਰੀ ਟਰੈਵਲਰਜ਼ ਨੂੰ ਨਾਲ ਲੈ ਕੇ ਬਾਹਰਲੇ ਬੂਹੇ ਪਾਸ ਜਾ ਖਲੋਤੇ। ਵਿਚਾਰ-ਵਟਾਂਦਰਾ 5-7 ਮਿੰਟ ਕਰਕੇ ਜ਼ਰਾ ਕੁ ਬਾਹਰ ਹੋਏ ਤਾਂ ਸੰਗਤ ਦਾ ਇਕ ਹੋਰ ਸਮੂਹ ਨਮਸਕਾਰ ਕਰਨ ਹਿਤ ਫੇਰ ਉੱਲਰਿਆ।

## ਬੱਸ ਤੋਂ ਜਹਾਜ਼

ਸਵਾ ਬਾਰਾਂ ਵਜੇ ਮੈਂ ਅਗਲੀ ਤਿਆਰੀ ਕਰਨ ਹਿਤ ਬੱਸ ਤੇ ਚੜ੍ਹਕੇ ਚਲਿਆ ਹੀ ਸਾਂ, ਕਿ ਚਲਦੀ ਬੱਸ ਦੇ ਪਾਸ ਸਕੂਟਰ ਸਵਾਰ ਹੋਏ ਗੁਰਭਜਨ ਸਿੰਘ ਅਤੇ ਜਵਾਹਰ ਸਿੰਘ ਆ ਮਿਲੇ ਅਤੇ ਮੈਨੂੰ ਉਤਰਨ ਵਾਸਤੇ ਕਿਹਾ। 'ਸੁਖ ਹੋਵੇ ਸਹੀ' ਮੈਂ ਸੋਚਿਆ। ਬੱਸ ਰੁਕਵਾ ਕੇ ਉਤਰਿਆ। ਏਸ ਭਜ-ਦੌੜ ਦਾ ਕਾਰਨ ਪੁੱਛਿਆ।

'ਤੁਸੀਂ ਏਸ ਗੱਡੀ ਨਹੀਂ ਜਾਣਾ।' ਗੁਰਭਜਨ ਸਿੰਘ ਬੋਲਿਆ।

'ਕਿਉਂ ? ਮੇਰੇ ਨਾਲ ਤਾਂ ਗੁਰਦੇਵ-ਪਤਨੀ ਤੇ ਬੱਚੇ ਜਾ ਰਹੇ ਹਨ, ਉਹਨਾਂ ਦਾ ਕੀ ਬਣੇਗਾ ?'

'ਹੋਰ ਵੀਹ ਸਵਾਰੀਆਂ ਜਾ ਰਹੀਆਂ ਹਨ, ਕਿਸੇ ਨਾਲ ਐਡਜਸਟ ਕਰ ਦਿਓ।'

ਮੈਂ ਜ਼ੋਰ ਦੇ ਕੇ ਪੁੱਛਿਆ : ਏਡੀ ਕਿਹੜੀ ਵਜਹ ਹੋ ਗਈ ?

'ਤੁਸਾਂ ਕੱਲ੍ਹ 9 ਵਜੇ ਹਵਾਈ ਜਹਾਜ਼ ਤੇ ਜਾਣਾ ਹੈ।'

ਹੱਦ ਹੋ ਗਈ। ਸਤਿਗੁਰੂ ਜੀ ਆਪ ਸੁਪਰਫਾਸਟ ਰੇਲ ਤੇ ਸਫ਼ਰ ਕਰ ਰਹੇ ਹਨ, ਸਾਡੇ ਲਈ ਹਵਾਈ ਉਡਾਣ ਦਾ ਪ੍ਰਬੰਧ ਹੋ ਗਿਆ ਹੈ। ਅਸਲ ਵਿਚ ਸਤਿਗੁਰਾਂ ਦਾ ਮਨ ਮੇਰੇ ਲਈ ਹਵਾਈ ਜਹਾਜ਼ ਦੇ ਸਫ਼ਰ ਦਾ ਓਦੋਂ ਤੋਂ ਹੀ ਬਣ ਗਿਆ ਸੀ ਜਦੋਂ ਲਈ ਸੰਗੀਤਕਾਰਾਂ ਲਈ ਹਵਾਈ ਟਿਕਟਾਂ ਦਾ ਫ਼੍ਰੀ ਪ੍ਰਬੰਧ ਕੀਤਾ ਗਿਆ ਸੀ। ਹਰਭਜਨ ਸਿੰਘ (ਸਿਤਾਰ) ਅੱਜ ਸਵੇਰੇ 6 ਵਜੇ ਦੀ ਫਲਾਈਟ ਤੇ ਬੰਬਈ ਪਹੁੰਚਿਆ ਹੈ। ਸਤਿਗੁਰੂ ਜੀ ਨੇ ਆਪਣੇ ਸਹਿਯੋਗੀ ਨੂੰ ਕਿਹਾ ਸੀ : ਗਾਉਣਾ ਤਾਂ ਕਵੀ ਹੁਰਾਂ ਨੂੰ ਵੀ ਆਉਂਦਾ ਹੈ, ਇਹ ਵੀ ਕਿਉਂ ਨ ਹਵਾਈ ਜਹਾਜ਼ ਤੇ ਜਾਣ ? ਓਦੋਂ ਤਾਂ ਆਪ ਜੀ ਨੇ ਵਿਨੋਦ ਨਾਲ ਹੀ ਕਿਹਾ ਸੀ ਪਰ ਅੱਜ ਵਿਨੋਦ ਨੂੰ ਵਿਆਹ ਦਿਤਾ, ਅਰਥਾਤ ਅਮਲਾ ਦਿਤਾ ਹੈ।

ਮੈਂ ਏਨਾ ਕੁ ਸੁਣ-ਸਮਝ ਕੇ ਰਮੇਸ਼ ਨਗਰ ਆ ਗਿਆ ਅਤੇ ਗੁਰਦੇਵ ਸਿੰਘ ਦੀ ਪਤਨੀ ਅਤੇ ਬੱਚਿਆਂ ਨੂੰ ਉਹਦੇ ਸਾਂਢੂ ਸੁਰਜੀਤ ਸਿੰਘ ਅਤੇ ਸਚਿੰਦਰ ਸਿੰਘ ਦੇ ਜ਼ਿਮੇਂ ਲਾ ਕੇ 2-15 ਵਜਦੇ ਨੂੰ ਫਿਰ ਕੋਠੀ ਪਰਤ ਆਇਆ।

2-30 ਵਜੇ ਤਕ ਮੈਨੂੰ ਪਤਾ ਲਗ ਗਿਆ ਕਿ ਸ੍ਰੀ ਸਤਿਗੁਰੂ ਜੀ ਵੀ ਸੁਪਰਫਾਸਟ ਰੇਲ ਤੇ ਨਹੀਂ ਜਾ ਰਹੇ। ਬੰਬਈ ਲਈ ਹਵਾਈ ਜਹਾਜ਼ ਦੀਆਂ ਟਿਕਟਾਂ ਦਾ ਪ੍ਰਬੰਧ ਕਰਵਾ ਰਹੇ ਹਨ।

## ਮਨਚੰਦੇ ਦੀ ਭਾਵਨਾ

2-40 ਤੇ ਸਤਿਗੁਰੂ ਜੀ ਸਫ਼ੈਦ ਖਾਦੀ ਦੇ ਬਸਤਰਾਂ ਵਿਚ ਸਜਦੇ ਆਰਾਮ ਕਮਰਿਓਂ ਬਾਹਰ ਆਏ। ਬੈਠਣ ਕਮਰੇ ਵਿਚ ਮੈਂ ਇਕੱਲਾ ਹੀ ਸਾਂ । ਜਦੋਂ ਮੈਂ ਉਹਨਾਂ ਨੂੰ ਕਿਹਾ ਕਿ ਉਹਨਾਂ ਜੋ ਮੇਰੇ ਬਾਰੇ ਹੋਲੇ ਸਮੇਂ ਸੋਚਿਆ ਸੀ ਸੱਚ ਕਰ ਵਿਖਾਇਆ ਤਾਂ ਆਪ ਨੇ ਵਿਸਥਾਰ ਦੱਸਿਆ : ਸੁਰਿੰਦਰ ਸਿੰਘ (ਮਨਚੰਦਾ) ਨੇ ਤਿੰਨ ਟਿਕਟਾਂ ਜਹਾਜ਼ ਦੀਆਂ ਲੈ ਲਈਆਂ ਮੇਰੇ ਤੇ ਪੂਰਬੇ ਲਈ ਅਤੇ ਤੀਜੀ ਆਪਣੀ। ਕਹਿਣ ਲਗਾ, ਆਪ ਜੀ ਹਵਾਈ ਜਹਾਜ਼ ਤੇ ਚਲੋ। ਰੇਲ ਉਤੇ ਸਮਾਂ ਅਤੇ ਖੇਚਲ ਬਹੁਤ ਖ਼ਰਚ ਹੋਵੇਗੀ। ਮੈਂ ਦੱਸਿਆ ਕਿ ਬੱਚਿਆਂ ਦੇ ਨਾਲ-ਨਾਲ ਜਾਣਾ ਸੀ ਅਤੇ ਨਾਲ ਹੀ ਸਿਖਾਣਾ ਸੀ। ਆਖਣ ਲੱਗਾ, ਉਹਨਾਂ ਦੀਆਂ ਟਿਕਟਾਂ ਵੀ ਲਈਆਂ ਜਾਣਗੀਆਂ, ਆਪ ਜੀ ਬੰਬਈ ਜਾ ਕੇ ਸਿਖਾ ਲੈਣਾ। ਮੈਂ ਫੇਰ ਜ਼ੋਰ ਦਿਤਾ, ਹਵਾਈ ਸਫ਼ਰ ਤੇ ਖ਼ਰਚ ਕਰਨਾ ਓਨਾ ਜ਼ਰੂਰੀ ਨਹੀਂ ਜਿੰਨਾ ਗੁਰਬਾਣੀ ਦਾ ਉਸ ਦੇ ਤੱਤ ਆਸ਼ੇ ਅਨੁਸਾਰ ਉਸ ਦਾ ਟੀਕਾ ਕਰਵਾਣਾ। ਅਸਾਂ ਉਸ ਬਾਰੇ ਸੰਤ ਹਰਨਾਮ ਦਾਸ ਉਦਾਸੀ ਨਾਲ ਗੱਲ ਕੀਤੀ ਹੈ । ਛਪਾਈ ਆਦਿ ਦਾ ਤੇ ਹੋਰ ਖ਼ਰਚ ਇਸ ਤੋਂ ਵੱਖਰਾ ਹੋਣਾ ਹੈ। ਸੁਰਿੰਦਰ ਨੇ ਛਾਲ ਮਾਰੀ, 'ਦੀਨ ਦਿਆਲ ਉਹ ਵੀ ਹੋ ਜਾਵੇਗਾ।' ਫਿਰ ਮੈਂ ਕਿਹਾ, ਕਵੀ ਹੁਰਾਂ ਨੂੰ ਵੀ ਨਾਲ ਲੈ ਚੱਲੀਏ। 'ਸਤਿ ਬਚਨ' ਜੀ! ਉਸ ਨੇ ਏਨਾਂ ਕਾਹਲੀ ਨਾਲ ਕਿਹਾ ਕਿ 'ਸਾਬਣ' ਹੀ ਸੁਣੀਚਾ ਅਤੇ ਜਤਨ ਜਾਰੀ ਹੋ ਗਏ।

ਸਤਿਗੁਰੂ ਜੀ ਨੇ ਇਸ ਗੱਲ ਦਾ ਭੋਗ ਪਾਂਦਿਆਂ ਕਿਹਾ : ਸਤਿਗੁਰਾਂ ਨੇ ਕਿਸੇ-ਕਿਸੇ ਵਿਚ ਕੈਸੀਆਂ ਵਸਤੂ ਪਾ ਰਖੀਆਂ ਹਨ। ਮੈਂ ਯਾਦ ਕਰਵਾਇਆ : ਆਪ ਦਾ ਪਹਿਲਾ ਨਾਮ ਹੀ ਸਾਰਥਕ ਹੋ ਰਿਹਾ ਹੈ—ਬੇਅੰਤ! ਮੇਰੀ ਗੱਲ ਅਣਸੁਣੀ ਕਰਕੇ ਆਪ ਉਹਨਾਂ ਸੱਜਣਾਂ ਪਾਸ ਚਲੇ ਗਏ ਜਿਹੜੇ ਬਾਹਰ ਖਲੋਤੇ ਹੋਏ ਸਨ ਤੇ ਜਿਹੜੇ ਹੋਰ 10 ਮਿੰਟ ਤਕ ਨਵੀਂ ਦਿੱਲੀ ਰੇਲਵੇ ਸਟੇਸ਼ਨ ਤੇ ਹੋਣੇ ਚਾਹੀਦੇ ਹਨ।

ਸੁਰਿੰਦਰ ਸਿੰਘ ਮਨਚੰਦਾ ਦੀ ਖ਼ਾਕੀ ਮਾਟਾਡੋਰ ਹਾਜ਼ਰ ਸੀ। ਸਾਮਾਨ ਲੱਦਿਆ ਜਾ ਚੁਕਾ ਸੀ। ਜਾਣ ਵਾਲੇ ਗੱਡੀ ਵਿਚ ਤਿਆਰ ਬੈਠੇ ਸਨ। ਜਾਣ ਵਾਲਿਆਂ ਦੀ ਫ਼ਹਿਰਿਸਤ ਸੁਣ ਕੇ ਹਰੇਕ ਬਾਬਤ ਜਾਣਕਾਰੀ ਲੈ ਲਈ ਕਿ ਉਹ ਮਾਟਾਡੋਰ ਵਿਚ ਹੈ ਜਾਂ ਸਟੇਸ਼ਨ ਤੇ ਕਿਸ ਢੰਗ ਨਾਲ ਜਾ ਰਿਹਾ ਹੈ।

ਆਪ ਜੀ ਨੇ ਗੱਡੀ ਤੋਰ, ਬੈਠਣ ਕਮਰੇ ਵਿਚ ਵਿਛੇ ਪਲੰਘ ਤੇ ਵੱਖੀ ਪਰਨੇ ਲੇਟ ਕੇ ਬੱਚਿਆਂ ਨੂੰ ਨਵਾਂ ਸਿਖਾਣਾ-ਸਮਝਾਣਾ ਸ਼ੁਰੂ ਕਰ ਦਿਤਾ।

## ਸੰਤ ਤਰਸੇਮ ਸਿੰਘ

ਸ੍ਰੀ ਸਤਿਗੁਰੂ ਜੀ ਦਾ ਨਿਜੀ ਸਕੱਤਰ, ਸੰਤ ਤਰਸੇਮ ਸਿੰਘ, ਦਿੱਲੀ ਪਹੁੰਚਾ ਹੋਇਆ ਹੈ। ਸਤਿਗੁਰੂ ਜੀ ਉਪਰ ਚੌਰੀ ਕਰਦਿਆਂ ਵੇਖ, ਮੈਂ ਜ਼ਰਾ ਜ਼ਿਆਦਤੀ

ਕੀਤੀ : ਸਤਿਗੁਰਾਂ ਦੇ ਨਾਲ ਜਾਣਾ ਹੈ ਕਿ ਸਹੁਰਿਆਂ ਦਾ ਸੁਖ ਮਾਣਨਾ ਹੈ ? ਉੱਤਰ ਸੀ : ਅਜੇ ਤਾਂ ਮੈਨੂੰ ਸੁਖ ਸਤਿਗੁਰਾਂ ਪਾਸ ਹੀ ਲਗਦਾ ਹੈ । ਸਹੁਰਿਆਂ ਦਾ ਸੁਖ ਏਦੂੰ ਹੇਚ ਲਗਦਾ ਹੈ । ਥੋੜੇ ਚਿਰ ਪਿਛੋਂ ਤਰਸੇਮ ਸਿੰਘ ਨੇ ਦੱਸਿਆ : ਨਾਲੇ ਮੇਰਾ ਪਰਵਾਰ ਤਾਂ ਭੈਣੀ ਸਾਹਿਬ ਹੀ ਹੈ । ਮੈਂ ਫਿਰ ਟਕੋਰਿਆ : ਤਾਂ ਹੀ ਸਹੁਰਿਆਂ ਦਾ ਸੁਖ ਹੇਚ ਲਗਦਾ ਹੈ । ਉਹ ਹੱਸ ਪਿਆ : ਨਹੀਂ, ਏਹ ਗੱਲ ਨਹੀਂ ਕਿ ਮੇਰੇ ਮਨ ਵਿਚ ਸਹੁਰਿਆਂ ਦਾ ਸ਼ੌਕ ਜਾਂ ਚਾਉ ਨਹੀਂ । ਸਗੋਂ ਅਸਲ ਗੱਲ ਇਹ ਹੈ ਕਿ ਅਜੇ ਤਾਂ ਮੈਨੂੰ ਸਚੇ ਮਨੋਂ ਸਤਿਗੁਰੂ ਜੀ ਦੀ ਸੇਵਾ ਦਾ ਸੁਖ ਸਰਵੋਤਮ ਜਾਪਦਾ ਹੈ, ਕੱਲ੍ਹ ਦਾ ਪਤਾ ਨਹੀਂ ।

ਗੱਲਬਾਤ ਤੋਂ ਇਹ ਵੀ ਪਤਾ ਲਗਾ ਕਿ ਲੋੜੀਂਦੀਆਂ ਦਾਲਾਂ ਅਤੇ ਚਾਵਲ ਆਦਿ ਬੰਬਈ ਵਾਸਤੇ ਏਥੋਂ ਹੀ ਖ਼ਰੀਦ ਕੇ ਨਾਲ ਲਏ ਗਏ ਹਨ ।

ਸੇਠ ਤ੍ਰਿਲੋਕ ਸਿੰਘ ਆਪਣੀ ਕੋਠੀ ਵਿਚ ਕੋਈ ਨਾ ਕੋਈ ਉਥੱਲ ਪੁਥੱਲ ਕਰਦੇ ਰਹਿੰਦੇ ਹਨ । ਕੱਲ੍ਹ ਦਾ ਵੇਖ ਰਿਹਾ ਹਾਂ ਕਿ ਪਛਮੀ ਬਾਹੀ, ਕੋਠੀ ਦੀ ਛੱਤ ਉਤੇ, ਜਿਥੇ ਕਿਤੇ ਕਪੜੇ ਸੁਕਣੇ ਪਾਣ ਹਿਤ ਡੋਰੀਆਂ ਬੱਝੀਆਂ ਹੁੰਦੀਆਂ ਸਨ, ਅੱਜ ਉਸ ਤੇ ਉਸਾਰੀ ਜਾਰੀ ਹੈ ਅਤੇ ਬੂਹੇ ਬਾਰੀਆਂ ਫਿਟ ਕੀਤੇ ਜਾ ਰਹੇ ਹਨ । ਇਸ ਕੋਠੀ ਦਾ ਬਹੁਤਾ ਹਿਸਾ ਸਾਧ ਸੰਗਤ ਦੇ ਹੀ ਕੰਮ ਆਉਂਦਾ ਹੈ, ਜਿਵੇਂ ਅੱਜ 30-40 ਸਰੀਰ ਏਥੇ ਮੰਜਿਆਂ-ਪਲੰਘਾਂ ਤੇ ਆਰਾਮ ਕਰ ਰਹੇ ਹਨ ।

## ਫਰਵਰੀ ਦੇ ਮਹੀਨੇ

ਸ: ਸੁਰਿੰਦਰ ਸਿੰਘ ਮਨਚੰਦਾ ਨੇ ਫਰਵਰੀ ਮਹੀਨੇ ਥਾਈਲੈਂਡ ਵਿਚ ਡਾ: ਸੁਚਾਟ ਦੇ ਮੰਦਰ ਵਿਚ ਪਧਾਰਨ ਸਮੇਂ ਦੇ ਸਤਿਗੁਰੂ ਜੀ ਬਾਰੇ ਕੁਛ ਨੋਟ ਲੈ ਰਖੇ ਹਨ, ਸਤਿਗੁਰੂ ਜੀ ਬੈਠਣ ਕਮਰੇ ਵਿਚ ਬੱਚਿਆਂ ਨੂੰ ਸ਼ਬਦ ਸਿਖਾ ਅਤੇ ਸੁਣ ਰਹੇ ਹਨ, ਮੈਂ (ਅਤੇ ਮਨਚੰਦਾ) ਉਨ੍ਹਾਂ ਦੇ ਆਰਾਮ ਕਮਰੇ ਦੀ ਇਕਾਂਤ ਦਾ ਲਾਭ ਉਠਾਂਦਿਆਂ ਉਸ ਦੇ ਲਏ ਹੋਏ ਨੋਟ ਏਥੇ ਲਿਖਦਾ ਹਾਂ :

ਸ੍ਰੀ ਸਤਿਗੁਰੂ ਜੀ, ਮਾਤਾ ਜੀ, ਸੰਤ ਪੂਰਬਾ ਅਤੇ ਸ: ਮਨਚੰਦਾ ਨੇ 16-2-78 ਨੂੰ ਸਵੇਰੇ 10-40 ਵਜੇ ਲੁਫਥੰਸਾ ਜਹਾਜ਼ ਤੇ ਪਾਲਮ ਏਅਰਪੋਰਟ ਤੋਂ ਥਾਈਲੈਂਡ ਵਾਸਤੇ ਪ੍ਰਸਥਾਨ ਕੀਤਾ । ਦੋ ਵਜੇ ਜਦੋਂ ਕਿ ਥਾਈਲੈਂਡ ਦੇ 3-30 ਹੋਏ ਸਨ ਬੈਂਕੋਕ ਦੀ ਡੁਆਨ ਮੌਂਗ ਏਅਰ ਪੋਰਟ ਤੇ ਪੁਜੇ । ਸੇਠ ਤ੍ਰਿਲੋਕ ਸਿੰਘ ਦੇ ਬੰਗਲੇ ਵਿਚ ਡੇਰਾ ਕਰਕੇ, ਪ੍ਰਸ਼ਾਦ ਛਕ, ਸੁਆਗਤੀ ਦੀਵਾਨ ਵਿਚ, ਸੋਇ ਅਸੋਕ ਨਾਮਧਾਰੀ ਧਰਮਸਾਲਾ ਵਿਚ, ਸੰਗਤ ਨੂੰ ਦਰਸ਼ਨ ਦਿਤੇ ।

ਜਿੰਨੇ ਦਿਨ ਸਤਿਗੁਰੂ ਜੀ ਥਾਈਲੈਂਡ ਵਿਚ ਰਹੇ ਸਵੇਰੇ ਆਸਾ ਦੀ ਵਾਰ, ਸ਼ਾਮ ਨੂੰ 5 ਤੋਂ 6 ਨਾਮ ਸਿਮਰਨ ਅਤੇ 6 ਤੋਂ 7 ਤਕ ਕੀਰਤਨ ਹੁੰਦਾ ਰਿਹਾ । ਸਤਿਗੁਰੂ ਜੀ ਦਾ ਰੋਜ਼ਾਨਾ ਪਰੋਗਰਾਮ ਲਗਭਗ ਇਸ ਪ੍ਰਕਾਰ ਸੀ : ਅੰਮ੍ਰਿਤ ਵੇਲੇ 3 ਤੋਂ 7 ਵਜੇ ਤਕ ਆਸਾ ਦੀ ਵਾਰ, ਉਪਰੰਤ ਕੁਛ ਜਲਪਾਨ ਕਰਕੇ ਸਾਧ ਸੰਗਤ ਦੀ ਬੇਨਤੀ ਅਨੁਸਾਰ ਘਰੀਂ ਚਰਨ ਪਾਉਣਾ । 11 ਜਾਂ 12 ਵਜੇ ਇਸ਼ਨਾਨ ਕਰਕੇ ਪ੍ਰਸ਼ਾਦ ਛਕ

ਥੋੜ੍ਹਾ ਸਮਾਂ ਆਰਾਮ। ਫਿਰ 2 ਤੋਂ 6 ਵਜੇ ਤਕ ਵਿਸ਼ੇਸ਼ ਮਿਲਣੀਆਂ ਜਾਂ ਸੰਗਤ ਦੇ ਮਸਲਿਆਂ ਤੇ ਵਿਚਾਰਾਂ। ਉਪਰੰਤ ਨਾਮ ਸਿਮਰਨ ਅਤੇ ਕੀਰਤਨ-ਦੀਵਾਨ। ਬਾਅਦ ਵਿਚ ਕਦੇ-ਕਦੇ ਚਰਨ ਪਾਉਣ ਦਾ ਪ੍ਰੋਗਰਾਮ।

18-2-78 ਨੂੰ ਦੰਦ ਦੀ ਖ਼ਰਾਬੀ ਕਾਰਨ, ਪ੍ਰਧਾਨ ਜਸਪਾਲ ਸਿੰਘ, ਸੇਠ ਵਿਜਿੰਦਰ ਸਿੰਘ, ਸ: ਮਨਚੰਦਾ ਅਤੇ ਸੇਠ ਬਹਾਦਰ ਸਿੰਘ, ਸਤਿਗੁਰੂ ਜੀ ਨਾਲ ਇਕ ਥਾਈ ਡਾਕਟਰ ਪਾਸ ਗਏ। ਸੰਤ ਪੂਰਬਾ ਵੀ ਨਾਲ ਸੀ। ਸਤਿਗੁਰੂ ਜੀ ਡਾਕਟਰ ਤੋਂ ਵਿਹਲੇ ਹੋ ਕੇ, ਡੇਰੇ ਆ ਕੇ, ਸ: ਮਨਚੰਦਾ ਅਤੇ ਸੇਠ ਬਖ਼ਸ਼ੀਸ਼ ਸਿੰਘ ਤੋਂ ਅੰਮ੍ਰਿਤ ਛਕਿਆ ਅਤੇ ਫਿਰ ਮਰਿਆਦਾ ਅਨੁਸਾਰ ਜੀਵਨ ਯਾਪਨ ਕੀਤਾ।

19-2-78 ਨੂੰ ਹਿਜ਼ ਐਕਸੀਲੈਂਸੀ ਡਾ: ਸੁਚਾਟ ਦੀ ਸ਼ਾਕਾਹਾਰ ਕਾਲੋਨੀ, ਜਿਸ ਦਾ ਨਾਮ 'ਰਾਟ ਬੁਰੀ' ਹੈ, ਵਾਸਤੇ ਬੈਂਕੌਕ ਤੋਂ ਚਲੇ, ਇਹ ਬੈਂਕੌਕ ਤੋਂ 100 ਕਿਲੋਮੀਟਰ ਦੇ ਫਾਸਲੇ ਉਤੇ ਹੈ। ਸ੍ਰੀ ਸਤਿਗੁਰੂ ਜੀ ਦੀ ਕਾਰ ਅਗੇ ਲੈਫਟੀਨੈਂਟ ਕਰਨਲ ਪੁਲਿਸ ਅਤੇ 4 ਸਿਪਾਹੀ ਹੋਰ ਸਨ, ਅਗੇ-ਅਗੇ ਸਤਿਕਾਰ ਵਜੋਂ ਚਲਣ ਤੇ ਮਾਰਗ ਦਰਸ਼ਨ ਲਈ। ਇਸ ਕਾਰ ਵਿਚ ਜਿਸ ਨੂੰ ਸੇਠ ਬਖ਼ਸ਼ੀਸ਼ ਸਿੰਘ ਚਲਾ ਰਿਹਾ ਸੀ, ਸ੍ਰੀ ਸਤਿਗੁਰੂ ਜੀ, ਸੇਠ ਜੀ, ਪੂਰਬਾ ਜੀ ਅਤੇ ਸ: ਮਨਚੰਦਾ ਰਾਟ ਬੁਰੀ ਪਹੁੰਚੇ। ਬਾਰਾਂ ਕਾਰਾਂ ਦਾ ਕਾਫ਼ਲਾ ਹੋਰ ਨਾਲ ਸੀ। 8-40 ਵਜੇ ਦੇ ਚਲੇ ਹੋਏ 10-04 ਤੇ ਸ਼ਾਕਾਹਾਰੀ ਕਾਲੋਨੀ ਵਿਚ ਪਹੁੰਚੇ। ਇਹਨਾਂ ਤੇਰਾਂ ਕਾਰਾਂ ਦੇ ਪਿਛੇ ਫੇਰ ਪੁਲਿਸ ਦੀ ਕਾਰ ਸੀ। ਪੁਲਿਸ ਵਾਲੇ ਹਿਜ਼ ਐਕਸੀਲੈਂਸੀ ਡਾ: ਸੁਚਾਟ ਨੂੰ 5-5 ਮਿੰਟ ਬਾਅਦ ਸੂਚਨਾ ਦੇ ਰਹੇ ਸਨ ਕਿ ਹੁਣ ਸਤਿਗੁਰੂ ਜੀ ਕਿਥੇ ਕੁ ਪਹੁੰਚ ਚੁਕੇ ਹਨ।

ਰਾਟ ਬੁਰੀ ਪਹੁੰਚਿਆਂ ਹਿਜ਼ ਐਕਸੀਲੈਂਸੀ ਡਾ: ਸੁਚਾਟ ਨੇ ਸਤਿਗੁਰੂ ਜੀ ਦਾ ਭਰਪੂਰ ਸੁਆਗਤ ਕੀਤਾ। ਜਿਥੇ 'ਜੀ ਆਇਆਂ' ਕਹਿਣ ਦਾ ਵਿਸ਼ੇਸ਼ ਪ੍ਰਬੰਧ ਸੀ ਉਥੇ ਸਾਧੂ ਜਨਾਂ ਦੇ ਆਸਣਾਂ ਤੋਂ ਡੇਢ ਫੁਟ ਉੱਚੀ ਜਗਹ ਉਤੇ ਇਕ ਸ਼ਾਹੀ ਕੁਰਸੀ ਤੇ ਬੈਠਾਅ ਕੇ ਡਾ: ਸੁਚਾਟ ਨੇ ਆਪ ਦਾ ਆਦਰ ਭਾਉ ਕੀਤਾ। ਉਤਰ ਵਿਚ ਸਤਿਗੁਰੂ ਜੀ ਨੇ ਪੰਜਾਬੀ ਵਿਚ ਆਸ਼ੀਰਵਾਦ ਬਖ਼ਸ਼ੀ ਜਿਸ ਦਾ ਥਾਈ ਅਨੁਵਾਦ ਸੇਠ ਤ੍ਰਿਲੋਕ ਸਿੰਘ ਨੇ ਕੀਤਾ।

ਏਥੋਂ ਉਠ ਸਤਿਗੁਰੂ ਜੀ ਨੇ ਨਾਮਧਾਰੀ ਸ਼ਾਕਾਹਾਰੀ ਪ੍ਰਦਰਸ਼ਨੀ ਦਾ ਉਦਘਾਟਨ ਕੀਤਾ। ਪੂਰੀ ਪ੍ਰਦਰਸ਼ਨੀ ਦਾ ਆਪ ਅਵਲੋਕਨ ਕਰ ਸਤਿਗੁਰੂ ਉਸ ਵਿਸ਼ੇਸ਼ ਦੀਵਾਨ ਵਿਚ ਪਧਾਰੇ ਜਿਥੇ ਛੇ ਅਨੰਦ ਕਾਰਜ ਨਾਮਧਾਰੀ ਰਹੁਰੀਤ ਨਾਲ ਕੀਤੇ ਜਾਣੇ ਸਨ। ਇਸ ਸਮੇਂ ਹੋਏ ਕੀਰਤਨ ਵਿਚ ਸਤਿਗੁਰੂ ਜੀ ਨੇ ਆਪ ਇਕ ਸ਼ਬਦ ਪੜ੍ਹਿਆ : ਧੀਰਉ ਦੇਖਿ ਤੁਮਾਰੇ ਰੰਗਾ।

11-58 ਵਜੇ ਅਨੰਦ ਕਾਰਜਾਂ ਦੀ ਰਸਮ ਪ੍ਰਵਾਨ ਚੜ੍ਹੀ। ਸੂਬਾ ਕ੍ਰਿਪਾਲ ਸਿੰਘ ਮਨਚੰਦਾ ਨੂੰ ਹੁਕਮ ਦੇ ਕੇ ਪੰਜ ਲੜਕਿਆਂ ਨੂੰ ਦਸਤਾਰਾਂ ਸਜਾਈਆਂ ਗਈਆਂ। ਸ੍ਰੀ ਸਤਿਗੁਰੂ ਜੀ ਨੇ ਸਵੈ ਹਸਤ ਕਮਲਾਂ ਨਾਲ ਸੇਠ ਜਸਪਾਲ ਸਿੰਘ ਪ੍ਰਧਾਨ ਨਾਮਧਾਰੀ

ਸੰਗਤ ਦੇ ਲੜਕੇ ਨੂੰ ਦਸਤਾਰ ਬੰਨ੍ਹ ਕੇ ਨਿਵਾਜਿਆ । ਇਸ ਅਵਸਰ ਤੇ 14 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ । 12-30 ਵਜੇ ਤਕ ਸਮਾਗਮ ਦੀ ਸਮਾਪਤੀ ਹੋ ਗਈ ।

ਏਥੇ ਹੀ ਪੰਜ ਮਿੰਟ ਪਹਿਲਾਂ ਡਾਕਟਰ ਸੁਚਾਟ ਨੂੰ ਉਹਦੇ ਸੁਜਤਨਾਂ ਬਾਰੇ, ਨਾਮਧਾਰੀ ਸੰਗਤ ਵਲੋਂ, ਪ੍ਰਧਾਨ ਜਸਪਾਲ ਸਿੰਘ ਨੇ ਇਕ ਲੱਖ ਇਕ ਹਜ਼ਾਰ ਟਿਕਲ (ਥਾਈ ਸਿਕਾ) ਭੇਟਾ ਕੀਤਾ ।

ਏਥੇ ਹੀ ਸਾਬਕਾ ਥਾਈ ਸਰਕਾਰ ਦੇ ਪ੍ਰਧਾਨ ਮੰਤਰੀ ਸ੍ਰੀ ਪ੍ਰਾਫਾਟ ਨੇ ਸਮੇਤ ਪਰਵਾਰ, ਸੇਠ ਤ੍ਰਿਲੋਕ ਸਿੰਘ ਨੂੰ ਨਾਲ ਲੈ ਕੇ ਸ੍ਰੀ ਸਤਿਗੁਰੂ ਜੀ ਨੂੰ ਆ ਕੇ ਨਮਸਕਾਰ ਕੀਤੀ । ਉਸ ਦੀ ਪਤਨੀ ਨੇ ਇਹ ਅਰਦਾਸ ਕਰਵਾਣ ਦੀ ਬੇਨਤੀ ਕੀਤੀ ਕਿ ਸਤਿਗੁਰੂ ਜੀ ਉਸ ਦੇ ਪਤੀ ਨੂੰ ਮੁੜ ਪ੍ਰਧਾਨ ਮੰਤਰੀ ਬਨਾਣ ਦੀ ਕ੍ਰਿਪਾ ਕਰਨ ।

ਅਰਦਾਸ ਸਮੇਂ ਸਾਰੇ ਧਰਮਾਂ ਦੇ ਮੁਖੀ ਅਤੇ ਸਰਕਾਰੀ ਪਦਵੀਧਾਰੀ ਸਾਧਾਰਨ ਪੱਧਰ ਤੇ ਹੱਥ ਜੋੜ ਕੇ ਖਲੋਤੇ । ਸ੍ਰੀ ਸਤਿਗੁਰੂ ਜੀ ਆਪਣੇ ਆਸਣ ਤੇ ਹੀ ਖੜੇ ਹੋਏ ।

ਉਪਰੋਕਤ ਸਾਰੇ ਪ੍ਰੋਗਰਾਮ ਤੋਂ ਬਾਅਦ, ਸਤਿਗੁਰੂ ਜੀ ਨੂੰ ਸਾਦਰ ਵਿਸ਼ੇਸ਼ ਨਿਵਾਸ ਸਥਾਨ ਤੇ ਲੈ ਆਂਦਾ ਗਿਆ । ਇਹ ਸਥਾਨ ਡਾ: ਸੁਚਾਟ ਦੇ ਆਪਣੇ ਦਫ਼ਤਰ ਨੂੰ ਲੋੜ ਅਨੁਸਾਰ ਢਾਲ ਕੇ ਤਿਆਰ ਕੀਤਾ ਗਿਆ ਸੀ ।

ਫਿਰ ਰੋਜ਼ ਵਾਂਗ 3 ਤੋਂ 4 ਤਕ ਨਾਮ ਸਿਮਰਨ ਅਤੇ 4 ਤੋਂ 5 ਤਕ ਕੀਰਤਨ ਹੋ ਕੇ, ਅਰਦਾਸ ਨਾਲ ਦੀਵਾਨ ਦੀ ਸਮਾਪਤੀ ਕੀਤੀ ਗਈ । ਅਰਦਾਸ ਸਦਾ ਹੀ ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ ਹੁੰਦੀ ਰਹੀ ।

ਸ਼ਾਮੀ ਜਲਪਾਨ ਕਰਕੇ 5-20 ਵਜੇ ਸ੍ਰੀ ਸਤਿਗੁਰੂ ਜੀ ਡਾਕਟਰ ਸੁਚਾਟ ਨਾਲ ਹੀ ਉਸ ਦੇ ਨਿਜੀ ਮੰਦਰ ਵਿਚ ਪਧਾਰੇ । 15-20 ਨੌਜੁਆਨ ਹੋਰ ਵੀ ਨਾਲ ਸਨ । 20-25 ਮਿੰਟਾਂ ਵਿਚ ਉਸ ਦੀ ਉੱਚਾਈ ਆਬੂਰ ਕੀਤੀ । ਥੋੜ੍ਹਾ ਸਮਾਂ ਮੰਦਰ ਵਿਚ ਦਰਸ਼ਨ ਦੇ ਕੇ ਵਾਪਸੀ ਉਤਰਾਈ ਲਈ । ਇਸ ਸਾਰੀ ਯਾਤਰਾ ਨੂੰ ਵਾਇਰਲੈਸ ਤੇ ਲਾਊਡ ਸਪੀਕਰਾਂ ਨਾਲ ਆਮ ਲੋਕਾਂ ਦੀ ਜਾਣਕਾਰੀ ਲਈ ਮਿੰਟ-ਮਿੰਟ ਬਾਅਦ ਪਰਸਾਰਤ ਕੀਤਾ ਜਾਂਦਾ ਰਿਹਾ । 6 ਵਜੇ ਤਕ ਸਤਿਗੁਰੂ ਜੀ ਪੌੜੀਆਂ ਦੇ ਰਸਤੇ ਹੇਠਾਂ ਉਤਰ ਆਏ । ਇਹਨਾਂ ਪੌੜੀਆਂ ਦੀ ਗਿਣਤੀ 350 ਹੈ ।

ਖ਼ਾਸ ਗੱਲ ਇਹ ਹੈ ਕਿ ਇਸ ਮੰਦਰ ਵਿਚ ਹਿਜ਼ ਐਕਸੀਲੈਂਸੀ ਡਾ: ਸੁਚਾਟ ਤੋਂ ਬਿਨਾ ਕਦੇ ਕੋਈ ਦਾਖ਼ਲ ਨਹੀਂ ਹੋਇਆ । ਕਿਸੇ ਨੂੰ ਵੀ ਅੰਦਰ ਜਾਣ ਦੀ ਇਜਾਜ਼ਤ ਨਹੀਂ, ਕੇਵਲ ਸਤਿਗੁਰੂ ਜੀ ਹੀ ਉਹ ਦੂਸਰੇ ਵਿਅਕਤੀ ਹਨ ਜਿਹੜੇ ਇਸ ਮੰਦਰ ਵਿਚ ਪ੍ਰਵੇਸ਼ ਹੋਏ । ਮੰਦਰ ਇਕ ਪਹਾੜੀ ਚਟਾਨ ਦੀ ਚੋਟੀ ਉਤੇ ਹੈ ।

ਮੰਦਰੋਂ ਵਾਪਸ ਆ ਕੇ, ਜਲਪਾਨ ਕਰ ਸ੍ਰੀ ਸਤਿਗੁਰੂ ਜੀ ਦੁਬਾਰਾ 8 ਵਜੇ ਰਾਤੀਂ ਉਸ ਪਹਾੜੀ ਤੇ ਚੜ੍ਹੇ । ਇਸ ਸਮੇਂ ਸੇਠ ਤ੍ਰਿਲੋਕ ਸਿੰਘ, ਇਹਨਾਂ ਦੀ ਸੁਪਤਨੀ ਬੀਬੀ ਮਹਿੰਦਰ ਕੌਰ ਅਤੇ ਜੇਠਾ ਪੁਤਰ ਬਖ਼ਸ਼ੀਸ਼ ਸਿੰਘ ਵੀ ਇਸ ਉਚਾਈ ਤੇ ਪਹੁੰਚ ਗਏ । ਜਿਥੇ ਸ੍ਰੀ ਸਤਿਗੁਰੂ ਜੀ ਵੀ ਪਹੁੰਚ ਰਹੇ ਸਨ ।

ਡਾ: ਸੁਚਾਟ ਦੀ ਇਸ ਕਾਲੋਨੀ ਦਾ ਅੰਗਰੇਜ਼ੀ ਵਿਚ ਨਾਮ ਹੈ : ਦੀ ਰਿਲੀਜਸ ਲੈਂਡ ਹੂਫਾ ਸਵੱਨ (The Religious Land Hoofa Sawan) । ਸਤਿਗੁਰੂ ਜੀ ਦੇ ਸੁਆਗਤ ਸਤਿਕਾਰ ਵਿਚ ਜਿਸ ਇਸਾਈ ਪ੍ਰਤਿਨਿਧ ਨੇ ਹਿੱਸਾ ਲਿਆ ਉਹ (ਮੋਸਟ ਰੈਵਰੈਂਡ) ਪੀਟਰ ਮਿ: ਕੈਰੇਟੋ ਐਸ. ਡੀ. ਬੀ. (ਸੂਰਾਟ ਥਾਨੀ) ਸੀ। (ਮਨਚੰਦਾ ਦੀ ਰਿਪੋਰਟ ਸਮਾਪਤ)

## ਬੇਦੀ ਜੀ ਨਾਲ

4 ਵਜੇ ਸ਼ਾਮੀਂ, ਜਦੋਂ ਬੱਚੇ ਸੰਗੀਤ ਅਭਿਆਸ ਕਰ ਰਹੇ ਸਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਸੁਰਿੰਦਰ ਸਿੰਘ ਸੁਮਨ ਆਪਣੇ ਉਸਤਾਦ ਸ੍ਰੀ ਦਲੀਪ ਚੰਦਰ ਬੇਦੀ ਜੀ ਨੂੰ ਲੈ ਕੇ ਆ ਗਿਆ। ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਇਕ ਗੰਭੀਰ ਸੰਗੀਤ ਸਭਾ ਜਾਰੀ ਹੋ ਗਈ।

ਸਤਿਗੁਰੂ ਜੀ ਤਾਂ ਆਰਾਮ ਕਮਰੇ ਨੂੰ ਪਿੱਛਾ ਕਰੀ ਆਪਣੇ ਆਸਣ ਤੇ ਬਿਰਾਜਮਾਨ ਸਨ। ਸਤਿਗੁਰੂ ਜੀ ਦੇ ਸੱਜੇ ਪਾਸੇ ਬੇਦੀ ਸਾਹਿਬ ਅਤੇ ਖੱਬੇ ਵਲ ਸੰਗੀਤ ਸਿਖਦੇ ਬੱਚੇ। ਬੇਦੀ ਸਾਹਿਬ (77) ਦਾ ਪਤਲਾ ਸਰੀਰ, ਖੁਲ੍ਹਾ ਮਸਤਕ, ਕਾਲੇ ਚਸ਼ਮੇ, ਲੰਬੂਤਰਾ ਚਿਹਰਾ, ਜ਼ਰਦੀ ਮਾਇਲ ਕਮੀਜ਼ ਅਤੇ ਅਸਮਾਨੀ ਪੈਂਟ ਦੁਆਰਾ ਸ਼ਖਸੀਅਤ ਦਾ ਉਭਾਰ ਸੀ।

ਸਤਿਗੁਰੂ ਜੀ ਨੇ ਬ੍ਰਿਧ ਕਲਾਕਾਰ ਤੇ ਸੰਗੀਤ ਮਰਮਗ ਦਾ ਆਦਰ ਕਰਦਿਆਂ ਨਾਮਧਾਰੀ ਬੱਚਿਆਂ ਦੁਆਰਾ ਆਪਣੇ ਜਤਨ ਪੇਸ਼ ਕੀਤੇ। ਪਹਿਲਾਂ ਸੁਖਵਿੰਦਰ ਸਿੰਘ ਪਿੰਕੀ ਨੇ ਤਬਲੇ ਉਤੇ ਪੌਣੀਆਂ ਪੰਦਰਾਂ ਮਾਤਰਾਂ ਵਿਚ ਤਿੰਨ ਤਰ੍ਹਾਂ ਦੀਆਂ ਤਿਹਾਈਆਂ ਲਗਾਈਆਂ ਅਤੇ ਫਿਰ ਗਾਉਣ ਵਾਲੇ ਬੱਚਿਆਂ ਨੇ 'ਕਰੁਣਾ ਨਿਧਾਨ' ਸੁਣਾਇਆ। ਇਸ ਨਾਲ ਪਿੰਕੀ ਨੇ ਜ਼ੋਰਦਾਰ ਪਖਾਵਜ ਕੀਤੀ। ਬੇਦੀ ਸਾਹਿਬ "ਬਹੁਤ ਵਧੀਆ" "ਅਤੀ ਸੁੰਦਰ" ਕਹਿਕੇ ਸ਼ਲਾਘਾ ਕੀਤੀ ਤੇ ਨਾਲ ਹੀ ਕਿਹਾ : ਤਬਲੇ ਵਾਲੇ ਨੇ ਤਾਂ ਬਹੁਤ ਹੱਦ ਕੀਤੀ ਏ। ਅਤੇ ਦੋ ਕੁ ਲਮ੍ਹੇ ਰੁਕ ਕੇ ਫਿਰ ਬੋਲੇ : ਅਸਲ ਵਿਚ ਧਰੁਪਦ ਹੀ ਸੰਗੀਤ ਦੀ ਫਾਊਂਡੇਸ਼ਨ ਹੈ। ਮੈਂ ਖ਼ੁਦ ਵੀ ਪੰਜ ਸਾਲ ਤਕ ਧਰੁਪਦ ਹੀ ਸਿਖਦਾ ਰਿਹਾ ਹਾਂ, ਇਸ ਤੋਂ ਪਿਛੋਂ ਖ਼ਿਆਲ ਦੀ ਗਾਇਕੀ ਸਿਖੀ। ਖ਼ਿਆਲ ਤੇ ਠੁਮਰੀਆਂ ਮੁਰਕੀਆਂ, ਜ਼ਮਜ਼ਮੇ ਲਗਾਕੇ, ਤਾਨਾਂ ਮਾਰ ਕੇ, ਬਣ ਗਈਆਂ ਪਰ ਮੂਲ ਤਾਂ ਧਰੁਪਦ ਹੀ ਹੈ। ਕੋਈ ਵੀ ਇਸ ਨੂੰ ਚੈਲਿੰਜ ਨਹੀਂ ਕਰ ਸਕਦਾ।

ਅਗੇ ਚਲਕੇ ਬੇਦੀ ਸਾਹਿਬ ਨੇ ਇਕ ਘਟਨਾ ਸੁਣਾਈ : ਇਕ ਵਾਰ ਡਾਕਟਰ ਰਾਬਿੰਦਰ ਨਾਥ ਟੈਗੋਰ ਨਾਲ ਮੁਲਾਕਾਤ ਦਾ ਮੌਕਾ ਮਿਲਿਆ। ਉਹ ਗਾਉਣ ਵਾਲਿਆਂ ਦੇ ਗੀਤਾਂ ਤੋਂ ਅੱਕੇ ਪਏ ਸਨ। ਕਹਿਣ ਲਗੇ, ਸੰਗੀਤ ਸੁਣ-ਸੁਣ ਕੇ ਮੈਨੂੰ ਸਿਰ ਦਰਦ ਸ਼ੁਰੂ ਹੋ ਗਈ ਏ। ਸਭ ਤੋਂ ਪਿਛੋਂ ਉਨ੍ਹਾਂ ਮੈਨੂੰ ਸੱਦਿਆ। ਮੈਂ ਕੁਛ ਸਮਾਂ ਸੰਗੀਤ ਬਾਰੇ ਵਿਚਾਰ ਵਟਾਂਦਰਾ ਕੀਤਾ ਅਤੇ ਅਖੀਰ ਕੁਛ ਗਉਂ ਕੇ ਵੀ ਸੁਣਾਇਆ। ਉਹ ਕਹਿਣ ਲਗੇ, ਤੁਹਾਨੂੰ ਸਮਝ ਹੈ। ਕਦੇ ਸਾਂਤੀ ਨਿਕੇਤਨ ਆਓ

ਅਤੇ ਸਾਡੇ ਲੋਕਾਂ ਨੂੰ ਸੰਗੀਤ ਬਾਰੇ ਕੁਛ ਸਮਝਾਓ ।

ਇੰਜ ਹੀ ਬੇਦੀ ਜੀ ਨੇ ਸ੍ਰੀ ਮਦਨ ਮੋਹਨ ਮਾਲਵੀਆ ਜੀ ਨਾਲ ਵੀ ਆਪਣੀ ਇਕ ਮਿਲਣੀ ਦੱਸੀ । ਸਬੱਬ ਨਾਲ ਬੇਦੀ ਜੀ ਨੇ ਆਪਣੀ ਗੱਲ ਕੁਝ ਇਸ ਤਰ੍ਹਾਂ ਪੇਸ਼ ਕੀਤੀ : ਮੇਰੇ ਸ਼ਾਂਤੀ ਨਿਕੇਤਨ ਜਾਣ ਤੋਂ ਪਹਿਲੋਂ ਹੀ ਡਾ: ਟੈਗੋਰ ਸਾਹਿਬ ਚਲ ਵਸੇ ਅਤੇ ਮਾਲਵੀਆ ਜੀ ਦਾ ਸੁਰਗਵਾਸ ਮੈਨੂੰ ਸੁਣਨ ਤੋਂ ਪਿਛੋਂ ਹੋ ਗਿਆ ।

ਸ੍ਰੀ ਦਲੀਪ ਚੰਦਰ ਬੇਦੀ ਨੇ ਕਿਹਾ : ਕੁਛ ਲੋਕ ਕਹਿੰਦੇ ਹਨ ਕਿ ਖ਼ਿਆਲ ਦੇ ਆਰੰਭਕ ਅਮੀਰ ਖ਼ੁਸਰੋ ਸਨ । ਇਸ ਨੂੰ ਮੇਰੀ ਸਮਝ ਨਹੀਂ ਮੰਨਦੀ । ਅਮੀਰ ਖ਼ੁਸਰੋ ਕਵੀ ਤਾਂ ਸਨ ਪਰ ਗਾਇਕ ਨਹੀਂ ਸਨ । ਉਂਜ ਹਰ ਕਵੀ ਕੁਛ ਨ ਕੁਛ ਗਾਉਣ ਜਾਣਦਾ ਹੀ ਹੈ ।

ਅਤੇ ਕਈ ਤਰ੍ਹਾਂ ਦੀ ਗੱਲ ਬਾਤ ਕਰਦਿਆਂ ਬੇਦੀ ਸਾਹਿਬ ਆਪਣੇ ਸਾਹਮਣੇ ਬੈਠੇ ਵਿਅਕਤੀ ਦੀ ਇੱਛਾ ਨੂੰ ਭੁਲ ਗਏ । ਸਤਿਗੁਰੂ ਜੀ ਨੇ ਗੱਲਾਂ ਦੇ ਚੱਕਰ ਨੂੰ ਟੁਕ ਕੇ, ਫ਼ਰਮਾਇਆ : ਬੇਦੀ ਸਾਹਿਬ, ਜਿਹੜੇ ਆਪ ਦੇ ਸਾਹਵੇਂ ਬੈਠੇ ਹਨ, ਇਹਨਾਂ ਨੂੰ ਜ਼ਰਾ ਸੁਣੋ ।

'ਕਰੁਣਾ ਨਿਧਾਨ' ਆਦਿ ਕੁਛ ਚੀਜ਼ਾਂ ਜਿਵੇਂ ਜ਼ਬਰਦਸਤੀ ਹੀ ਸੁਣਾਈਆਂ ।

ਬੇਦੀ ਸਾਹਿਬ ਨੇ ਬੱਚਿਆਂ ਨੂੰ ਸੁਣਨ ਤੋਂ ਬਾਅਦ ਕਿਹਾ : ਵੱਡੇ ਮਹਾਰਾਜ (ਸਤਿਗੁਰੂ ਪ੍ਰਤਾਪ ਸਿੰਘ ਜੀ) ਜਦੋਂ ਵੀ ਕਦੇ ਲਾਹੌਰ ਆਉਂਦੇ ਜਾਂ ਦਿੱਲੀ ਪਹੁੰਚਦੇ, ਮੈਨੂੰ, ਹਸਨ ਅਲੀ, ਅਮਰਨਾਥ ਆਦਿ ਨੂੰ ਬੁਲਾਕੇ, ਸਮਾ ਮਿਲਣ ਉਤੇ ਜ਼ਰੂਰ ਸੁਣਦੇ ।

ਸਤਿਗੁਰੂ ਜੀ ਨੇ, ਬੇਦੀ ਸਾਹਿਬ ਦੇ ਵਿਚਾਰ ਸੁਣਕੇ ਆਪਣੀ ਰਾਇ ਇੰਜ ਦੱਸੀ : ਐਨ ਤੁਹਾਡੇ ਵਾਲੇ ਵਿਚਾਰ ਹੀ ਖ਼ਾਂ ਸਾਹਿਬ ਵਲਾਇਤ ਹੁਸੈਨ ਖ਼ਾਂ ਦੇ ਹਨ । ਸੁਭਾਵਕ ਨਿਮਰਤਾ ਵੱਸ ਸਤਿਗੁਰੂ ਜੀ ਨੇ ਕਿਹਾ : ਮੈਨੂੰ ਰਾਗਦਾਰੀ ਦੀ ਕੋਈ ਸਮਝ ਨਹੀਂ । ਜੋ ਪਤਾ ਲਗਦਾ ਹੈ ਉਹ ਇਹਨਾਂ ਬੱਚਿਆਂ ਨੂੰ ਸਿਖਾ ਦਿੰਦਾ ਹਾਂ । ਬੇਦੀ ਜੀ ਨੇ ਟੋਕਿਆ : ਨਹੀਂ ਮਹਾਰਾਜ, ਆਪ ਜੀ ਨੂੰ ਤਾਂ ਬਹੁਤ ਪਤਾ ਹੈ । ਏਨਾ ਸਿਖਾਇਆ ਹੈ ਬੱਚਿਆਂ ਨੂੰ ਕਿ ਸੁਣਕੇ ਹੈਰਤ ਹੋਈ ਹੈ ।

ਸਤਿਗੁਰੂ ਜੀ ਨੇ ਸ੍ਰੀ ਸੁਰਿੰਦਰ ਸਿੰਘ ਸੁਮਨ ਦੀ ਸਿਫ਼ਾਰਸ਼ ਕੀਤੀ ਕਿ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਵਾਲਾ ਉਹ ਸ਼ਬਦ ਸਿਖਾ ਦਿਓ ਜੋ ਤੁਸਾਂ ਹੁਣੇ ਦੱਸਿਆ ਹੈ । ਸੁਮਨ ਬੇਦੀ ਜੀ ਦਾ ਸ਼ਾਗਿਰਦ ਹੈ । ਬੇਦੀ ਜੀ ਕਿਹਾ : ਮੈਂ ਇਸਨੂੰ ਆਖਿਆ ਹੈ, ਇਹ ਕੁਛ ਗੰਭੀਰ ਹੋਵੇ ।

ਅਤੇ ਫਿਰ, ਬੇਦੀ ਜੀ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਜਦੋਂ ਵੀ ਚਾਹੁਣ ਓਦੋਂ ਹੀ ਉਨ੍ਹਾਂ ਨੂੰ ਬੁਲਾ ਸਕਦੇ ਹਨ । ਜੋ ਚਾਹੁਣ ਤੇ ਜਿਨ੍ਹਾਂ ਨੂੰ ਵੀ ਚਾਹੁਣ ਸਿਖਾ ਸਕਦੇ ਹਨ । "ਆਪ ਜੀ ਦਾ ਸੇਵਕ ਹਾਂ ਇਸ ਬਾਰੇ ।" ਬੇਦੀ ਜੀ ਨੇ ਅੰਤ ਉਤੇ ਆਖਿਆ ।

ਸਤਿਗੁਰੂ ਜੀ ਨੇ ਦੱਸਿਆ : ਤੁਹਾਡੇ ਲਈ ਪਰਸੋਂ ਦੀ ਹਵਾਈ ਟਿਕਟ ਹੈ

ਬੰਬਈ ਵਾਸਤੇ। ਜੇ ਆਪ ਕਸ਼ਟ ਕਰ ਸਕਦੇ ਹੋਵੋ ਤਾਂ ਸਾਨੂੰ ਬਹੁਤ ਖੁਸ਼ੀ ਹੋਵੇਗੀ।

ਪਰ ਬੇਦੀ ਜੀ ਦਾ ਕੋਈ ਜ਼ਰੂਰੀ ਪ੍ਰੋਗਰਾਮ ਪਹਿਲਾਂ ਤੋਂ ਹੀ ਤੈਅ ਸੀ, ਉਹਨਾਂ ਸਨਿਮਰ ਖਿਮਾ ਮੰਗ ਲਈ।

ਸਤਿਗੁਰੂ ਜੀ ਨੇ ਉਸਤਾਦ ਹਰਨਾਮ ਸਿੰਘ ਚਵਿੰਡੇ ਵਾਲਿਆਂ ਦਾ ਵੀ ਅੱਜ ਜੀ ਭਰ ਕੇ ਜ਼ਿਕਰ ਕੀਤਾ। ਉਹਨਾਂ ਦੀਆਂ ਖ਼ੂਬੀਆਂ ਖ਼ੂਬ ਵਰਣਨ ਕੀਤੀਆਂ। ਸਤਿਗੁਰੂ ਜੀ ਨੇ, ਪੰਜ ਵਜੇ ਤਕ ਸਭਾ ਸਮਾਪਤ ਕਰ ਦੇਣ ਬਾਰੇ ਫ਼ਰਮਾ ਦਿਤਾ। ਤੁਰੇ-ਤੁਰੇ ਜਾਂਦਿਆਂ ਗੱਲ ਬਾਤ ਦੌਰਾਨ ਬੇਦੀ ਜੀ ਨੇ ਆਪਣੇ ਸ਼ਾਗਿਰਦ ਸੁਮਨ ਬਾਰੇ ਸਤਿਗੁਰਾਂ ਨੂੰ ਦੱਸਿਆ : ਇਸ ਨੂੰ ਕਈ ਵਾਰ ਕਿਹਾ ਹੈ ਕਿ ਇਹ ਆਪਣੀ ਤਾਰੀਫ਼ ਬਹੁਤੀ ਨ ਕਰਿਆ ਕਰੇ।

ਪੰਜ ਵਜੇ ਸਤਿਗੁਰੂ ਜੀ ਨੇ ਨਾਮ ਸਿਮਰਨ ਦੀ ਅਰਦਾਸ ਕਰ ਲਈ ਅਤੇ ਇਸ਼ਾਰੇ ਕਰਦਿਆਂ ਸਭ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਪਹੁੰਚਣ ਲਈ ਗੱਡੀਆਂ ਵਿਚ ਬੈਠਣ ਦੀ ਆਗਿਆ ਕੀਤੀ। ਓਧਰ ਰਮੇਸ਼ ਨਗਰ ਵਿਖੇ ਵੀ ਅਰਦਾਸ ਹੋ ਕੇ ਨਾਮ ਸਿਮਰਨ ਜਾਰੀ ਹੋ ਚੁਕਾ ਸੀ। ਜਾਰੀ ਨਿਤਨੇਮ ਵਿਚ ਸਤਿਗੁਰੂ ਜੀ ਨੇ ਦਰਸ਼ਨ ਦਿਤੇ। 6 ਵਜੇ, ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ ਸਮਾਪਤੀ ਦੀ ਅਰਦਾਸ ਹੋ ਗਈ ਅਤੇ ਬੱਚਿਆਂ ਨੇ ਸ਼ਬਦ ਗਾਉਣੇ ਸ਼ੁਰੂ ਕਰ ਦਿਤੇ।

ਮੈਂ ਸ: ਵਜ਼ੀਰ ਸਿੰਘ ਪੰਜਾਬੀ ਬਾਗ਼ ਵਾਲਿਆਂ ਨੂੰ ਅੱਜ ਬੜੀ ਦੇਰ ਬਾਦ ਡਿਠਾ। ਸਰੀਰ ਕਮਜ਼ੋਰ ਤੇ ਕਾਫ਼ੀ ਬਿਰਧ ਹੋ ਚੁਕੇ ਹਨ।

ਕੀਰਤਨ ਸਮੇਂ ਸਤਿਗੁਰੂ ਜੀ ਦਿਲਰੁਬਾ, ਸ੍ਰੀ ਧਰਮ ਬੀਰ ਸਿੰਘ ਸਿਤਾਰ ਨਾਲ ਭਾਗ ਲੈਂਦੇ ਰਹੇ। ਸੁਖਦੇਵ-ਮੋਹਣ-ਪਿੰਕੀ ਦੀ ਤਿੱਕੜੀ ਨੇ ਸ਼ਬਦ ਲਿਆ : ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ

ਸਾਰਾ ਸ਼ਬਦ :

ਅਤਿ ਪ੍ਰੀਤਮ ਮਨ ਮੋਹਨਾ, ਘਟ ਸੋਹਨਾ ਪ੍ਰਾਣ ਅਧਾਰਾ ਰਾਮ,
ਸੁੰਦਰ ਸੋਭਾ, ਲਾਲ, ਗੋਪਾਲ, ਦਇਆਲ ਕੀ ਅਪਰ ਅਪਾਰਾ ਰਾਮ।
ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ।
ਨੈਨ ਤਰਸਨ, ਦਰਸ ਪਰਸਨ ਨਹ ਨੀਦ ਰੈਣ ਵਿਹਾਣੀਆ।
ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ।
ਨਾਨਕੁ ਪਇਅੰਪੈ, ਸੰਤ ਜੰਪੈ ਮੇਲਿ ਕੰਤੁ ਹਮਾਰਾ।...

[ਰਾਗ ਬਿਹਾਗੜਾ, ਮਹਲਾ ੫, ਆਦਿ ਗਰੰਥ, ਪੰਨਾ 542

ਆਨੰਦ ਦਾਇਕ ਕੀਰਤਨ ਹੋ ਰਿਹਾ ਹੈ। ਗਾਇਕਾਂ ਦੇ ਨਾਲਵਾਰ ਇਕ ਹੋਰ ਜਥਾ ਵੀ ਬੈਠਾ ਹੈ ਸੰਤ ਗਿਆਨ ਸਿੰਘ-ਖ਼ਜ਼ਾਨ ਸਿੰਘ ਖਾਰੇ ਵਾਲਿਆਂ ਦਾ, ਕੀ ਪਤਾ ਵਕਤ ਮਿਲ ਹੀ ਜਾਵੇ ! ਹਾਲ ਭਰਪੂਰ ਹੈ। ਸੰਗਤਾਂ ਸਫ਼ੈਦ ਵਸਤਰਾਂ ਵਿਚ ਫਬਦੀਆਂ ਇਕੋ ਕੇਂਦਰ (ਸਤਿਗੁਰੂ ਜੀ) ਵਲ ਮਨ ਜੋੜੀ ਬੈਠੀਆਂ ਹਨ। ਸੁਆਦ ਦੀ ਹਾਲਤ ਇਹ ਹੈ ਕਿ ਇਕ ਸਿੰਘ ਮਸਤੀ ਮੁੱਠਾ, ਛਾਲਾਂ ਮਾਰਦਾ ਕੇਂਦਰ ਵਿਚ ਆ ਗਿਆ ਹੈ।

'ਵਾਹਵਾ !' 'ਧੰਨ ਸਤਿਗੁਰੂ ਰਾਮ ਸਿੰਘ' ਉੱਚੀ-ਉੱਚੀ ਪੁਕਾਰ ਰਿਹਾ ਹੈ। ਏਨੇ ਵਿਚ ਹੀ ਇਕ ਹੋਰ ਪੈਂਟ ਬੁਸ਼ਰਟ ਪਹਿਨੀ ਸਜਣ ਛਾਲ ਮਾਰ ਦੀਵਾਨ ਦੇ ਵਿਚਕਾਰੇ ਆ ਗਿਆ ਹੈ। ਸਿਰ ਮਾਰੀ ਜਾਂਦਾ ਹੈ। ਭਾਵ, ਸੁਤਰ ਕਢਦਾ ਹੈ ਅਤੇ ਬੜੀ ਭਾਰੀ ਜਿਹੀ ਆਵਾਜ਼ ਵਿਚ ਹੰਭਦਾ ਹੈ। ਸਾਰੇ ਦੀਵਾਨ ਵਿਚ ਹੀ ਮਸਤੀ ਦਾ ਆਲਮ ਹੈ।

ਸ਼ਬਦ ਸਮਾਪਤ ਹੋਇਆ ਤਾਂ ਅਰਦਾਸ ਉਪਰੰਤ ਸਤਿਗੁਰੂ ਜੀ 11/10 ਪੂਸਾ ਰੋਡ ਨੂੰ ਆਪਣੀ ਕਾਰ ਦੁਆਰਾ ਪਧਾਰ ਗਏ। ''ਪੀਜੋ'' ਚਲਾਣ ਲਈ ਸ: ਸੁਰਜੀਤ ਸਿੰਘ ਯੂ. ਕੇ. ਵਾਲਾ ਹਾਜ਼ਰ ਸੀ।

## 2 ਅਪਰੈਲ 1978 ਐਤਵਾਰ
## ਬੰਬਈ

11/10 ਪੂਸਾ ਰੋਡ, ਨਵੀਂ ਦਿੱਲੀ, ਵਿਖੇ ਮੈਂ ਸਵੇਰੇ ਕੋਈ 7 ਵਜੇ ਪੁਜਾ। ਅਗੇ ਬੰਬਈ ਜਾਣ ਵਾਸਤੇ ਹਵਾਈ ਸਫ਼ਰ ਲਈ ਤਿਆਰੀਆਂ ਹੋ ਰਹੀਆਂ ਸਨ। ਸ: ਸੁਰਿੰਦਰ ਸਿੰਘ ਮਨਚੰਦਾ ਨੇ ਮੈਨੂੰ ਕਿਹਾ : ਚਲੋ ਕਵੀ ਜੀ, ਆਪਾਂ ਚੱਲੀਏ। ਸੱਚੇ ਪਾਤਸ਼ਾਹ ਥੋੜ੍ਹਾ ਸਮਾਂ ਰਹਿੰਦਿਆਂ ਆ ਜਾਣਗੇ।

ਅਤੇ ਅਸੀਂ ਮਨਚੰਦਾ ਦੀ ਗੱਡੀ ਮਾਟਾਡੋਰ ਤੇ ਪਾਲਮ ਏਅਰ ਪੋਰਟ ਨੂੰ ਚਲ ਪਏ। ਸਾਡੇ ਨਾਲ ਸ੍ਰੀ ਗੁਰਭਜਨ ਸਿੰਘ 'ਨਾਮਧਾਰੀ ਟਰੈਵਲਜ਼' ਵੀ ਸੀ। ਨਵੀਂ ਦਿੱਲੀ ਦੇ ਕਿਕਰੀਲੇ ਜੰਗਲਾਂ ਵਿਚਦੀ, ਸੜਕੇ ਪਿਆਂ, ਬੁੱਧਾ ਗਾਰਡਨ, ਧੌਲਾ ਕੂਆਂ ਦੇ ਦੁਆਲੇ ਦੀ ਖ਼ੂਬਸੂਰਤੀ ਨਿਹਾਰਦੇ ਹਵਾਈ ਅੱਡੇ ਤੇ ਪਹੁੰਚ ਗਏ। ਥੋੜ੍ਹੇ ਚਿਰ ਪਿਛੋਂ ਸ: ਹਰਵਿੰਦਰ ਸਿੰਘ ਹੰਸਪਾਲ ਵੀ ਏਅਰਪੋਰਟ ਤੇ ਆ ਗਏ। ਟਿਕਟਾਂ ਉਤੇ ਸਾਮਾਨ ਦਾ ਭਾਰ ਤੁਲਾ, ਬੁਕ ਕਰਵਾ, ਅਜੇ ਵਿਹਲੇ ਹੋਏ ਹੀ ਸਾਂ ਕਿ ਸ੍ਰੀ ਸਤਿਗੁਰੂ ਜੀ ਖੱਦਰ-ਵਸਤਰ ਪਹਿਨੀਂ ਸੋਹਣੀਆਂ ਮੁਸਕਾਨਾਂ ਵੰਡਦੇ ਸਾਡੇ ਨਜ਼ਦੀਕ ਆ ਖੜੇ। ਅਸਾਂ ਸਭ ਨੇ ਹਿਰਦੇ ਸਮਰਾਟ ਨੂੰ ਆਪਣੇ ਵਿਚਾਲੇ ਵੇਖ ਨਮਸਕਾਰ ਕੀਤੀ। ਆਪ ਜੀ ਦੇ ਨਾਲ ਸੇਠ ਤ੍ਰਿਲੋਕ ਸਿੰਘ ਅਤੇ ਕੁਝ ਹੋਰ ਵਿਅਕਤੀ ਵੀ ਸਨ।

ਸਤਿਗੁਰੂ ਜੀ ਨੇ ਬਚਨ ਕਰਦਿਆਂ ਸ: ਹੰਸਪਾਲ ਨੂੰ ਦੱਸਿਆ : ਜਦੋਂ ਅੱਜ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ ਤਾਂ ਸੁਰਿੰਦਰ ਸਿੰਘ ਡਾਲਟਨ ਗੰਜ ਦਾ ਲੜਕਾ ਦਰਸ਼ਨ ਸਿੰਘ ਵੀ ਪਾਸ ਆ ਬੈਠਾ। ਆਸਾ ਦੀ ਵਾਰ ਤੇ ਚੰਡੀ ਦੀ ਵਾਰ ਦੇ ਪਾਠ ਉਪਰੰਤ ਨਾਮਸਕਾਰ ਕਰਦਿਆਂ ਉਸ ਆਖਿਆ : ਆਪ ਜੀ ਦਾ ਦਰਸ਼ਨ ਕਰਕੇ ਬੜੀ ਤ੍ਰਿਪਤੀ ਹੁੰਦੀ ਹੈ, ਸੁਖ ਮਹਿਸੂਸ ਕਰਦਾ ਹਾਂ। ਆਪ ਜੀ ਦੀ ਮੁਸਕਾਨ ਵੇਖਕੇ ਤਾਂ ਸਾਰ-ਸਾਰਾ ਦਿਨ ਆਨੰਦ ਵਿਚ ਲੰਘ ਜਾਂਦਾ ਹੈ। ਇਹੋ ਬੇਨਤੀ ਹੈ ਕਿ ਇਹ ਆਨੰਦ ਨਾ ਮੁਕੇ ਅਤੇ ਆਪ ਨੂੰ ਸਾਰੇ ਡਾਲਟਨ ਗੰਜ ਦੇ ਭਰਾਵਾਂ ਦੀ ਯਾਦ ਆਈ।

ਮੇਰੇ ਹੱਥ ਵਿਚ ਦਿੱਲੀ ਵਿਚ ਛਪਦਾ, ਭਾਪਾ ਪ੍ਰੀਤਮ ਸਿੰਘ ਦਾ 'ਆਰਸੀ' ਰਸਾਲਾ ਵੇਖ ਸ੍ਰੀ ਸਤਿਗੁਰੂ ਜੀ ਨੇ ਪਦ ਵੰਡ ਨਾਲ ਹੀ ਆਨੰਦ ਸਿਰਜ ਦਿਤਾ : ਆਰ ਸੀ ਏ (ਸੂਏ ਵਰਗੀ ਤਿੱਖੀ ਏ)। ਫੇਰ ਕਹਿਣ ਲਗੇ : ਆ ਰੱਸੀ ਏ ? ਤੇ ਵਿਨੋਦ

ਵਿਚ ਇਹ ਵੀ ਆਖ ਦਿਤਾ : ਆ ਰਸੀਦੇ । ਅਤੇ ਅਜੇ ਇਕ ਹੋਰ ਵੀ ਬਾਕੀ ਸੀ : ਆ ਰਸੀ ਏ !

ਅਤੇ ਇੰਜ ਛੇਤੀ-ਛੇਤੀ ਹੋਰ ਕਈ ਬਚਨ ਹੋ ਗਏ ।

ਸਾਰਾ ਸਾਮਾਨ ਥਾਂ ਸਿਰ ਭੇਜ ਕੇ, 'ਬੋਰਡ ਪਾਸ' ਲੈ ਕੇ, ਸਕਿਉਰਟੀ ਵਾਲਿਆਂ ਪਾਸੋਂ ਲੰਘੇ । ਅਧਿਕਾਰੀ ਪੁੱਛਣ : ਕੋਈ ਐਸੀ ਵੈਸੀ ਗੱਲ ਤਾਂ ਨਹੀਂ ? 'ਨਹੀਂ ਜੀ' ਅਤੇ ਛੁੱਟੀ ਹੋ ਜਾਇ । ਅਸੀਂ, ਇੰਡੀਅਨ ਏਅਰ ਲਾਈਨ ਦੀ ਏਅਰ ਬਸ ਵੀ. ਟੀ., ਈ. ਯੂ. ਵੀ. ਵਿਚ ਸਲੋਨੀਆਂ ਸੁਅੰਗਣੀਆਂ ਦੀਆਂ ਨਮਸਕਾਰਾਤਮਕ ਮੁਸਕਾਨਾਂ ਵਿਚਦੀ ਲੰਘਦੇ ਪਹਿਲੀਆਂ ਸੀਟਾਂ ਤੇ ਜਾ ਬੈਠੇ । ਖੱਬੇ ਪਾਸੇ ਦੇ ਝਰੋਖੇ ਪਾਸ ਸ੍ਰੀ ਸਤਿਗੁਰੂ ਜੀ, ਦੂਜੀ ਸੀਟ ਤੇ ਸ: ਸੁਰਿੰਦਰ ਸਿੰਘ ਮਨਚੰਦਾ, ਤੀਜੀ ਤੇ ਸ: ਹੰਸਪਾਲ, ਚੌਥੀ ਤੇ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਪੰਜਵੀਂ ਤੇ ਮੈਨੂੰ ਬੈਠਣ ਦਾ ਮੌਕਾ ਮਿਲਿਆ । ਏਅਰ ਬਸ 9-35 ਤੇ ਸਵੇਰੇ ਉਡ ਪਈ ।

ਹਵਾਈ ਬਸ 270 ਸਵਾਰੀਆਂ ਚੁੱਕੀ 35000 ਫੁੱਟ ਦੀ ਉਚਾਈ ਤੇ ਉਡਦੀ 550 ਮੀਲ ਫ਼ੀ ਘੰਟਾ ਦੀ ਰਫ਼ਤਾਰ ਨਾਲ ਫ਼ਾਸਲਾ ਵਢਦੀ, ਅਸਮਾਨ ਵਿਚ ਛਾਏ ਬੱਦਲਾਂ ਨੂੰ ਉਲੰਘਦੀ ਜਾ ਰਹੀ ਸੀ । ਇਕ ਸੁਖਾਵੀਂ ਗੂੰਜ ਬਾਹਰੋਂ ਅੰਦਰ ਆ ਰਹੀ ਸੀ । ਪਰ ਅੰਦਰ ਦਾ ਭਰੋਸੇ ਭਰਿਆ ਵਾਤਾਵਰਣ ਬੰਦੇ ਨੂੰ ਉਪਰਾਮ ਨਹੀਂ ਹੋਣ ਦਿੰਦਾ ।

ਜਹਾਜ਼ ਦੇ ਧਰਤੀ ਛੱਡਣ ਦੇ ਨਾਲ ਹੀ ਹੋਸਟੈਸਾਂ (ਹਵਾਈ ਸੇਵਕਾਵਾਂ) ਤਾਜ਼ਗੀ ਪ੍ਰਾਪਤ ਕਰਵਾਣ ਲਈ ਯੂ. ਡੀ. ਕਲੋਨ ਨਾਲ ਗੜੁੱਚ ਰੁਮਾਲ, ਖਾਣ ਨੂੰ ਟਾਫੀਆਂ-ਗੋਲੀਆਂ ਦੇਣ ਆ ਗਈਆਂ । ਥੋੜ੍ਹੇ ਸਮੇਂ ਬਾਅਦ ਚਾਹ-ਕਾਫ਼ੀ ਦੀ ਫੇਰੀ ਹੋ ਗਈ । ਮੈਥੋਂ ਬਿਨਾ ਮੇਰੇ ਸਾਥੀਆਂ ਸ਼ੁਧ ਦੁੱਧ ਦਾ ਸੇਵਨ ਕੀਤਾ ।

ਸ੍ਰੀ ਸਤਿਗੁਰੂ ਜੀ ਤਾਂ ਜਹਾਜ਼ ਦੀ ਉਡਾਣ ਭਰਨ ਦੇ ਨਾਲ ਹੀ ਨਾਮ ਸਿਮਰਨ ਦਾ ਅਰਦਾਸਾ ਕਰ ਲਿਆ ਅਤੇ ਮਾਲਾ ਫਿਰਨ ਲਗੀ । ਸਾਰਾ ਸਫ਼ਰ ਇਕ ਘੰਟਾ ਚਾਲੀ ਮਿੰਟ ਦਾ ਸੀ । ਹੰਸਪਾਲ ਆਪ ਜੀ ਨਾਲ ਕਦੇ-ਕਦੇ ਆਪਣੇ ਵਿਚਾਰ ਸਾਂਝੇ ਕਰਦਾ ਰਿਹਾ । ਸ੍ਰੀ ਹਜ਼ੂਰ ਕੇਵਲ ਸਰੋਤਾ ਸਨ । ਨਾਮ ਸਿਮਰਨ ਉਪਰੰਤ ਸਤਿਗੁਰੂ ਜੀ ਨੇ ਵੀ ਥੋੜ੍ਹਾ ਕੁ ਦੁਧ ਲਿਆ । ਲੈਂਡਿੰਗ (ਜਹਾਜ਼ ਉਤਰਾਈ) ਤੋਂ ਅੱਧਾ ਘੰਟਾ ਪਹਿਲਾਂ ਸਤਿਗੁਰੂ ਜੀ ਨੇ ਪੂਰਬਾ ਨੂੰ ਆਪਣੀ ਸੀਟ ਤੇ ਭੇਜ ਦਿਤਾ, ਆਪ ਨੇ ਮੈਨੂੰ ਆਪਣੀ ਨੇੜਤਾ ਦਾ ਮਾਣ ਦਿਤਾ । ਆਪ ਜੀ ਅਜਿਹੀਆਂ ਦਿਲਦਾਰੀਆਂ ਕਰਕੇ ਦੂਜਿਆਂ ਦੇ ਅੰਦਰ ਘੁਸਪੈਠ ਕਰ ਲੈਂਦੇ ਹਨ । ਇਕ ਵਾਰ ਸਤਿਗੁਰੂ ਜੀ ਅੰਦਰ ਆ ਜਾਣ ਫਿਰ ਬਦਕਿਸਮਤਾਂ ਨੂੰ ਹੀ ਭਾਵੇਂ ਛੱਡਣ, ਨਹੀਂ ਤਾਂ ਇਹ ਤੁਕ ਅਜ਼ਮਾਇਸ਼ ਤੇ ਉਤਰਦੀ ਹੈ :

ਵਸ ਆਇਆ ਪਿਰ ਛੋਡਿ ਨ ਜਾਈ
ਇਹ ਰੀਤਿ ਭਲੀ ਭਗਵੰਤੈ ।

ਮੈਨੂੰ ਪਤਾ ਸੀ ਸਤਿਗੁਰੂ ਜੀ ਨੇ ਸੀਟ ਤਬਦੀਲੀ ਮੇਰੀ ਦਿਲਦਾਰੀ ਲਈ ਹੀ

ਕੀਤੀ ਹੈ। ਏਨੀ ਇਕਾਂਤ ਤੇ ਵਿਹਲ ਵੇਖਕੇ ਮੈਥੋਂ ਰਿਹਾ ਨ ਗਿਆ। ਮੈਂ 68 ਦਾ ਹਾਂ ਆਪ 58 ਦੇ ਹਨ। ਉਮਰੋਂ ਮੈਂ ਵੱਡਾ ਪਦਵੀਓਂ ਉਹ ਮਹਾਨ। ਪਰ ਮੈਂ ਅੰਞਾਣਿਆਂ ਵਾਂਗ ਹੋ ਗਿਆ। ਬਿੱਲੀ ਵਾਂਗ ਆਪ ਦੇ ਮੋਢੇ ਅਤੇ ਡੌਲਿਆਂ ਨਾਲ ਘਸਰਣ ਲਗਾ। ਆਖਿਆ : ਆਪ ਪਿਆਰ ਕਰਨ ਹੀ ਤਾਂ ਆਏ ਸਾਓ ਤੇ ਮੇਰੀ ਬੈਟਰੀ ਚਾਰਜ ਹੋਇਆਂ ਵੀ ਬਹੁਤ ਦੇਰ ਹੋ ਗਈ ਹੈ ! ਅਤੇ ਗੁਰੂ ਸਿੱਖ, ਪ੍ਰੇਮੀ ਅਤੇ ਪ੍ਰੀਤਮ ਜਦੋਂ ਇੰਜ ਬੈਠੇ ਹੋਣ ਓਦੋਂ ਉਹਨਾਂ ਦੇ ਸੁਖ ਦਾ ਵਰਣਨ ਵਿਚਾਰਿਆਂ ਸ਼ਬਦਾਂ ਤੋਂ ਕਿਥੇ ਹੋ ਸਕਦਾ ਏ !!

ਮੈਂ ਸ੍ਰੀ ਸਤਿਗੁਰੂ ਜੀ ਨੂੰ, ਆਪਣੇ ਮਿੱਤਰ ਹਰਨਾਮ ਸਿੰਘ ਨਾਜ਼ ਦੀ ਇਕ ਕਵਿਤਾ ਪੜ੍ਹਨ ਲਈ 'ਆਰਸੀ' ਦਿਤੀ ਸੀ। ਓਦੋਂ ਆਪ ਨੰ: 1 ਸੀਟ ਤੇ ਬਿਰਾਜਮਾਨ ਸਨ। ਆਪ ਨੇ ਛੇਤੀ-ਛੇਤੀ ਕਿੰਨੇ ਹੀ ਲੇਖ ਪੜ੍ਹ ਲਏ। ਪੂਰਬੇ ਹੋਰੀਂ ਨੀਂਦ ਦੀ ਗੋਦ ਵਿਚ ਬੈਠੇ ਸਰਬ ਸੁਖ ਭੋਗ ਰਹੇ ਸਨ।

ਹਵਾਈ ਬਸ ਨੇ 11 ਵਜੇ ਸਾਂਤਾ ਕਰੂਜ਼ ਏਅਰਪੋਰਟ ਤੇ ਉਤਾਰਾ ਕੀਤਾ। ਬੱਸਾਂ ਦੁਆਰਾ ਕਸਟਮ ਹਾਲ ਤੋਂ ਲੰਘਦੇ ਸੁਆਗਤ ਕੱਕਸ਼ ਵਿਚ ਪਹੁੰਚੇ। ਮਹਾਰਾਜ ਬੀਰ ਸਿੰਘ ਜੀ, ਠਾਕਰ ਸ਼ਮਸ਼ੇਰ ਸਿੰਘ ਜੀ ਅਤੇ ਬੰਬਈ ਦੀ ਹੋਰ ਸੰਗਤ ਮੌਕੇ ਤੇ ਉਪਸਥਿਤ ਸੀ। ਸੁਆਗਤ ਹਾਰਾਂ ਤੇ ਨਮਸਕਾਰਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਸਤਿਕਾਰ ਕੀਤਾ ਗਿਆ।

ਸਤਿਗੁਰੂ ਜੀ ਜਹਾਜ਼ ਤੋਂ ਉਤਰਨ ਲਗਿਆਂ ਕਾਹਲ ਨਹੀਂ ਕਰਦੇ ਜਦੋਂ ਸਿਆਣੀਆਂ ਸਵਾਰੀਆਂ ਵੀ ਭੀੜ ਬਣਾਕੇ ਸਭ ਤੋਂ ਪਹਿਲਾਂ ਬਾਹਰ ਨਿਕਲਣ ਦੀ ਕੋਸ਼ਸ਼ ਕਰਦੀਆਂ ਹਨ ਓਦੋਂ ਧੀਰਜ ਨਾਲ ਪਿਛੇ ਖਲੋਤੇ ਸਭ ਨੂੰ ਲੰਘ ਜਾਣ ਦਾ ਸਮਾਂ ਦਿੰਦੇ ਹਨ। ਬਿਨਾਂ ਅਜਿਹੇ ਸਮੇਂ ਤੋਂ ਬਾਕੀ ਦੇ ਸਾਰੇ ਆਉਣ-ਜਾਣ ਵਿਚ ਸਤਿਗੁਰੂ ਜੀ ਦੀ ਤੇਜ਼ੀ ਸਭ ਨੂੰ ਚਮਤਕ੍ਰਿਤ ਕਰਦੀ ਹੈ।

ਮੈਨੂੰ, ਏਥੇ, ਪੁਰਾਣੇ ਵਾਕਫ਼ਾਂ ਵਿਚੋਂ ਸੂਬਾ ਹਵੇਲਾ ਸਿੰਘ ਜੀ, ਸੰਤ ਹਜ਼ੂਰਾ ਸਿੰਘ ਅਤੇ ਠੇਕੇਦਾਰ ਅਜੀਤ ਸਿੰਘ ਮਿਲੇ। ਹਜ਼ੂਰਾ ਸਿੰਘ ਜੀ ਵਿਚ ਸੱਚੇ ਨਾਮਧਾਰੀਆਂ ਵਾਲੀ ਆਓ-ਭਗਤ ਕਰਨ ਦੀ ਰੁਚੀ ਮੈਂ 1958 ਵਿਚ ਵੀ ਵੇਖੀ ਸੀ ਜਦੋਂ ਇਕ ਇਸਤਰੀ ਦਾ ਪਤੀ ਤਲਾਸ਼ ਕਰਨ ਲਈ ਬੰਬਈ ਵਿਚ ਪਹਿਲੀ ਵਾਰ ਆਇਆ ਸਾਂ।

ਸ੍ਰੀ ਸਤਿਗੁਰੂ ਜੀ ਅਤੇ ਅਸੀਂ ਸਾਰੇ ਕਾਰਾਂ ਦੁਆਰਾ ਬੰਬਈ ਸੰਗਤ ਦੇ ਪ੍ਰਧਾਨ ਸੰਤ ਕਰਤਾਰ ਸਿੰਘ ਜੀ ਦੇ ਘਰ 101 ਪ੍ਰਕਾਸ਼ ਨਗਰ, ਮਾਹਿਮ, (ਬੰਬਈ) ਵਿਚ ਪਹੁੰਚ ਗਏ, ਬੰਬਈ ਵਿਚ ਸਤਿਗੁਰੂ ਜੀ ਦੇ ਦਰਸ਼ਨ ਬੰਬਈ ਦੀ ਨਾਮਧਾਰੀ ਸੰਗਤ ਉਤੇ ਅਪਾਰ ਕ੍ਰਿਪਾ ਸਦਕਾ ਹੀ ਹੋਏ।

ਮੇਰੇ ਵਾਲੀ ਕਾਰ ਵਿਚ ਸੰਤ ਹਜ਼ੂਰਾ ਸਿੰਘ ਅਤੇ ਸੰਤ ਮਨਫੂਲ ਸਿੰਘ ਸਵਾਰ ਸਨ। ਇਹਨਾਂ ਦੱਸਿਆ ਕਿ ਸਤਿਗੁਰੂ ਜੀ ਆਪਣਾ ਕੰਮ ਸਵਾਰ ਤਾਂ ਆਪ ਹੀ ਲੈਂਦੇ ਹਨ, ਪਰ ਮਾਣ ਮਾੜਿਆਂ ਗ਼ਰੀਬਾਂ ਨੂੰ ਦੇ ਦਿੰਦੇ ਹਨ। ਉਹਨਾਂ ਕਿਹਾ : ਇਸ ਸੰਗੀਤ ਸਮੇਲਨ ਵਾਸਤੇ, ਸਾਨੂੰ ਮਹਾਰਾਜ ਜੀ ਨੇ ਦੱਸਿਆ ਸੀ, ਕਿ ਸੱਠ ਹਜ਼ਾਰ ਰੁਪਏ ਦੇ

ਕਰੀਬ ਖ਼ਰਚ ਆਉਣਗੇ, ਪਰ ਸੰਗਤ ਨੇ ਉਗਰਾਹੀ ਦੇਢੂੰ ਕਿਤੇ ਵਧ ਕਰ ਦਿਤੀ ਹੈ। ਸਾਡੀ ਗਰੀਬ ਜਿਹੀ ਸੰਗਤ ਦੀ ਏਨੀ ਚਰਚਾ ਕਰਵਾ ਦਿਤੀ ਹੈ ਕਿ ਸਾਨੂੰ ਕਈ ਲੋਕ ਪੁੱਛਦੇ ਹਨ, ਤੁਹਾਡੇ ਪਾਸ ਏਨੀ ਰਕਮ ਕਿਥੋਂ ਆ ਗਈ ਕਿ ਤੁਸੀਂ ਬੰਬਈ ਦੇ ਸੰਗੀਤ ਪ੍ਰੇਮੀਆਂ ਨੂੰ ਮੁਫ਼ਤ ਵਿਚ ਹੀ ਸੁਰ ਗੰਗਾ ਵਿਚ ਇਸ਼ਨਾਨ ਕਰਵਾ ਦੇਣ ਲਗੇ ਹੋ।

ਸੰਤ ਹਜ਼ੂਰਾ ਸਿੰਘ ਨੇ ਦੱਸਿਆ : ਇਹ ਸਤਿਗੁਰੂ ਜੀ ਦੀ ਕਿਰਪਾ ਹੀ ਹੈ ਕਿ ਅਜੇ 8-10 ਮਹੀਨੇ ਪਹਿਲਾਂ ਬੰਬਈ ਦੀ ਸੰਗਤ ਵਲੋਂ 80,000/- ਦੇ ਕਰੀਬ ਸਿਮ੍ਰਤੀ ਮੰਦਰ ਦੀ ਛੱਤ ਵਾਸਤੇ ਜਾ ਚੁਕਾ ਹੈ।—ਸਤਿਗੁਰੂ ਜੀ ਨੇ ਬੰਬਈ ਉਤਰ ਕੇ ਸੰਗਤ ਨੂੰ ਖੁਸ਼ੀਆਂ ਬਖ਼ਸ਼ਦਿਆਂ ਆਖ ਦਿਤਾ ਸੀ, ਸਮਝੋ ਇਹ ਸੰਗੀਤ ਸਮੇਲਨ ਤੁਹਾਡੇ ਵਲੋਂ ਹੋਲਾ ਹੀ ਹੋ ਗਿਆ ਹੈ।

ਮੈਂ ਵੇਖਿਆ ਜਿੰਨੇ ਕੁ ਨਾਮਧਾਰੀ ਬੰਬਈ ਵਿਚ ਹਨ ਉਹ ਸਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸਮੇਲਨ ਦੀ ਸਫਲਤਾ ਲਈ ਦਿਨ ਰਾਤ ਇਕ ਕੀਤੀ ਬੈਠੇ ਹਨ। ਇਸ ਕਾਨਫ਼ਰੰਸ ਵਿਚ ਸ੍ਰੀ ਮਹਾਰਾਜ ਬੀਰ ਸਿੰਘ ਜੀ ਮੁਖ ਨਿਰਦੇਸ਼ਕ ਸਨ ਪਰ ਜਿੰਨਾ ਕੰਮ ਠਾਕਰ ਸ਼ਮਸ਼ੇਰ ਸਿੰਘ ਜੀ ਨੇ ਆਪਣੇ ਅਸਰ ਰਸੂਖ ਨਾਲ ਕੀਤਾ-ਕਰਵਾਇਆ ਹੈ ਜੇ ਇਹ ਨਾ ਕਰਦੇ ਤਾਂ, ਸ੍ਰੀ ਗੁਰਦੇਵ ਸਿੰਘ ਸਰੋਦ ਨੇ ਦੱਸਿਆ, ਸਾਨੂੰ ਅਨੇਕਾਂ ਅੜਿੱਚਣਾਂ ਦਾ ਸਾਹਮਣਾ ਕਰਨਾ ਪੈਂਦਾ।

ਠਾਕਰ ਸ਼ਮਸ਼ੇਰ ਸਿੰਘ ਜੀ, ਸਪੁਤਰ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਬੰਬਈ ਵਿਚ ਲੰਮਾ ਸਮਾਂ ਕਸਟਮ ਅਧਿਕਾਰੀ ਰਹੇ ਹਨ। ਆਪ ਏਨੇ ਹਰਦਿਲ ਅਜ਼ੀਜ਼ ਤੇ ਪਰ ਸੁਆਰਥੀ ਸਨ ਕਿ ਏਨੇ ਲੰਮੇ ਅਰਸੇ ਵਿਚ ਇਹਨਾਂ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਿਆ। ਆਪ ਦੀ ਮਿਲਣ ਸਾਰੀ, ਯੋਗਤਾ ਅਤੇ ਭਾਵਨਾ ਹਰੇਕ ਨੂੰ ਨਿਵਾ ਲੈਂਦੀ ਹੈ। ਉਹ ਹੋਲੇ ਤੋਂ ਪਹਿਲਾਂ ਵੀ ਤੇ ਪਿਛੋਂ ਵੀ ਬੰਬਈ ਆ ਕੇ ਇਸ ਕਾਨਫ਼ਰੰਸ ਲਈ ਤਿਆਰੀ ਨਾਲ ਸੰਬੰਧਤ ਹਰ ਮਸਲੇ ਨੂੰ ਨਜਿਠਦੇ ਰਹੇ ਹਨ।

ਗੁਰਦੇਵ ਸਿੰਘ ਦੇ ਦੱਸਣ ਅਨੁਸਾਰ ਦੂਜਾ ਸੱਜਣ ਇਸ ਸੰਗੀਤ ਸਮੇਲਨ ਲਈ ਮਦਦਗਾਰ, ਸ੍ਰੀ ਲਕਸ਼ਮਣ ਹੈ। ਉਸਤਾਦ ਉਮਜਦ ਅਲੀ ਜੀ ਦਾ ਸ਼ਾਗਿਰਦ, ਬੰਬਈ ਦਾ ਚੰਗਾ ਜਾਣਕਾਰ ਤੇ ਜਨ ਪ੍ਰਿਯ ਵਿਅਕਤੀ ਹੈ। ਬੜਾ ਚੰਚਲ, ਬੜਾ ਹਿੰਮਤੀ ਅਤੇ ਸੂਝਦੀ ਵਾਲਾ। ਅਸਲ ਵਿਚ ਮਾਨਸਿਕ ਤੌਰ ਤੇ ਉਸਤਾਦ ਅਮਜਦ ਅਲੀ ਵੀ ਇਨ੍ਹਾਂ ਨਾਲ ਸੰਬੰਧਤ ਰਹੇ ਹਨ, ਇਹ ਵੀ ਸਲਾਹੁਣ ਯੋਗ ਹਨ। ਇਹਨਾਂ ਰੋਜ਼ਾਨਾ ਟੇਲੀਫ਼ੂਨ ਦੁਆਰਾ ਦਿੱਲੀਓਂ ਬੰਬਈ ਗੁਰਦੇਵ ਸਿੰਘ ਨੂੰ ਅਗਵਾਈ ਦਿਤੀ ਹੈ। ਸੰਗੀਤਕਾਰਾਂ ਨਾਲ ਆਪਣਾ ਅਸਰ ਰਸੂਖ਼ ਵਰਤ ਕੇ ਵਕਤ ਅਤੇ ਰਕਮ ਤੈ ਕਰਵਾਈ ਹੈ। ਏਥੇ ਸਾਡੇ ਇਕ ਹੋਰ ਵੀ ਮਦਦਗਾਰ ਹਨ ਸ੍ਰੀ ਅਰੁਣ ਕੌਲ, ਪ੍ਰੋਡਿਊਸਰ ਤੇ ਡਾਇਰੈਕਟਰ ਫ਼ਿਲਮਜ਼। ਸੋ ਇਹਨਾਂ ਨੇ ਵੀ ਵਕਤ ਅਤੇ ਬੰਦਿਆਂ ਨਾਲ ਸਮੇਲਨ ਦੀ ਸਫਲਤਾ ਹਿਤ ਸ੍ਰੀ ਗੁਰਦੇਵ ਸਿੰਘ ਸਰੋਦ ਦੀ ਮਦਦ ਕੀਤੀ ਹੈ।

ਪ੍ਰਧਾਨ ਕਰਤਾਰ ਸਿੰਘ ਜੀ ਦੇ ਘਰ ਸਤਿਗੁਰੂ ਜੀ ਨੇ ਜਲਪਾਨ ਕੀਤਾ। ਹੇਠਾਂ ਫ਼ਰਸ਼ ਉਤੇ ਸ੍ਰੀ ਸਤਿਗੁਰੂ ਜੀ ਵਾਸਤੇ ਫੁੱਲਾਂ ਸਜਾਈ ਇਕ ਕਾਰ ਤਿਆਰ ਸੀ।

ਸ੍ਰੀ ਹਜ਼ੂਰ ਦੇ ਵਿਸ਼ਰਾਮ ਲਈ ਸ: ਸੁਰਿੰਦਰ ਸਿੰਘ ਮਨਚੰਦਾ ਨੇ ਤਾਜ ਹੋਟਲ ਵਿਚ ਇਕ ਸੂਟ ਰੀਜ਼ਰਵ ਕਰਵਾ ਰਖਿਆ ਸੀ। ਆਰਾਮ ਕਰਨ ਹਿਤ ਸਤਿਗੁਰੂ ਜੀ ਇਕ ਵਜੇ ਦੇ ਕਰੀਬ ਤਾਜ ਨੂੰ ਚਲੇ ਗਏ।

2 ਵਜੇ ਤੋਂ ਪਹਿਲੋਂ-ਪਹਿਲੋਂ, ਦੂਜੀ ਫਲਾਈਟ ਉਤੇ ਜੋ 1-20 ਵਜੇ ਬੰਬਈ ਪਹੁੰਚਦੀ ਸੀ, ਦਿੱਲੀ ਤੋਂ ਸ: ਅਵਤਾਰ ਸਿੰਘ ਤਬਲਾਵਾਦਕ, ਸ: ਮਹਿੰਦਰ ਸਿੰਘ ਠੁਮਰੀ ਗਾਇਕ, ਸ੍ਰੀ ਧਰਮਵੀਰ ਸਿਤਾਰਵਾਦਕ, ਏਸੇ ਡੇਰੇ ਆ ਪਹੁੰਚੇ। ਅੱਜ ਦੇ ਜਲਪਾਨੀ ਤੇ ਛਕਣ-ਛਕਾਣ ਦਾ ਪ੍ਰਬੰਧ ਏਥੇ ਹੀ ਹੈ।

ਅੱਜ ਹਵਾਈ ਜਹਾਜ਼ ਤੇ, ਦਿੱਲੀਓਂ ਤੁਰਨ ਸਮੇਂ, ਸਤਿਗੁਰੂ ਜੀ ਨੇ ਗੁਰਭਜਨ ਸਿੰਘ ਸਾਬਕਾ ਸਕੱਤਰ ਨੂੰ ਆਪਣੇ ਬ੍ਰੀਫ਼ਕੇਸ ਵਿਚੋਂ ਫੋਨ-ਪੁਸਤਕਾ ਕਢ ਕੇ ਪੁਰਦਲ ਨੰਗਲ (ਜਲੰਧਰ) ਵਿਖੇ ਸ: ਚਰਨਜੀਤ ਸਿੰਘ ਨਾਲ ਕੰਟੈਕਟ ਕਰਨ ਲਈ ਇਕ ਫੋਨ ਦਾ ਨੰਬਰ ਦਿਤਾ ਤਾਕਿ ਮਾਤਾ ਸੰਤ ਕੌਰ ਜੀ ਦੀ ਸਿਹਤ ਬਾਰੇ ਪੂਰੀ ਜਾਣਕਾਰੀ ਬੰਬਈ ਮਿਲ ਸਕੇ।

ਹਵਾਈ ਸਫ਼ਰ ਕਰਦਿਆਂ ਜਦੋਂ ਸਤਿਗੁਰੂ ਜੀ ਮੇਰੇ ਪਾਸ ਦਿਲਜੋਈ ਵਾਸਤੇ ਆਏ ਤਾਂ ਆਪ ਜੀ ਦੇ ਖੱਬੇ ਪਾਸੇ ਬੈਠੇ ਸ: ਹਰਵਿੰਦਰ ਸਿੰਘ ਹੰਸਪਾਲ ਨੇ ਚੱਲਦੀ ਗੱਲੇ ਇਕ ਨੁਕਤਾ ਉਠਾਇਆ : ਦੀਨ ਦਿਆਲ, ਮੰਦੇ ਕਰਮ ਕਰਨ ਵਾਲਿਆਂ ਨੂੰ ਓਟ ਦੇਣੀ ਚਾਹੀਦੀ ਹੈ ਜਾਂ ਨਸ਼ਰ ਕਰਨਾ ਚਾਹੀਦਾ ਹੈ ? ਸ੍ਰੀ ਸਤਿਗੁਰੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਨ ਯਾਦ ਕਰਵਾਇਆ : ਉਹ ਕਿਹਾ ਕਰਦੇ ਸਨ, ਮੈਂ ਉਸ ਮਾਂ ਦਾ ਦੁੱਧ ਪੀਤਾ ਹੈ ਜਿਸ ਦੇ ਮੰਜੇ ਹੇਠ ਵੀ ਜੇ ਕੋਈ ਮਾੜੀ ਗੱਲ ਵਾਪਰ ਗਈ ਹੈ ਤਾਂ ਉਸਨੇ ਕਿਸੇ ਨੂੰ ਨਸ਼ਰ ਨਹੀਂ ਕੀਤਾ। ਸਗੋਂ ਆਪਣੀ ਉਦਾਰਤਾ ਅਤੇ ਪਿਆਰ ਨਾਲ ਗ਼ਲਤ ਬੰਦੇ ਨੂੰ ਸਵਾਰ ਦਿਤਾ। ਹਰ ਸਮੇਂ ਵਿਸ਼ਲੇਸ਼ਕ ਬੁੱਧੀ ਦੀ ਲੋੜ ਹੁੰਦੀ ਹੈ। ਕੁਛ ਵਾਕਿਆਤ ਨਸ਼ਰ ਕਰਨ ਯੋਗ ਹੁੰਦੇ ਹਨ ਅਤੇ ਕਈ ਖਿਮਾ ਕਰਨ ਯੋਗ ਜਾਂ ਅਣਡਿੱਠਤਾ ਮੰਗਦੇ ਹਨ। ਸਾਰੀ ਗੱਲ ਵਸਤੂ, ਸਥਿਤੀ ਅਤੇ ਉਸਦੇ ਸਮਾਜਕ ਹਾਣ ਲਾਭ ਤੇ ਨਿਰਭਰ ਕਰਦੀ ਹੈ। ਇਸਦਾ ਦੋ ਟੂਕ ਜਵਾਬ, ਘਟਨਾਵਾਂ ਨਾਲ ਨਜਿਠਣ ਲਈ, ਮਸ਼ੀਨੀ ਅਵਸਥਾ ਪੈਦਾ ਕਰਨਾ ਹੋਵੇਗਾ।

3 ਵਜੇ ਦੇ ਕਰੀਬ ਸ: ਹੰਸਪਾਲ, ਹਰਭਜਨ ਸਿੰਘ ਸਿਤਾਰ, ਗੁਰਦੇਵ ਸਿੰਘ ਸਰੋਦ ਅਤੇ ਇਹ ਲੇਖਕ ਸ: ਸੁਦਾਗਰ ਸਿੰਘ ਰਾਹੀਂ ਚਲਾਈ ਜਾ ਰਹੀ ਕਾਰ ਨਾਲ ਬੰਬਈ ਦੀਆਂ ਬਹੁਤ ਸਾਰੀਆਂ ਸੜਕਾਂ ਘੁੰਮੇ ਫਿਰੇ। ਇਸ ਵਾਰ ਬੰਬਈ ਸ਼ਾਸਤਰੀ ਸੰਗੀਤ ਸਮੇਲਨ ਬਾਰੇ ਗੁਰਦੇਵ ਸਿੰਘ ਸਰੋਦ ਨੂੰ ਬਹੁਤ ਮਿਹਨਤ ਕਰਨੀ ਪਈ। ਅੱਜ ਉਸਦੀ ਪਤਨੀ ਅਤੇ ਬੱਚੇ ਕਿਸੇ ਟਰੇਨ ਤੇ ਆ ਰਹੇ ਸਨ, ਓਧਰ ਆਪਣੇ ਮਿੱਤਰ ਹਰਭਜਨ ਸਿੰਘ ਨੂੰ ਭੇਜਕੇ ਆਪ ਨਿਮੰਤਰਣ ਪੱਤਰਾਂ ਦੀ ਵੰਡ ਵੰਡਾਈ ਵਿਚ ਲਗਾ ਰਿਹਾ।

## ਜਗਜੀਤ-ਚਿੱਤਰਾ

ਏਥੇ ਘੁੰਮਦੇ ਫਿਰਦੇ ਅਸੀਂ ਸ੍ਰੀ ਜਗਜੀਤ ਸਿੰਘ-ਚਿੱਤਰਾ ਦੇ ਫ਼ਲੈਟ ਤੇ ਪਹੁੰਚੇ। ਬੂਹਾ ਖੁਲ੍ਹਦਿਆਂ ਜੋ ਨਜ਼ਰ ਪਿਆ ਉਹ ਸੀ ਪੁਸਤਕਾਂ ਅਤੇ ਹੋਰ ਸਾਮਾਨ ਨਾਲ ਭਰਿਆ

ਕਮਰਾ। ਲਾਲ ਮੈਕਸੀ ਪਾਈ ਉਸਦੀ ਪਤਨੀ ਚਿੱਤਰਾ ਜੋ ਇਕ ਛੋਟੀ ਜਿਹੀ ਸਫ਼ੈਦ ਕੁਤੀਆ ਨੂੰ ਨਿਕਾ-ਨਿਕਾ ਕੁਛ ਖੁਆ ਰਹੀ ਸੀ। ਗੁਸਲਖ਼ਾਨੇ 'ਚੋਂ ਜਾਂ ਜਗਜੀਤ ਸਿੰਘ ਆਏ ਤਾਂ ਉਹ ਕੇਸ ਕਟੇ ਫ਼ੈਸ਼ਨੇਬਲ ਵਿਅਕਤੀ ਲਗੇ। ਇਹ ਸੱਜਣ ਗੰਗਾ ਨਗਰ ਦੇ ਇਕ ਨਾਮਧਾਰੀ ਸ: ਸੰਤ ਸਿੰਘ ਜੀ ਦਾ ਲੜਕਾ ਹੈ। ਇਸਨੂੰ ਸ਼ਾਸਤਰੀ ਸੰਗੀਤ ਦਾ ਸ਼ੌਕ ਸੀ। ਆਵਾਜ਼ ਦੀ ਮਧੁਰਤਾ ਅਤੇ ਲੋਚ ਤੋਂ ਸਤਿਗੁਰੂ ਜੀ ਬੜੇ ਪ੍ਰਸੰਨ ਸਨ ਪਰ ਪਿਛਲੇ ਕੁਛ ਸਾਲਾਂ ਤੋਂ ਬੰਬਈ ਆਉਣ ਨਾਲ ਫ਼ਿਲਮਾਂ ਵਾਸਤੇ ਅਤੇ ਲਾਈਟ ਮਿਊਜ਼ਕ ਦੇ ਕਾਰਨ ਇਸਦੀ ਮਾਰਕਿਟ ਏਥੇ ਬਣ ਗਈ। ਇਕ ਬੰਗਾਲਣ ਬੀਬੀ ਜੁ ਖ਼ੁਦ ਵੀ ਇਕ ਗਾਇਕਾ ਸੀ, ਇਸਦੇ ਨਿਕਟ ਆਉਂਦੀ ਗਈ ਤੇ ਇਕ ਦਿਨ ਸ਼ਾਦੀ ਦੇ ਸ਼ਾਦਿਆਨੇ ਵਜ ਉਠੇ। ਤਦ ਤੋਂ ਇਹ ਦੋਵੇਂ ਮਿਲ ਕੇ ਗਾਉਂਦੇ ਹਨ। ਅੱਜ ਜਗਜੀਤ-ਚਿੱਤਰਾ ਦੀਆਂ ਦੇਸ ਵਿਦੇਸ ਵਿਚ ਧੁੰਮਾਂ ਹਨ। ਪੰਜਾਬ ਦੇ ਲੋਕ ਇਸ ਨੌਜੁਆਨ ਤੇ ਮਾਣ ਕਰ ਸਕਦੇ ਹਨ।

ਜਗਜੀਤ ਸਿੰਘ ਸਤਿਗੁਰੂ ਜੀ ਤੋਂ ਝਿਜਕਦਾ ਸੀ। ਇਸ ਦੀ ਖਾਣ-ਪੀਣ ਦੀ ਸੁਤੰਤਰਤਾ ਤੋਂ ਪਤਾ ਲਗਣ ਤੇ ਸਤਿਗੁਰੂ ਜੀ ਨੇ ਹਟਕਿਆ ਵੀ ਤੇ ਪਿਆਰ ਵੀ ਦਿਤਾ, ਕਿਸੇ ਪਹਿਲੇ ਚੱਕਰ ਆਇਆਂ। ਅੱਜ ਜਦੋਂ ਮੈਂ ਪੁੱਛਿਆ ਤਾਂ ਜਗਜੀਤ ਸਿੰਘ ਦਾ ਕਹਿਣਾ ਸੀ : ਸਤਿਗੁਰੂ ਜੀ ਆਪਣਾ ਸਨੇਹ ਬਖ਼ਸ਼ਦੇ ਹਨ। ਮੈਂ ਉਹਨਾਂ ਦੇ ਚਰਨਾਂ ਦਾ ਹੀ ਦਾਸ ਹਾਂ। ਸਾਡੇ ਵਿਚ ਕੋਈ ਫ਼ਰਕ ਨਹੀਂ।...ਗੁਰਦੇਵ ਸਿੰਘ ਸਰੋਦ ਨਾਲ ਇਸ ਜੋੜੇ ਦੀ ਚੰਗੀ ਨੇੜਤਾ ਹੈ। ਚਿੱਤਰਾ ਕਹਿੰਦਾ ਸੀ : ਗੁਰਦੇਵ ਭਈਆ, ਹਮਾਰੀ ਤੀਨ ਚਾਰ ਰੋਜ਼ ਪਹਿਲੇ ਏਕ ਰੀਕਾਰਡਿੰਗ ਥੀ। ਉਸ ਮੇਂ ਏਕ ਟੁਕੜਾ ਸਰੋਦ ਕਾ ਦੇਨਾ ਥਾ, ਆਪ ਕੇ ਟਿਕਾਨੇ ਕਾ ਕੁਛ ਪਤਾ ਨਹੀਂ ਚਲ ਰਹਾ ਥਾ।

## 3 ਅਪਰੈਲ 1978 ਸੋਮਵਾਰ
## ਬੰਬਈ

ਮਹਾਂਰਾਸ਼ਟਰ ਦੇ ਮੁਖ ਮੰਤਰੀ ਸ੍ਰੀ ਵਸੰਤ ਦਾਦਾ ਪਾਟਿਲ ਨੇ ਸੰਗੀਤ ਕਾਨਫ਼ਰੰਸ ਦਾ ਉਦਘਾਟਨ ਕੀਤਾ। ਉਹਨਾਂ ਦੀ ਸੰਖੇਪ ਤਕਰੀਰ ਦਾ ਸਾਰ ਇਹ ਸੀ :

—ਜਿਨ੍ਹਾਂ—ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ—ਦੀ ਯਾਦ ਵਿਚ ਇਹ ਸ਼ਾਸਤਰੀ ਸੰਗੀਤ ਸਮੇਲਨ ਕੀਤਾ ਗਿਆ ਹੈ, ਉਹਨਾਂ ਦਾ ਜੀਵਨ ਭਾਰਤੀ ਮੁੱਲਾਂ ਦਾ ਪ੍ਰਤੀਕ ਸੀ।

—ਕਾਂਗਰਸ ਤੋਂ ਪਹਿਲਾਂ ਅਤੇ ਫਿਰ ਕਾਂਗਰਸ ਨਾਲ ਮਿਲਕੇ ਨਾਮਧਾਰੀਆਂ ਨੇ ਭਾਰਤ ਦੀ ਸੁਤੰਤਰਤਾ ਦੀ ਤਹਿਰੀਕ ਨਿਰੰਤਰ ਲੜੀ।

—ਸੰਗੀਤ ਵਿਸ਼ਵ ਦੀ ਭਾਸ਼ਾ ਹੈ। ਸਾਰੀ ਦੁਨੀਆ ਵਿਚ ਇਹ ਭਾਈਚਾਰੇ ਦੀ ਭਾਵਨਾ ਪੈਦਾ ਕਰਦਾ ਹੈ।

—ਕਲਾਕਾਰਾਂ ਦਾ ਸੁਆਗਤ ਕਰਦਾ ਹਾਂ, ਸਰੋਤਿਆਂ ਦਾ ਧਨਵਾਦ ਅਤੇ ਇਸ ਮੰਚ ਉਤੇ ਸੰਗੀਤ ਜਾਰੀ ਹੋਣ ਦਾ ਉਦਘਾਟਨ।

## ਆਸ਼ੀਰਵਾਦ

ਇਸ ਤੋਂ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਸ਼ੀਰਵਾਦ ਵਾਸਤੇ ਬਚਨ ਬੋਲੇ। ਤੱਤ :

—ਤੁਸਾਂ ਮੁਖ ਮੰਤਰੀ ਮਹੋਦੇ ਤੋਂ ਨਾਮਧਾਰੀ ਸੰਸਥਾ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕੁਛ ਸ਼ਬਦ ਸੁਣੇ ਹਨ।

—ਸਾਡੇ ਸੰਗੀਤ ਦੇ ਸੁਰ, ਤਾਲ ਤੇ ਸ਼ਬਦਾਂ ਦੀ ਰਚਨਾ ਭਾਰਤੀ ਢੰਗ ਦੇ ਹੋਣੇ ਚਾਹੀਦੇ ਹਨ ਜਿਸ ਦੇ ਸੁਣਨ ਨਾਲ ਸਾਡਾ ਮਨ ਭਗਤੀ ਵਿਚ ਭਿਜੇ। ਦੇਸ਼ ਭਗਤੀ ਜਾਗੇ, ਅਤੇ ਬੁਰਾਈਆਂ ਦੇ ਖ਼ਿਲਾਫ਼ ਲੜਿਆ ਜਾਏ।

—ਮੈਂ ਮੁਖ ਮੰਤਰੀ ਜੀ ਦਾ ਸੁਆਗਤ ਕਰਦਾ ਹਾਂ। ਉਹਨਾਂ ਥੋੜ੍ਹੇ ਪਰ ਸਾਰ ਗਰਭਤ ਸ਼ਬਦ ਆਖੇ ਹਨ ਅਤੇ ਸਮੇਲਨ ਆਰੰਭ ਕਰਨ ਲਈ ਸਾਨੂੰ ਮੌਕਾ ਦਿਤਾ ਹੈ। ਧਨਵਾਦ।

## ਹਰਭਜਨ ਸਿੰਘ ਸਿਤਾਰ

ਸਾਰੀ ਕਾਰਵਾਈ 15 ਮਿੰਟ ਵਿਚ ਹੋ ਗਈ ਅਤੇ ਮੰਚ ਫਿਰ ਵਿਹਲਾ ਕਰ ਦਿਤਾ ਗਿਆ। 8-20 ਤੇ ਮਹਾਰਾਜ ਬੀਰ ਸਿੰਘ ਜੀ ਦੀ ਤਬਲਾ ਸੰਗਤ ਨਾਲ ਸ੍ਰੀ ਹਰਭਜਨ ਸਿੰਘ ਸਿਤਾਰ ਨੇ ਰਾਗ ਯਮਨ ਚਾਰ ਤਾਲ ਵਿਚ 'ਗੁਣ ਨਾਦਿ ਧੁਨਿ ਆਨੰਦ ਬੇਦ' ਸ਼ਬਦ ਨਾਲ ਸਮੇਲਨ ਦਾ ਮੰਗਲਾਚਰਣ ਕੀਤਾ।

ਪੂਰਾ ਮੰਗਲਾਚਰਣ ਸ਼ਬਦ ਇਸ ਪਰਕਾਰ ਹੈ :

ਗੁਨ ਨਾਦ ਧੁਨਿ ਅਨੰਦ ਬੇਦ
ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ। ੧। ਰਹਾਉ।
ਗਿਆਨ, ਧਿਆਨ, ਮਾਨ, ਦਾਨ,
ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪ ਖੰਡਲੀ। ੧।
ਜੋਗ ਜੁਗਤਿ, ਗਿਆਨ ਭੁਗਤਿ
ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ।
ਓਤਿ ਪੋਤਿ ਮਿਲਿ ਜੋਤਿ ਨਾਨਕ
ਕਛੂ ਦੁਖ ਨ ਡੰਡਲੀ। ੨।

[ਕਲਿਆਨ ਮਹਲਾ ੫, ਆਦਿ ਗ੍ਰੰਥ, ਪੰਨਾ 1322

ਸ਼ਬਦ ਨੇ ਅਪਣਾ ਰੰਗ ਜਮਾਇਆ। ਹਰਭਜਨ ਸਿੰਘ ਦੀ ਮਿੱਠੀ ਆਵਾਜ਼ ਫਿਜ਼ਾ ਵਿਚ ਗੂੰਜੀ।

ਮੇਰਾ ਧਿਆਨ, ਸਟੇਜ ਤੋਂ ਚੌਥੀ ਰੌਅ ਵੱਲ ਗਿਆ ਹੈ। ਗੁਰੂ ਪਰਵਾਰ ਦੇ ਇਸਤ੍ਰੀ ਮੈਂਬਰ, ਹੋਰ ਭੈਣਾਂ, ਦਿੱਲੀਓਂ ਆਏ ਯੁਵਕ ਅਤੇ ਕੁਛ ਬੰਬਈ ਦੇ ਜੁਆਨ ਆਪਣੀ ਜਾਣੀ-ਪਛਾਣੀ ਵੇਸ਼ ਭੂਸ਼ਾ ਵਿਚ ਬੈਠੇ ਹਨ।

## ਮੰਚ ਦਰਸ਼ਨ

ਸਟੇਜ ਸਕੱਤਰ ਸ: ਸੁਖਬੀਰ ਸਿੰਘ ਗੁਲਾਟੀ ਨੇ ਮੰਗਲਾਚਰਣ ਉਪਰੰਤ ਵਿਧੀਵਤ

ਪਬਲਿਕ ਨੂੰ ਸੂਚਿਤ ਕੀਤਾ। ਪਾਕਿਸਤਾਨ ਦੇ ਉਸਤਾਦ ਸਲਾਮਤ ਅਲੀ ਖ਼ਾਂ ਸਾਹਿਬ ਵੇਲੇ ਸਿਰ ਬੰਬਈ ਪਹੁੰਚਣ ਦਾ ਜਤਨ ਕਰ ਰਹੇ ਹਨ ਪਰ ਉਨ੍ਹਾਂ ਸੁਨੇਹਾ ਘੱਲਿਆ ਹੈ ਵਿਵਸ਼ਤਾ ਅਜੇ ਖਹਿੜਾ ਨਹੀਂ ਛੱਡ ਰਹੀ।

ਹੁਣ ਮੰਚ ਤੇ, ਖੱਬੇ ਪਾਸੇ ਆਪਣੇ ਲਈ ਵਿਛੇ ਆਸਣ ਤੇ ਸ੍ਰੀ ਸਤਿਗੁਰੂ ਜੀ ਆ ਬਿਰਾਜੇ। ਚੌਰ ਬਰਦਾਰ ਹਨ ਸੰਤ ਮਹਿੰਦਰ ਸਿੰਘ ਪੂਰਬਾ। ਹੋਰ ਕੋਲ ਹਨ : ਆਪ ਦਾ ਸਕੱਤਰ ਸੰਤ ਤਰਸੇਮ ਸਿੰਘ, ਸੰਤ ਹਰਭਜਨ ਸਿੰਘ ਸਿਤਾਰ, ਸ੍ਰੀ ਬਲਜੀਤ ਸਿੰਘ ਖਾਪੜ ਖੇੜੀ, ਮੋਹਣ ਸਿੰਘ, ਸੁਖਦੇਵ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਸ੍ਰੀ ਭੈਣੀ ਸਾਹਿਬ ਤੋਂ।

ਏਧਰ ਸ੍ਰੀ ਜ਼ਿਆ ਮੁਹੰਮਦ ਦੀਨ ਡਾਗਰ ਹੁਰਾਂ ਦੀ ਰੁੱਦ੍ਰਵੀਣਾਂ ਦੀਆਂ ਝੰਕਾਰਾਂ ਤੇ ਸ੍ਰੀ ਅਰਜਨ ਸ਼ੇਜਵਾਲ ਦੀ ਪਖਾਵਜ-ਲੈਅ ਵਾਤਾਵਰਣ ਨੂੰ ਹੁਲਾਰਾ ਬਖ਼ਸ਼ ਰਹੇ ਹਨ। ਦੋ ਤਾਨਪੂਰਿਆਂ ਨੇ ਜਿਵੇਂ ਸੁਰ-ਛਹਿਬਰ ਲਾ ਰੱਖੀ ਹੋਵੇ।

## ਮੰਚ ਸਾਧਕ

ਜਦ ਤਕ ਰੁੱਦ੍ਰਵੀਣਾ ਜਾਰੀ ਹੈ, ਆਪਾਂ ਜ਼ਰਾ ਮੰਚ ਪ੍ਰਬੰਧਕਾਂ ਨੂੰ ਮਿਲ ਲਈਏ। ਦਿੱਲੀ ਦੇ ਇਕ ਸੁਘੜ ਤੇ ਗੰਭੀਰ ਪ੍ਰਕਿਰਤੀ ਦੇ ਆਰਚੀਟੈਕਟ ਸੰਤ ਸੁਖਦਰਸ਼ਨ ਸਿੰਘ ਦੀ ਅਗਵਾਈ ਵਿਚ ਮੰਚ-ਰਚਨਾ ਲਈ ਇਕ ਟੀਮ ਦਿੱਲੀਓਂ ਪਹੁੰਚੀ ਹੋਈ ਹੈ। ਸੰਤ ਤਰਲੋਕ ਸਿੰਘ ਆਰੇ ਵਾਲੇ, ਸੰਤ ਵਿਰਸਾ ਸਿੰਘ ਵਿਸ਼ਨੂੰ ਗਾਰਡਨ ਅਤੇ ਸੰਤ ਮਹਿੰਦਰ ਸਿਘ ਸੋਧੀ ਇਸਦੇ ਮੁਖ ਰੁਕਨ ਹਨ। ਇਹਨਾਂ ਨੇ ਬੰਬਈ ਦੀ ਨਾਮਧਾਰੀ ਸੰਗਤ ਨੂੰ ਮੰਚ ਤਿਆਰੀ ਵਲੋਂ ਮੁਕਤ ਕੀਤੀ ਰਖਿਆ ਹੈ। ਭਾਵੇਂ ਹਰ ਲੁੜੀਂਦੀ ਸਹਾਇਤਾ ਬੰਬਈ ਦੀ ਸੰਗਤ ਵਲੋਂ ਵੀ ਹੋਈ ਹੈ।

9-30 ਵਜੇ ਰਾਤੀਂ ਸ੍ਰੀ ਡਾਗਰ ਹੁਰਾਂ ਰੁੱਦ੍ਰਵੀਣਾ ਦੁਆਰਾ ਚੰਦ੍ਰਕੌਂਸ ਰਾਗ ਦੀ ਇਕ ਹੋਰ ਅਦਭੁਤ ਰਚਨਾ ਛੇੜ ਦਿਤੀ। ਇਸ ਦੀਆਂ ਸੁਰ-ਕੰਬਣੀਆਂ ਨੇ ਸਰੋਤੇ ਵਿਸਮਾਦੀ ਕਰ ਦਿਤੇ।

## ਮਹਾਰਾਜ ਬੀਰ ਸਿੰਘ ਜੀ

9-45 ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਗਾਇਕ ਦੇ ਤੌਰ ਤੇ ਮੰਚ ਉਤੇ ਉਪਸਥਿਤ ਹੋਏ। ਆਪ ਦੀ ਸੰਗਤ ਬ੍ਰਿਧ ਤਬਲਾਵਾਦਕ ਭਾਈ ਨਿਹਾਲ ਸਿੰਘ ਨੇ ਕੀਤੀ। ਮਹਾਰਾਜ ਜੀ ਨੇ ਗੋਲ, ਲੋਚਦਾਰ ਤੇ ਕੋਮਲ ਸੁਰਾਂ ਨਾਲ ਰਾਗ ਕੇਦਾਰਾ ਤਾਲ ਰੂਪਕ ਵਿਚ ਇਕ ਪ੍ਰਭਾਵਸ਼ਾਲੀ ਸ਼ਬਦ ਗਾਇਨ ਕੀਤਾ—ਜਾਕਉ ਭਈ ਤੁਮਾਰੀ ਧੀਰ।

ਆਦਿ ਗ੍ਰੰਥ ਸਾਹਿਬ ਜੀ ਦਾ ਇਹ ਪੂਰਾ ਸ਼ਬਦ, ਇੰਜ ਹੈ :

ਜਾਕਉ ਭਈ ਤੁਮਾਰੀ ਧੀਰ।
ਜਮ ਕੀ ਤ੍ਰਾਸ ਮਿਟੀ ਸੁਖ ਪਾਇਆ ਨਿਕਸੀ ਹਉਮੈ ਪੀਰ ।੧। ਰਹਾਉ।
ਤਪਤਿ ਬੁਝਾਨੀ, ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ।
ਮਾਤ, ਪਿਤਾ, ਸਾਜਨ ਸੰਤ ਮੇਰੇ ਸੰਤ ਸਹਾਈ ਬੀਰ ।੧।

ਖੂਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਧੀਰ ।
ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ ।੨।੩।
[ਨਟ ਮਹਲਾ ੫, ਪੰਨਾ 978

## ਗੁਰਦੇਵ ਸਿੰਘ ਦੀ ਸਰੋਦ

ਇਸ ਰੰਗ ਜਮਾ ਚੁਕੇ ਸ਼ਬਦ ਦੀ ਸਮਾਪਤੀ ਉਤੇ 10 ਵਜੇ ਮੰਚ ਉਤੇ ਇਸ ਸਮੇਲਨ ਦਾ ਪ੍ਰਤਿਭਾਸ਼ਾਲੀ ਨੌਜਵਾਨ ਸ੍ਰੀ ਗੁਰਦੇਵ ਸਿੰਘ ਸਰੋਦ ਲੈ ਕੇ ਆ ਗਿਆ । ਤਬਲੇ ਦੀ ਸੰਗਤ ਵਾਸਤੇ ਉਸਤਾਦ ਕ਼ਾਮੁਤੁਲਾ ਦੇ ਸ਼ਾਗਿਰਦ ਤੇ ਸਪੁਤਰ ਸ੍ਰੀ ਸਾਖਿਰ ਅਲੀ ਕਲਕਤਾ ਵਾਲੇ ਹਾਜ਼ਰ ਹੋ ਗਏ । ਪੰਡਿਤ ਰਾਮ ਨਾਰਾਇਣ ਜੀ ਦੇ ਸ਼ਾਗਿਰਦ ਤੇ ਗੁਰਦੇਵ ਸਿੰਘ ਦੇ ਨਿਕਟ ਸੰਬੰਧੀ ਸੁਰਜੀਤ ਸਿੰਘ ਦਿੱਲੀ ਨੂੰ ਤਾਨਪੂਰਾ ਮਿਲ ਗਿਆ । ਸਰੋਤੇ ਭਰਪੂਰ । ਰੀਜ਼ਰਵਾਂ ਦੀ ਸੀਟ ਵੀ ਕੋਈ ਇਕ ਅੱਧ ਵਿਹਲੀ । ਸਰੋਦ ਦੀਆਂ ਗੂੰਜਵੀਆਂ ਤੇ ਜ਼ੋਰਦਾਰ ਸੁਰਾਂ ਸਰੋਤਿਆਂ ਨੂੰ ਆਨੰਦ ਵਿਭੋਰ ਕਰਨ ਲਗੀਆ ।

ਇਸ ਸਰੋਦ ਵਾਦਕ ਨੇ ਅੱਜ ਸਾਰਾ ਦਿਨ ਇਸ ਸਮੇਲਨ ਦੀ ਤਿਆਰੀ ਵਿਚ ਬਿਤਾਇਆ ਹੈ । ਉਹਨੂੰ 10 ਮਿੰਟ ਵੀ ਆਰਾਮ ਨਹੀਂ ਮਿਲਿਆ । ਪਰ ਸਰੋਦ ਵਾਦਨ ਕਰਕੇ ਉਸਨੇ ਸਭ ਨੂੰ ਮੋਹ ਲਿਆ ਹੈ । ਪਬਲਿਕ ਨੇ ਇਸ ਨਾਮਧਾਰੀ ਕਲਾਕਾਰ ਵਾਸਤੇ ਭਰਪੂਰ ਤਾਲੀਆਂ ਵਜਾਈਆਂ ।

ਗੁਰਦੇਵ ਸਿੰਘ ਸੁਣਨ ਲਈ ਸ: ਹਰਵਿੰਦਰ ਸਿੰਘ ਹੰਸਪਾਲ ਮੈਨੂੰ ਚੌਥੀ ਵਿਚੋਂ ਉਠਾ ਪਹਿਲੀ ਕਤਾਰ ਵਿਚ ਲੈ ਆਏ । ਮਹਾਰਾਜ ਜੀ ਦੀ ਨਿਕਟਤਾ ਵੀ ਏਥੇ ਮੈਨੂੰ ਨਸੀਬ ਹੋ ਗਈ । ਕੁਛ ਸਰਕਾਰੀ ਬੰਦਿਆਂ ਨੂੰ ਫੋਟੋਗ੍ਰਾਫ਼ੀ ਤੇ ਖਾਸਕਰ ਮੂਵੀ ਲੈਂਦਿਆਂ ਵੇਖ ਮੈਂ ਹੰਸਪਾਲ ਨੂੰ ਪੁਛਿਆ : ਕੀ ਇਹ ਸਰਕਾਰੀ ਨੇ ?

"ਫੋਨ ਕੀਤਾ ਸੀ ਦਿੱਲੀ ਨੂੰ ਕਿ ਸਾਡੇ ਸਮੇਲਨ ਦਾ ਇਕ ਨਿਮੰਤ੍ਰਣ ਪੱਤਰ ਸ੍ਰੀ ਐਲ. ਕੇ. ਅਡਵਾਨੀ ਕੇਂਦਰੀ ਪ੍ਰਸਾਰਣ ਮੰਤਰੀ ਨੂੰ ਦੇ ਆਉਣ ਅਤੇ ਇਸ ਸਮੇਲਨ ਦੀ ਅਹਿਮੀਅਤ ਵੀ ਸਮਝਾ ਆਉਣ । ਸੇਠ ਤ੍ਰਿਲੋਕ ਸਿੰਘ ਜੀ ਅਤੇ ਗੁਰਭਜਨ ਸਿੰਘ ਪਰਸਾਰਣ ਮੰਤਰੀ ਨੂੰ ਮਿਲਕੇ ਆਏ ਹਨ । ਇਹ ਇਸੇ ਮਿਲਣੀ ਦੀ ਕਰਾਮਾਤ ਹੈ ।" ਹੰਸਪਾਲ ਨੇ ਦੱਸਿਆ ।

ਗੁਰਦੇਵ ਸਿੰਘ ਨੂੰ ਤਬਲੇ ਦੀ ਸੰਗਤ ਸੰਗ ਭਰਪੂਰ ਤਿਆਰੀ ਨਾਲ ਵਜਾਂਦਿਆਂ ਵੇਖ ਸਰੋਤਿਆਂ ਨੇ ਤਾਲੀਆਂ ਨਾਲ ਹਾਲ ਗੂੰਜਾ ਦਿਤਾ । ਸਾਖਿਰ ਖ਼ਾਨ ਨੂੰ ਵੀ ਖ਼ੂਬ ਤਾਲੀਆਂ ਮਿਲ ਰਹੀਆਂ ਹਨ । ਝਾਲੇ ਦਾ ਅੰਤਮ ਟੁਕੜਾ ਏਨੇ ਜ਼ੋਰ ਵਾਲ ਵੱਜਿਆ ਕਿ ਤਾਲੀਆਂ ਦੀ ਫਿਰ ਤੇਜ਼ ਕੜਕੁਟ ਗੂੰਜ ਉਠੀ । ਰਾਤ ਦੇ 11-15 ਹੋ ਗਏ ਅਤੇ ਇਸ ਦੇ ਨਾਲ ਹੀ 10 ਮਿੰਟ ਦਾ ਮੱਧਿਆਂਤਰ !

ਹਾਲ ਵਿਚੋਂ ਲੋਕੀ ਹਿੱਲ ਤੁਰੇ । ਘੜੀ ਕੁ ਨੂੰ ਪੰ: ਬਿਰਜੂ ਮਹਾਰਾਜ ਦਾ ਨ੍ਰਿਤ ਹੋਣਾ ਹੈ । ਵਿਹਲੇ ਹੋਣਾ ਹਰ ਕਿਸੇ ਦੀ ਲੋੜ ਹੈ । ਬਿਰਜੂ ਮਹਾਰਾਜ ਨੇ ਸੁਨੇਹਾ ਭੇਜਿਆ ਹੈ ਕਿ ਉਹ ਨਚਦਿਆਂ-ਨਚਦਿਆਂ ਇਕ ਵਜਾ ਦੇਣਗੇ । ਮਹਾਰਾਜ ਜੀ ਨੇ

ਜਵਾਬ ਘੱਲਿਆ ਹੈ : ਆਡੀਐਂਸ (ਹਾਜ਼ਰੀਨ) ਦੀ ਇੱਛਾ ਵੇਖਕੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਜ ਬਹੁਤ ਪ੍ਰਸੰਨ ਹਨ, ਉਹਨਾਂ ਦਾ ਇਕ ਸਿੱਖ ਉਸਤਾਦ ਅਮਜਦ ਅਲੀ ਖ਼ਾਂ ਦਾ ਚੰਗਾ ਸ਼ਾਗਿਰਦ ਸਾਬਤ ਹੋਇਆ ਹੈ ਅਤੇ ਉਹ ਸਾਬਿਰੀ ਖ਼ਾਂ ਨਾਲ ਖ਼ੂਬ ਨਿਭਿਆ ਹੈ। ਦਰੁਤ ਲੈਅ ਵਿਚ ਗੁਰਦੇਵ ਸਿੰਘ ਸਚਮੁਚ ਅੱਛਾ ਰਿਹਾ ਸੀ—ਆਤਮ ਵਿਸ਼ਵਾਸ ਅਤੇ ਮਿਹਨਤ ਦਾ ਅਨੂਠਾ ਮੇਲ।

### ਨਾਚ ਰੇ ਮਨ...

11-45 ਤੇ ਨਿੱਕੀਆਂ ਵੱਡੀਆਂ ਸੂਈਆਂ ਪਹੁੰਚ ਗਈਆਂ। ਅਤੇ ਪਰਦਾ ਫਿਰ ਉਠਿਆ। ਬਿਰਜੂ ਮਹਾਰਾਜ ਲਈ ਭੂਮਿਕਾ ਤਿਆਰ ਕਰਨ ਲਈ ਪੰ: ਕਿਸਨ ਮਹਾਰਾਜ ਬਨਾਰਸੀ ਨੇ ਆਪਣੀ ਚੜ੍ਹਤ ਨਾਲ ਆ ਤਬਲਾ ਸੰਭਾਲਿਆ। ਗੁੰਨ੍ਹ-ਗੁੰਨ੍ਹ ਕੇ ਵਜਾਈਆਂ ਗਤਾਂ ਨੇ ਸਭ ਨੂੰ ਚਿਤੰਨ ਕਰ ਦਿਤਾ। ਕਿਸਨ ਮਹਾਰਾਜ ਦੇ ਬੋਲਾਂ, ਪੇਸ਼ਕਾਰੀਆਂ ਤੇ ਜੇਤੂ ਅੰਦਾਜ਼ ਦੀ ਤਕਣੀ ਦਾ ਕੌਣ ਜਵਾਬ ਹੈ! ਫ਼ਿਲਮ ਡਵੀਜ਼ਨ ਵਾਲੇ ਫ਼ੋਟੋ ਲੈਣ ਲਈ ਆਏ। ਉਸ ਰੋਕ ਦਿਤੀ : ਮੈਨੂੰ ਅਜੇ ਵਜਾ ਲੈਣ ਦਿਓ।

ਸ੍ਰੀ ਹਰੀ ਹਾਰਮੋਨੀਅਮ ਤੇ ਨਗ਼ਮਾ ਵਜਾ ਰਿਹਾ ਹੈ। ਲਓ, ਆ ਗਏ ਬਿਰਜੂ ਮਹਾਰਾਜ! ਪੀਲਾ ਚੋਗਾ, ਕੋਕਾ-ਕੋਲਾ ਰੰਗ ਦਾ ਪਟਕਾ, ਹਰਾ ਪਜਾਮਾ, ਗਲ ਕੈਂਠਾ, ਅੱਖਾਂ ਸੁਰਮੀਲੀਆਂ ਧਾਰੀਆਂ ਵਿਚਦੀ ਜਿਵੇਂ ਬਾਹਰ ਨਿਕਲ-ਨਿਕਲ ਪੈਂਦੀਆਂ, ਮੱਥੇ ਤੇ ਅੱਗ ਦੀ ਲਾਟ ਵਰਗਾ ਤਿਲਕ, ਪੈਰੀਂ ਪੰਜ-ਪੰਜ ਪਾਲਾਂ ਘੁੰਗਰੂ! ਠੁਮਕ-ਠੁਮਕ ਪਰਦੇ ਉਹਲਿਓਂ ਨਿਕਲਿਆ ਗੋਪੀਆਂ ਨੂੰ ਤੜਪਾਂਦਾ ਕ੍ਰਿਸ਼ਨ ਹੀ ਤਾਂ ਹੈ।

ਬਿਰਜੂ ਸਹਿਯੋਗੀ ਸ੍ਰੀ ਹਰੀ, ਭਾਵੇਂ ਮੋਟਾ, ਸਾਂਵਲਾ ਤੇ ਲਾਲ ਧਾਰੀਆਂ ਵਾਲੀਆਂ ਅੱਖੀਆਂ ਵਾਲਾ ਹੈ, ਪਰ ਜਦੋਂ ਉਹ ਗਾਉਂਦਾ ਹੈ ਤਾਂ ਕਾਲੀ ਕੋਇਲ ਬਾਰ-ਬਾਰ ਯਾਦ ਆਉਂਦੀ ਹੈ। ਮੋਟੀ, ਮਿੱਠੀ ਤੇ ਨਰਮ ਸੁਰ। ਹਰੀ ਦੀ ਆਵਾਜ਼, ਜਿਸਨੂੰ ਸਤਿਗੁਰਾਂ ਸਵੇਰੇ ਕੋਇਲ ਦੀ ਆਵਾਜ਼ ਕਿਹਾ ਸੀ, ਮੰਗਲਾਚਰਣ ਹਿਤ ਗੂੰਜ ਉਠੀ। ਨ੍ਰਿਤਕਾਰ ਬਿਰਜੂ ਨੇ ਪੈਰਾਂ ਦੀ ਥਪਕ ਤੋਂ ਪਹਿਲਾਂ ਭਾਵ ਭਰੀ ਨਮਸਕਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੂਰਤੀ ਨੂੰ ਕੀਤੀ।

ਬੈਠਣਾ ਅੱਜ ਕੁਝ ਇਸ ਕਿਸਮ ਦਾ ਹੋ ਗਿਆ ਹੈ ਕਿ ਮੇਰੀ ਖ਼ੁਸ਼ੀ ਜਾਮੇ ਵਿਚ ਨਹੀਂ ਮਿਉਂਦੀ। ਮੇਰਾ ਪ੍ਰੀਤਮ ਸਤਿਗੁਰੂ ਅਸਲੋਂ ਮੇਰੇ ਖੱਬੇ ਪਾਸੇ ਦੀ ਸੀਟ ਤੇ ਆ ਬੈਠਾ ਹੈ। ਉਸਦੇ ਖੱਬੇ ਮਹਾਰਾਜ ਜੀ ਹਨ। ਮੇਰੇ ਸੱਜੇ ਸ: ਹਰਵਿੰਦਰ ਸਿੰਘ। ਸਤਿਗੁਰੂ ਜੀ ਨੇ ਮੇਰੇ ਕੰਨ ਵਿਚ ਦੱਸਿਆ : ਅੱਜ ਮਹਾਰਾਜ ਜੀ ਨੇ ਗੁਰਦੇਵ ਨੂੰ ਖੁਲ੍ਹੇ ਦਿਲ ਖ਼ੁਸ਼ੀਆਂ ਦਿਤੀਆਂ ਹਨ। ਮੈਨੂੰ ਵੀ ਸਚਮੁਚ ਖ਼ੁਸ਼ੀ ਹੈ—ਬਹੁਤ ਸੁਹਣਾ ਵਜਾਇਆ ਗਿਆ ਹੈ।

ਭਾਰਤ ਦੇ ਪਰਮ ਗੁਣਵਾਨ ਪੰ: ਕਿਸਨ ਮਹਾਰਾਜ ਨੇ ਤਬਲੇ ਤੇ ਅੱਜ ਕੁਛ ਐਸੀਆਂ ਗਤਾਂ ਵਜਾਈਆਂ ਹਨ ਕਿ ਮੇਰੇ ਵਰਗੇ ਅਣਜਾਣ ਬੰਦੇ ਨੂੰ ਵੀ ਉਹਨਾਂ ਦੀ ਵਿਦਧਤਾ ਦਾ ਪਤਾ ਲਗ ਗਿਆ ਹੈ। ਸਤਿਗੁਰੂ ਜੀ ਕਲਾਕਾਰ ਦੀ ਲੈਅ-ਪਕੜ ਨੂੰ ਬਾਰ-ਬਾਰ ਦਾਦ ਦਿੰਦੇ ਹਨ। ਇੰਜ ਹੀ ਜਦੋਂ ਪੰ: ਬਿਰਜੂ ਮਹਾਰਾਜ ਨਵੀਆਂ

ਪਰਨਾਂ ਤੇ ਲੈਅ ਦੀ ਨਵੀਂ ਤੋਂ ਨਵੀਂ ਵੰਡ ਨਾਲ ਨਿਹਾਲ ਕਰਦੇ ਹਨ ਤਾਂ ਸਤਿਗੁਰੂ ਜੀ ਮੁਖੋਂ 'ਆਹਾ !' 'ਵਾਹਵਾ !!' ਕਹਿ ਉਠਦੇ ਹਨ। ਪਰ ਏਨਾ ਧੀਮਾ ਕਿ ਕੋਈ ਨਾਲ ਬੈਠਾ ਹੀ ਸੁਣ ਸਕਦਾ ਹੈ। ਹਾਲ ਦੀਆਂ ਸਾਰੀਆਂ ਕੁਰਸੀਆਂ ਮੱਲੀਆਂ ਗਈਆਂ ਹਨ। ਬਿਰਜੂ ਮਹਾਰਾਜ ਦੀ ਨ੍ਰਿਤ ਕਿਰਤ ਤੋਂ ਬਾਰ-ਬਾਰ ਤਾਲੀਆਂ ਵਜਦੀਆਂ ਹਨ। ਫੋਟੋ ਗ੍ਰਾਫਰ, ਜੁ ਪੰ: ਬਿਰਜੂ ਦੀ ਇਕ-ਇਕ ਭਾਵ ਭੰਗਮਾ ਤੇ ਨ੍ਰਿਤ ਮੁੱਦ੍ਰਾਵਾਂ ਨੂੰ ਕਾਬੂ ਕਰਨ ਲਈ ਅਤਿਅੰਤ ਉਤਾਵਲੇ ਹਨ, ਏਧਰ ਓਧਰ ਖਲੋਕੇ ਫਲੈਸ਼ਾਂ ਮਾਰਦੇ ਹਨ, ਨੂੰ ਮਹਾਰਾਜ ਨੇ ਬੜੀ ਆਜਜ਼ੀ ਨਾਲ ਬੇਨਤੀ ਕੀਤੀ ਹੈ : ਜ਼ਰਾ ਸਾਹ ਲਓ !

ਅਤੇ ਫਿਰ ਦੁਹਾਂ ਮਹਾਰਾਜਾਂ ਦੇ, ਇਕ ਦੀਆਂ ਪੈਰ-ਤਲੀਆਂ ਦੂਜੇ ਦੀਆਂ ਹੱਥ-ਤਲੀਆਂ ਦੇ ਸਟੇਜ ਅਤੇ ਤਬਲੇ ਤੇ, ਮੁਕਾਬਲੇ ਸ਼ੁਰੂ ਹੋ ਗਏ। ਜਿੰਨੇ ਬੋਲ ਤਬਲਾ ਆਖਦਾ, ਬਿਰਜੂ ਹੱਥਾਂ ਨੂੰ ਭਾਵਾਂ ਅਨੁਸਾਰ ਏਧਰ ਓਧਰ ਕਰਕੇ ਪੈਰਾਂ ਦੇ ਘੁੰਘਰੂਆਂ ਨਾਲ ਇੰਜ ਸੁਮੇਲਦਾ ਹੈ ਕਿ ਦਰਸ਼ਕਾਂ ਦੀਆਂ ਤਾਲੀਆਂ ਬਦੋਬਦੀ ਵਜਣ ਲੱਗ ਪੈਂਦੀਆਂ ਹਨ। ਦਰਸ਼ਕਾਂ ਦੀਆਂ ਨਜ਼ਰਾਂ ਅਤੇ ਮਨ ਜਿਵੇਂ ਬਿਰਜੂ ਦੇ ਪੈਰਾਂ ਨਾਲ ਜੁੜੇ ਮੰਚ ਉਤੇ ਵੱਖ-ਵੱਖ ਆਕ੍ਰਿਤੀਆਂ ਬਣਾਂਦੇ ਚਲੇ ਜਾ ਰਹੇ ਹਨ । ਪਰਨਾਂ, ਟੁਕੜਿਆਂ, ਬੋਲਾਂ ਦੀ ਇਕ ਝੜੀ ਲਗ ਗਈ ਹੈ।

ਪਹਿਲਾਂ ਜਦੋਂ ਨੇਪੱਥ (ਗ੍ਰੀਨਰੂਮ) ਵਿਚ, ਬਿਰਜੂ ਮਹਾਰਾਜ ਗਏ ਤਾਂ ਉਥੇ ਹੀ ਪਹੁੰਚੇ ਸ੍ਰੀ ਸਤਿਗੁਰੂ ਜੀ ਨੂੰ ਉਨ੍ਹਾਂ ਆਪਣੀਆਂ ਦੋ ਕਵਿਤਾਵਾਂ ਸੁਣਾਈਆਂ ਜਿਨ੍ਹਾਂ ਦੀ ਰਚਨਾ ਰੇਲ ਸਫ਼ਰ ਦੌਰਾਨ ਹੀ ਕੀਤੀ ਗਈ ਸੀ, ਹੁਣ ਉਹਨਾਂ ਨੂੰ ਨ੍ਰਿਤ ਦੁਆਰਾ ਆਕਾਰ ਦਿਤਾ ਜਾ ਰਿਹਾ ਹੈ। ਇਹ ਠੁਮਰੀਆਂ ਹਨ। ਇਕ ਠੁਮਰੀ ਪਾਠਕਾਂ ਨਾਲ ਸਾਂਝੀ ਕੀਤੀ ਜਾ ਸਕਦੀ ਹੈ :

ਘਿਰ ਘਿਰ ਆਏ ਬਾਦਰਾ ਚਮਕੇ ਬਰਸੇ ਮੇਹਾ।
ਕਾਰੀ ਘਟਾ ਘਨਘੋਰ ਘੇਰ ਲੀਨੋਂ।
ਸੂਨੀ ਸੇਜ, ਜੀਅ ਮਾਂਹਿ ਡਰੂੰ।
ਜੀਅਰਾ ਥਰ ਥਰ ਕਾਂਪੇ ਰੇ, ਘਿਰ ਘਿਰ ਆਏ ਬਾਦਰਾ।

ਕੁਝ ਲੋਕ ਜਿਨ੍ਹਾਂ ਦੂਰ-ਦੂਰ, ਘਰਾਂ ਨੂੰ ਜਾਣਾ ਸੀ ਉਹ ਜੇ ਸਾਢੇ ਬਾਰਾਂ ਵਜੇ ਉਠਕੇ ਜਾਣ ਲਗੇ ਤਾਂ ਬਿਰਜੂ ਮਹਾਰਾਜ ਨੇ ਸ੍ਰੀ ਸਤਿਗੁਰੂ ਜੀ ਨੂੰ ਕਹਿਆ : ਕਿਉਂ ਜੀ, ਆਗਿਆ ਹੈ (ਸਮਾਪਤ ਕਰਨ ਦੀ) ? ਲੋਕ ਤਾਂ ਉਤਾਵਲੇ ਹੋ ਗਏ ! ਪਰ ਫਿਰ 13 ਮਾਤ੍ਰਾਂ ਵਿਚ ਨਾਚ ਹੋਣ ਲਗਾ। ਹਾਲ ਵਿਚ ਤਾਂ ਪੰਜਵਾਂ ਹਿੱਸਾ ਵੀ ਕੁਰਸੀਆਂ ਖਾਲੀ ਨਹੀਂ ਹੋਈਆਂ, ਉਤਾਵਲਾ ਹੀ ਹੋ ਗਿਆ ਬਿਰਜੂ ਮਹਾਰਾਜ !

12-45 ਤੇ (ਅਰਥਾਤ ਅਗਲੇ ਦਿਨ ਦੇ ਆਰੰਭ ਵਿਚ) ਬਿਰਜੂ ਮਹਾਰਾਜ ਨੇ ਫਿਰ ਆਗਿਆ ਲਈ : ਕਿਵੇਂ ਕਰਾਂ ਜੀ, ਸਮਾਂ ਬਹੁਤ ਹੋ ਗਿਐ ? ਸਤਿਗੁਰੂ ਜੀ ਫ਼ਰਮਾਇਆ : ਜ਼ਰਾ ਗਾਇ ਕੇ ਸੁਣਾ ਦਿਓ ਹੋਰੀ। ਅਤੇ ਨ੍ਰਿਤਕਾਰ ਪੰਡਿਤ ਜੀ ਨੇ ਪਬਲਿਕ ਨੂੰ ਦੱਸਿਆ : ਗੁਰੂ ਮਹਾਰਾਜ ਜੀ ਦੀ ਇਹ ਰਚਨਾ ਹੈ । ਅਸੀਂ ਪੂਰੀ

ਤਿਆਰੀ ਨਹੀਂ ਕਰ ਸਕੇ। ਕਦੇ ਟ੍ਰੇਨ ਵਿਚ, ਕਦੇ ਪਲੇਨ ਵਿਚ ਘੁੰਮਦੇ ਰਹੇ, ਫਿਰ ਵੀ ਦੋ ਤੁਕਾਂ ਪੇਸ਼ ਕਰ ਦਿੰਦੇ ਹਾਂ।

ਸ੍ਰੀ ਹਰਭਜਨ ਸਿੰਘ ਸਿਤਾਰ ਵੀ ਸ੍ਰੋਤਿਆਂ 'ਚੋਂ ਉਠ ਬਿਰਜੂ ਮਹਾਰਾਜ ਦੇ ਸਾਜ਼ਿੰਦਿਆਂ-ਗਾਇਕਾਂ ਵਿਚ ਜਾ ਬੈਠਾ ਹੈ। ਪਰ ਸਤਿਗੁਰੂ ਜੀ ਵਾਲੀ ਚਾਲ ਨਹੀਂ ਬਣੀ। ਖਿਮਾ ਮੰਗ ਕੇ, ਬਿਰਜੂ ਮਹਾਰਾਜ ਨੇ ਦੂਜੀ, ਤੇਜ਼ ਲੈ ਦੀ ਹੋਰੀ ਸੁਣਾਈ ਅਤੇ ਨੱਚੀ।

ਫਿਰ ਕੁਝ ਨਵੀਆਂ ਪਰਨਾਂ ਕੁਛ ਨਵੇਲੇ ਟੁਕੜੇ ਨਾਚ ਦੁਆਰਾ ਪੇਸ਼ ਕੀਤੇ ਅਤੇ 1 ਵਜ ਹੀ ਗਿਆ। ਅਗਲੇ ਦਿਨ ਦੇ ਆਰੰਭ ਨੂੰ ਇਕ ਘੰਟਾ ਹੋ ਚੁਕਾ ਸੀ। ਇਹ ਸਭਾ ਭਰਪੂਰਤਾ ਵਿਚ ਹੀ ਖ਼ਤਮ ਹੋ ਗਈ।

**ਸਭਾ ਸਮਾਪਤੀ**

ਥਾਂ ਪਰ ਥਾਂ ਨਾਮਧਾਰੀ ਹੀ ਦਿਸਦੇ ਸਨ। ਲੋਕਾਂ ਨੂੰ ਜਿਵੇਂ ਪਹਿਲੀ ਵਾਰ ਮਾਲੂਮ ਹੋਇਆ ਕਿ ਇਹ ਵੀ ਕੋਈ ਸਮਾਜ ਹੈ। ਅਤੇ ਇਤਨਾ ਉਦਾਰ ਕਿ ਪੱਲਿਓਂ ਹਜ਼ਾਰਾਂ ਰੁਪਏ ਖ਼ਰਚ ਕਰਕੇ ਸ਼ਾਸਤਰੀ ਸੰਗੀਤ ਦੀ ਪਤਿਤ ਪਾਵਨੀ ਗੰਗਾ ਜਨਤਾ ਜਨਾਰਦਨ ਲਈ ਫ੍ਰੀ ਵਹਾ ਰਿਹਾ ਹੈ। ਕਲਾਕਾਰ ਵੀ ਕਾਫ਼ੀ ਗਿਣਤੀ ਵਿਚ ਅਤੇ ਪ੍ਰੈਸ ਵਾਲੇ ਵੀ ਖ਼ੂਬ ਆਏ। ਸ੍ਰੀ ਸਤਿਗੁਰੂ ਜੀ ਸਭਾ ਦੀ ਸਮਾਪਤੀ ਤੋਂ ਪਿਛੋਂ ਵੀ ਨਾਮਧਾਰੀ ਸੰਗਤ ਵਿਚਲੇ ਚੋਣਵਿਆਂ ਨੂੰ ਇਸ ਸਮੇਲਨ ਦੇ ਪ੍ਰਭਾਵ ਅਤੇ ਨਤੀਜੇ ਦੱਸਦੇ ਰਹੇ ਹਨ।

## 4 ਅਪਰੈਲ 1978 ਮੰਗਲਵਾਰ
## ਬੰਬਈ

ਸਵੇਰੇ ਉਠੇ ਹਾਂ। ਆਸਾ ਦੀ ਵਾਰ ਦੀ ਚਿੰਤਾ ਨਹੀਂ। ਇਹ ਤਾਂ ਸ੍ਰੀ ਸਤਿਗੁਰੂ ਜੀ ਹੀ ਹਨ ਜਿਨ੍ਹਾਂ ਦੋ ਵਜੇ ਰਾਤੀਂ ਬਿਰਾਜ ਕੇ ਸਵੇਰੇ 3-30 ਵਜੇ ਸਭ ਨੂੰ ਜਗਾ, ਇਸ਼ਨਾਨ ਕਰਾ ਕੇ ਬੈਠਾ ਲੈਣਾ ਹੈ। ਏਨੇ ਦਿਨ, ਨਾਮਧਾਰੀ ਧਰਮਸਾਲਾ, ਮਾਹਿਮ, ਵਿਚ ਸਵੇਰ ਦੀ ਆਸਾ ਦੀ ਵਾਰ, ਦੁਪਹਿਰ ਦਾ ਸਮੂਹਿਕ ਨਾਮ ਸਿਮਰਨ ਹੋਵੇਗਾ। ਪਰ ਅਸੀਂ ਪਸਿੱਤੇ ਹੋਣ ਦਾ ਦੁਰਲਾਭ ਉਠਾ ਰਹੇ ਹਾਂ।

**ਸਰੋਦ ਕਿਥੇ ?**

8-15 ਵਜੇ ਹਨ ਸਵੇਰ ਦੇ ਕਿ ਗੁਰਦੇਵ ਸਿੰਘ ਨੇ ਸਰੋਦ ਨੂੰ ਯਾਦ ਕੀਤਾ : ਉਹ ! ਉਹ ਤਾਂ ਹਾਲ ਵਿਚ ਹੀ ਰਹਿ ਗਈ ! ਹਰਭਜਨ ਸਿੰਘ ਨੇ ਦੱਸਿਆ : ਮੈਂ ਤਾਂ ਰਾਤੀਂ ਪ੍ਰੋਗਰਾਮ ਤੋਂ ਪਿਛੋਂ ਉਹ ਟੈਕਸੀ ਦੀ ਡਿੱਗੀ ਵਿਚ ਰੱਖੀ ਸੀ ਅਤੇ 'ਸਪੂਤਨਿਕ' ਕੋਲ ਆ ਕੇ ਅਸਲੋਂ ਭੁੱਲ ਗਿਆ। ਅਤੇ ਕੱਲ੍ਹ ਦੀ ਵਧੀਆ ਪਰਫਾਰਮੈਂਸ (ਵਾਦਨ) ਹਲਕੀ-ਹਲਕੀ ਚਿੰਤਾ ਵਿਚ ਬਦਲ ਗਈ।

9-15 ਵਜੇ ਜਦੋਂ ਗੁਰਦੇਵ ਸਿੰਘ ਅਤੇ ਮੈਂ 'ਬ੍ਰਿਜ ਕੁਟੀਰ' ਪਹੁੰਚੇ ਉਥੇ ਰਿਹਾਇਸ਼ ਰਖਣ ਵਾਲੇ ਮਨੁੱਖ, ਲਗਭਗ ਸਾਰੇ ਹੀ, ਬਿਰਾਜ ਰਹੇ ਸਨ। ਅਸੀਂ ਸ੍ਰੀ

ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਸਾਂ ਪਰ ਉਹ ਤਾਂ 'ਤਾਜ ਮਹਲ' ਵਿਚ ਜਾ ਚੁਕੇ ਸਨ । ਅਤੇ ਜਿੰਨੀ ਜਲਦੀ ਹੋ ਸਕਿਆ ਅਸੀਂ 'ਤਾਜ' ਪਹੁੰਚੇ ।

**ਤਾਜ ਵਿਚ ਬੇ-ਤਾਜ ਪਾਤਸ਼ਾਹ**

ਛੇਵੀਂ ਮਨਜ਼ਲ ਤੇ, ਪੁਰਾਣੇ 'ਤਾਜ ਹੋਟਲ' ਵਿਚ 624 ਨੰ: ਦੇ ਸੂਟ ਵਿਚ ਪਹੁੰਚੇ ਤਾਂ ਆਪ ਜੀ ਆਰਾਮ ਕਰਨ ਲਈ ਤਿਆਰ ਹੀ ਸਨ ।

ਪਹਿਲੇ ਕਮਰੇ ਵਿਚ, ਜੋ ਵੈੱਲ ਫ਼ਰਨਿਸ਼ਡ; ਟੈਲੀਵੀਜ਼ਨ, ਟੈਲੀਫੋਨ, ਸ਼ੇਡ ਲੈਂਪਾਂ ਆਦਿ ਨਾਲ ਸੁਸਜਿਤ ਸੀ, ਸੰਤ ਮਹਿੰਦਰ ਸਿੰਘ ਪੂਰਬਾ, ਹੇਠਾਂ, ਗ਼ਲੀਚੇਦਾਰ ਫਰਸ਼ ਤੇ ਘੂਕ ਸੁਤਾ ਪਿਆ ਸੀ । ਸਾਮਾਨ ਏਧਰ ਓਧਰ ਖਿੰਡਿਆ ਪੁੰਡਿਆ । ਸ: ਹੰਸਪਾਲ ਅਤੇ ਸ: ਮਹਿੰਦਰ ਸਿੰਘ ਕਲਸੀ ਬਾਹਰ ਨਿਕਲਣ ਨੂੰ ਤਿਆਰ ਮਿਲੇ। ਉਨ੍ਹਾਂ ਦੱਸਿਆ : ਸੱਚੇ ਪਾਤਸ਼ਾਹ ਬਿਰਾਜਨ ਹੀ ਵਾਲੇ ਹਨ ।

ਅਸਾਂ ਛੇਤੀ-ਛੇਤੀ ਜਾ ਮੱਥਾ ਟੇਕਿਆ । ਇਹ ਦੂਜਾ ਕਮਰਾ ਸੀ । ਇਸਦੇ ਅਧੂਰੇ ਢੁਕੇ ਬੂਹੇ ਨੂੰ ਖੋਲ੍ਹਣ ਦੀ ਗੁਸਤਾਖ਼ੀ ਸਾਨੂੰ ਸੁਖਾ ਗਈ । ਜਾਪਦਾ ਸੀ ਸ੍ਰੀ ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਆਏ ਹੀ ਸਨ । ਇਹ ਕਮਰਾ ਸਾਦਗੀ ਅਤੇ ਅਮੀਰੀ ਭਰਪੂਰ ਸੀ । ਦੀਵਾਰਾਂ ਤੇ ਤਿੰਨ ਕੁ ਚਿੱਤਰ ਦੋ ਵਿਛੇ ਹੋਏ ਵੱਖ-ਵੱਖ ਬਿਸਤਰ, ਟੈਲੀਫੋਨ ਅਤੇ ਹੋਰ ਤਿਆਰੀ ਸਾਮਾਨ । ਸਤਿਗੁਰੂ ਜੀ ਨੇ ਥੋੜਾ ਸਮਾ ਦੇ ਕੇ ਸਾਨੂੰ ਮਾਣ ਦਿਤਾ ।

ਆਪ ਨੇ ਦੱਸਿਆ : ਰਾਤੀਂ 2-30 ਵਜੇ ਸੁੱਤਾ ਸਾਂ । ਤਿੰਨ ਵਜੇ ਰਿੰਗ ਹੋਈ । ਇਹ ਸੁਰਿੰਦਰ ਸਿੰਘ (ਮਨਚੰਦਾ) ਬੋਲ ਰਿਹਾ ਸੀ । ਉਸਨੇ ਦੱਸਿਆ, ਕਿਰਪਾਲ ਸਿੰਘ (ਡਾ: ਗੰ:) ਹੁਰੀਂ ਅਜੇ ਹਸਪਤਾਲ ਵਿਚ ਹੀ ਹਨ, ਹਾਲਤ ਬਹੁਤੀ ਗੰਭੀਰ ਨਹੀਂ । ਪਰ ਉਹਨਾਂ ਅੱਗ ਲਗਣ ਦਾ ਕਾਰਨ ਇਸ ਦੇ ਹੀ ਫਰਿੱਜ ਨੂੰ ਦੱਸਿਆ ਹੈ, ਅਸਲ ਗੱਲ ਪਤਾ ਨਹੀਂ ਕੀ ਹੋਵੇ ।

ਗੁਰਦੇਵ ਸਿੰਘ ਸਰੋਦ ਨੇ ਸਤਿਗੁਰੂ ਜੀ ਨੂੰ ਇਕ ਕਲਾਕਾਰ ਦਾ ਮਸਲਾ ਦੱਸਿਆ : ਮੈਂ ਤੇ ਕਵੀ ਹੁਰਾਂ ਸਲਾਹ ਕੀਤੀ ਹੈ 1000/- ਉਹਨਾਂ ਨੂੰ ਹੋਰ ਦਿਤਾ ਜਾਏ । ਸਤਿਗੁਰਾਂ ਫ਼ਰਮਾਇਆ : ਠੀਕ ਹੈ, ਦੇ ਦਿਓ । ਗੁਰਦੇਵ ਸਿੰਘ ਕੁਛ ਹੋਰ ਵੇਰਵਾ ਦੱਸਣ ਲਗਾ ਤਾਂ ਬਚਨ ਹੋਇਆ : ਹਿਸਾਬ ਕਿਤਾਬ ਦੀ ਗੱਲ ਹੈ ਤਾਂ ਮਹਾਰਾਜ ਜੀ ਨਾਲ ਕਰੋ । ਮੈਨੂੰ ਤੁਸਾਂ ਪੁਛਿਆ, ਮੈਂ ਦੱਸ ਦਿਤਾ । ਜਾਓ, ਨਿਬੇੜੋ ਜਿਵੇਂ ਨਿਬੜਦੀ ਹੈ ।

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਮਾਡਰਨ ਆਰਟ ਦੀ, ਆਪਣੇ ਸਰਹਾਣੇ ਦੀ ਇਕ ਤਸਵੀਰ ਤਕਾਈ ਤੇ ਕਿਹਾ : ਲੱਭੋ ਖਾਂ ਭਲਾ, ਇਹ ਕੀ ਦਰਸਾਂਦੀ ਹੈ ? ਮੈਂ ਅਸਮਰਥ ਸਾਂ । ਸ: ਹੰਸਪਾਲ ਵੀ ਕੋਈ ਅਰਥ ਨਾ ਦੇ ਸਕਿਆ ਪਰ ਉਸ ਨੇ ਕਿਹਾ : ਤਸਵੀਰਾਂ ਤਾਂ ਆਹ ਨੇ ਨ ! ਸਤਿਗੁਰੂ ਜੀ ਦੀ ਪੁਆਂਦੀ ਸ਼ੀਸ਼ੇ ਦੇ ਦੁਆਲੇ ਦੋ ਵਧੀਆ ਚਿੱਤਰ ਗੁਲਾਬਾਂ ਦੇ ਸਨ ।

ਮੈਂ ਜਦੋਂ ਸਤਿਗੁਰੂ ਜੀ ਦੇ ਕਮਰਿਓਂ ਤਾਜ ਮਹਿਲ ਦਾ ਆਲਾ ਦੁਆਲਾ ਵੇਖਣਾ ਚਾਹਿਆ ਤਾਂ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ । ਮੈਨੂੰ ਉਸ ਜੰਗਲੇ ਪਾਸ ਲੈ ਗਏ

ਜਿਹੜਾ ਤਾਜ ਦੇ ਅੰਦਰੂਨੀ ਹਿਸੇ ਦੀ ਵਿਹਲ ਨਾਲ ਸੰਬੰਧਤ ਸੀ । ਇਸ ਦੇ ਹੇਠਾਂ ਨੀਲੇ ਫ਼ਰਸ਼ ਤੇ ਸਾਫ਼-ਸ਼ਫਾਫ਼ ਪਾਣੀ ਦੀ ਝਲਕ ਪੈ ਰਹੀ ਸੀ । ਤਰਨ-ਤਾਲ ਸੀ । ਇਸ ਦੇ ਹਲਕੇ ਨੀਲੇ ਪਾਣੀ ਵਿਚ ਕੋਈ ਕੱਲਾ ਹੀ ਤਾਰੀਆਂ ਲਾ ਰਿਹਾ ਸੀ, ਸਤਿਗੁਰੂ ਜੀ ਨੇ ਦੱਸਿਆ : ਜਿਉਂ-ਜਿਉਂ ਧੁਪ ਚਮਕੇਗੀ, ਲੋਕ ਨਹਾਣ ਲਈ ਇਸ ਵਿਚ ਆ ਵੜਨਗੇ ।

ਸੱਚੇ ਪਾਤਸ਼ਾਹ ਮੇਰੇ ਨਾਲ ਏਥੇ ਕੱਲੇ ਹੀ ਖਲੋਤੇ ਹੋਏ ਸਨ । ਜਦੋਂ ਮੈਂ ਕਿਹਾ : ਤਾਜ ਤੋਂ ਵੇਖਿਆਂ ਬੰਬਈ ਸ਼ਹਿਰ ਦੀਆਂ ਬਿਲਡਿੰਗਾਂ ਹੀ ਬਿਲਡਿੰਗਾਂ ਨਜ਼ਰ ਪੈਂਦੀਆਂ ਹਨ, ਕੋਈ ਸੁੰਦਰ ਦ੍ਰਿਸ਼ ਨਹੀਂ, ਜੇ ਕਿਤੇ ਇਹ ਭਾਗ ਸਾਗਰ ਵਲ ਹੁੰਦਾ ! ਤਾਂ ਸਤਿਗੁਰੂ ਜੀ ਨੇ ਦੱਸਿਆ "ਕਿਹਾ ਜਾਂਦਾ ਹੈ ਜਿਸ ਵਿਦੇਸ਼ੀ ਆਰਚੀਟੈਕਟ ਨੇ ਇਸ ਦਾ ਨਕਸ਼ਾ ਬਣਾਇਆ ਸੀ, ਬਿਲਡਿੰਗ ਤਿਆਰ ਹੋਣ ਤੇ ਉਸ ਨੇ ਬਹੁਤ ਸਾਰੇ ਸਿਆਣੇ ਸ਼ਹਿਰੀਆਂ ਨੂੰ ਬੁਲਾ ਕੇ ਪੁਛਿਆ : ਦੱਸੋ ਕੋਈ ਨੁਕਸ ਹੈ ਤਾਂ ? ਉਸ ਨੇ ਇਸ ਸੰਸਾਰ ਪੈਮਾਨੇ ਤੇ ਵਧੀਆ ਹੋਟਲ ਦੀ ਰਚਨਾ ਵਿਚ ਕੋਈ ਕਸਰ ਨਹੀਂ ਸੀ ਛੱਡੀ । ਹਰ ਤਰ੍ਹਾਂ ਦੀਆਂ ਸੁਖ ਸਹੂਲਤਾਂ ਇਸ ਵਿਚ ਮੌਜੂਦ ਸਨ ਅਤੇ ਉਸ ਨੂੰ ਨਿਸਚਾ ਸੀ ਕਿ ਹਰ ਕੋਈ ਉਸ ਦੀ ਇਸ ਕਿਰਤ ਦੀ ਦਾਦ ਦੇਵੇਗਾ ।

"ਪਰ ਇਕ ਸਿਆਣੇ ਨੇ ਕਹਿ ਦਿਤਾ : ਸ੍ਰੀਮਾਨ ਜੀ, ਹੋਰ ਤਾਂ ਸਭ ਠੀਕ ਹੈ ਪਰ ਤੁਸਾਂ ਇਸ ਦਾ ਵਿਹੜਾ ਜਿਹੜਾ ਸਾਗਰ ਵਲ ਨਹੀਂ ਕੀਤਾ, ਇਹ ਬੜਾ ਭੱਦਾ ਲਗਦਾ ਹੈ । ਸਿਆਣੇ ਦੇ ਇਸ ਦੱਸੇ ਨੁਕਸ ਨੂੰ ਆਰਚੀਟੈਕਟ ਨੇ ਏਨਾ ਪਰਵਾਣਿਆਂ ਕਿ ਉਹ ਸਮੁੰਦਰ ਵਿਚ ਛਾਲ ਮਾਰ ਕੇ ਮਰ ਗਿਆ ।"

ਅਸਲ ਗੱਲ ਇਹ ਹੈ ਕਿ ਤਾਜ ਹੋਟਲ ਦੀ ਪਹਿਲੀ ਬਿਲਡਿੰਗ, ਜੁ 17 ਛੱਤਾਂ ਦੀ ਹੈ, ਇਸ ਦੀ ਸ਼ਕਲ ਚੁਲ੍ਹੇ ਵਰਗੀ ਹੈ । ਲਕੜਾਂ ਡਾਹੁਣ ਵਾਲੀਆਂ (ਚੁਲ੍ਹੇ ਦੀਆਂ) ਦੋਵੇਂ ਬਾਹੀਆਂ ਤਾਂ ਉੱਚੇ ਮਕਾਨਾਂ ਅੱਟੇ ਸ਼ਹਿਰ ਵਲ ਹਨ ਅਤੇ ਪਿੱਠ ਸਮੁੰਦਰ ਦੇ ਕਿਨਾਰੇ ਪਾਸ ਹੈ । ਵਿਸ਼ਾਲ ਹਿੰਦ ਮਹਾਂਸਾਗਰ ਅਤੇ ਤਾਜ ਦੇ ਦਰਮਿਆਨ ਕੇਵਲ ਆਵਾਜਾਈ ਵਾਲੀ ਪੱਕੀ ਸੜਕ ਹੀ ਹੈ ।

ਹੋਟਲ ਦੀ ਸਮੁੱਚੀ ਦਿੱਖ ਤੇ ਅੰਦਰਲਾ ਪਾਸਾ ਬੜਾ ਸੁੰਦਰ ਹੈ ਪਰ ਜੋ ਨਵੀਂ ਬਿਲਡਿੰਗ ਵਧੇਰੇ ਉਚਾਈਆਂ ਵਾਲੀ ਹੈ, ਉਸ ਵਿਚ ਮਰਮਰੀ ਫਰਸ਼, ਦੀਵਾਰਾਂ ਅਤੇ ਸ਼ੀਸ਼ੇ ਦੀਆਂ ਝਲਕਾਂ ਖ਼ੂਬਸੂਰਤੀ ਦੀਆਂ ਸਿਖਰਾ ਛੂੰਹਦੀਆਂ ਹਨ ।

ਦੁਨੀਆਂ ਦਾ ਧਨੀ ਵਰਗ ਜਦੋਂ ਵੀ ਬੰਬਈ ਆਉਂਦਾ ਹੈ, ਤਾਜ ਵਿਚ ਰਿਹਾਇਸ਼ ਲਈ ਤਰਲੇ ਲੈਂਦਾ ਹੈ ।

ਸਤਿਗੁਰੂ ਜੀ ਨੇ ਕੁਝ ਸਮਾਂ ਮੇਰੇ ਨਾਲ ਇੰਜ ਖਲੋਕੇ ਮੈਨੂੰ ਸੁਖ ਦਿਤਾ ਅਤੇ ਫਿਰ ਆਰਾਮ ਕਰਨ ਲਈ ਕਮਰੇ ਦੇ ਦਰ ਭੀੜਨ ਲਗੇ । ਪਰ ਇਸ ਤੋਂ ਪਹਿਲਾਂ ਹਜ਼ੂਰ ਨੇ ਗੁਰਦੇਵ ਸਿੰਘ ਨੂੰ ਦੱਸਿਆ : ਅੱਜ ਮੈਂ ਖ਼ਾਂ ਸਾਹਿਬ (ਅਮਜਦ ਅਲੀ) ਨਾਲ ਦਿੱਲੀ ਗੱਲ ਬਾਤ ਕੀਤੀ ਹੈ ਤੇ ਦੱਸਿਆ ਹੈ ਕਿ ਤੁਹਾਡਾ ਸ਼ਾਗਿਰਦ ਬਹੁਤ ਵਧੀਆ ਸਰੋਦ ਵਜਾ ਸਕਿਆ ਹੈ । ਹੁਣ ਵੀ ਸਤਿਗੁਰੂ ਜੀ ਦੇ ਨਿਕਟ ਇਕ ਨਿਕਚੋ ਜਿਹੀ ਟੇਪ

ਰਿਕਾਰਡ ਸੀ ਜਿਸ ਵਿਚ ਗੁਰਦੇਵ ਦੀ ਸਰੋਦ ਗੁਰੂ ਦੇਵ ਨੂੰ ਰੂਹ ਦੀ ਖ਼ੁਰਾਕ ਮੁਹੱਈਆ ਕਰ ਰਹੀ ਸੀ ।

ਜਦੋਂ ਅਸੀਂ 11 ਵਜੇ ਦੇ ਕਰੀਬ, ਪੰਡਿਤ ਕਿਸਨ ਮਹਾਰਾਜ ਨੂੰ ਮਿਲਣ ਮਿ: ਡੀ. ਐਮ. ਰਾਇ ਦੇ ਬਲਾਕ ਨੰ: 10/4 ਫਸਟ ਫਲੋਰ, ਫਸਟ ਪਾਸਤਾ ਲੇਨ, ਕੋਲਾਬਾ, ਵਿਚ ਗਏ ਤਾਂ ਉਹ ਅਜੇ ਨਹਾ ਰਹੇ ਸਨ। ਮਿ: ਰਾਇ ਨੇ ਕੱਲ੍ਹ ਵਜਾਈ ਗਈ ਗੁਰਦੇਵ ਦੀ ਸਰੋਦ ਦੀ ਭੂਰੀ-ਭੂਰੀ ਪ੍ਰਸੰਸਾ ਕੀਤੀ ਅਤੇ ਜਦੋਂ ਕਿਸਨ ਮਹਾਰਾਜ ਗੁਸਲਖਾਨਿਓਂ ਬਾਹਰ ਆਏ ਤਾਂ ਉਹਨਾਂ ਵੀ ਗੁਰਦੇਵ ਦੀ ਸਰੋਦ ਨੂੰ ਸਲਾਹਿਆ । ਉਨ੍ਹਾਂ ਦੱਸਿਆ ਕਿ ਉਹ ਪਿਛੇ ਬੈਠਕੇ ਸੁਣਦੇ ਰਹੇ ਹਨ ।

ਉਨ੍ਹਾਂ ਪ੍ਰਤੀ ਕੀਤੇ ਗਏ ਫ਼ੈਸਲੇ ਤੋਂ ਜਦੋਂ ਕਿਸਨ ਮਹਾਰਾਜ ਜੀ ਨੂੰ ਜਾਣੂੰ ਕਰਵਾਇਆ ਤਾਂ ਉਨ੍ਹਾਂ ਕਿਹਾ ਕਿ ਸਤਿਗੁਰੂ ਜੀ ਦੇ ਇਹਨਾਂ ਨਾਲ ਸੰਘਣੇ ਸੰਬੰਧ ਹਨ ਤੇ ਇਹ ਘਰ ਦੀ ਹੀ ਗੱਲ ਹੈ। ਉਹਨਾਂ ਆਖਿਆ : ਨਾਮਧਾਰੀ ਬੱਚਿਆਂ ਨੂੰ ਮੈਂ ਆਪਣੇ ਬੱਚੇ ਸਮਝ ਕੇ ਸਿਖਾ ਰਿਹਾ ਹਾਂ । ਹੋਰ ਸਾਲ ਪਿਛੋਂ ਵੇਖਣਾ ਨਾਮਧਾਰੀ ਬੱਚੇ ਤਬਲਾ ਵਾਦਨ ਦੇ ਖੇਤਰ ਵਿਚ ਆਪਣੀ ਥਾਂ ਬਣਾ ਲੈਣਗੇ ।

## ਪੰਚਾਇਤਵਾੜੀ ਧਰਮਸਾਲਾ

1 ਵਜੇ ਤਕ ਅਸੀਂ ਪੰਚਾਇਤਵਾੜੀ ਮਾਰਵਾੜੀ ਧਰਮਸਾਲਾ ਵਿਚ ਪਹੁੰਚੇ । ਮੈਂ "ਵਰਿਆਮ" ਸੰਪਾਦਕ ਜਗਦੀਸ਼ ਸਿੰਘ ਨੂੰ ਮਿਲਣਾ ਚਾਹੁੰਦਾ ਸਾਂ । ਓਥੇ ਰਹਿੰਦੇ ਹੋਰ ਨਾਮਧਾਰੀਆਂ ਦੀ ਹਾਲਤ ਵੀ ਵੇਖਣ ਦਾ ਚਾਹਵਾਨ ਸਾਂ ।

ਪੰਜਰ ਪੋਲ ਦੇ ਕੋਲ ਦੀ ਇਸ ਧਰਮਸਾਲਾ ਵਿਚ ਦੂਜੀ ਛੱਤ ਦਾ ਇਕ ਹਾਲ ਅਤੇ 4 ਖੁਲ੍ਹੇ-ਖੁਲ੍ਹੇ ਕਮਰੇ ਨਾਮਧਾਰੀ ਸੰਗਤ ਲਈ ਰਾਖਵੇਂ ਸਨ । ਇਕ ਵਿਚ ਸੋਧ ਦੇ ਲੰਗਰ ਦਾ ਪ੍ਰਬੰਧ, ਦੂਜੇ ਵਿਚ ਲਾਂਗਰੀਆਂ ਦੀ ਰਿਹਾਇਸ਼, ਤੀਜੇ ਅਤੇ ਚੌਥੇ ਵਿਚ ਨਾਮਧਾਰੀ ਸੰਗੀਤ-ਕਲਾਕਾਰ ਅਤੇ ਸਰੋਤਾਗਣ ਸਫ਼ੈਦ ਗੱਦਿਆਂ ਉਤੇ ਆਸਣ ਜਮਾਈ ਬੈਠੇ ਸਨ । ਭਾਵੇਂ ਇਸ ਮੌਕੇ ਬਹੁਤੇ ਸਜਣ ਬਾਹਰ ਫਿਰਨ ਤੁਰਨ ਨਿਕਲੇ ਹੋਏ ਸਨ । ਪਰ 50-60 ਨਾਮਧਾਰੀਆਂ ਦੇ ਇਸੇ ਜਗਹ ਹੀ ਡੇਰੇ ਸਨ । ਸਾਰਾ ਪ੍ਰਬੰਧ ਤਸੱਲੀਬਖਸ਼ ਸੀ ।

ਤਬਲਾਵਾਦਕ ਸਰਦਾਰ ਅਵਤਾਰ ਸਿੰਘ ਅੰਮ੍ਰਿਤਸਰੀ ਨੂੰ ਪੁੱਛਣ ਤੇ ਪਤਾ ਲਗਾ ਕਿ ਰਿਹਾਇਸ਼ ਦਾ ਖ਼ਰਚਾ ਬਹੁਤ ਮਾਮੂਲੀ ਹੈ । ਬਿਜਲੀ, ਪਾਣੀ ਸਫ਼ਾਈ ਤੇ ਰਿਹਾਇਸ਼ ਆਦਿ ਦਾ, 9 ਦਿਨਾਂ ਦਾ, ਕੁੱਲ ਖ਼ਰਚਾ 150/- ਲੈਣਗੇ ।

ਅਤੇ ਅਵਤਾਰ ਸਿੰਘ ਨੂੰ ਨਾਲ ਲੈ ਕੇ ਗੁਰਦੇਵ ਸਿੰਘ ਨੇ ਰਾਤੀਂ ਗੁਆਚੀ ਸਰੋਦ ਦੀ ਰਿਪੋਰਟ ਟੈਕਸੀ ਐਸੋਸੀਏਸ਼ਨਾਂ ਵਿਚ ਦਰਜ ਕਰਵਾਈ ।

## ਕਰਨ-ਦਰਸ਼ਨ

'ਸਪੂਤਨਿਕ' ਪਰਤਿਆਂ ਜਦੋਂ ਖਾਣਾ ਖਾ ਪੀ, ਵਿਹਲੇ ਹੋ ਕੇ ਕੁਝ ਆਰਾਮ ਕੀਤਾ, ਸ੍ਰੀ ਸਤਿਗੁਰੂ ਜੀ ਵਲੋਂ ਫੋਨ ਆ ਗਿਆ । ਚੋਂਗਾ ਮੈਂ ਹੀ ਉਠਾਇਆ । ਨਮਸਕਾਰ

ਉਪਰੰਤ ਹਜ਼ੂਰ ਦੇ ਆਰਾਮ ਬਾਰੇ ਪੁੱਛਿਆ ਤਾਂ ਆਪ ਨੇ ਦੱਸਿਆ : ਲੋੜ ਜੋਗਾ ਆਰਾਮ ਕਰ ਲਿਆ ਹੈ। ਇਸ਼ਨਾਨ ਪਾਣੀ ਕਰਕੇ ਬਾਣੀ ਪੜ੍ਹ, ਨਿਤਨੇਮ ਵੀ ਕਰ ਲਿਆ ਹੈ। ਥੋੜਾ ਸਮਾਂ ਸਮੁੰਦਰ ਕਿਨਾਰੇ ਘੁੰਮ ਫਿਰ ਵੀ ਲਿਆ ਹੈ।

ਸਤਿਗੁਰੂ ਜੀ ਨੇ ਫੋਨ ਤੇ ਗੁਰਦੇਵ ਸਿੰਘ ਸਰੋਦ ਤੋਂ ਸਾਰੀ ਰਿਪੋਰਟ ਲਈ। ਕਿਥੇ ਕੀ ਕੁਝ ਹੋਇਆ ਸੀ। ਕਿਸਨ ਮਹਾਰਾਜ ਨਾਲ ਕਿਵੇਂ ਨਿੱਬੜੀ, ਬਿਰਜੂ ਮਹਾਰਾਜ ਚਲੇ ਗਏ ਹਨ ਕਿ ਨਹੀਂ ? ਅਤੇ ਆਗਿਆ ਕੀਤੀ : ਪੰਚਾਇਤ ਵਾੜੀ, (ਮਾਰਵਾੜੀ ਧਰਮਸਾਲਾ) ਜਿਥੇ ਨਿਕੇ ਬੱਚੇ ਰਹਿ ਰਹੇ ਹਨ, ਫੋਨ ਕਰਕੇ, ਜਗਦੀਸ਼ ਸਿੰਘ "ਵਰਿਆਮ" ਨੂੰ ਆਖਕੇ ਉਸ ਨਾਲ ਪਿੰਕੀ ਸੁਖਵਿੰਦਰ ਸਿੰਘ ਤਬਲੇ ਸਮੇਤ 'ਬ੍ਰਿਜ ਕੁਟੀਰ' ਭਿਜਵਾ ਦਿਤਾ ਜਾਏ, ਮਹਾਰਾਜ ਜੀ ਉਨ੍ਹਾਂ ਨੂੰ ਉਡੀਕ ਰਹੇ ਹਨ।

## ਸੰਤ ਦਰਸ਼ਨ ਸਿੰਘ ਬੰਬਈ

3-45 ਹੋਏ ਤਾਂ ਸੰਤ ਦਰਸ਼ਨ ਸਿੰਘ, ਸ੍ਰੀ ਮਹਾਰਾਜ ਜੀ ਦੇ ਘੱਲਿਆਂ, ਸ੍ਰੀ ਹਰਭਜਨ ਸਿੰਘ ਸਿਤਾਰ ਨੂੰ ਲੈਣ ਆ ਗਏ, ਉਨ੍ਹਾਂ ਨਾਲ ਗੱਲਬਾਤ ਕਰਨ ਤੋਂ ਉਨ੍ਹਾਂ ਬਾਰੇ ਇਹ ਜਾਣਕਾਰੀ ਮਿਲੀ : ਦਰਸ਼ਨ ਸਿੰਘ ਜੀ ਬੰਬਈ ਦੇ ਸੂਬਾ ਸੰਤ ਹਵੇਲਾ ਸਿੰਘ ਜੀ ਦੇ ਦੂਜੇ ਸਪੁਤਰ ਹਨ। ਇਹਨਾਂ ਦਾ ਵੱਡਾ ਭਾਈ ਸ: ਮਹਿੰਦਰ ਸਿੰਘ (42) ਸਿਲੋਅ, ਬਿਹਾਰ ਵਿਚ ਰਹਿੰਦਾ ਹੈ। ਛੋਟੇ ਭਾਈ ਸ: ਸੁਰਜੀਤ ਸਿੰਘ (38) ਸਰਵਿਸ ਕਰਦੇ ਹਨ, ਸ: ਕੋਮਲ ਸਿੰਘ (32) ਅਤੇ ਸ: ਗੁਰਦੀਪ ਸਿੰਘ (26) ਡਾਇਰ (ਰੰਗ ਸਾਜ਼) ਹਨ। ਦਰਸ਼ਨ ਸਿੰਘ ਜੀ ਦੀਆਂ ਚਾਰ ਭੈਣਾਂ ਹਨ, ਬੀਬੀ ਮਹਿੰਦਰ ਕੌਰ (45) ਨਗਰ, ਪਲਾਮੂ, ਬਿਹਾਰ; ਬੀਬੀ ਅਵਤਾਰ ਕੌਰ (43) ਪਟਨਾ, ਬਿਹਾਰ; ਬੀਬੀ ਰਾਜਿੰਦਰ ਕੌਰ (34) ਆਸਾਮ; ਬੇਬੀ (24) ਡਾਲਟਨ ਗੰਜ ਵਿਖੇ ਵਿਵਾਹਿਤ ਹਨ। ਸੰਤ ਦਰਸ਼ਨ ਸਿੰਘ ਟੈਕਸੀ ਚਲਾ ਕੇ ਪਰਵਾਰ-ਪ੍ਰਬੰਧ ਚਲਾਂਦੇ ਹਨ। ਸੂਬਾ ਹਵੇਲਾ ਸਿੰਘ ਜੀ 65 ਸਾਲ ਤੋਂ ਵੱਧ ਉਮਰ ਦੇ ਹਨ ਅਤੇ ਇਕ ਲੋਹੇ ਦੀ ਫਰਮ ਵਿਚ ਸੁਪਰਵਾਇਜ਼ਰੀ ਕਰਦੇ ਹਨ। ਸੰਤ ਦਰਸ਼ਨ ਸਿੰਘ ਦੀ ਪਤਨੀ ਬੀਬੀ ਰਾਜਿੰਦਰ ਕੌਰ ਮੰਡੀ (ਹਿਮਾਚਲ) ਵਾਲੇ ਸੰਤ ਜੱਸਾ ਸਿੰਘ ਦੀ ਪੁੱਤਰੀ ਹੈ। ਅਤੇ ਅਜੇ ਤਕ ਇਹਨਾਂ ਦੇ ਘਰ ਇਕੋ ਬੱਚਾ ਹੈ ਭਗਵੰਤ ਸਿੰਘ (6 ਸਾਲ)।

## ਮਾਤ੍ਰਸ਼ਰੀ ਸਭਾਗਾਰ

ਠੀਕ 7-30 ਵਜੇ ਸ਼ਾਮੀਂ ਸ੍ਰੀ ਸੁਖਬੀਰ ਸਿੰਘ ਗੁਲਾਟੀ ਨੇ ਮਹਾਰਾਜ ਬੀਰ ਸਿੰਘ ਜੀ ਬਾਰੇ ਬਿਰਲਾ ਮਾਤ੍ਰਸ਼ਰੀ ਸਭਾਗਾਰ (ਹਾਲ) ਵਿਚ ਉਪਸਥਿਤ ਸਰੋਤਿਆਂ ਨੂੰ ਸੰਖਿਪਤ ਜੀਵਨ-ਜਾਣਕਾਰੀ ਦਿਤੀ। ਪਰਦਾ ਉਠਦਿਆਂ ਹੀ ਤਬਲਾ ਵਾਦਕ ਭਾਈ ਨਿਹਾਲ ਸਿੰਘ, ਦਿਲਰੁਬਾ ਤੇ ਸ੍ਰੀ ਗੁਰਦੇਵ ਸਿੰਘ ਹਾਰਮੋਨੀਅਮ ਤੇ ਹਰਭਜਨ ਸਿੰਘ ਸਿਤਾਰ, ਤਾਨਪੂਰਾ ਲਈ ਸ੍ਰੀ ਹਜ਼ੂਰ ਸਿੰਘ ਚੰਦ੍ਰਹਾਂਸ ਅਤੇ ਮਾਈਕ ਦੇ ਸਾਹਵੇਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨਜ਼ਰ ਪਏ। ਅਤੇ ਇਨ੍ਹਾਂ ਵਲੋਂ "ਮੇਰੀ ਪ੍ਰੀਤ ਗੋਬਿੰਦ ਸਿਉ ਜਿਨਿ ਘਟੈ" ਦੇ ਸ਼ਬਦ ਨਾਲ, ਅੱਜ ਦੇ ਇਸ ਸਮਾਗਮ ਦਾ ਮੰਗਲਾਚਰਣ ਕੀਤਾ ਗਿਆ।

ਪੂਰਾ ਸ਼ਬਦ :

ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ।
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ।੧।ਰਹਾਉ।
ਸਾਧ ਸੰਗਤਿ ਬਿਨਾ ਭਾਉ ਨਹੀਂ ਊਪਜੈ
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ।
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ
ਪੈਜ ਰਾਖਹੁ ਰਾਜਾ ਰਾਮ ਮੇਰੀ ।੨।੨।

[ਧਨਾਸਰੀ ਭਗਤ ਰਵਿਦਾਸ ਜੀ ਕੀ, ਆਦਿ ਗਰੰਥ, ਪੰਨਾ 694

ਅੱਜ ਦਾ ਸੈਸ਼ਨ ਆਰੰਭ ਹੁੰਦਿਆਂ ਹੀ, ਸਤਿਗੁਰੂ ਜੀ ਦਾ ਪਿਆਰਾ ਤੇ ਨੌਜਵਾਨ ਇਕ ਸਿਖ ਸਤਪਾਲ ਸਿੰਘ ਸਨੇਹੀ, ਮੰਡੀ, ਹਿਮਾਚਲ ਪਰਦੇਸ ਤੋਂ ਆ ਪਹੁੰਚਾ। ਸਤਿਗੁਰੂ ਜੀ ਨੇ ਕ੍ਰਿਪਾ ਭਰੀ ਦ੍ਰਿਸ਼ਟੀ ਪਾ ਕੇ ਸਿਖ ਨੂੰ ਨਿਹਾਲ ਕੀਤਾ ।

ਸ਼ਬਦ ਪ੍ਰਭਾਵ ਪੂਰਣ ਰਿਹਾ । ਹਰ ਕਿਸੇ ਨੇ ਮਹਾਰਾਜ ਜੀ ਦੀ ਗਵਾਇਸ਼ ਨੂੰ ਪਸੰਦ ਕੀਤਾ । ਹਾਜ਼ਰੀ ਸ਼ੁਰੂ ਵਿਚ ਹੀ ਪੌਣਾ ਹਾਲ ਹੋ ਗਈ ।

7-50 ਵਜੇ ਪੰਡਿਤ ਸ਼ਿਵ ਕੁਮਾਰ ਸੰਤੂਰ ਵਾਦਨ ਲਈ ਅਤੇ ਇਹਨਾਂ ਦੀ ਸੰਗਤ ਕਰਨ ਲਈ ਤਬਲਾ ਲੈ ਕੇ ਸ੍ਰੀ ਜ਼ਾਕਰ ਹੁਸੈਨ ਮੰਚ ਉਪਰ ਪਹੁੰਚ ਗਏ । ਸਤਿਗੁਰੂ ਜੀ ਪਹਿਲੋਂ ਹੀ ਮੰਚ ਉਤੇ, ਖੱਬੇ ਪਾਸੇ, ਆਪਣੇ ਸਥਾਨ ਤੇ ਸਸ਼ੋਭਤ ਸਨ । ਅੱਜ ਸਤਿਗੁਰੂ ਜੀ ਦੀ ਤਾਬਿਆ ਵਿਚ ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਸ: ਹੰਸਪਾਲ, ਸੰਤ ਪੂਰਬਾ ਚੌਰੀ ਕਰਦਿਆਂ, ਸਤਪਾਲ ਸਨੇਹੀ ਮੰਡੀ, ਸ੍ਰੀ ਬਲਦੇਵ ਸਿੰਘ ਜੀਵਨ ਨਗਰ, ਮੋਹਣ-ਸੁਖਦੇਵ-ਪਿੰਕੀ-ਬਲਜੀਤ, ਚਾਰੇ ਬੱਚੇ ਬੈਠੇ ਸਨ ।

## ਸੰਤੂਰ ਦਾ ਜਾਦੂ

ਆਗਿਆ ਪ੍ਰਾਪਤ ਕਰਕੇ ਪੰ: ਸ਼ਿਵ ਕੁਮਾਰ ਜੀ ਨੇ ਸ੍ਰੀ ਰਾਗ ਨੂੰ ਸੰਤੂਰ ਉਤੇ ਛੇੜਿਆ । ਸ਼ਿਵ ਕੁਮਾਰ ਜੀ ਦੇ ਦੁਆਲੇ ਤਬਲਾ ਵਾਦਕ ਤੋਂ ਬਿਨਾ ਦੋ ਛੋਟੇ ਤੇ ਤਿੰਨ ਵਡੇ ਹੋਰ ਵੀ ਬੈਠੇ ਸਨ । ਛਿੜਦਿਆਂ ਹੀ ਸੰਤੂਰ ਨੇ ਸ਼ਿਵ ਕੁਮਾਰ ਜੀ ਦੀ ਅੰਦਰਲੀ ਭਾਵ ਚੇਤਨਾ ਨੂੰ ਬਾਹਰ ਲੈ ਆਂਦਾ ਤੇ ਸਰੋਤਿਆਂ ਲਈ ਸਦਕੇ ਵਾਰੇ ਜਾਣ ਤੋਂ ਬਿਨਾ ਹੋਰ ਚਾਰਾ ਨਹੀਂ ਸੀ । ਮਨ ਦੀਆਂ ਅਕਹਿ ਗੱਲਾਂ ਸਰੇਸ਼ਟ ਸੰਤੂਰ ਵਾਦਕ ਨੂੰ ਕਰਨੀਆਂ ਆਉਂਦੀਆਂ ਹਨ । ਅਵਿਅਕਤ ਰਸ ਦਾ ਆਨੰਦ ਮਾਣਦਿਆਂ ਜਿਥੇ ਸਤਿਗੁਰੂ ਅਨੇਕਾਂ ਸੁਰਾਂ ਦੀ ਖ਼ੂਬਸੂਰਤੀ ਉਤੇ ਥੋੜਾ ਸੀਸ ਹਿਲਾਕੇ ਕਲਾ ਖ਼ੂਬੀ ਦੀ ਦਾਦ ਦਿੰਦੇ ਹਨ, ਓਥੇ ਮੰਚੋਂ ਹੇਠਲੀਆਂ ਪਹਿਲੀ, ਦੂਜੀ ਅਤੇ ਤੀਜੀ ਰੌ ਦੀਆਂ ਕੁਰਸੀਆਂ ਉਤੇ ਬੈਠੇ ਜਾਣੂੰ ਕਲਾਕਾਰਾਂ ਦਾ ਅਭਿਵਾਦਨ ਵੀ ਪਰਵਾਨ ਕਰਦੇ-ਕਰਵਾਂਦੇ ਹਨ ।

ਓਧਰੋਂ ਸ਼ਿਵ ਕੁਮਾਰ ਜੀ ਦਾ ਸੰਤੂਰ ਕਦੇ ਅਤੀ ਸੂਖਮ ਸੁਰਾਂ ਨਾਲ, ਜਿਵੇਂ ਚੋਰੀ-ਚੋਰੀ, ਮਨ ਦੀ ਪੀੜ ਦੱਸਦਾ ਹੋਵੇ ਤੇ ਕਦੇ ਭਰਪੂਰ ਆਵਾਜ਼ ਨਾਲ, ਜਿਵੇਂ ਬਿਰਹਾ

ਦੀ ਸ਼ਿੱਦਤ ਨੂੰ ਨਸ਼ਰ ਕਰ ਰਿਹਾ ਹੋਵੇ ! ਵਿਲੰਬਤ ਤੋਂ ਦਰੁਤ ਲੈਅ ਵਲ ਜਾਂਦਿਆਂ ਫ਼ਾਸਲਾ ਏਨੀ ਸੁੰਦਰਤਾ ਨਾਲ ਨਿਪਟਾਇਆ ਗਿਆ ਕਿ ਆਲਾਪ ਅੰਤ ਉਤੇ ਸਰੋਤਿਆਂ ਨੇ ਤਾਲੀਆਂ ਵਜਾ-ਵਜਾ ਕੇ ਪ੍ਰਸੰਸਾ ਦਾ ਮਾਨੋਂ ਹੜ੍ਹ ਵਗਾ ਦਿਤਾ । ਸ੍ਰੀ ਜ਼ਾਕਰ ਨੇ ਮੁਸਕਰਾਂਦਿਆਂ ਜੋ ਕਮਾਲ ਦੋਹਾਂ ਹੱਥਾਂ ਦੀਆਂ ਉਂਗਲਾਂ ਦਾ ਵਖਾਇਆ ਉਸਨੇ ਵੀ ਬਾਰ-ਬਾਰ ਤਾਲੀਆਂ ਪ੍ਰਾਪਤ ਕੀਤੀਆਂ । ਅਤੇ ਜਦੋਂ ਜੋੜ ਦ੍ਰੂਤ ਦੀ ਪ੍ਰਬਲਤਾ ਵਿਚ ਆਇਆ 9 ਵਜ ਗਏ, ਨਾਲ ਹੀ ਸ੍ਰੀ ਰਾਗ ਦੀ ਸਮਾਪਤੀ ਹੋ ਗਈ । ਪਰ ਸਰੋਤਿਆਂ ਦਾ ਜੀਅ ਅਜੇ ਰੱਜਿਆ ਨਹੀਂ ਸੀ । ਤਾਲੀਆਂ ਤੇ ਤਾਲੀਆਂ ਵਜਣ ਲਗੀਆਂ ਤਾਂ ਵੀ ਮੰਚ ਉਪਰੋਂ ਪਰਦਾ ਹੇਠਾਂ ਨੂੰ ਸਰਕ ਆਇਆ ।

ਥੋੜ੍ਹੇ ਜਿਹੇ ਮਧਿਆਂਤਰ ਤੋਂ ਬਾਅਦ ਸਤਿਗੁਰੂ ਜੀ ਨੇ ਸ਼ਿਵ ਕੁਮਾਰ ਜੀ ਨੂੰ ਹੀ ਦੂਜੀ ਆਈਟਮ ਅਤੇ ਖ਼ਾਸ ਕਰ ਪਹਾੜੀ ਸੁਣਾਣ ਦੀ ਆਗਿਆ ਕੀਤੀ । ਸਰੋਤਿਆਂ ਨੇ ਆਪਣੀ ਭਾਵਨਾਂ ਦੀ ਜਿੱਤ ਤੇ ਫਿਰ ਤਾਲੀਆਂ ਵਜਾਕੇ ਖ਼ੁਸ਼ੀ ਪਰਗਟ ਕੀਤੀ ।

ਇਕ, ਜਲ ਤਰੰਗ ਵਰਗੀਆਂ ਲਹਿਰਾਂ ਪੈਦਾ ਕਰਦਾ ਸੰਤੂਰ, ਦੂਜੇ ਸੂਝ ਸਮਝ ਤੇ ਸੁਹੱਣਪ ਦਾ ਸੁਆਮੀ ਸ਼ਿਵ ਕੁਮਾਰ, ਲੋਕੀਂ ਅਰੱਜਤਾ ਦੀ ਹਾਲਤ ਦਾ ਰਸ ਮਾਣ ਰਹੇ ਸਨ । ਪਹਾੜੀ ਦੀਆਂ ਸੁਰਾਂ ਨੇ ਵਾਤਾਵਰਣ ਸਰਲ, ਸੁਖਦ ਤੇ ਸੁਹਣੇਰਾ ਬਣਾ ਕੇ ਸਭ ਦੇ ਤਨ ਮਨ ਤੇ ਪ੍ਰਭਾਵ ਜਮਾ ਦਿਤਾ । ਸੋਹਣੇ-ਸੋਹਣੇ, ਜੁਆਨ ਜ਼ਾਕਰ ਦੇ ਤਬਲੇ ਦੀਆਂ ਮਿੱਠੀਆਂ-ਮਿੱਠੀਆਂ ਧਮਕਾਂ ਨੇ ਵੀ ਪਹਾੜੀ ਦੀਆਂ ਉਚਾਈਆਂ ਨਿਵਾਈਆਂ ਵਿਚ ਇਕ ਸਰੋਦੀ ਰੰਗ ਉਂਡੇਲ ਦਿਤਾ । ਸਾਢੇ ਨੌਂ ਵਜੇ ਰਾਤ ਤਕ ਇਸ ਸੁਖ-ਜਮਨਾ ਨੂੰ ਸਰੋਤਿਆਂ ਦੇ ਪਿਆਸੇ ਹਿਰਦਿਆਂ ਵਿਚ ਹੀ ਸਮਾਉਣਾ ਪੈ ਗਿਆ ।

**ਬਚੂੰਗੜੇ ਤੋਂ ਗੀਤਾ**

ਜਦੋਂ ਸ਼ਿਵ ਕੁਮਾਰ ਸਰੋਤਿਆਂ ਨੂੰ ਨਿਹਾਲ ਕਰਕੇ ਮੰਚ ਨੂੰ ਤਿਆਗਣ ਦੇ ਇਰਾਦੇ ਨਾਲ ਉਠੇ ਤਾਂ ਸਤਿਗੁਰੂ ਜੀ ਨੇ ਆਗ੍ਰਹਿ ਕਰਕੇ ਆਪਣੇ ਕੋਲ ਹੀ ਬੈਠਾ ਲਿਆ । ਪ੍ਰਸਿੱਧ ਗਾਇਕ ਸ੍ਰੀ ਕੁਮਾਰ ਗੰਧਰਵ ਨੇ ਆਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਉਨ੍ਹਾਂ ਨੂੰ ਵੀ ਆਖਿਆ : ਜ਼ਰਾ ਇਕ ਛੋਟੇ ਕਲਾਕਾਰ ਨੂੰ ਸੁਣਨ ਦੀ ਖੇਚਲ ਕਰੋ ।

4-5 ਮਿੰਟ ਹੀ ਬੀਤੇ ਸਨ ਕਿ ਪਰਦਾ ਉਠਣ ਤੇ ਇਕ ਛੋਟੇ ਜਿਹੇ ਬੱਚੇ ਸੁਖਵਿੰਦਰ ਸਿੰਘ ਪਿੰਕੀ ਨੇ ਦੋਹਾਂ ਪੁੜਿਆਂ ਨੂੰ ਆਪਣੀਆਂ ਵਜ਼ਨੀ ਥਾਪਾਂ ਦੇ ਕੇ ਸਭ ਦਾ ਧਿਆਨ ਆਕਰਸ਼ਤ ਕਰ ਲਿਆ । ਉਸਦੇ ਇਕ ਪਾਸੇ ਉਸਦਾ ਉਸਤਾਦ ਭਾਈ ਨਿਹਾਲ ਸਿੰਘ ਤੇ ਦੂਜੇ ਪਾਸੇ ਨਗਮਾਕਾਰ ਸ੍ਰੀ ਹਰਭਜਨ ਸਿੰਘ ਸਿਤਾਰ ਸੀ । ਬੰਬਈ ਦੇ ਸਿਆਣੇ ਸਰੋਤੇ ਕੌਤੂਹਲ ਨਾਲ 12-13 ਸਾਲ ਦੇ ਬੱਚੇ ਦੇ ਵਿਸ਼ਵਾਸ ਅਤੇ ਸਮਰਥਾ ਭਰੇ ਤਬਲੇ ਦੇ ਬੋਲ ਸੁਣ ਰਹੇ ਸਨ । ਤਬਲੇ ਦੀਆਂ ਇਹ ਗਤਾਂ ਭਾਈ ਨਿਹਾਲ ਸਿੰਘ ਨੇ ਹੀ ਸਿਖਾਈਆਂ ਸਨ ਅਤੇ ਉਹ ਆਪਣੇ ਲਾਇਕ ਸ਼ਾਗਿਰਦ ਦੀ ਕਾਰ-ਕਰਦਗੀ ਤੇ ਮੁਗਧ ਹੋਇਆ ਬੈਠਾ ਸੀ । ਉਹਦੀ ਸਾਰੀ ਖ਼ੁਸ਼ੀ ਉਹਦੀਆਂ ਵੱਡੀਆਂ-ਵੱਡੀਆਂ ਅੱਖੀਆਂ ਵਿਚੋਂ ਛਲਕ ਰਹੀ ਸੀ । ਅੱਜ ਮੈਂ ਵੀ ਸਟੇਜ ਤੇ ਬੈਠਣ ਦਾ ਮੌਕਾ ਲੈ ਲਿਆ ਅਤੇ ਦੇਖ ਰਿਹਾ ਸਾਂ ਕਿ ਕਿਵੇਂ ਹਰ ਉਮਰ ਦੇ ਸਰੋਤੇ ਆਪਣੇ ਵਖ-ਵਖ

ਪ੍ਰਗਟਾਵਿਆਂ ਨਾਲ ਨਿਕਚੂ ਜਿਹੇ ਬੱਚੇ ਤੋਂ ਵਾਰੇ-ਸਦਕੇ ਜਾ ਰਹੇ ਸਨ। ਘੜੀ-ਘੜੀ ਤਾਲੀਆਂ ਵਜ ਰਹੀਆਂ ਸਨ। ਸਭਾਗਾਰ ਵਿਚ ਤਬਲੇ ਦੀ ਥਾਪ ਲਗਾਤਾਰ ਗੂੰਜਦੀ ਰਹੀ ਅਤੇ ਲੋਕ ਬਲਿਹਾਰ ਹੋ-ਹੋ ਜਾਂਦੇ ਰਹੇ।

ਜਦੋਂ ਪਿੰਕੀ ਨੇ ਚੌਤਾਲੇ ਦੇ ਬੋਲ ਧਮਾਰ ਦੀਆਂ ਮਾਤਰਾਂ ਵਿਚ ਪੂਰੇ ਕਰਨੇ ਸ਼ੁਰੂ ਕੀਤੇ ਤਾਂ ਮੁਗਧ ਹੋਏ ਟੈਲੀਵੀਜ਼ਨ ਦੇ ਕਾਰਿੰਦਿਆਂ ਨੇ ਕੋਲ ਹੋ ਕੇ ਬੱਚੇ ਦੀ ਫ਼ੋਟੋਗ੍ਰਾਫ਼ੀ ਕੀਤੀ। ਸਤਿਗੁਰੂ ਜੀ ਦੀ ਕ੍ਰਿਪਾ ਨੇ ਇਕ ਜਾਦੂ ਚੁਤਰਫ਼ੀਂ ਕਰ ਦਿਤਾ।

10 ਮਿੰਟ ਦੇ ਮੱਧਿਆਂਤਰ ਦੌਰਾਨ ਸ੍ਰੀ ਸਤਿਗੁਰੂ ਜੀ ਪੰ: ਸ਼ਿਵ ਕੁਮਾਰ ਨੂੰ ਬੰਦ ਕਮਰੇ ਵਿਚ ਮਿਲੇ। ਵਿਚਾਰ ਵਟਾਂਦਰਾ ਕਰਦਿਆਂ 15 ਮਿੰਟ ਹੀ ਬੀਤ ਗਏ। ਅੰਦਰ ਦੋਵੇਂ ਹੀ ਸਨ।

## ਗੰਧਰਵ ਗਾਇਨ

ਸ੍ਰੀ ਸਤਿਗੁਰੂ ਜੀ ਦੇ ਦੋਬਾਰਾ ਮੰਚ ਤੇ ਗਿਆਂ ਹੀ ਸ੍ਰੀ ਕੁਮਾਰ ਗੰਧਰਵ ਜੀ ਦਾ ਗਾਇਨ ਸ਼ੁਰੂ ਹੋਇਆ। ਰਾਗ ਸੀ ਲੰਕੇਸ਼ਵਰੀ। ਬਾਰੀਕ ਅਤੇ ਨਾਲ ਹੀ ਕਦੇ-ਕਦੇ ਬੜੀ ਖੜਕਵੀਂ ਆਵਾਜ਼ ਵਾਲੀ ਨਿਰਾਲੀ ਸੁਰ-ਤਜਵੀਜ਼। ਭਗਤੀ ਭਰੇ ਹਿਰਦੇ ਨਾਲ ਕੀਤਾ ਗਾਇਨ ਸਰੋਤਿਆਂ ਦੇ ਅੰਤਹਕਰਨ ਉਤੇ ਰੇਖਾਂਕਨ ਕਰੀ ਜਾਂਦਾ ਹੈ। ਲੈਅ ਤਾਲ ਉਤੇ ਸਵਾਰ ਹੋ ਜਿਵੇਂ ਕੁਮਾਰ ਗੰਧਰਵ ਜੀ ਤਾਨਾਂ ਮਾਰਦੇ ਅਤੇ ਸੁਰਾਂ ਨੂੰ ਖਲ੍ਹਿਆਰ-ਖਲ੍ਹਿਆਰ ਵਖਾਂਦੇ ਹਨ, ਇਹਦਾ ਰਸ ਸੁਰ-ਸ਼ਾਸਤਰ ਨੂੰ ਜਾਣਨ ਵਾਲੇ ਲੈਂਦੇ ਹੀ ਹਨ, ਉਨ੍ਹਾਂ ਦੇ ਹੱਥਾਂ, ਉਂਗਲਾਂ ਅਤੇ ਝੁਕੀ ਹੋਈ, ਪਰ ਲੈ ਨਾਲ ਮਸਤੀ ਵਿਚ ਹਿਲਦੀ ਧੌਣ ਤੋਂ ਉਠਦੇ ਪ੍ਰਭਾਵ ਤੋਂ ਸੰਗੀਤ-ਅਣਜਾਣ ਵੀ ਆਨੰਦ ਪ੍ਰਾਪਤ ਕਰਦੇ ਹਨ।

ਅੰਤ ਉਤੇ ਕਬੀਰ ਦਾ "ਕੁਦਰਤ ਕੀ ਗਤਿ ਨਿਆਰੀ" ਭਜਨ 11-15 ਵਜੇ ਜਾਰੀ ਕੀਤਾ ਅਤੇ 11-35 ਤੇ ਇਸਦੀ ਸਮਾਪਤੀ ਹੋ ਗਈ। ਸਭਾਗਾਰ ਛੇਤੀ ਹੀ ਖਾਲੀ ਹੋ ਗਿਆ।

ਬਾਰਾਂ ਵਜੇ ਰਾਤੀਂ ਅਸੀਂ ਠਾਕਰ ਉਦੈ ਸਿੰਘ ਜੀ ਨਾਲ, ਗੁਰਦੇਵ ਸਿੰਘ, ਹਰਭਜਨ ਸਿੰਘ ਦੋਵੇਂ, ਲਕਸ਼ਮਣ ਅਤੇ ਮੈਂ ਬੀਚ ਕ੍ਰਿਸਟ (ਸਾਗਰ ਕੰਢੇ) ਤੇ ਪਈਆਂ ਕੁਰਸੀਆਂ ਤੇ ਆ ਬੈਠੇ। ਪਾਣੀ ਨਾਲ ਭਿੱਜਕੇ ਆਏ ਬੁੱਲਿਆਂ ਦੀ ਠੰਢ ਭਾਵੇਂ ਤਨਾਂ ਨੂੰ ਸੁਖਾਵੀਂ ਲਗਦੀ ਸੀ ਪਰ ਅੰਦਰ ਅਸੁਖਾਵੇਂ ਵਿਚਾਰਾਂ ਦੀ ਗਰਮੀ ਬੇਚੈਨੀ ਪੈਦਾ ਕਰਦੀ ਹੀ ਚਲੀ ਗਈ।

ਅੱਜ ਤੇ ਕੱਲ ਦੇ ਸੰਗੀਤ ਕਲਾਕਾਰਾਂ ਬਾਰੇ ਚਲਦੇ ਵਿਚਾਰਾਂ ਨਾਲ ਸ੍ਰੀ ਸਤਿਗੁਰੂ ਜੀ ਤੇ ਆਪ ਦੇ ਨਿਕਟੀ ਚੋਖਾ ਚਿਰ ਰੁੱਝੇ ਰਹੇ ਅਤੇ ਮੈਨੂੰ ਹੈਰਾਨੀ ਹੋਈ ਜਦੋਂ ਮੈਂ ਰਾਤੀਂ 1-30 ਵਜੇ ਸ੍ਰੀ ਸਤਿਗੁਰੂ ਜੀ ਨੂੰ ਗੁਰਦੇਵ ਸਿੰਘ ਨਾਲ ਦੂਰਭਾਸ਼ (ਫੋਨ) ਤੇ ਬਚਨ ਕਰਦਿਆਂ ਸੁਣਿਆ। ਸਤਿਗੁਰੂ ਜੀ ਨੇ ਗੁਰਦੇਵ ਨੂੰ ਸਮਝਾਇਆ ਕਿ ਉਹ ਸਾਰੇ ਆਯੋਜਨ ਨੂੰ ਉਹਨਾਂ ਦੇ ਨੁਕਤਾ ਨਜ਼ਰ ਤੋਂ ਸਮਝੇ।

ਸਤਿਗੁਰੂ ਜੀ ਨੇ ਮੈਨੂੰ ਟੈਲੀਫੋਨ ਤੇ ਸਾਂਤਵਨਾ ਦਿਤੀ: ਅਸਾਂ ਆਪਣੀ ਚਾਲੇ

ਚਲੀ ਜਾਣਾ ਹੈ। ਸਾਨੂੰ ਕੋਈ ਫ਼ਰਕ ਨਹੀਂ ਪੈਂਦਾ। ਅਸਾਂ ਹਰ ਇਕ ਨੂੰ ਹੀ ਨਾਲ ਲੈ ਕੇ ਚਲਣਾ ਹੈ।

ਸਤਿਗੁਰਾਂ ਦੇ ਫੋਨ ਨੇ ਸਾਡੀ ਅਸ਼ਾਂਤੀ ਨੂੰ ਸ਼ਾਂਤੀ ਵਿਚ ਬਦਲਣ ਦੀ ਕ੍ਰਿਪਾ ਕੀਤੀ।

**ਸ਼ਾਹੀ ਬੇ-ਆਰਾਮੀ**

ਪਰ ਸਤਿਗੁਰੂ ਜੀ ਨੂੰ ਅਜੇ ਬਿਰਾਜਣਾ ਕਿਥੇ ਸੀ ?

ਉਹਨਾਂ ਸਵੇਰੇ 6 ਵਜੇ ਇੰਡੀਅਨ ਏਅਰ ਲਾਈਨ ਦੀ ਏਅਰ ਬਸ ਤੇ ਅੱਜ ਦਿੱਲੀ ਪਧਾਰਣਾ ਸੀ। ਰਾਤ ਸੰਗੀਤ ਸਭਾ ਸਮਾਪਤੀ ਸਮੇਂ ਲਖਨਊ ਤੋਂ ਆਏ ਸੂਬਾ ਹਰਬੰਸ ਸੰਘ ਜੀ ਦੋਸ਼ੀ, ਸੰਤ ਹਰਭਜਨ ਸਿੰਘ ਠੇਕੇਦਾਰ, ਇਹਨਾਂ ਦੇ ਇਕ ਹੋਰ ਸਾਥੀ ਅਤੇ ਸੰਤ ਹਜ਼ਾਰਾ ਸਿੰਘ ਜੀ ਜਥੇਦਾਰ ਸਤਿਗੁਰੂ ਜੀ ਨੂੰ ਹਾੜ੍ਹਿਆਂ ਭਰੀ ਅਰਜ਼ ਕਰ ਰਹੇ ਸਨ, ਏਥੇ ਕਿਤੇ ਨੇੜੇ ਹੀ, ਉਨ੍ਹਾਂ ਦਾ ਕੋਈ ਕਾਰੋਬਾਰ ਹੈ, ਉਸ ਜਗਹ ਵਿਚ ਚਰਨ ਪਾਕੇ ਉਸਨੂੰ ਪਾਵਨ ਕੀਤਾ ਜਾਵੇ। ਸ੍ਰੀ ਸਤਿਗੁਰੂ ਜੀ ਨੇ ਮਜਬੂਰੀ ਦੱਸੀ ਸੀ ਕਿ ਉਹ ਤਾਂ ਸਵੇਰੇ 6 ਵਜੇ ਹੀ ਦਿੱਲੀ ਨੂੰ ਉੱਡ ਰਹੇ ਹਨ ਕਿਉਂਕਿ ਸ਼ਾਪਿੰਗ ਸੈਂਟਰ ਦੇ ਸੜਨ ਨਾਲ ਜੋ ਨੁਕਸਾਨ ਹੋ ਗਿਆ ਹੈ, ਉਸਦੇ ਮਾਲਕਾਂ ਨੂੰ ਹੌਸਲਾ ਹਿੰਮਤ ਜਾਕੇ ਦੇਣੀ ਹੈ। ਨੁਕਸਾਨ ਬਹੁਤ ਹੋ ਗਿਆ ਹੈ। ਸਵੇਰੇ ਪਹਿਲੋਂ ਆਸਾ ਦੀ ਵਾਰ ਦਾ ਕੀਰਤਨ ਵੀ ਸੁਣਨਾ ਹੈ। ਮਸਾਂ ਕਿਤੇ ਕਲ ਦੁਪਹਿਰੇ ਪਰਤਿਆ ਜਾਣਾ ਹੈ ਅਤੇ ਫਿਰ ਸੰਗੀਤ ਸਭਾ ਸਿਰ ਤੇ ਖੜੀ ਹੈ।

ਇਸ ਮੌਕੇ ਹੋਰ ਵੀ ਦੋ ਸਰੀਰਾਂ ਦੀ ਬੇਨਤੀ ਸੀ ਕਿ ਉਨ੍ਹਾਂ ਦੇ ਘਰੀਂ ਚਰਨ ਪਾਏ ਜਾਣ। ਸਤਿਗੁਰੂ ਜੀ ਨੇ ਸਭਨਾਂ ਨੂੰ ਆਪਣਾ ਸਕੱਤਰ ਸੰਤ ਤਰਸੇਮ ਸਿੰਘ ਵਖਾ ਦਿਤਾ ਕਿ ਇਸ ਨਾਲ ਮਿਲਕੇ ਪ੍ਰੋਗਰਾਮ ਬਣਾ ਲਿਆ ਜਾਏ।

**ਸੰਤ ਹਜ਼ੂਰਾ ਸਿੰਘ ਗੁਲਾਟੀ**

ਅੱਜ ਸ਼ਾਮੀਂ ਬਿਰਲਾ ਮਾਤ੍ਰਸ਼ਰੀ ਸਭਾਗਾਰ ਦੇ ਜਲਪਾਨ ਗ੍ਰਿਹ ਵਿਚ ਬੰਬਈ ਦੇ ਇਕ ਹੋਰ ਵਧੀਆ ਸਿਖ ਨਾਲ ਮੁਲਾਕਾਤ ਹੋ ਗਈ। ਇਹ ਹਨ ਸੰਤ ਹਜ਼ੂਰਾ ਸਿੰਘ ਗੁਲਾਟੀ (58)। ਉੱਚੇ ਲੰਮੇ ਖਿੜੇ-ਖਿੜੇ, ਨਮਰ-ਨਮਰ। ਇਹਨਾਂ ਦਾ ਪਿਛਲਾ ਪਿੰਡ ਮਸੰਦ ਵਿਰਕਾਂ, ਜ਼ਿਲਾ ਗੁਜਰਾਂਵਾਲਾ ਸੀ। ਗੁਲਾਟੀ ਜੀ ਪਿਆਰੇ, ਸਿਦਕੀ ਤੇ ਸੇਵਾ ਭਾਵਨਾ ਵਾਲੇ ਸਿੱਧੇ-ਸਾਦੇ ਸੱਜਣ ਹਨ। ਮੈਂ ਇਹਨਾਂ ਨੂੰ, ਬੰਬਈ ਵਿਚ ਅੱਜ ਤੋਂ 20 ਸਾਲ ਪਹਿਲਾਂ ਵੀ ਮਿਲਿਆ ਸਾਂ। ਅਸੀਂ ਦੋ ਜਣੇ ਇਕ ਪਤਨੀ ਦੇ ਪਤੀ ਦੀ ਤਲਾਸ਼ ਵਿਚ ਏਥੇ ਆਏ ਸਾਂ। ਓਦੋਂ ਅਸੀਂ ਬੰਬਈ ਵਲੋਂ ਉਕਾ ਹੀ ਅਣਜਾਣ ਸਾਂ। ਪਰ ਸੰਤ ਜੀ ਨੇ ਮੇਰੀ ਸਿੱਧੀ ਦਸਤਾਰ ਤਕ ਖੁਲ੍ਹੀ ਚੌੜੀ ਸੜਕ ਦੇ ਪਰਲੇ ਪਾਰੋਂ ਆਵਾਜ਼ ਮਾਰ ਕੇ ਸਾਨੂੰ ਬੁਲਾ ਲਿਆ ਤੇ ਸਾਡੀ ਹਰ ਪਰਕਾਰ ਦੀ ਸੇਵਾ ਕਰਕੇ, ਨਾਵਾਕਫ਼ਾਂ ਨੂੰ ਬੰਬਈ ਵਿਚ ਆਪਣੇ ਘਰ 10 ਦਿਨ ਰਖਿਆ, ਜਿਥੇ ਲੋਕਾਂ ਨੂੰ ਜਗਹ ਦੀ ਥੋੜ ਕਰਕੇ ਆਪਣੇ ਪਰਵਾਰ ਨੂੰ ਵੀ ਤੰਗੀ-ਤੁਰਸ਼ੀ ਨਾਲ ਹੀ ਗੁਜ਼ਾਰਾ ਦੇਣਾ ਪੈਂਦਾ ਹੈ।

ਇਹ ਅੱਜ ਵੀ ਕਿਸੇ ਵਿਸ਼ੇਸ਼ ਸੇਵਾ ਲਈ ਆਗ੍ਰਹਿ ਕਰ ਰਹੇ ਸਨ। ਇਹਨਾਂ ਬਾਰੇ ਸੰਖਿਪਤ ਜਾਣਕਾਰੀ ਇੰਜ ਹੈ : ਬੰਬਈ ਵਿਚ ਹਜ਼ੂਰਾ ਸਿੰਘ ਜੀ ਦੀ ਇਕ ਰੰਗਾਈ ਦੀ ਫ਼ੈਕਟਰੀ ਹੈ ਅਤੇ ਇਕ ਦੁਕਾਨ ਹੈ 'ਖਾਲਸਾ ਡਾਇੰਗ ਹਾਊਸ' ਨਾਂ ਦੀ। ਸਵੀਟ ਹੋਮ, ਨਜੀਕ ਬੈਂਕ ਆਫ਼ ਬੜੋਦਾ, ਲੇਡੀ ਜਮਸ਼ੇਦ ਜੀ ਰੋਡ, ਸ਼ਿਵਾਜੀ ਪਾਰਕ, ਮਾਹਿਮ ਵਿਖੇ। ਘਰ ਇਹਨਾਂ ਦਾ ਕਾਰਨਰ ਚੈਂਬਰ ਬਿਲਡਿੰਗ, ਰੂਮ ਨੰ: 28, ਰੋਡ ਨੰ: 5, ਸ਼ਿਵਾ ਜੀ ਪਾਰਕ ਵਿਚ ਹੈ। ਸੰਤਾਂ ਦੀ ਸੁਸ਼ੀਲ ਪਤਨੀ ਦਾ ਨਾਮ ਹੈ ਬੀਬੀ ਪ੍ਰਕਾਸ਼ ਕੌਰ। ਇਹ ਨਾਮਧਾਰੀਆਂ ਵਿਚ ਬੜੇ ਪ੍ਰਸਿੱਧ ਸਵਰਗਵਾਸੀ ਸੰਤ ਗੁਰਬਖ਼ਸ਼ ਸਿੰਘ ਕੋਟਲੀ ਵਾਲਿਆਂ (ਗੁਜਰਾਂ ਵਾਲਾ) ਦੀ ਪੁਤਰੀ ਹੈ। ਸੰਤ ਹਜ਼ੂਰਾ ਸਿੰਘ-ਪ੍ਰਕਾਸ਼ ਕੌਰ ਦੀ ਜੋੜੀ ਨੂੰ ਹੇਠ ਲਿਖੀ ਸੰਤਾਨ ਨਸੀਬ ਹੋਈ ਹੈ :

1. ਸ੍ਰੀ ਗੁਰਜਿੰਦਰ ਸਿੰਘ (28), ਇਹ ਲਖਨਊ ਦੇ ਸ: ਅਮਰ ਸਿੰਘ ਨਰੂਲਾ ਦੇ ਘਰ ਵਿਵਾਹਿਤ ਹੈ। 2. ਬੀਬੀ ਗੁਰਜਿੰਦਰ ਕੌਰ (26) ਗਵਾਲੀਅਰ ਵਾਲੇ ਸ: ਮੁਕੰਦ ਸਿੰਘ ਦੇ ਸਪੁਤਰ ਸ: ਅਮਰੀਕ ਸਿੰਘ ਨਾਲ ਵਿਆਹੀ ਹੋਈ ਹੈ। 3. ਸ੍ਰੀ ਰਾਜਿੰਦਰ ਸਿੰਘ (23) ਅਜੇ ਅਵਿਵਾਹਿਤ। 4. ਬੀਬੀ ਪਰਮਜੀਤ ਕੌਰ (20) ਸ: ਜਗਜੀਤ ਸਿੰਘ ਸਪੁਤਰ ਸ: ਗੁਰਬਖ਼ਸ਼ ਸਿੰਘ ਕੁਕਰੇਜਾ ਨਾਗਪੁਰ ਦੇ ਲੜਕੇ ਵਲ ਹੈ। 5ਵਾਂ ਲੜਕਾ ਹੈ ਸ੍ਰੀ ਵਰਿਆਮ ਸਿੰਘ (17)।

## ਲੇਖਕ ਦੀ ਲੋੜ

ਬੀਤੀ ਰਾਤ, ਮਾਤ੍ਰ ਸ਼ਰੀ ਸਭਾਗਾਰ ਦੇ ਬਾਹਰ ਮੇਰੇ ਮਿੱਤਰ ਸ: ਹਰਨਾਮ ਸਿੰਘ ਨਾਜ਼ ਨੇ ਇਕ ਸੱਜਣ ਅਨਿਲ ਚੰਦਰਾ ਡੀ. ਨਾਗਪੁਰਕਰ ਨਾਲ ਜਾਣੂ ਕਰਵਾਇਆ। ਇਹ ਸੰਗੀਤ ਉਤੇ ਅੰਗਰੇਜ਼ੀ ਵਿਚ ਇਕ ਪੁਸਤਕ ਲਿਖ ਰਿਹਾ ਹੈ। ਇਸ ਵਿਚ ਉਹ ਨਾਮਧਾਰੀਆਂ ਦੇ ਸ਼ਾਸਤਰੀ ਸੰਗੀਤ ਪ੍ਰਤੀ ਉਦਮ ਨੂੰ ਵੀ ਲੈਣਾ ਚਾਹ ਰਿਹਾ ਹੈ। ਅਸਾਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਸੇਵਾ ਵਿਚ ਉਸਨੂੰ, ਸਤਿਗੁਰਾਂ ਦੀ ਆਗਿਆ ਨਾਲ, ਭੇਜ ਦਿਤਾ ਹੈ। ਮਹਾਰਾਜ ਕੱਲ ਸ਼ਾਮੀਂ 4 ਵਜੇ ਉਸਨੂੰ ਦੂਜੀ ਮੁਲਾਕਾਤ ਲਈ ਬੁਲਾਣਗੇ।

### 5 ਅਪਰੈਲ 1978 ਬੁੱਧਵਾਰ
### ਬੰਬਈ

## ਛੁੱਟੀ ਦਾ ਦਿਨ

ਸਤਿਗੁਰੂ ਜੀ ਇੰਡੀਅਨ ਏਅਰ ਲਾਈਨਜ਼ ਦੀ ਏਅਰ ਬਸ ਤੇ ਸਵੇਰੇ 6-15 ਵਜੇ ਦਿੱਲੀ ਵਾਸਤੇ ਪ੍ਰਸਥਾਨ ਕਰ ਚੁਕੇ ਹਨ। ਅਸਾਂ ਬਾਹਰੋਂ ਆਇਆਂ ਨੇ ਅੱਜ ਛੁੱਟੀ ਦਾ ਦਿਨ ਮਨਾਣਾ ਹੈ। ਬੰਬਈਓਂ ਬਾਹਰ ਦੇ ਸਾਰੇ ਜਥਿਆਂ ਨੇ ਐਲੀਫੈਂਟਾ ਕੇਵਜ਼ ਵੇਖਣ ਦਾ ਮਨ ਕੱਲ੍ਹ ਦਾ ਹੀ ਬਣਾਇਆ ਹੋਇਆ ਹੈ। 'ਸਪੁਤਨਿਕ' ਪਰਵਾਰ ਵੀ ਏਸ ਵਿਚਾਰ ਨਾਲ ਸਵੇਰ ਤੋਂ ਤਿਆਰੀਆਂ ਵੱਟ ਰਿਹਾ ਹੈ।

### ਗੇਟ ਵੇ ਆਫ ਇੰਡੀਆ

10 ਵਜੇ ਗੇਟ ਵੇ ਆਫ਼ ਇੰਡੀਆ ਪਹੁੰਚ ਗਏ । ਇਹ ਭਾਰਤ ਦੇ ਬਰਤਾਨਵੀ ਹੁਕਮਰਾਨ, ਜਾਰਜ ਪੰਚਮ ਅਤੇ ਉਸਦੀ ਪਤਨੀ ਦੀ ਪਹਿਲੀ ਭਾਰਤ ਫੇਰੀ ਸਮੇਂ, ਅੰਗਰੇਜ਼ਾਂ ਵਲੋਂ ਉਸਦੇ ਸੁਆਗਤ ਹਿਤ ਉਸਾਰਿਆ ਗਿਆ ਸੀ । ਇਹ ਉਚੇਰਾ ਤੇ ਵਿਸ਼ਾਲ, ਡਿਉਢੀ ਨੁਮਾ ਗੇਟ ਸਮੁੰਦਰ ਦੇ ਕਿਨਾਰੇ ਨਾਲ ਹੀ ਸਥਿਤ ਹੈ । ਸੰਸਾਰ ਪ੍ਰਸਿੱਧ ਤਾਜ ਹੋਟਲ ਵੀ, ਇਹਦੇ ਨਾਲ ਚੰਦ ਕਦਮਾਂ ਦੇ ਫਾਸਲੇ ਤੇ ਹੈ । 21 ਮਨਜ਼ਲਾਂ ਵਾਲਾ ਨਵਾਂ 'ਤਾਜ' ਵੀ ਪਹਿਲੇ ਦੇ ਨਾਲ ਹੀ, ਸਮੁੰਦਰ ਵਲ ਤਕਦੇ ਪ੍ਰਤਿਭਾਸ਼ਾਲੀ ਉਡੀਕਵਾਨ ਵਾਂਗ ਖਲੋਤਾ ਹੋਇਆ ਹੈ ।

ਇੰਡੀਆ ਗੇਟ ਦੇ ਚੋਗ਼ਾਨ ਵਿਚ ਗਿਆਂ ਵੇਖਿਆ ਕਿ ਸਤਿਕਾਰਤ ਬੀਬੀਆਂ ਦਾ ਇਕ ਤਕੜਾ ਸਾਰਾ ਗਰੁਪ ਵੀ ਐਲੀਫੈਂਟਾ ਵੇਖਣ ਦਾ ਚਾਹਵਾਨ ਹੈ ਗੁਰੂ ਸਪੁੱਤਰੀ ਬੀਬਾ ਜੀ, ਇਨ੍ਹਾਂ ਦੀ ਉਸਤਾਨੀ ਬੀਬੀ ਨਰਿੰਦਰ, ਸੇਠ ਸ਼ੇਰ ਸਿੰਘ ਪਤਨੀ ਚਰਨਜੀਤ ਕੌਰ, ਗੁਰਦੇਵ ਪਤਨੀ ਗੁਰਮੀਤ ਕੌਰ ਵੀ ਐਲੀਫੈਂਟਾ ਦੇਖਣ ਜਾ ਰਹੀਆਂ ਸਨ । ਥੋੜੇ ਚਿਰ ਬਾਅਦ ਸੰਤ ਹਜ਼ਾਰਾ ਸਿੰਘ ਮਾਫ਼ੀ ਅਤੇ ਸ: ਰਾਜਿੰਦਰ ਸਿੰਘ ਗਦੋਂ ਡੋਬ ਵੀ ਆ ਪਹੁੰਚੇ । ਇੰਜ ਹੀ ਗਿਆਨੀ ਜਸਵੰਤ ਸਿੰਘ ਅਤੇ ਉਨ੍ਹਾਂ ਦਾ ਸਪੁਤਰ ਪ੍ਰੇਮ ਸਿੰਘ ਵੀ ਫੇਰੀ ਦੀਆਂ ਟਿਕਟਾਂ ਦੀ ਉਡੀਕ ਵਿਚ ਸਨ । ਠਾਕੁਰ ਉਦੇ ਸਿੰਘ, ਉਨ੍ਹਾਂ ਦਾ ਹਰਭਜਨ ਸਿੰਘ, ਬਲਦੇਵ ਸਿੰਘ ਅਤੇ ਅੰਬੇ ਹੁਰੀਂ ਵੀ ਸਾਨੂੰ ਉਡੀਕ ਰਹੇ ਸਨ । 15/- ਰੁ: ਪ੍ਰਤੀ ਵਿਅਕਤੀ ਐਲੀਫੈਂਟਾ ਕੇਵਜ਼ (ਕੰਦਰਾਵਾਂ) ਨੂੰ ਜਾਣ ਲਈ ਲਾਂਚ ਦੀ ਟਿਕਟ ਸੀ । ਪਹਿਲਾਂ ਇਹ ਕੇਵਲ ਦੋ ਰੁਪਏ ਹੋਇਆ ਕਰਦੀ ਸੀ ਪਰ ਪਿਛਲੇ ਤਿੰਨ ਕੁ ਸਾਲ ਤੋਂ ਹੀ ਮੌਜੂਦਾ ਵਾਧਾ ਹੋਇਆ ਹੈ । ਕਰੀਬ ਗਿਆਰਾਂ ਵਜੇ ਉਪਰ ਅੰਕਤ ਤੋਂ ਬਿਨਾਂ ਹੇਠ ਲਿਖੇ ਸਜਣ ਵੀ 'ਐਮ. ਐਲ. ਅਨਮੋਲ' ਲਾਂਚ ਤੇ ਐਲੀ-ਫੈਂਟਾ ਨੂੰ ਚਲੇ : ਸੇਠ ਸ਼ੇਰ ਸਿੰਘ, ਸ: ਅਵਤਾਰ ਸਿੰਘ-ਮਹਿੰਦਰ ਸਿੰਘ (ਅੰਮ੍ਰਿਤਸਰੀ), ਲਾਲ ਜੀ ਸੰਤੋਖ ਸਿੰਘ, ਸ: ਚਰਨ ਸਿੰਘ ਜੰਮੂ, ਸ੍ਰੀ ਧਰਮਵੀਰ ਸਿੰਘ ਸਿਤਾਰਵਾਦਕ, ਸ੍ਰੀ ਹਰਭਜਨ ਸਿੰਘ ਸਿਤਾਰ, ਲਕਸ਼ਮਨ, ਲਾਡੀ-ਲਵਲੀ (ਗੁਰਦੇਵ ਸਪੁਤਰ), ਸ: ਬੂਟਾ ਸਿੰਘ ਕੰਵਲ ਹੈਦਰਾਬਾਦੀ, ਸ੍ਰੀ ਰਛਪਾਲ ਸਿੰਘ ਸੰਤ ਨਗਰ, ਸ੍ਰੀ ਸਤਪਾਲ ਸਨੇਹੀ ਮੰਡੀ ਹਿਮਾਚਲ, ਪ੍ਰੀਤਮ ਸਿੰਘ ਕਵੀ ।

ਸਾਥੋਂ ਪਹਿਲਾਂ ਹੀ ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸ: ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਅਤੇ ਗੁਰਦੀਪ ਸਿੰਘ ਚੋਡਾ ਐਲੀਫੈਂਟਾ ਕੇਵਜ਼ ਵੇਖ ਵੀ ਆਏ ।

### ਐਲੀਫੈਂਟਾ ਗੁਫਾਵਾਂ

ਸਭ ਨੂੰ ਮਨ ਕਰਕੇ ਵੇਹਲ ਸੀ । ਧੁਪ ਕੜਕਵੀਂ, ਚਮਕਦਾ ਸਮੁੰਦਰ, ਲਾਂਚ ਦੀ ਛੱਤ ਹੇਠ ਕੁਰਸੀਆਂ ਤੇ ਸਜੇ ਸਾਰੇ ਹੀ ਸਾਥੀ । ਮੌਜ ਮੇਲੇ ਦਾ ਮੂਡ । ਸਮੁੰਦਰ ਜਲ ਨੂੰ ਚੱਟ-ਚੱਟ ਆਉਂਦੀ ਠੰਢੀ ਹਵਾ ਦੇ ਝੋਂਕੇ ਤਨ ਮਨ ਵਿਚ ਸਰਸ਼ਾਰਗੀ ਪੈਦਾ ਕਰ ਰਹੇ ਸਨ ਅਤੇ ਵਿਸ਼ਾਲ ਪਾਣੀ ਦੀ ਹਿੱਕ ਤੇ ਮੇਲ੍ਹਦੀ ਜਾਂਦੀ ਲਾਂਚ ਬੀਤੇ ਸੁਪਨਿਆਂ

ਵਾਂਗ ਬੰਬਈ ਨੂੰ ਦੂਰ ਤੋਂ ਦੂਰ ਲਈ ਜਾ ਰਹੀ ਸੀ। ਅਸੀਂ ਲਾਂਚਾਂ, ਜਹਾਜ਼ਾਂ, ਆਰਮੀ ਬੇੜੇ, ਸਭ ਨੂੰ ਨਿਹਾਰਦੇ ਬੰਬਈ ਦੀ ਲੰਬਾਈ ਦਾ ਅਨੁਮਾਨ ਕਰਦੇ ਚਲੇ ਜਾ ਰਹੇ ਸਾਂ। ਬੰਬਈ ਦਾ ਉਹ ਵੈਭਵ ਜੁ ਇਸਦੇ ਅੰਦਰ ਚਲਦਿਆਂ ਨਿਊਯਾਰਕ ਵਰਗਾ ਜਾਪਦਾ ਸੀ, ਜ਼ਰਾ ਕੁ ਦੂਰ ਹੁੰਦਿਆਂ ਹੀ ਸਾਧਾਰਣਤਾ ਵਿਚ ਖੋ ਗਿਆ। ਬਹੁ ਮੰਜ਼ਲੀ ਬਿਲਡਿੰਗਾਂ ਦੀ ਉਚਾਈ ਨਜ਼ਰ ਆ ਰਹੀ ਸੀ। ਟ੍ਰਾਂਬੇ ਖੋਜਸ਼ਾਲਾ ਆਦਿ ਦੇ ਨੇੜਿਓਂ ਲੰਘਦੇ ਐਲੀਫੈਂਟਾ ਲਈ ਵਧ ਰਹੇ ਸਾਂ। ਅਸੀਂ ਸਾਰੇ ਆਪਣੇ ਆਪਣੇ ਸੁਆਦ ਦੇ ਸਾਥੀਆਂ ਨਾਲ ਗੱਲੀਂ ਰੁਝੇ ਹੋਏ ਸਾਂ।

ਸਾਡੀ ਲਾਂਚ ਸਮੁੰਦਰੀ ਜਲ-ਰਾਸ਼ੀ ਨੂੰ ਚੀਰਦੀ ਲਗਭਗ ਡੇਢ ਘੰਟੇ ਵਿਚ, ਸਮੁੰਦਰ ਵਿਚ ਉਭਰੀ ਪਹਾੜੀ ਵਿਚ ਬਣੀਆਂ ਕੇਵਜ਼ (ਗੁਫਾਵਾਂ) ਦੇ ਪਾਸ ਪਹੁੰਚੀ। ਇਕ ਬੇੜੀ ਨਾਲ ਅਸੀਂ ਡੋਕ ਤਕ ਪਹੁੰਚੇ। ਜਲ ਵਿਚ ਖਲੋਤੇ ਹਾਥੀ ਦੀ ਸ਼ਕਲ ਵਾਂਗ ਲਗਦੀ ਨੀਮ ਸੁਕੀ ਹਰਿਆਲੀ ਵਾਲੀ ਇਹ ਪਹਾੜੀ, ਜਿਸਦੇ ਦਾਖ਼ਲੇ ਲਈ ਫ਼ੀ ਆਦਮੀ ਪੰਜਾਹ ਪੈਸੇ ਹੋਰ ਟੈਕਸ ਤਾਰਨਾ ਪਿਆ, ਜਿਵੇਂ ਅਸਾਨੂੰ ਉਡੀਕ ਹੀ ਰਹੀ ਸੀ। ਇਸ ਦੀ ਇਕੋ ਗੁਫ਼ਾ ਅਸੀਂ ਵੇਖ ਸਕੇ ਜਿਸ ਵਿਚ ਦੂਰ ਬੀਤੇ ਦੀਆਂ ਅਤੀ ਸੁੰਦਰ ਮੂਰਤੀਆਂ, ਪਹਾੜੀ ਹੇਠ ਖੋਦੇ ਤੇ ਉਕਰੇ ਹੋਏ ਦਰਸ਼ਕ ਹਾਲ ਵਿਚ ਇਕ ਸ਼ਿਵਲਿੰਗ-ਮੰਦਰ ਅਤੇ ਕੋਲ ਵਾਰ ਇਕ ਬਾਉਲੀ। ਮੂਰਤੀਆਂ ਅੱਜ ਤੋਂ ਢਾਈ ਹਜ਼ਾਰ ਸਾਲ ਪਹਿਲਾਂ ਭਾਰਤੀ ਲੋਕਾਂ ਦੀ ਕਲਪਣਾ ਤੇ ਕਲਾ ਸ਼ਕਤੀ ਦਾ ਪ੍ਰਗਟਾਵਾ ਕਰ ਰਹੀਆਂ ਸਨ। ਗਣੇਸ਼, ਸਰਸਵਤੀ, ਸ਼ਿਵ, ਦੁਰਗਾ, ਅਰਧ ਨਾਰੀ ਨਟੇਸ਼ਵਰ, ਬ੍ਰਹਮਾ, ਏਨੇ ਕਲਾਤਮਿਕ ਬੁੱਤ ਹਨ ਕਿ ਉਸ ਵੇਲੇ ਦੇ ਕਲਾ ਸਾਧਕਾਂ ਨੂੰ ਬਦੋਬਦੀ ਸਿਰ ਝੁਕਦਾ ਹੈ। ਦੇਵਤਿਆਂ ਦੁਆਲੇ ਅਰਾਧਕਾਂ, ਪ੍ਰਸੰਸਕਾਂ ਤੇ ਬੱਚਿਆਂ ਦੀ ਉਕਰਾਈ ਵੀ ਦਾਦ ਦੇਣ ਯੋਗ ਹੈ। ਬੁਤਕਾਰੀ ਬੋਧ ਪ੍ਰਭਾਵੀ ਹੈ। ਪਰ ਸਾਰੀਆਂ ਮੂਰਤੀਆਂ ਹੀ ਕਿਸੇ ਨਾ ਕਿਸੇ ਸ਼ਕਲ ਵਿਚ ਖੰਡਤ ਕੀਤੀਆਂ ਗਈਆਂ ਹਨ। ਤਾਰੀਖ਼ ਵਿਚ ਮੂਰਤੀ ਭੰਜਕ ਕਰਤਵ ਤਾਂ ਕੇਵਲ ਯਵਨਾਂ ਨੇ ਹੀ ਕੀਤਾ ਹੈ। ਅਸੀਂ ਇਕੋ ਸਮੇਂ ਉਸਰਵਈਆਂ ਅਤੇ ਢਵਈਆਂ ਦਾ ਕਰਮ ਦੇਖ ਸਕਦੇ ਹਾਂ। ਇਕਨਾਂ ਦਾ ਕੰਮ ਸਾਨੂੰ ਖੁਸ਼ੀ, ਹੁਲਾਸ ਤੇ ਉਤਸ਼ਾਹ ਬਖਸ਼ਦਾ ਹੈ ਦੂਜਿਆਂ ਦਾ ਕੰਮ ਨਫ਼ਰਤ ਜਗਾਂਦਾ ਹੈ।

ਅਸੀਂ ਇਕ ਸਿਆਣਾ ਗਰੁਪ ਲੈ ਕੇ ਬੰਬਈ ਵੱਲ ਦੀ ਚੋਟੀ ਚੜ੍ਹਨ ਲਗੇ। ਉਪਰੋਂ ਵੇਖਿਆਂ ਬੰਬਈ ਮਹਾਂਨਗਰ ਧੁੰਧਲਕੇ ਵਿਚ ਗੁਆਚਿਆ ਇਕ ਸੁਪਨਾ ਹੀ ਲਗਦਾ ਸੀ। ਪਰ ਏਥੇ ਵੇਖਣ ਯੋਗ, ਇਕ ਖੰਡਰ ਬਣੇ ਚਬੂਤਰੇ ਪਾਸ, ਜ਼ਰਾ ਹਟਵੀਂ, ਬੰਬਈ ਨੂੰ ਆਪਣੇ ਨਿਸ਼ਾਨੇ ਹੇਠ ਲਿਆਉਂਦੀ ਬਹੁਤ ਸ਼ੁਧ ਲੋਹੇ ਦੀ, ਜਾਂ ਅੱਠ-ਧਾਤੀ 35 ਫੁਟ ਨਾਲੀ ਦੀ ਤੋਪ ਹੈ ਜਿਸਦਾ ਗੋਲਾ ਨਿਕਾਸ 8 ਇੰਚ ਡਾਇਆਮੀਟਰ ਹੈ। ਮੋਟੀਆਂ ਲੋਹ-ਪਲੇਟਾਂ ਦੇ ਸਟੇਜ ਤੇ ਬੀੜੀ ਇਹ ਤੋਪ ਘੁੰਮਣਸ਼ੀਲ ਵੀ ਹੈ। ਜਿਸਦੀਆਂ ਮਸ਼ੀਨੀ ਜੜ੍ਹਾਂ ਹੇਠ ਗਰਾਰੀਆਂ, ਪਰਸਪਰ ਬੁੜੀਆਂ ਨਾਲ ਅੜੀਆਂ ਹਨ। ਤੋਪ ਦੇ ਗੋਲਾ ਭਰਨ ਵਾਲੀ ਥਾਂ ਤੇ ਸੰਨ 1905 ਖੋਦਿਆ ਹੋਇਆ ਹੈ। ਉਸਦੀ ਬਾਹੀ ਤੇ ਲੰਬਕਾਰ

ਸਥਾਨ ਉਤੇ 1907 ਸੰਨ ਹੈ । ਕਹਿੰਦੇ ਨੇ ਇਸ ਜਜ਼ੀਰੇ ਦੀ ਅੰਗਰੇਜ਼ਾਂ ਤੋਂ ਰਖਿਆ ਹਿਤ ਪੁਰਤਗੇਜ਼ੀ ਅਧਿਕਾਰੀਆਂ ਇਹ ਤੋਪ ਬੀੜੀ ਸੀ ।

ਸਾਡੀ ਵਾਪਸੀ 2–15 ਵਜੇ ਜ਼ਰੂਰੀ ਸੀ । ਉਤਰਨ ਤੋਂ ਪਹਿਲਾਂ ਆਲੇ ਦੁਆਲੇ ਝਾਤ ਮਾਰੀ । ਨਾਲ ਹੀ ਪਹਾੜੀ ਉਤੇ ਸੜਕ ਸਪ ਵਾਂਗੂ ਵਲ ਖਾਂਦੀ ਜਾਂਦੀ ਨਜ਼ਰ ਪਈ । ਏਥੇ ਸਮੁੰਦਰ ਦਾ ਘੇਰਾ ਵੀ ਕੋਲ–ਕੋਲ ਜਾਪਿਆ ।

ਹੇਠਾਂ ਉਤਰੇ ਤਾਂ ਰੀਫਰੈਸ਼ਮੈਂਟ ਸਥਾਨਾਂ ਵਿਚ ਕਈ ਲੋਕ ਬੈਠੇ ਸਨ । ਇਕ ਜਗਹ ਬੀਬਾ ਜੀ ਨਾਲ ਮਿਲਣ ਦਾ ਇਤਿਫ਼ਾਕ ਹੋ ਗਿਆ । ਮੈਂ ਸਹਿਜ ਭਾ ਪੁੱਛ ਬੈਠਾ : ਤੁਸੀਂ ਵੀ ਕੋਈ ਰੋਜ਼ਾਨਾ ਬਾਣੀਆਂ ਦਾ ਪਾਠ ਕਰਿਆ ਕਰਦੇ ਹੋ ? ਕੁਛ ਸੰਕੋਚਦਿਆਂ ਉਹ ਬੋਲੇ : ਕਿਉਂ ਨਹੀਂ, ਮੈਂ ਵੀ ਬਾਣੀਆਂ ਦਾ ਪਾਠ ਕਰਦੀ ਹਾਂ, ਜਦੋਂ ਮੁਨਾਸਬ ਥਾਂ ਨਾ ਮਿਲੇ ਤਾਂ ਉਹ ਸਮਾਂ ਭਜਨ ਵਿਚ ਬਿਤਾਉਂਦੀ ਹਾਂ । ਮੈਂ ਫਿਰ ਪੁਛਿਆ : ਬਾਣੀਆਂ ਕਿਹੜੀਆਂ-ਕਿਹੜੀਆਂ ਪੜ੍ਹਦੇ ਹੋ ? "ਜਪੁ, ਜਾਪ, ਸ਼ਬਦ ਹਜ਼ਾਰੇ ਦੋਵੇਂ, ਆਸਾ ਦੀ ਵਾਰ, ਰਹਿਰਾਸ, ਕੀਰਤਨ ਸੋਹਲਾ" ਜਵਾਬ ਸੀ । ਬੀਬਾ ਜੀ ਇਸ ਵੇਲੇ ਆਪਣੇ ਅਧਿਕਾਰ ਨੂੰ ਸਮਝਦੇ ਹਨ, ਬੀਬੀ ਨਰਿੰਦਰ ਨੇ ਦੱਸਿਆ : ਹਰ ਗੱਲ ਗ੍ਰਹਿਣ ਕਰਨ ਤੇ ਉਸ ਦੀ ਗਹਿਰਾਈ ਵਿਚ ਜਾਣ ਲਈ ਬੜੇ ਤੇਜ਼ ਹਨ ।

## ਬੰਬਈ ਨੂੰ ਵਾਪਸੀ

2–30 ਵਜੇ ਜਦੋਂ ਅਸੀਂ ਸਭੇ ਆਪਣੇ ਵਾਲੀ ਲਾਂਚ ਵਿਚ ਪਹੁੰਚ ਗਏ ਤਾਂ ਮੈਂ ਇਕ ਲਾਂਚ ਵਾਲੇ ਨੂੰ ਉਹਦੀ ਕੀਮਤ ਪੁੱਛੀ । ਕਹਿਣ ਲਗਾ ਇਹ ਏਅਰ ਕੰਡੀਸ਼ਂਡ ਹੈ, ਇਹਦਾ ਮੁਲ ਚਾਰ ਲੱਖ ਹੈ । ਦੂਜੀ ਇਕ ਹੋਰ ਲਾਂਚ ਨਾਲ ਸੀ, ਬਿਨਾ ਵਾਤਾਨਕੂਲਨ ਤੋਂ, ਉਹਦੇ ਮਾਲਕ ਨੇ ਮੁਲ ਦੋ ਲੱਖ ਦੱਸਿਆ ।

ਵਾਪਸੀ ਸਮੇਂ ਅਸਮਾਨ ਤੇ ਇਕ ਪਤਲੀ ਜਿਹੀ ਪਰਤ ਚਿਟੇ-ਚਿਟੇ ਬੱਦਲਾਂ ਦੀ ਸੀ । ਪਉਣ ਦੇ ਫ਼ੱਰਾਟੇ ਆਨੰਦ ਕਰੀ ਜਾ ਰਹੇ ਸਨ । ਚੁਤਰਫ਼ੀਂ ਵਿਸ਼ਾਲ ਸਮੁੰਦਰ ਦਾ ਪਸਾਰ ਤਾਂ ਹੈ ਹੀ ਸੀ, ਇੱਕਾ–ਦੁੱਕਾ ਨੇੜੇ ਦੀਆਂ ਪਹਾੜੀਆਂ, ਚਲਦੀਆਂ ਫਿਰਦੀਆਂ ਲਾਂਚਾਂ ਅਤੇ ਸਮੁੰਦਰੀ ਜਹਾਜ਼ ਮੇਰੇ ਲਈ ਤਾਂ ਅਜਿਹੀ ਮਾਨਸਿਕ ਸ੍ਰਿਸ਼ਟੀ ਕਰੀ ਜਾ ਰਹੇ ਸਨ ਕਿ ਜੀ ਕਰਦਾ ਸੀ ਕਿਧਰੇ ਉਡ ਜਾਈਏ । ਕੀ ਲੈਣਾ ਹੈ ਇਸ ਬੰਦਸ਼ਾਂ ਭਰੀ ਦੁਨੀਆਂ ਤੋਂ !

ਸਾਹਮਣੇ ਦਿਸਦੇ ਅਤੇ ਪਲੋ-ਪਲ ਨਜ਼ਦੀਕ ਆ ਰਹੇ ਬੰਬਈ ਮਹਾਂਨਗਰ ਕਾਰਨ ਸਾਨੂੰ ਸਮੁੰਦਰ ਦੀ ਅਸਗਾਹਤਾ, ਅਸਥਿਰਤਾ ਅਤੇ ਵਿਸ਼ਾਲਤਾ ਡਰਾਉਂਦੀ ਨਹੀਂ ਸੀ ਸਗੋਂ ਇਕ ਪਾਲਤੂ ਜਾਂ ਮਨੁੱਖ ਬਣਾਏ ਸਾਗਰ ਵਾਂਗ ਹੀ ਲਗਦੀ ਸੀ ।

ਗੇਟ ਵੇ ਆਫ਼ ਇੰਡੀਆ ਦੇ ਕੋਲ ਅਸੀਂ ਚਾਰ ਵਜੇ ਆ ਲਥੇ ।

## 'ਨਵ ਭਾਰਤ' ਦੀ ਟਿੱਪਣੀ

ਅੱਜ ਦੇ ਰੋਜ਼ਾਨਾ ਹਿੰਦੀ ਅਖਬਾਰ 'ਨਵ ਭਾਰਤ ਟਾਈਮਜ਼' ਵਿਚ ਸਾਡੇ ਸੰਗੀਤ ਸਮੇਲਨ ਦੀ ਚਰਚਾ ਸੀ । ਕਲਾ ਸਮੀਖਿਅਕ ਦੁਆਰਾ ਲਿਖੇ ਸਾਡੇ ਨਾਲ ਸੰਬੰਧਤ ਨੁਕਤੇ ਇਹ ਸਨ :

"ਨਾਮਧਾਰੀ ਸੰਗਤ ਦੁਆਰਾ ਸਥਾਨੀਆ ਬਿਰਲਾ ਸਭਾ ਗ੍ਰਹਿ ਵਿਚ ਆਯੋਜਿਤ ਪੰਜ ਦਿਨਾ, ਪੰਜਵੇਂ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸਮੇਲਨ ਦੇ ਪਹਿਲੇ ਦਿਨ—ਸੋਮਵਾਰ—ਦੀ ਬੈਠਕ ਵਿਚ ਬਿਰਜੂ ਮਹਾਰਾਜ ਦਾ ਕੱਥਕ ਨਿੱਤ ਅਤੇ ਸ੍ਰੀ ਗੁਰਦੇਵ ਸਿੰਘ ਦਾ ਸਰੋਦਵਾਦਨ ਉਤਕ੍ਰਿਸ਼ਟ ਮੰਨਿਆ ਜਾਵੇਗਾ...ਉਸਤਾਦ ਅਮਜਦ ਅਲੀ ਖ਼ਾਂ ਦੇ ਸ਼ਿੱਸ਼ ਸ੍ਰੀ ਗੁਰਦੇਵ ਸਿੰਘ ਨੇ ਪਿਛਲੇ ਦੋ ਵਰ੍ਹਿਆਂ ਵਿਚ ਬੜੀ ਤਰੱਕੀ ਕੀਤੀ ਹੈ। ਇਹ ਖੁਸ਼ੀ ਦਾ ਮੁਕਾਮ ਹੈ ਕਿ ਇਸ ਉਤਸਾਹੀ ਯੁਵਾ ਕਲਾਕਾਰ ਦਾ ਆਪਣਾ ਥਾਂ ਬਣ ਰਿਹਾ ਹੈ। ਸ੍ਰੀ ਗੁਰਦੇਵ ਸਿੰਘ ਨੇ ਸਰੋਦ ਤੇ ਰਾਗ ਮਾਲਕੌਂਸ ਵਿਚ ਆਲਾਪ, ਜੋੜ, ਗਤ ਅਤੇ ਝਾਲਾ ਪੇਸ਼ ਕੀਤਾ। ਤਬਲੇ ਤੇ ਸੰਗਤ ਕਰ ਰਹੇ ਸਨ ਉਸਤਾਦ ਕਰਾਮਤੁਲਾ ਦੇ ਪੁਤ੍ਰ ਸਾਬਿਰ ਖ਼ਾਂ। ਰਾਗ ਨੂੰ ਚੰਗਾ ਚਮਕਾਇਆ ਗਿਆ। ਦੂਹਾਂ ਦਾ ਅੱਛਾ ਮੇਲ ਸੀ।

"ਆਰੰਭ ਵਿਚ ਸ੍ਰੀ ਹਰਭਜਨ ਸਿੰਘ ਨੇ ਰਾਗ ਯਮਨ ਵਿਚ ਆਲਾਪ ਅਤੇ ਧ੍ਰੁਪਦ ਪੇਸ਼ ਕੀਤਾ। ਤਬਲੇ ਤੇ ਸੰਗਤ ਮਹਾਰਾਜ ਬੀਰ ਸਿੰਘ ਜੀ ਨੇ ਕੀਤੀ। ਮਹਾਰਾਜ ਬੀਰ ਸਿੰਘ ਜੀ ਨੇ ਰਾਗ ਕੇਦਾਰ ਵਿਚ ਧ੍ਰੁਪਦ ਪੇਸ਼ ਕੀਤਾ। ਇਨ੍ਹਾਂ ਦੀਆਂ ਰਚਨਾਵਾਂ ਵਿਚ ਜਿਵੇਂ ਦਾ ਭਗਤੀ ਭਾਵ ਹੈ ਉਸੇ ਤਰ੍ਹਾਂ ਗਾਉਣ ਵਿਚ ਵੀ ਕੁੱਲੀਨਤਾ ਹੈ।

"ਇਸ ਸਮੇਲਨ ਦਾ ਉਦਘਾਟਨ ਮਹਾਰਾਸ਼ਟਰ ਦੇ ਮੁਖ ਮੰਤਰੀ ਸ੍ਰੀ ਵਸੰਤ ਦਾਦਾ ਪਾਟਿਲ ਨੇ ਕੀਤਾ। ਸ੍ਰੀ ਪਾਟਿਲ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸੇਵਾਵਾਂ ਅਤੇ ਨਾਮਧਾਰੀਆਂ ਦੇ ਕਾਰਜਾਂ ਦੀ ਸਲਾਹੁਤਾ ਕੀਤੀ।"

[ਨਵ ਭਾਰਤ ਟਾਈਮਜ਼, 5-4-78, ਪੰਨਾ 2

## ਸਾਂਤਾ ਕਰੂਜ਼ ਏਅਰ ਪੋਰਟ ਤੇ

ਐਲੀਫੈਂਟਾ ਕੇਵਜ਼ ਤੋਂ ਵਾਪਸੀ ਸਮੇਂ ਸਾਨੂੰ ਪਤਾ ਲਗ ਗਿਆ ਕਿ ਸ੍ਰੀ ਸਤਿਗੁਰੂ ਜੀ ਨਾਈਟ ਫਲਾਈਟ ਤੇ ਬੰਬਈ ਆ ਰਹੇ ਹਨ। ਅਤੇ 11-30 ਵਜੇ ਰਾਤੀਂ ਆਕੇ, ਫਿਰ ਆਪ ਸਰਦਾਰ ਹਰਭਜਨ ਸਿੰਘ ਤੇ ਸੂਬਾ ਹਰਬੰਸ ਸਿੰਘ ਦੋਸ਼ੀ ਦੇ ਲੜਕੇ ਬਲਵਿੰਦਰ ਸਿੰਘ ਦੇ ਕਾਰੋਬਾਰੀ ਸਥਾਨ ਤੇ ਦਿੱਗਦ ਪੁਰੀ ਵਿਖੇ (ਏਥੇ ਠੇਕੇ ਅਧੀਨ ਕਾਰਜ ਚਲ ਰਿਹਾ ਹੈ) ਦਰਸ਼ਨ ਦੇਣਗੇ।

ਸ: ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਗੁਰਦੇਵ ਸਿੰਘ ਸਰੋਦ ਅਤੇ ਮੈਂ ਅਜ ਰਾਤੀਂ ਪੰ: ਸ਼ਿਵ ਕੁਮਾਰ ਜੀ ਦੇ ਫਲੈਟ ਤੇ ਵੀ ਗਏ ਅਤੇ ਗ਼ਲਤ ਫ਼ਹਿਮੀ ਦੁਆਰਾ ਉੱਠੇ ਮਸਲੇ ਉਤੇ ਖਿਮਾ ਯਾਚਨਾ ਨਾਲ ਮਾਹੌਲ ਠੀਕ ਕੀਤਾ। ਇਹ ਪ੍ਰੇਰਨਾ ਸ੍ਰੀ ਸਤਿਗੁਰੂ ਜੀ ਦੀ ਹੀ ਸੀ।

10-14 ਤੇ ਅਸੀਂ ਹਵਾਈ ਅਡੇ ਤੇ ਪਹੁੰਚ ਗਏ। ਅਗੇ ਸ੍ਰੀ ਸਤਿਗੁਰੂ ਜੀ ਦੇ ਸੁਆਗਤ ਲਈ ਸ੍ਰੀ ਠਾਕਰ ਸ਼ਮਸ਼ੇਰ ਸਿੰਘ ਸੀ, ਸੂਬਾ ਹਰਬੰਸ ਸਿੰਘ ਜੀ ਦੋਸ਼ੀ, ਸੰਤ ਹਰਭਜਨ ਸਿੰਘ ਲਖਨਊ, ਸੰਤ ਹਜ਼ੂਰਾ ਸਿੰਘ, ਇਨ੍ਹਾਂ ਦਾ ਲੜਕਾ ਰਾਜਿੰਦਰ ਸਿੰਘ

ਅਤੇ 3-4 ਹੋਰ ਸੱਜਣ ਵੀ ਪੁੱਜੇ ਹੋਏ ਸਨ। ਪਰ 11-30 ਵਜੇ ਰਾਤੀਂ ਹਵਾਈ ਬਸ ਦਿੱਲੀਓਂ ਆਈ, ਤਾਂ ਅਸੀਂ ਸਾਰੇ ਭਾਵੇਂ ਕਿੰਨੇ ਉਤੇਜਿਤ ਸਾਂ, ਪਰ ਸਾਡੀ ਪਿਆਰੀ ਸਤਿਕਾਰੀ ਸਵਾਰੀ ਨਾ ਆਈ। ਇੱਗਦਪੁਰੀ ਵਾਲੇ ਸੱਜਣ ਨਾ-ਉਮੀਦ ਹੋ ਗਏ। ਹੁਣ ਕੀ ਬਣੇ ? ਅਗਲੀ ਫਲਾਈਟ ਬਾਰੇ ਪਤਾ ਲਗਾ ਕਿ ਉਹ ਸਵੇਰੇ 6-15 ਵਜੇ ਹੀ ਆਉਣੀ ਸੀ।

ਰਾਤੀਂ 1-30 ਵਜੇ ਹੀ ਸੁਤੇ। ਅਤੇ ਸ: ਹੰਸਪਾਲ ਵੀ ਸਾਡੇ ਨਾਲ 'ਸਪੂਤਨਿਕ' ਵਿਚ ਹੀ ਸੀ।

## 6 ਅਪਰੈਲ 1978 ਵੀਰਵਾਰ
## ਬੰਬਈ

ਸ੍ਰੀ ਸਤਿਗੁਰੂ ਜੀ ਦੀ ਆਮਦ ਤੋਂ ਪਹਿਲੋਂ ਸ: ਹਰਵਿੰਦਰ ਸਿੰਘ ਹੰਸਪਾਲ ਨੇ ਕਲਕਤੇ ਨੂੰ ਉਡਣਾ ਸੀ। ਮੈਂ 4-20 ਤਕ ਵੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਕਰ ਸਕਿਆ। ਹੁਣੇ-ਹੁਣੇ ਮਹਾਰਾਜ ਬੀਰ ਸਿੰਘ ਜੀ 'ਸਪੂਤਨਿਕ' ਵਿਚ ਆ ਪਹੁੰਚੇ। ਉਨ੍ਹਾਂ ਉਸਤਾਦ ਅਮਜਦ ਅਲੀ ਦੀ ਬੰਬੇ ਪਹੁੰਚ ਬਾਰੇ ਪੁਛਿਆ। ਇਹਨਾਂ ਨੂੰ ਲੈਣ ਇਨ੍ਹਾਂ ਦੇ ਸ਼ਾਗਿਰਦ 2 ਵਜੇ ਦੇ ਹੀ ਗਏ ਹੋਏ ਸਨ। ਮਹਾਰਾਜ ਜੀ ਤੋਂ ਇਹ ਵੀ ਪਤਾ ਲਗਾ ਕਿ ਉਸਤਾਦ ਵਲਾਇਤ ਖ਼ਾਂ ਸਾਹਿਬ ਕਿਸੇ ਪਹਿਲੀ ਫਲਾਈਟ ਤੇ ਹੀ ਆ ਚੁਕੇ ਸਨ। ਉਨ੍ਹਾਂ ਦੇ ਸ਼ਿੱਸ਼ ਸ੍ਰੀ ਧਰਮਵੀਰ ਸਿੰਘ ਤੇ ਹੋਰ ਵਿਚਾਰੇ ਫ਼ਾਲਤੂ ਚੱਕਰ ਕੱਟ ਕੇ ਮੁੜੇ।

### ਕੇ. ਮਹਾਵੀਰ ਦੇ ਘਰ

ਅੱਜ 12 ਵਜੇ ਦੁਪਹਿਰੇ ਮੈਂ ਅਤੇ ਹਰਭਜਨ ਸਿੰਘ ਸਿਤਾਰ ਪੰਡਿਤ ਕੇ, ਮਹਾਵੀਰ ਦੇ ਘਰ ਪੱਜੇ। ਪੈਡਰ ਰੋਡ ਤੇ, ਜਸਲੋਕ ਹਸਪਤਾਲ ਦੇ ਨੇੜੇ, ਇਕ, ਕਈ ਛੱਤੇ ਸਕੂਲ ਦੇ ਪਿਛਲੇ ਸਿਹਨ ਵਿਚ ਨਾਲੀਦਾਰ ਚੱਦਰਾਂ ਦੀ ਛੱਤ ਵਾਲੇ ਦੋ ਕਮਰਿਆਂ ਵਿਚ ਕੇ. ਮਹਾਵੀਰ ਅਤੇ ਉਨ੍ਹਾਂ ਦੇ ਸਹੁਰੇ ਰਹਿੰਦੇ ਹਨ। ਸਾਡੇ ਜਾਣ ਤੋਂ ਥੋੜਾ ਚਿਰ ਪਹਿਲਾਂ ਹੀ ਸ੍ਰੀ ਕੇ. ਮਹਾਵੀਰ ਆਪਣੇ ਘਰ ਪਹੁੰਚਾ ਸੀ। ਜਦੋਂ ਅਸੀਂ ਉਸਦੇ ਸਹੁਰਿਆਂ ਦਾ ਕਮਰਾ ਲੰਘ ਕੇ ਉਹਦੇ ਆਪਣੇ ਕਮਰੇ ਵਿਚ ਗਏ ਤਾਂ ਉਸਦੇ ਸਾਹਮਣੇ ਇਕ ਹਲਕੀ-ਫੁਲਕੀ ਜਿਹੀ, ਸੁਹਣੇ ਨਕਸ਼ਾਂ ਤੇ ਸਾਧਾਰਨ ਰੰਗ ਦੀ ਕੁੜੀ ਘੁੰਘਰਿਆਲੇ ਵਾਲਾਂ ਨੂੰ ਘੜੀ-ਮੁੜੀ ਥਾਂ ਸਿਰ ਕਰਦੀ, ਸ਼ੁਧ ਸਾਰੰਗ ਦੀ ਇਕ ਬੰਦਸ਼ ਗਾ ਰਹੀ ਸੀ। ਤਾਨਪੂਰਾ ਉਹਦੇ ਹੱਥ, ਹਾਰਮੋਨੀਅਮ ਕੇ. ਮਹਾਵੀਰ ਦੇ ਹੱਥ।

ਇਸ ਕਮਰੇ ਵਿਚ ਇਕ ਪਾਸੇ ਰਸੋਈ ਤਿਆਰ ਹੋ ਰਹੀ ਸੀ, ਦੂਜੇ ਪਾਸੇ ਪਲੰਘ ਵਿਛਿਆ ਤੇ ਹੇਠ, ਵਿਚਕਾਹੇ ਫ਼ਰਸ਼ ਦੀ ਵਿਛਾਈ ਉਤੇ, ਸ੍ਰੀ ਮਾਨ ਪੰਡਿਤ ਮਹਾਦੇਉ ਜੀ ਦਾ ਇਹ ਗੁਣੀ ਬੱਚਾ ਉਸਤਾਦੀ ਸ਼ਾਗਿਰਦੀ ਚਲਾ ਰਿਹਾ ਸੀ।

ਕੋਈ ਵੀਹ ਸਾਲ ਪਹਿਲਾਂ ਇਹ ਸਾਰਾ ਪਰਵਾਰ ਸਮੇਤ ਪਿਤਾ ਸ੍ਰੀ ਮਹਾਦੇਉ ਜੀ

ਦੇ ਸ੍ਰੀ ਜੀਵਨ ਨਗਰ (ਸਰਸਾ), ਸਤਿਗੁਰੂ ਜੀ ਦੀ ਸੇਵਾ ਵਿਚ ਪਹੁੰਚਾ ਹੋਇਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਗੁਣੀ ਕਲਾਕਾਰਾਂ ਨੂੰ ਅਮ੍ਰਿਤਸਰੋਂ ਉਠਾ ਲਿਆਏ ਸਨ। ਇਹਨੀਂ ਦਿਨੀਂ ਪਿਤਾ ਜੀ ਤਾਂ ਪੈਨਸ਼ਨਰ ਹੀ ਸਨ। ਬੱਚਿਆਂ ਵਿਚੋਂ ਅਜੇ ਕੇ. ਪੰਨਾ ਲਾਲ ਹੀ ਆਲ ਇੰਡੀਆ ਰੇਡੀਓ ਦਿੱਲੀ ਵਿਚ ਮੁਲਾਜ਼ਮ ਹੋ, ਰੋਟੀ-ਰੋਜ਼ੀ ਕਮਾ ਰਿਹਾ ਅਤੇ ਆਪਣਾ ਪਰਵਾਰ ਪਾਲ ਰਿਹਾ ਸੀ। ਓਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਪੋਤਰੇ ਠਾਕਰ ਦਲੀਪ ਸਿੰਘ ਜੀ ਅਤੇ ਹਰਭਜਨ ਸਿੰਘ-ਗੁਰਦੇਵ ਸਿੰਘ ਆਦਿ ਬੱਚਿਆਂ ਨੂੰ ਰਾਗ ਸਿਖਾਣ ਲਈ ਇਨ੍ਹਾਂ ਪਿਤਾ-ਪੁੱਤਰਾਂ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ ਸਨ।

ਜੀਵਨ ਨਗਰ ਰਹਿੰਦਿਆਂ ਕੇ. ਮਹਾਵੀਰ ਅਨੇਕ ਵਾਰ ਮੇਰੇ ਕਮਰੇ ਵਿਚ (ਓਦੋਂ ਮੈਂ ਸਤਿਜੁਗ ਦਾ ਸੰਪਾਦਕ ਸਾਂ) ਆਇਆ ਕਰਦਾ। ਗ਼ਜ਼ਲਾਂ ਅਤੇ ਗੀਤ ਗਾ ਗਾ ਕੇ ਸੁਖ ਅਤੇ ਪਿਆਰ ਦਿਆ-ਲਿਆ ਕਰਦਾ। ਓਦੋਂ ਵੀ ਇਸ ਨੌਜਵਾਨ ਦੀਆਂ ਅੱਖਾਂ ਵਿਚ ਬੰਬਈ ਇਕ ਚਮਕਦੇ ਸਿਤਾਰੇ ਵਾਂਗ ਲਟਕਦੀ ਸੀ। ਮੈਨੂੰ ਕੇ. ਮਹਾਵੀਰ ਨੂੰ ਵੇਂਹਦਿਆਂ ਹੀ ਜਿਵੇਂ ਸੰਗੀਤ ਖੁਧਿਆ ਲਗ ਜਾਂਦੀ।

ਕੇ. ਮਹਾਵੀਰ ਮੈਨੂੰ ਇਸ ਕਾਰਨ ਵੀ ਯਾਦ ਰਹਿੰਦਾ ਹੈ ਕਿ ਇਹ ਅਤੇ ਮੇਰਾ ਲੜਕਾ ਮਨਧੀਰ ਸਿੰਘ ਇਕ ਵਾਰ ਸਰਸੇ ਗਏ। ਸਾਹਮਣੀ ਹਵਾ ਵਿਚ 22 ਮੀਲ ਸਾਈਕਲ ਚਲਾਂਦਾ ਆਪਣੇ ਪਿਆਰੇ ਮਿੱਤਰ ਤੇ ਉਸਤਾਦ ਨੂੰ ਖਿੱਚਦਾ ਮਨਧੀਰ ਸਿੰਘ ਸਰਸੇ ਪੁੱਜਾ। ਉਹਦੇ ਲੱਕ ਵਿਚ ਦਰਦ ਠਹਿਰ ਗਈ। ਆਂਤੜੀਆਂ ਦੀ ਸੋਜ਼ਸ਼ ਹੋ ਗਈ। ਡੇਢ ਹਜ਼ਾਰ ਰੁਪੈਆ ਖ਼ਰਚ ਹੋ ਗਿਆ। ਦਿੱਲੀ ਦੇ ਇਕ ਡਾਕਟਰ ਨੇ ਮਸਾਂ ਕਿਤੇ ਜਾਕੇ ਉਸਨੂੰ ਸਾਂਵਿਆਂ ਕੀਤਾ। ਇਹ ਇਕ ਯਾਦ ਹੀ ਹੈ, ਗਿਲਾ-ਸ਼ਿਕਵਾ ਨਹੀਂ। ਹੁਣ ਬੰਬਈ ਵਿਚ ਆਇਆਂ ਮਹਾਵੀਰ ਜੀ ਦੀਆਂ ਸੁਰਾਂ ਨੇ ਫਿਰ ਖਿੱਚ ਮਾਰੀ ਅਤੇ ਅੱਜ ਪਹੁੰਚ ਗਏ ਉਹਦੇ ਘਰ।

ਮਾੜਚੂ ਸਰੀਰ, ਅੱਖਾਂ ਨੂੰ ਮੋਤੀਆ ਬਿੰਦ, ਉਪਰੇਸ਼ਨ ਦੀ ਉਡੀਕ। ਮਹਾਵੀਰ ਉਤੇ ਬਜ਼ੁਰਗੀ ਦਾ ਦੌਰ-ਦੌਰਾ ਸੀ। ਉਸਨੇ ਪਿਆਰੇ ਤੇ ਸੁਖਿਆਲੇ ਦਿਨਾਂ ਦੀ ਯਾਦ ਦੀ ਕਿਤਾਬ ਫੋਲ ਧਰੀ। ਬੀਤੇ ਦੇ ਸੁਆਦ ਨਾਲ ਸਰਸ਼ਾਰ ਹੋਇਆ ਉਹੋ ਪੁਰਾਣੀ ਗਜ਼ਲ ਗਾਉਣ ਲਈ ਆਪਣੀ ਸ਼ਾਗਿਰਦ ਰੇਣੁਕਾ ਮਲਕਾਨੀ ਨੂੰ "ਆਂਖ ਸੇ ਆਂਖ ਮਿਲਾਤਾ ਹੈ ਕੋਈ" ਗਾਉਣ ਲਈ ਲਾ ਦਿਤਾ। ਬਾਰੀਕ, ਲੋਚ ਭਰੀ, ਮ੍ਰਿਦੂ ਤੇ ਖ਼ਮਦਾਰ ਆਵਾਜ਼ ਤਾਨਪੂਰੇ ਦੀਆਂ ਸੁਰਾਂ ਨਾਲ ਗੂੰਜ ਉਠੀ ਅਤੇ ਏਧਰ ਮਹਾਵੀਰ ਦੀਆਂ ਉਂਗਲਾਂ ਹਾਰਮੋਨੀਅਮ ਦੀਆਂ ਚਿੱਟੀਆਂ-ਕਾਲੀਆਂ ਸੁਰਾਂ ਉਤੇ ਨੱਚਣ ਲੱਗੀਆਂ।

## ਦਰਸ਼ਨ ਕਦੋਂ ਕੁ ?

6 ਵਜ ਚੁਕੇ ਹਨ। ਅਜੇ ਤਕ ਮੈਨੂੰ ਪਤਾ ਨਹੀਂ ਲਗ ਸਕਿਆ ਕਿ ਸਤਿਗੁਰੂ ਜੀ ਇੱਗਦ ਪੁਰੀਓਂ ਆਏ ਹਨ ਜਾਂ ਨਹੀਂ। ਮਹਾਰਾਜ ਜੀ ਵੀ ਰੇਸ ਕੋਰਸੋਂ ਹੋ ਕੇ ਮੁੜਦੇ, ਮਿਲ ਪਏ, ਪਰ ਉਹਨਾਂ ਵੀ ਅਜੇ ਤਕ ਨਾ ਦਰਸ਼ਨ ਕੀਤੇ ਸਨ ਅਤੇ ਨਾ ਹੀ

ਆਮਦ ਦੀ ਜਾਣਕਾਰੀ ਪ੍ਰਾਪਤ ਕੀਤੀ ਸੀ। ਜਾਪਦਾ ਹੈ ਕਿ ਅੱਜ ਦਰਸ਼ਨ ਬਿਰਲਾ ਮਾਤ੍ਰਸਰੀ ਸਭਾਗਾਰ ਵਿਚ ਹੀ ਹੋਣਗੇ।

ਮਾਤ੍ਰਸਰੀ ਸਭਾਗਾਰ ਵਿਚ 7-30 ਵਜੇ ਸ਼ਾਮੀਂ ਪਹੁੰਚਿਆ ਤਾਂ ਹਾਲ ਤੋਂ ਬਾਹਰ ਦਿੱਲੀਓਂ ਨਵੇਂ ਆਏ 5 ਸਰੀਰ ਮਿਲੇ। ਸ: ਸੁਲਖਣ ਸਿੰਘ, ਸੰਤ ਸਵਰਨ ਸਿੰਘ ਅਤੇ ਸੰਤ ਅਵਤਾਰ ਸਿੰਘ ਆਦਿ। ਸਤਿਗੁਰੂ ਜੀ ਅਜੇ ਤਕ ਸਭਾਗਾਰ ਵਿਚ ਨਹੀਂ ਪਧਾਰੇ। ਤਾਜ ਹੋਟਲ ਵਿਚ ਗਏ ਹਨ। ਇੱਗਦ ਪੁਰੀਓਂ ਸਮਾਗਮ ਤੋਂ ਅੱਧਾ ਘੰਟਾ ਹੀ ਪਹਿਲਾਂ ਆਏ ਹਨ। ਬੰਬਈ ਵਿਚ ਸਤਿਗੁਰੂ ਜੀ ਬਿਨਾ ਏਨਾ ਸਮਾ ਰਹਿਣਾ ਸੁਖਾਇਆ ਨਹੀਂ।

## ਮਾਤ੍ਰਸਰੀ ਸਭਾਗਾਰ ਵਿਚ

ਐਨ 7-30 ਵਜੇ ਮਹਾਰਾਜ ਬੀਰ ਸਿੰਘ ਜੀ ਦੇ ਪ੍ਰਬੰਧ ਹੇਠ ਮੰਚ ਸਕੱਤਰ ਪ੍ਰੋ: ਸੁਖਬੀਰ ਸਿੰਘ ਗੁਲਾਟੀ ਨੇ, ਸ੍ਰੀ ਚੌਰਸੀਆ ਦੇ ਇਕ ਨਾਮਧਾਰੀ ਸ਼ਾਗਿਰਦ ਸ: ਸਤਪਾਲ ਸਿੰਘ ਜੰਮੂ ਨੂੰ ਬੰਸਰੀ ਵਾਦਨ ਲਈ ਪੇਸ਼ ਕੀਤਾ। ਸਤਪਾਲ ਸਿੰਘ ਨਾਲ ਤਬਲੇ ਤੇ ਸੰਗਤ ਸ੍ਰੀ ਕਿਰਨਪਾਲ ਸਿੰਘ ਕਰ ਰਿਹਾ ਹੈ ਜੋ ਸਾਊਥਾਲ (ਯੂ. ਕੇ.) ਵਿਚੋਂ ਭਾਰਤ ਅੰਦਰ ਪੰ: ਸ਼ਿਵ ਕੁਮਾਰ ਜੀ ਤੋਂ ਸੰਤੂਰ ਸਿਖਣ ਆਇਆ ਹੈ। ਦੋਹਾਂ ਦਾ ਜੋੜ ਠੀਕ ਹੀ ਰਿਹਾਂ ਹੈ। ਅੱਧੇ ਘੰਟੇ ਦੇ ਅੰਦਰ-ਅੰਦਰ ਹਾਲ ਦੀਆਂ ਕੁਰਸੀਆਂ ਭਰਪੂਰ ਹੋ ਗਈਆਂ।

## ਸਭਾਗਾਰ ਤੋਂ ਬਾਹਰ

8 ਵਜੇ ਰਾਤੀਂ ਸਤਿਗੁਰੂ ਜੀ ਸਭਾਗਾਰ ਦੇ ਸਾਹਵੇਂ ਆ ਕੇ ਕਾਰੋਂ ਉਤਰੇ ਤਾਂ ਬੰਬਈ ਦੇ ਨਾਮਧਾਰੀਆਂ, ਸ਼ਾਕਾਹਾਰ ਸੰਸਥਾਵਾਂ ਵਾਲਿਆਂ ਅਤੇ ਕੁਛ ਹੋਰ ਲੋਕਾਂ ਨੇ ਘੇਰਾ ਪਾ ਲਿਆ। ਹਰ ਕੋਈ ਦਰਸ਼ਨ ਕਰਕੇ ਆਸ਼ੀਰਵਾਦ ਚਾਹ ਰਿਹਾ ਸੀ।

ਸ੍ਰੀ ਮਾਨਕਰ ਦੀ ਜੀਵ ਦਇਆ ਸੁਸਾਇਟੀ ਅਤੇ ਕੁਛ ਹੋਰ ਸ਼ਾਕਾਹਾਰੀਆਂ ਨੇ ਇਕ ਸੰਗੀਤ ਸਭਾ ਵੀ ਬਣਾਈ ਹੋਈ ਹੈ। ਇਸਦੇ ਮੋਢੀ ਨੇ ਤਿੰਨ ਹੋਣਹਾਰ ਕਲਾਕਾਰਾਂ ਨੂੰ ਚਰਨੀਂ ਲੁਆਕੇ ਆਸ਼ੀਰਵਾਦ ਮੰਗਣ ਦੇ ਨਾਲ ਇਹ ਕਾਮਨਾ ਵੀ ਕੀਤੀ ਕਿ 9 ਅਪਰੈਲ ਨੂੰ ਉਨ੍ਹਾਂ ਦੇ ਪ੍ਰੋਗਰਾਮ ਵਿਚ ਵੀ ਜ਼ਰੂਰ ਦਰਸ਼ਨ ਦਿਤੇ ਜਾਣ। ਸਤਿਗੁਰੂ ਜੀ ਨੇ ਆਪਣੇ ਪੀਚਵੇਂ ਪ੍ਰੋਗਰਾਮ ਦਾ ਜ਼ਿਕਰ ਕਰਦਿਆਂ ਮੇਰੇ ਅਤੇ ਜਗਦੀਸ਼ ਸਿੰਘ "ਵਰਿਆਮ" ਦੇ ਜ਼ਿਮੇ ਲਾਇਆ ਕਿ ਅਸੀਂ ਕੁਛ ਹੋਰ ਨਾਮਧਾਰੀ ਨਾਲ ਲੈਕੇ ਪ੍ਰਤੀਨਿਧਤਾ ਕਰੀਏ।

ਪੰਜਾਬੀ ਦਾ ਬੰਬਈ ਵਿਚ ਰਹਿੰਦਾ ਇਕ ਲੇਖਕ, ਪ੍ਰੀਤਮ ਬੇਲੀ, ਜਦੋਂ ਚਰਨੀਂ ਹੱਥ ਲਾਣ ਲਈ ਝੁਕਿਆ ਅਤੇ ਮੈਂ ਦੱਸਿਆ ਕਿ ਇਹ ਮੇਰਾ ਸਰਨਾਵੀਆਂ ਤਾਂ ਹੈ ਹੀ ਨਾਲ ਮੇਰਾ ਬੇਲੀ ਵੀ ਹੈ। ਸਤਿਗੁਰੂ ਹਸਦੇ-ਹਸਦੇ ਬੋਲੇ : ਫਿਰ ਤਾਂ ਸਾਡਾ ਬੇਲੀ ਵੀ ਬਣੇਗਾ ਹੀ।

### ਮਸਰੂਫ਼ੀਅਤ

ਸਭਾਗਾਰ ਦੀਆਂ ਪੌੜੀਆਂ ਉਤਰਦਿਆਂ, ਸ੍ਰੀ ਸਤਿਗੁਰੂ ਜੀ ਨੂੰ ਅੱਜ ਦੇ ਬਿਤਾਏ ਦਿਨ ਬਾਰੇ ਪੁੱਛਿਆ ਤਾਂ ਆਪ ਨੇ ਦੱਸਿਆ : ਇੱਗਦ ਪੁਰੀ ਨੂੰ, ਸਵੇਰੇ ਜਹਾਜ਼ੋਂ ਉਤਰਦਿਆਂ ਹੀ ਚਲੇ ਗਏ। ਪੰਜ ਛੇ ਘੰਟੇ ਤਾਂ ਜਾਣ-ਆਉਣ ਵਿਚ ਹੀ ਲਗ ਗਏ। ਦੋ ਢਾਈ ਘੰਟੇ ਇੱਗਦ ਪੁਰੀ ਵੀ ਰਹੇ। ਮਸਾਂ 4 ਵਜੇ ਤਕ ਬੰਬਈ ਪਹੁੰਚੇ। ਏਥੇ ਮਹਾਰਾਜ ਜੀ ਦੇ ਡੇਰੇ ਜਾ, ਇਕ ਅੱਧੀ ਹੋਰ ਜਗਹ ਭੁਗਤਾ, ਤਾਜ ਵਿਚ ਆਪਣੇ ਸਥਾਨ ਦਾ ਪਤਾ ਕਰਨ ਗਏ, ਅੱਜ ਏਥੇ ਪਛੜ ਕੇ ਪਹੁੰਚਿਆ ਗਿਆ ਹੈ। ਤੁਹਾਨੂੰ ਵੀ ਫੋਨ ਨਹੀਂ ਕਰ ਸਕਿਆ ਅਤੇ ਅਮਜਦ ਅਲੀ ਜੀ ਨਾਲ ਵੀ ਮੁਲਾਕਾਤ ਫੋਨ ਤੇ ਹੀ ਕੀਤੀ।

### ਧਰਮਵੀਰ ਸਿੰਘ

ਸਭਾਗਾਰ ਵਿਚ ਦਾਖ਼ਲ ਹੋਇਆ ਤਾਂ ਖ਼ਾਂ ਸਾਹਿਬ ਵਲਾਇਤ ਖ਼ਾਂ ਦੇ ਸ਼ਾਗਿਰਦ ਸ੍ਰੀ ਧਰਮਵੀਰ ਦਾ ਸਿਤਾਰ ਵਾਦਨ 8-15 ਤੋਂ ਸ਼ੁਰੂ ਹੋ ਚੁਕਾ ਸੀ। ਇਸ ਦੇ ਨਾਲ ਇਸਦਾ ਸਕਾ ਚਾਚਾ ਸ: ਅਵਤਾਰ ਸਿੰਘ ਤਬਲੇ ਤੇ ਸੰਗਤ ਕਰਕੇ, ਚਾਚੇ-ਭਤੀਜੇ ਦਾ ਵਧੀਆ ਜੋੜ ਉਪਸਥਿਤ ਕਰ ਰਿਹਾ ਸੀ।

ਧਰਮਵੀਰ ਸਿੰਘ ਨੇ ਬੜੇ ਵਿਸ਼ਵਾਸ ਨਾਲ ਆਲਾਪ, ਵਿਲੰਬਤ, ਦਰੁਤ ਅਤੇ ਝਾਲਾ ਵਜਾਇਆ ਅਤੇ ਬੜਾ ਸੁੰਦਰ ਸੁਰ ਵਿਨਿਆਸ ਵਖਾਇਆ। ਸਫੇਦ ਚਮਕੀਲੇ ਵਸਤਰ, ਗੋਰਾ ਰੰਗ, ਸੁਨਹਿਰੀ ਚਸ਼ਮਾ ਉੱਠਦੀਆਂ ਮੁੱਛਾਂ ਨਾਲ ਸਜਦੀ ਹਲਕੀ ਦਾੜ੍ਹੀ। ਇਕ ਸੁੰਦਰ ਨਾਮਧਾਰੀ ਦੇ ਦਰਸ਼ਨ। ਸਿੱਧਾ ਤਣ ਕੇ, ਰਤਾ-ਰਤਾ ਮੁਸਕਰਾਂ-ਦਿਆਂ ਧਰਮਵੀਰ ਸਿੰਘ ਨੇ ਇਕ ਘੰਟੇ ਤੋਂ ਵੱਧ ਸਿਤਾਰ ਨੂੰ ਵਜਾਇਆ ਅਤੇ ਵਿਚ ਵਿਚ ਚਾਚਾ ਜੀ ਨੂੰ ਸੋਲੋ ਤਬਲਾ ਵਾਦਨ ਦਾ ਸਮਾਂ ਦੇ ਕੇ ਸਰੋਤਿਆਂ ਤੋਂ ਬਾਰ-ਬਾਰ ਤਾਲੀਆਂ ਦੁਆਰਾ ਸਤਿਕਾਰ ਅਰਜਤ ਕੀਤਾ। ਹਾਜ਼ਰੀ ਤਸੱਲੀ ਬਖਸ਼। ਅੱਛਾ ਪ੍ਰਭਾਵ।

### ਮੋਹਣਾ ਵਾਇਲਨ

9-20 ਵਜੇ ਰਾਤੀਂ ਦੂਜੀ ਵਾਰ ਪਰਦਾ ਉਠਿਆ ਤਾਂ ਸ੍ਰੀ ਐਮ. ਐਮ. ਗੋਪਾਲਾ ਕ੍ਰਿਸ਼ਣਨ ਆਪਣੀ ਪਾਰਟੀ ਨਾਲ ਵਾਇਲਨ ਵਾਦਨ ਵਾਸਤੇ ਆਏ। ਇਹਨਾਂ ਦੇ ਸਫੇਦ ਧੋਤੀ-ਕੁਰਤਾ, ਮੱਥੇ ਤੇ ਸਫੇਦ ਪੱਟੀ ਦਾਰ ਤਿਲਕ। ਸੰਸਾਰ ਪ੍ਰਸਿਧ ਵਾਇਲਨ ਵਾਦਕ ਨੇ ਸਤਿਗੁਰੂ ਜੀ ਨੂੰ ਸਾਸ਼ਟਾਂਗ ਪ੍ਰਣਾਮ ਕੀਤੀ। ਉਸ ਦੇ ਸਹਿਯੋਗੀਆਂ ਨੇ ਵੀ ਗੋਡੇ ਨਿਵਾ-ਨਿਵਾ ਨਮਸਕਾਰਾਂ ਕੀਤੀਆਂ। ਦੱਖਣੀ ਭਾਰਤ ਦਾ ਇਹ ਕਲਾਕਾਰ ਉੱਤਰੀ ਭਾਰਤ ਦੇ ਸ਼ਾਸਤਰੀ ਸੰਗੀਤ ਦੀ ਬਹੁਮੁਲੀ ਪ੍ਰਤੀਨਿਧਤਾ ਕਰਦਾ ਹੈ।

ਛੇ ਜਣਿਆਂ ਦੀ ਪਾਰਟੀ ਮੰਚ ਉਤੇ ਸਜੀ। ਦੋ ਤਾਨਪੂਰੇ, ਇਕ ਤਬਲਾ ਅਤੇ ਖ਼ੁਦ ਗੋਪਾਲਾ ਕ੍ਰਿਸ਼ਣਨ ਵਾਇਲਨ ਤੇ ਬੜੀ ਭਾਰੀ ਆਵਾਜ਼ ਨਾਲ ਸੁਰਾਂ ਭਰਨ ਲਗੇ।

ਸਤਿਗੁਰੂ ਜੀ, ਕਲਕਤਾ ਵਿਚ ਹੋਏ ਉਸਤਾਦ ਹਾਫ਼ਿਜ਼ ਅਲੀ ਖ਼ਾਂ ਦੀ ਯਾਦ ਵਿਚ ਸ਼ਾਸਤਰੀ ਸੰਗੀਤ ਸਮੇਲਨ ਵਿਚ, ਇਸ ਕਲ਼ਾਕਾਰ ਦਾ ਵਾਦਨ ਸੁਣ ਕੇ ਮੁਗਧ ਹੋ ਗਏ ਸਨ। ਮਹਾਰਾਜ ਜੀ ਨੇ ਅਸਾਂ ਸਭ ਲਈ ਉਸ ਕਲਾ-ਸੁੰਦਰਤਾ ਨੂੰ ਮਾਣਨ ਦਾ ਮੌਕਾ ਪੈਦਾ ਕਰ ਦਿਤਾ।

ਵਾਦਕ ਨੇ ਪੰਜ ਚਾਰ ਮਿੰਟਾਂ ਵਿਚ ਸੰਕਰੇ ਬਿਹਾਗ ਦੀਆਂ ਸੁਰਾਂ ਵਖਾ ਕੇ ਤਬਲੇ ਦੀ ਸੰਗਤ ਲੈ ਲਈ। ਦੁਬਲਾ ਜਿਹਾ ਕਲਾਕਾਰ ਮਿੱਠੀ-ਮਿੱਠੀ ਮੁਸਕਣੀ ਬਖੇਰਦਾ ਵਾਇਲਨ ਤੇ ਮੋਟੀਆਂ-ਪਤਲੀਆਂ, ਉਚੀਆਂ-ਨੀਵੀਆਂ ਸੁਰਾਂ ਮੀਂਡਦਾ, ਝਕਝੋਰਦਾ ਤੇ ਖਿੱਚਦਾ ਚਲਾ ਜਾਂਦਾ ਹੈ। ਪੰ: ਗੋਪਾਲਾ ਕ੍ਰਿਸ਼ਣਨ ਦੇ ਲੰਮੇ ਪਤਲੇ ਹਥ ਵਿਚ ਛੋਟਾ ਜਿਹਾ ਵਾਇਲਨ ਇੰਜ ਗੂੰਜਦਾ ਹੈ ਜਿਵੇਂ ਕੋਈ ਨਰ-ਸਾਜ਼ ਆਵਾਜ਼ ਵਲੋਂ ਸਾਰੇ ਮਾਹੌਲ ਤੇ ਛਾ ਗਿਆ ਹੋਵੇ। ਤਬਲਾ ਵਾਦਨ ਸ੍ਰੀ ਲਾਲ ਜੀ ਗੋਖਲੇ ਬੜਾ ਜਮਾਅ ਕੇ ਕਰ ਰਹੇ ਹਨ। ਮਸਤ ਹੋਇਆ ਗੋਪਾਲਾ ਕ੍ਰਿਸ਼ਣਨ ਸੰਗੀਤ ਰੂਪ ਹੋਇਆ ਪਿਆ ਹੈ। ਇਕ-ਇਕ ਸੁਰ ਨਾਲ ਏਨੇ ਕਲੋਲ ਕਰਦਾ ਹੈ ਕਿ ਸਰੋਤੇ ਅਸ਼-ਅਸ਼ ਕਰ ਉਠੇ ਹਨ।

ਸਤਿਗੁਰੂ ਜੀ ਵਾਇਲਨ ਵਾਦਕ ਦੀ ਸੁਰ ਛੁੰਹਦੀ ਇਕ-ਇਕ ਖ਼ੂਬੀ ਤੇ ਮੁਗਧ ਹੋਏ ਤਨੋਂ-ਮਨੋਂ ਪ੍ਰਸੰਨ ਹਨ। ਲੈਅਕਾਰੀ ਉਸਦੀ ਸਤਿਗੁਰੂ ਜੀ ਵਾਸਤੇ ਡਾਢੀ ਪ੍ਰਭਾਵਕਾਰੀ ਸੀ। ਦੂਰੋਂ ਮੇਰੀ ਨਜ਼ਰ ਨਾਲ ਨਜ਼ਰ ਮਿਲਾਕੇ ਸਤਿਗੁਰੂ ਜੀ ਨੇ ਪੇਟ ਤੇ ਇਸ ਤਰੀਕੇ ਨਾਲ ਹੱਥ ਫੇਰਿਆ ਜਿਵੇਂ ਇਸ਼ਾਰਾ ਹੋਵੇ ਕਿ ਕਲਾਕਾਰ ਮਿੱਠੀਆਂ ਤੇ ਤਿੱਖੀਆਂ ਸੁਰਾਂ ਨਾਲ ਆਂਦਰਾਂ ਕਟ-ਕਟ ਧਰੀ ਜਾਂਦਾ ਹੈ। ਉਹਦੀ ਕਾਰਕਰਦਗੀ ਸਾਰਿਆਂ ਲਈ ਹੀ ਜਾਦੂ ਭਰੀ ਸੀ।

10-10 ਤੇ ਸੰਕਰਾ ਖ਼ਤਮ ਹੋ ਗਿਆ ਹੈ। ਪੀਲੂ ਵਿਚ ਠੁਮਰੀ ਦੀ ਸਿਫ਼ਾਰਸ਼ ਰੂਪਮਾਨ ਹੋਣ ਲਗੀ ਹੈ। ਵਾਇਲਨ 'ਚੋਂ ਉਠਦੀਆਂ ਪਹਿਲੀਆਂ ਹੀ ਨਖ਼ਰੇਦਾਰ ਸੁਰਾਂ ਨੇ ਤਾਲੀਆਂ ਦੀ ਭਰਮਾਰ ਲੈ ਲਈ ਹੈ। ਹਾਲ ਸਰੋਤਿਆਂ ਨਾਲ ਭਰਪੂਰ ਹੈ। ਕਰੀਬ 1200 ਆਦਮੀ ਇਸਤਰੀਆਂ ਸਾਜ਼ਿੰਦੇ ਦੀਆਂ ਸੁਰਾਂ ਨਾਲ ਉਠਦੇ ਬਹਿੰਦੇ ਤੇ ਤੇ ਘਾਇਲ ਹੁੰਦੇ ਚਲੇ ਜਾ ਰਹੇ ਹਨ। ਪੀਲੂ ਦੇ ਵੱਧ ਤੋਂ ਵੱਧ ਦਰਦੀਲੇ ਤੀਰ ਖਾਂਦੇ, 'ਆਹਾ!' 'ਕਿਆ ਬਾਤ ਹੈ!' 'ਓਇ ਮਾਰ ਘੱਤਿਆ' ਕਹਿੰਦੇ ਤਨ-ਮਨ ਲੁਟਾਈ ਚਲੇ ਜਾ ਰਹੇ ਹਨ।

10-25 ਤੇ ਪੀਲੂ ਨੂੰ ਛੁਟੀ ਮਿਲ ਗਈ। ਗੋਪਾਲਾ ਕ੍ਰਿਸ਼ਣਨ ਨੇ ਅੰਗਰੇਜ਼ੀ ਵਿਚ ਆਪ ਹੀ ਅਨਾਊਂਸ ਕਰ ਦਿਤਾ : ਹੁਣ ਪੂਰੀਆ ਕਲਿਆਣ ਦਾ ਆਲਾਪ, ਜੋੜ, ਝਾਲਾ ਆਦਿ ਵਜਾਵਾਂਗਾ। 11-15 ਵਜੇ ਰਾਤੀਂ ਪੰ: ਗੋਪਾਲਾ ਕ੍ਰਿਸ਼ਣਨ ਜੀ ਨੇ ਵਾਇਲਨ ਠੱਪ ਦਿਤਾ।

## ਸਭਾਗਾਰ ਵਿਚ ਐਕਟਰ

10 ਮਿੰਟ ਦੇ ਇੰਟਰਵਲ ਵਿਚ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਨੇ ਸ੍ਰੀ ਸਤਿਗੁਰੂ ਜੀ ਨੂੰ ਬੰਬਈ ਦੇ ਇਕ ਐਕਟਰ ਸ੍ਰੀ ਮਨਮੋਹਣ ਕ੍ਰਿਸ਼ਨ ਤੋਂ ਜਾਣੂ ਕਰਵਾਇਆ

ਅਤੇ ਹੋਰ ਸਜਣਾਂ ਸਮੇਤ ਫੋਟੋ ਖਿਚਵਾਈ। ਸਤਪਾਲ ਸਨੇਹੀ ਕੈਮਰਾ ਲੈ ਕੇ ਏਧਰ-ਓਧਰ ਘੁੰਮਦਾ ਲੋਕਾਂ ਦੇ ਸੁਹਾਵਣੇ ਪਲ ਚੁਰਾਂਦਾ ਰਹਿੰਦਾ ਹੈ ਤਾਕਿ ਉਹਨਾਂ ਪਲਾਂ ਨੂੰ ਆਪਣੀ ਮੁੱਠੀ ਵਿਚ ਬੰਦ ਰੱਖ ਸਕੇ।

11-30 ਵਜੇ ਪੰਡਿਤ ਜਸ ਰਾਜ ਜੀ ਸਾਡੀ ਸਭਾ ਦਾ ਸ਼ਿੰਗਾਰ ਬਣਨ ਲਈ ਸਟੇਜ ਤੇ ਆਏ, ਸਤਿਗੁਰੂ ਜੀ ਨੇ ਪਿਛਲੇ ਦਿਨਾਂ ਵਿਚ ਵੀ ਕਲਾਕਾਰਾਂ ਨੂੰ ਮੰਚ ਤੇ ਬੈਠਣ ਤੋਂ ਪਹਿਲਾਂ ਹਸਤ ਕੰਵਲਾਂ ਨਾਲ ਤਾਜ਼ੇ ਫੁਲਾਂ ਦੇ ਹਾਰ ਪਹਿਨਾਅ ਕੇ ਮਾਣ ਬਖ਼ਸ਼ਿਆ ਹੈ, ਅੱਜ ਵੀ ਇੰਜ ਹੀ ਕੀਤਾ ਗਿਆ ਹੈ।

ਪੰਡਿਤ ਜੀ ਦੇ ਗਾਇਨ ਸਮੇਂ ਮੰਚ ਉਪਰ ਖੱਬੇ ਪਾਸੇ ਕੇਵਲ ਸਤਿਗੁਰੂ ਜੀ, ਮਹਾਰਾਜ ਜੀ ਅਤੇ ਇਕ ਸੇਵਕ ਰਹਿ ਗਿਆ ਹੈ। ਸਰੋਤੇ ਪੰ: ਜਸਰਾਜ ਤੋਂ ਪਹਿਲਾਂ ਹੀ ਡਾਢੇ ਪ੍ਰਭਾਵਤ ਲਗਦੇ ਹਨ। ਪੰ: ਜੀ ਨੇ ਬਾਗੇਸ਼ਵਰੀ ਨੂੰ ਗਾਇਕੀ ਦਾ ਆਧਾਰ ਬਣਾਇਆ ਹੈ। ਸੁਰ-ਮੰਡਲ ਛੇੜਦਿਆਂ ਹੀ ਸ਼ੜਜ ਨੂੰ ਇੰਜ ਪਕੜਿਆ ਹੈ ਕਿ ਬਾਗੇਸ਼ਵਰੀ ਮੂਰਤੀਮਾਨ ਹੋ ਉਠੀ।

ਪੰਡਿਤ ਜੀ ਦੇ ਸਾਥੀ ਹਨ ਇਕ ਪੇਟੀ ਮਾਸਟਰ, ਇਕ ਤਬਲਾਨਿਵਾਜ਼, ਦੋ ਤਾਨਪੂਰੇ ਛੇੜਨ ਵਾਲੇ।

ਆਲਾਪ ਕਰਦਿਆਂ ਅੱਧਾ ਘੰਟਾ ਹੋ ਗਿਆ ਹੈ। ਅਜੇ ਟੀਪ ਦੇ ਸਾ ਦੀ ਵਾਰੀ ਨਹੀਂ ਆਈ। ਸੁਰ, ਸ਼ਰੁਤੀਆਂ ਵਖਾਂਦੇ ਚਲੇ ਜਾ ਰਹੇ ਹਨ ਜਸਰਾਜ ਜੀ।

ਮੈਂ ਪੰਡਿਤ ਜੀ ਦੀ ਆਵਾਜ਼ ਵਿਚ ਗੁਆਚਾ ਹੋਇਆ ਸਾਂ ਕਿ ਇਕ ਰੁੱਕਾ ਹੱਥੋ-ਹੱਥੀ ਮੇਰੇ ਤਕ ਪਹੁੰਚ ਗਿਆ। ਸ੍ਰੀ ਸਤਿਗੁਰੂ ਜੀ ਦੇ ਹਸਤਾਖਰ ਸਨ : ਕੱਲ ਮੇਰੇ ਕਮਰਾ ਨੰ: 361 ਤਾਜ ਵਿਚ, 2 ਵਜੇ ਉ: ਅਮਜਦ ਜੀ ਔਣਗੇ। ਗੁਰਦੇਵ, ਹਰਭਜਨ, ਕਾਕਾ ਛੋਟਾ (ਸਤਿਗੁਰੂ ਜੀ ਠਾਕਰ ਉਦੈ ਸਿੰਘ ਜੀ ਨੂੰ ਇੰਜ ਹੀ ਯਾਦ ਕਰਦੇ ਹਨ), ਕਵੀ ਜੀ ਤੁਸੀਂ ਜ਼ਰੂਰ ਆਓ।

ਏਸੇ ਰੁੱਕੇ ਦੇ ਦੂਜੇ ਪਾਸੇ ਜਗਦੀਸ਼ ਸਿੰਘ 'ਵਰਿਆਮ' ਲਈ ਲਿਖਿਆ ਹੋਇਆ ਸੀ : ਪੰਡਤ ਬਸੰਤ ਰਾਵ ਜੀ ਜੋ ਏਥੇ ਛੋਟੇ ਬੱਚਿਆਂ ਨੂੰ ਸਿਖਾਂਦੇ ਤੇ ਪ੍ਰੋਗਰਾਮ ਕਰਾਂਦੇ ਨੇ, ਉਹ ਮਿਲੇ ਹਨ ਕਿ ਨਹੀਂ, ਪਤਾ ਕਰਨਾ ਹੈ। ਕੱਲ ਜ਼ਰੂਰ ਸਾਡੇ ਛੋਟੇ ਬੱਚਿਆਂ ਨੂੰ ਸੁਣਨ।

ਇਹਨਾਂ ਅਨੁਸਾਰ ਅਮਲ ਤਾਂ ਹੋਣਾ ਹੀ ਸੀ।

ਜਸਰਾਜ ਜੀ ਨੇ ਪਹਿਲਾਂ ਇਕ ਬੰਦਸ਼ ਵਿਲੰਬਤ ਲੈਅ ਵਿਚ ਗਉਂ ਕੇ, ਫਿਰ ਦਰੁਤ ਸੁਣਾਈ। ਮਿੱਠੀਆਂ ਤੇ ਭਿੱਜੀਆਂ ਸੁਰਾਂ, ਚਪਲ ਸਰਗਰਮਾਂ, ਸੁਹਣੇ ਦਰਸ਼ਨ, ਹੱਥਾਂ ਨੂੰ ਬਾਰ-ਬਾਰ ਮਚਕੋੜੇ ਜਿਵੇਂ ਇਨ੍ਹਾਂ 'ਚੋਂ ਸੁਰਾਂ ਦੇ ਪ੍ਰਭਾਵ ਉਠ ਰਹੇ ਹੋਣ।

ਅਗਲੇ ਦਿਨ ਦੇ ਆਰੰਭ, ਅਰਥਾਤ ਰਾਤੀਂ 12-20 ਤੇ, ਪੰਡਿਤ ਜੀ ਨੇ ਸਮਾਪਤੀ ਕਰ ਦਿਤੀ ਹੈ, ਜਿਵੇਂ ਅਸੀਂ ਕਿਸੇ ਹੋਰ ਦੁਨੀਆਂ ਵਿਚੋਂ ਧਰਤੀ ਤੇ ਪਟਕੇ ਗਏ ਹੋਵੀਏ।

ਦੋ ਮਿੰਟ ਦੇ ਅੰਦਰ-ਅੰਦਰ ਹੀ ਮਹਾਰਾਜ ਬੀਰ ਸਿੰਘ ਜੀ ਸ੍ਰੀ ਸਤਿਗੁਰੂ ਜੀ

ਪਾਸੋਂ ਉਠਕੇ ਪੰਡਿਤ ਜਸਰਾਜ ਜੀ ਵਲ ਵਧੇ। ਕੰਨ ਵਿਚ ਕੁਛ ਕਿਹਾ। ਪੰਡਿਤ ਜੀ ਨੇ ਆਪਣੇ ਸਾਥੀਆਂ ਨੂੰ ਕਿਹਾ : ਪੰਦਰਾਂ ਮਿੰਟ ਹੋਰ। ਮੱਥੇ ਅਤੇ ਅੱਖਾਂ ਨੂੰ ਤਣਾਓ ਦੀ ਸਥਿਤੀ ਵਿਚ ਕਰਕੇ ਸਪੱਸ਼ਟ ਕੀਤਾ ਜਿਵੇਂ ਥਕ ਗਏ ਹੋਣ।

ਪਰ ਫਿਰ, ਰਾਗ ਦੇਸ਼ ਦੀ ਇਕ ਬੰਦਸ਼ ਸ਼ੁਰੂ ਹੋ ਗਈ :

ਗਲ ਭੁਜੰਗ, ਭਸਮ ਅੰਗ, ਸ਼ੰਕਰ ਅਨੁਰਾਗੀ।
ਸਤਿਗੁਰ ਚਰਨਾਰਵਿੰਦ ਸ਼ਿਵ ਸਮਾਧ ਲਾਗੀ।
ਤੀਨ ਨੈਨ ਅਮ੍ਰਿਤ ਭਰੇ ਗਲੇ ਰੁੰਡ ਮਾਲਾ।
ਰਹਿਤ ਮਗਨ, ਫਿਰਤ ਮਦਨ, ਸੰਗ ਗੋਰੀ ਲਾਗੀ।
ਅਪਨੇ ਪਤਿ ਕੋ ਨਿਰਖ ਨਿਰਖ ਪਾਰਵਤੀ ਜਾਗੀ।
ਔਰਨ ਕੋ ਆਸ਼ਿਸ਼ ਦੇਤ ਆਪ ਵਿਰਤ ਤਿਆਗੀ।

ਦੇਸ ਕੀ ਗੰਵਿਆਂ ਲੋਕਾਂ ਦੇ ਹਿਰਦਿਆਂ ਵਿਚ ਭਗਤੀ ਦੀ ਗੰਗਾ ਉਤਾਰ ਦਿਤੀ। ਸਰੋਤੇ ਮੂਰਤੀਆਂ ਬਣੇ, ਸੰਗੀਤਕਾਰ ਦੀਆਂ ਸੁਰਾਂ ਨਾਲ ਜਿਉਂਦੇ ਮਰਦੇ ਰਹੇ। ਦੇਸ ਦੀਆਂ ਸੁਰਾਂ ਸ਼ਾਂਤ ਹੋਈਆਂ ਤਾਂ ਸਰੋਤਿਆਂ ਨੇ 'ਭੈਰਵੀ' 'ਭੈਰਵੀ' ਆਖਕੇ ਥੱਕੇ ਹੋਏ ਕਲਾਕਾਰ ਨੂੰ ਜਿਵੇਂ ਨਵੀਂ ਜਿੰਦ ਪਾ ਦਿਤੀ। ਭਗਵਾਨ ਵੀ ਤਾਂ ਆਪਣੀ ਉਸਤਤੀ ਤੇ ਰੀਝਦਾ ਹੈ, ਜਸਰਾਜ ਜੀ ਭਲਾ ਅਜਿਹੇ ਗੁਣੀ ਸਰੋਤਿਆਂ ਦੀ ਮੰਗ ਕਿਵੇਂ ਨ ਪੂਰੀ ਕਰਦੇ।

'ਨਿਰੰਜਣੀ ਨਾਰਾਇਣੀ' ਭੈਰਵੀ ਵਿਚ ਆਰੰਭ ਹੋ ਗਈ। ਜ਼ਮੀਨ ਆਸਮਾਨ ਦੀਆਂ ਸੁਰਾਂ ਭੈਰਵੀ ਵਿਚ ਸਮੋ ਕੇ 1-15 ਤਕ ਨਿਰੰਜਣੀ-ਨਰਾਇਣੀ ਦਾ ਜਾਪ ਕੀਤਾ। ਲੋਕਾਂ ਦਾ ਜੀ ਨਹੀਂ ਸੀ ਕਰਦਾ ਜਸਰਾਜ ਦੀਆਂ ਸੁਰਾਂ ਦੀ ਇਤੀ ਹੋਵੇ ਪਰ ਪੰਡਿਤ ਜੀ ਮਸ਼ੀਨ ਤਾਂ ਸਨ ਨਹੀਂ।

ਪ੍ਰਸਥਾਨ ਸਮੇਂ, ਪਰਦੇ ਪਿਛੇ ਖਲੋਤੇ ਸਤਿਗੁਰੂ ਜੀ ਨੇ ਆਕੇ ਪੰਡਿਤ ਜਸਰਾਜ ਜੀ ਨੂੰ ਉੱਤਮ ਗਾਇਕੀ ਲਈ ਸਲਾਹਿਆ। "ਆਪ ਦੀ ਕ੍ਰਿਪਾ ਹੈ" ਕਹਿਕੇ ਪੰਡਿਤ ਜੀ ਨੇ ਨਮਸਕਾਰ ਕੀਤੀ ਅਤੇ ਕਲਾਕਾਰ ਇਸਤਰੀ ਪ੍ਰਸ਼ੰਸਕਾਂ ਦੇ ਇਕ ਤਕੜੇ ਝੁੰਡ ਵਿਚ ਗੁਆਚ ਗਿਆ।

## ਪ੍ਰਸ਼ੰਸਕ

ਸੰਤੂਰ ਸਮਰਾਟ ਸ਼ਿਵ ਕੁਮਾਰ ਜੀ ਦੀ ਪਤਨੀ ਨੇ ਅੱਜ ਦੇ ਪ੍ਰੋਗਰਾਮ ਦੀ ਪ੍ਰਸੰਸਾ ਕਰਦਿਆਂ ਸ੍ਰੀ ਸਤਿਗੁਰੂ ਜੀ ਨੂੰ ਆ ਨਮਸਕਾਰ ਕੀਤੀ ਅਤੇ ਮਨੋਕਾਮਨਾ ਦਸੀ : ਮੈਂ ਵੀ ਕਦੇ ਸ਼ਿਵ ਜੀ ਨਾਲ ਆਪ ਜੀ ਦੇ ਭੈਣੀ ਸਾਹਿਬ ਆਉਣਾ ਚਾਹੁੰਦੀ ਹਾਂ।

"ਸਾਰੇ ਬਾਲ ਬੱਚੇ ਸਮੇਤ ਆਇਓ!" ਉੱਤਰ ਸੀ।

ਮੰਚ ਤੇ ਇੰਜ ਹੀ ਖਲੋਤਿਆਂ ਪਲਾਸਟਿਕ ਦੇ ਕਾਰੋਬਾਰੀ ਤੇ ਸੰਗੀਤ ਰਸੀਏ ਸ੍ਰੀ ਮਧੂਕਾਂਤ ਮਹਿਤਾ ਹਾਜ਼ਰ ਹੋਏ। ਸਾਦਰ ਸਿਰ ਝੁਕਾ ਕੇ ਸਤਿਗੁਰੂ ਜੀ ਨੂੰ ਅਰਜ਼ ਕੀਤਾ : ਮੈਂ 25 ਬਰਸਾਂ ਤੋਂ ਸੰਗੀਤ ਦੇ ਸਾਰੇ ਪ੍ਰੋਗਰਾਮ ਬੰਬਈ ਵਿਚ ਸੁਣਦਾ ਆ ਰਿਹਾ ਹਾਂ, ਪਰ ਜਿੰਨਾ ਉਪਕਾਰ ਆਪ ਨੇ ਸੰਗੀਤ ਪ੍ਰੇਮੀਆਂ ਲਈ ਕੀਤਾ ਹੈ, ਏਨਾ

ਇਸ ਤੋਂ ਪਹਿਲਾਂ ਕਦੇ ਨਹੀਂ ਹੋਇਆ । ਇਥੇ ਜਿੰਨੇ ਵੀ ਸ਼ਾਸਤਰੀ ਸੰਗੀਤ ਸਮਾਗਮ ਹੁੰਦੇ ਹਨ ਇਹਨਾਂ ਦੀਆਂ ਵਡੀ ਕੀਮਤ ਦੀਆਂ ਟਿਕਟਾਂ ਉਹੋ ਖ਼ਰੀਦਦੇ ਸਨ ਜੋ ਹਾਲ ਵਿਚ ਆ, ਮੂਹਰਲੀਆਂ ਸੀਟਾਂ ਤੇ ਬੈਠ, ਕਲਾਕਾਰਾਂ ਸਾਹਮਣੇ ਨੀਂਦ ਦੇ ਝੂਟੇ ਲੈਂਦੇ ਹਨ । ਆਪ ਦੇ ਇਸ ਵਿਦਾਊਟ ਟਿਕਟ ਪ੍ਰੋਗਰਾਮ ਵਿਚ ਜਿੰਨੇ ਵੀ ਲੋਕ ਆਏ, ਉਤਸਾਹ ਅਤੇ ਸਮਝ ਨਾਲ ਲੈ ਕੇ ਆਏ ਹਨ । ਆਪ ਜੀ ਨੇ ਬੰਬਈ ਤੇ ਬੜੀ ਕ੍ਰਿਪਾ ਕੀਤੀ ਹੈ ।

ਇੰਜ ਹੀ ਹੋਰ ਅਨੇਕਾਂ ਸੱਜਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ ਕੀਤੇ ਗਏ ਇਸ ਪੰਜਵੇਂ ਸ਼ਾਸਤਰੀ ਸੰਗੀਤ ਸੰਮੇਲਨ ਦੀ ਸ੍ਰੀ ਸਤਿਗੁਰੂ ਜੀ ਨੂੰ ਮਿਲ ਮਿਲ ਪ੍ਰਸੰਸਾ ਕਰਦੇ ਅਤੇ ਮਨ ਦਾ ਸਤਿਕਾਰ ਭੇਟ ਕਰਦੇ ਰਹੇ ।

1-40 ਵਜੇ ਸ੍ਰੀ ਸਤਿਗੁਰੂ ਜੀ, ਠਾਕਰ ਉਦੇ ਸਿੰਘ ਜੀ ਅਤੇ ਸੇਵਕ ਮਹਿੰਦਰ ਸਿੰਘ ਪੂਰਬਾ ਨੂੰ ਨਾਲ ਲੈ ਕੇ ਤਾਜ ਹੋਟਲ ਨੂੰ ਕਾਰ ਦੁਆਰਾ ਪਧਾਰ ਗਏ ।

## 7 ਅਪਰੈਲ, 1978 ਸ਼ੁਕਰਵਾਰ
## ਬੰਬਈ

ਸਵੇਰੇ-ਸਵੇਰੇ 'ਸਪੂਤਨਿਕ' ਨੂੰ ਤਿਆਗ ਮੈਂ ਸਾਗਰ ਕੰਢੇ ਚਲਾ ਗਿਆ । ਪਾਣੀ ਦੀਆਂ ਛੱਲਾਂ ਦਾ ਸੰਗੀਤ । ਪ੍ਰਕਾਸ਼ ਦੇ ਫੈਲਾਓ ਨਾਲ ਸਮੁੰਦਰ ਦੀ ਅਪਾਰ ਜਲ ਰਾਸ਼ੀ ਦਾ ਦੂਰ ਦਿਸਹੱਦੇ ਤਕ ਪਸਰਦੇ ਜਾਣਾ, ਅਤੇ ਪ੍ਰਭਾਤ ਵੇਲੇ ਦੀ ਸਮੁੱਚੀ ਤਾਜ਼ਗੀ ਦਾ ਆਨੰਦ ਮਾਣ ਕੇ ਮੁੜ 'ਸਪੂਤਨਿਕ' ਵਿਚ ਆ ਵੜਿਆ । ਏਨੀ ਕੁ ਬਾਹਰ ਫੇਰੀ ਇੰਜ ਹੀ ਲਗਦੀ ਸੀ ਜਿਵੇਂ ਯੂਰੀ ਗਾਗਾਰਿਨ ਸੱਚਮੁਚ ਦੇ ਸਪੂਤਨਿਕ ਵਿਚੋਂ ਨਿਕਲ ਵਿਓਮ ਵਿਚ ਘੁਮ-ਘੁਮਾ ਆਪਣੇ ਆਲ੍ਹਣੇ ਵਿਚ ਆ ਵੜਿਆ ਹੋਵੇ ।

10 ਵਜੇ ਸ੍ਰੀ ਸਤਿਗੁਰੂ ਜੀ ਵਲੋਂ ਤਾਜ ਹੋਟਲ ਤੋਂ ਹੀ ਫੋਨ ਆਇਆ । ਗੁਰਦੇਵ ਸਿੰਘ ਤੋਂ ਅੱਜ ਦੇ ਸਮਾਰੋਹ ਦਾ ਵੇਰਵਾ ਪੁਛਿਆ ਗਿਆ ਸੀ ।

10-20 ਵਜੇ ''ਅਸੀਂ ਬ੍ਰਿਜ ਕੁਟੀਰ'' ਪਹੁੰਚੇ । ਮਹਾਰਾਜ ਜੀ ਪ੍ਰਸ਼ਾਦ ਛਕ ਰਹੇ ਸਨ । 10 ਮਿੰਟ ਬਾਅਦ ਸ੍ਰੀ ਸਤਿਗੁਰੂ ਜੀ ਵੀ ਇਥੇ ਪਹੁੰਚ ਗਏ । ਆਪ ਨੇ ਇਸ਼ਨਾਨ ਕਰ ਕੇ ਪ੍ਰਸ਼ਾਦ ਛਕਣਾ ਸੀ । ਅਤੇ ਫਿਰ ਕੁਛ ਸਮੇਂ ਲਈ ਆਰਾਮ ਫ਼ਰਮਾਣਾ । ਅਤੇ ਅਸੀਂ ਇਸ ਰੁਝੇਵੇਂ ਨੂੰ ਵੇਖ ਕੇ ਬੰਬਈ ਹਸਪਤਾਲ ਪਹੁੰਚ ਗਏ । ਏਥੇ ਠਾਕਰ ਸ਼ਮਸ਼ੇਰ ਸਿੰਘ ਜੀ ਗੁਰਦੇਵ-ਪਤਨੀ ਨੂੰ ਇਕ ਲੇਡੀ ਡਾਕਟਰ ਨੂੰ ਵਖਾਉਣ ਵਾਸਤੇ ਸਿਫ਼ਾਰਸ਼ੀ ਆਏ ਸਨ ।

'ਸਪੂਤਨਿਕ' ਦੀ ਚਾਬੀ ਹਰਭਜਨ ਸਿੰਘ ਕੋਲ ਹੋਣ ਕਰ ਕੇ ਮੈਂ ਤੇ ਗੁਰਦੇਵ ਸਿੰਘ ਸ੍ਰੀ ਚੰਦਾ ਜੀ ਦੇ ਘਰ ਕਰਮਾਈਕਲ ਰੋਡ ਤੇ ਪਹੁੰਚ ਗਏ । ਏਥੇ ਉਸਤਾਦ ਅਮਜਦ ਅਲੀ ਖ਼ਾਂ ਬੈਠੇ ਹੋਏ ਸਨ । ਮੁਕੁਲ ਸ਼ਿਵਪੁਤਰਾ ਤੇ ਘਰ ਵਾਲੇ ਵੀ ਨਾਲੋ ਨਾਲ ਬੈਠੇ ਦੁਪਹਿਰ ਦੀ ਰੋਟੀ ਖਾ ਰਹੇ ਸਨ । ਅਸਾਂ ਦੋ ਵਜੇ ਤਕ ਸ੍ਰੀ ਸਤਿਗੁਰੂ ਜੀ ਪਾਸ ਪਹੁੰਚਣਾ ਸੀ । ਸਾਡੀ ਸ੍ਰੀ ਚੰਦਾ ਨੇ ਸਹਾਇਤਾ ਕੀਤੀ ਤੇ ਸਾਨੂੰ ਐਨ ਟਾਈਮ ਸਿਰ

ਤਾਜ ਹੋਟਲ ਵਿਚ ਜਾ ਉਤਾਰਿਆ।

## ਹੋਟਲ ਤਾਜ ਵਿਚ

321, ਐਲੀਫੈਂਟਾ ਸੂਟ ਦੇ ਪਿੰਕ ਸ਼ੇਡ ਦੇ ਵਡੇ ਦਰਬਾਰੀ ਕਮਰੇ ਵਿਚ ਹਲਕੇ ਰੰਗ ਦੇ ਫਰਸ਼ ਤੇ ਪੈਰ ਰਖਦਿਆਂ ਹੀ, ਅੰਦਰ, ਇਕ ਤਕੜਾ ਨਾਮਧਾਰੀ ਗਰੁਪ ਬੈਠਾ ਦਿੱਸਿਆ। ਕਈ ਸਰੀਰ ਬੰਬਈ ਦੇ, ਕੁਝ ਲਖਨਊ ਤੋਂ ਅਤੇ ਕੁਝ ਦਿੱਲੀਓਂ ਆਏ ਸੱਜਣ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇੰਤਜ਼ਾਰ ਵਿਚ ਸਨ। ਮਾਤਾ ਜੀ, ਬੇਬੇ ਜੀ, ਬੀਬਾ ਜੀ ਅਤੇ ਬੀਬੀ ਨਰਿੰਦਰ ਵੀ ਏਥੇ ਹੀ ਪਹੁੰਚੀਆਂ ਹੋਈਆਂ ਸਨ।

ਗੁਰਦੇਵ ਸਿੰਘ ਅਤੇ ਖ਼ਾਂ ਸਾਹਿਬ ਹੋਟਲ ਵਿਚ ਹੀ ਜ਼ਰਾ ਪਿਛੇ ਰਹਿ ਗਏ ਸਨ, ਮੈਂ ਅਤੇ ਸ੍ਰੀ ਜਗਦੀਸ਼ ਸਿੰਘ ਵਰਿਆਮ ਸ੍ਰੀ ਸਤਿਗੁਰੂ ਜੀ ਵਾਲੇ ਕਮਰੇ ਵਿਚ ਹੀ ਜਾ ਦਾਖ਼ਲ ਹੋਏ। ਸੱਚੇ ਪਾਤਸ਼ਾਹ ਸੌਣ-ਕਮਰਿਓਂ ਬਾਹਰ ਆਏ ਤੇ ਸਾਨੂੰ ਨਾਲ ਲਿਜਾ ਕੇ ਇਸ ਕਮਰੇ ਨਾਲ ਟੱਟੀ-ਗੁਸਲਖ਼ਾਨਾ ਆਦਿ ਦੀ ਤਜਵੀਜ਼ ਵਿਖਾਈ ਅਤੇ ਨਾਲ ਹੀ 'ਵਡੇ ਆਦਮੀਆਂ' ਦੀ ਮੁਸ਼ਕਲ ਅਤੇ ਜ਼ਰੂਰਤ ਦਾ ਪਤਾ ਵੀ ਦੇ ਦਿਤਾ। ਉੱਚੀ ਯੂਰਪੀਨ ਸਟਾਈਲ ਦੀ ਸੀਟ ਦੇ ਨਾਲ ਹੀ ਦੀਵਾਰ ਉਤੇ ਫੋਨ ਟੰਗਿਆ ਵਖਾਇਆ। ਹੱਸ ਕੇ ਕਹਿਣ ਲਗੇ: ਬੈੱਡ ਰੂਮ ਦੇ ਸਰਹਾਣੇ ਫੋਨ, ਟੱਟੀ ਕੋਲ ਫੋਨ, ਬਾਹਰਲੇ ਕਮਰੇ ਵਿਚ ਫੋਨ। ਗੱਲ ਕੀ ਵੱਡੇ ਆਦਮੀਆਂ ਦੇ ਅਗੇ ਪਿਛੇ ਫੋਨ ਹੀ ਫੋਨ ਹੋਣ ਤਾਂ ਉਹ ਵੱਡੇ ਬੰਦੇ ਬਣਦੇ ਹਨ ਜਾਂ ਕਹੋ ਕਿ ਉਹਨਾਂ ਦੀਆਂ ਲੋੜਾਂ ਹੀ ਏਨੀਆਂ ਹੋ ਜਾਂਦੀਆਂ ਹਨ। ਇਸ ਦਾ ਇਹ ਵੀ ਅਰਥ ਹੈ ਕਿ ਉਹ ਆਪਣੇ ਮਿੰਟ-ਮਿੰਟ ਦੀ ਸਹੀ ਵਰਤੋਂ ਕਰਦੇ ਹਨ, ਤੇ ਇਹ ਵੀ ਸਮਝਿਆ ਜਾ ਸਕਦਾ ਹੈ ਕਿ ਜਦੋਂ ਕਿਸੇ ਕਰਨੀ ਕਰਤੂਤ ਤੋਂ ਸਰਕਾਰੀ ਜਾਲ ਵਿਚ ਫਸਣ ਦਾ ਡਰ ਹੋਵੇ ਤਾਂ ਮਦਦ-ਗਾਰਾਂ ਦਾ ਫੋਨ ਨੱਸਣ ਵਿਚ ਵੀ ਮਦਦ ਕਰ ਸਕਦਾ ਹੈ। ਕਿਆ ਬੇ-ਚੈਨ ਜ਼ਿੰਦਗੀ ਹੈ!

ਥੋੜ੍ਹੇ ਚਿਰ ਮਗਰੋਂ ਮਹਾਰਾਜ ਬੀਰ ਸਿੰਘ ਜੀ ਆ ਗਏ। ਤਾਜ ਦੇ ਸਫ਼ੇਦ ਫੋਨਾਂ ਦਾ ਦਰਬਾਰ ਹਾਲ ਵਿਚ, ਦੋਹਾਂ ਬੈੱਡਾਂ ਵਿਚਾਲੇ ਤੇ ਟੱਟੀ ਵਿਚ ਵੀ ਹੋਣਾ ਵਖਾ ਕੇ ਸਤਿਗੁਰੂ ਜੀ ਨੇ ਇਸ ਵੱਡਪਣ ਦੀ ਫੇਰ ਚੁਟਕੀ ਲਈ।

ਅਜੇ 5-7 ਮਿੰਟ ਹੀ ਮਹਾਰਾਜ ਜੀ ਨੂੰ ਆਇਆਂ ਹੋਏ ਸਨ ਕਿ ਉਸਤਾਦ ਅਮਜਦ ਅਲੀ ਖ਼ਾਂ ਵੀ ਆਣ ਪਹੁੰਚੇ! ਸਤਿਗੁਰੂ ਜੀ ਨੇ ਉਹਨਾਂ ਨੂੰ ਸੋਫ਼ੇ ਤੇ ਕੋਲ ਬੈਠਾ ਲਿਆ। ਖੱਬੇ ਹੱਥ ਮਹਾਰਾਜ ਜੀ ਬੈਠ ਗਏ। ਅਤੇ ਬੀਤੇ ਦਿਨਾਂ ਅਤੇ ਬਾਕੀ ਦਿਨਾਂ ਦੇ ਪ੍ਰੋਗਰਾਮਾਂ ਬਾਰੇ ਵਿਚਾਰ ਚਰਚਾ ਹੋਈ। ਥੋੜ੍ਹੇ ਸਮੇਂ ਬਾਅਦ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਦਾ ਵਾਈਸ ਪ੍ਰੈਜ਼ੀਡੈਂਟ ਸ: ਸੁਲਖਣ ਸਿੰਘ ਨਾਮਧਾਰੀ ਵੇਸ਼-ਭੂਸ਼ਾ ਵਿਚ ਆ ਹਾਜ਼ਰ ਹੋਇਆ। ਸਤਿਗੁਰੂ ਜੀ ਨੇ ਆਪ ਖ਼ਾਂ ਸਾਹਿਬ ਨਾਲ ਉਸ ਦਾ ਤੁਆਰਫ਼ ਕਰਵਾਇਆ।

## ਅਧੂਰੀ ਜਗਿਆਸਾ

ਬੀਬੀ ਡੌਲੀ ਸੁਪਤਨੀ ਸ: ਅਮਰਜੀਤ ਸਿੰਘ ਸੇਲਜ਼ ਏਜੰਟ ਜੈਮ ਪ੍ਰੋਡਕਟਸ

ਨਾਰਥ ਜ਼ੋਨ, ਫੋਨ ਤੇ ਸਮਾਂ ਲੈ ਕੇ, ਦਰਸ਼ਨ ਕਰਨ ਆਈ। ਬੀਬੀ ਪੰਜਾਬਣ ਅਤੇ ਸ਼ਾਸਤਰੀ ਸੰਗੀਤ ਨੂੰ ਸਮਝਣ ਵਾਲੀ ਹੈ। ਇਸ ਨੇ ਬੰਬਈ ਸ਼ਾਸਤਰੀ ਸੰਗੀਤ ਸਮੇਲਨ ਵਿਚ ਨਾਮਧਾਰੀ ਬੱਚਿਆਂ ਦੇ ਗਾਇਨ ਵਾਦਨ ਦੀ ਬੜੀ ਸ਼ਲਾਘਾ ਕੀਤੀ ਤੇ ਕਾਮਨਾ ਕੀਤੀ ਕਿ ਉਹਦੇ ਦੋਵੇਂ ਬੱਚੇ ਵੀ ਜੇ ਸੰਗੀਤ ਸਿਖ ਸਕਣ। ਨਾਮਧਾਰੀਆਂ ਬਾਰੇ ਹੋਰ ਵੀ, ਸਤਿਗੁਰੂ ਜੀ ਤੋਂ ਉਸਨੇ ਸਿੱਧੀ ਜਾਣਕਾਰੀ ਲਈ। ਸਤਿਗੁਰੂ ਜੀ ਨੇ ਬੜੇ ਧੀਰਜ ਨਾਲ ਨਾਮਧਾਰੀਆਂ ਬਾਰੇ ਦੱਸਿਆ। ਬੀਬੀ ਨੇ ਨੀਲੀ ਸਾੜ੍ਹੀ ਪਹਿਨੀ ਹੋਈ ਸੀ। ਸਤਿਗੁਰੂ ਜੀ ਨੇ ਇਸ਼ਾਰਾ ਕਰਕੇ ਦੱਸਿਆ : ਨਾਮਧਾਰੀ ਨੀਲਾ ਕਾਲਾ ਨਹੀਂ ਪਹਿਨਦੇ। ਸਫ਼ੈਦ ਬਸਤਰਾਂ ਤੋਂ ਉਲਟ ਪ੍ਰਭਾਵ ਹੁੰਦਾ ਹੈ ਨੀਲੇ ਕਾਲੇ ਦਾ। ਗੱਲਬਾਤ ਦੇ ਦੂਜੇ ਗੇੜ ਵਿਚ ਸਤਿਗੁਰੂ ਜੀ ਬਚਨ ਕੀਤਾ : ਸਾਡੀ ਤਾਂ ਦੁਕਾਨ ਹੈ। ਜੋ ਸੱਚ ਦਾ, ਸਾਤਵਿਕਤਾ ਦਾ ਸੌਦਾ ਖ਼ਰੀਦਣਾ ਚਾਹੇ, ਲੈ ਲਵੇ ਜਿੰਨਾ ਜੀ ਕਰੇ। ਕੋਈ ਨਾ ਲਵੇ ਤਾਂ ਸਦਾ ਵਲ੍ਹੇਟ ਕੇ ਰੱਖ ਲੈਂਦੇ ਹਾਂ। ਸੌਦਾ ਮਹਿੰਗਾ ਹੈ। ਕੋਈ ਮਹਿੰਗ-ਮੁਲ ਤਾਰਨ ਵਾਲਾ ਹੀ ਖ਼ਰੀਦ ਕੇ ਲੈ ਜਾ ਸਕਦਾ ਹੈ।

ਸੱਚੇ ਪਾਤਸ਼ਾਹ ਜੀ ਨੇ ਸਮਝਾਇਆ : ਜਿਉਂ-ਜਿਉਂ ਆਦਮੀ ਸਾਤਵਿਕ ਗੁਣਾਂ ਵਲ ਵਧਦਾ ਹੈ ਤਿਉਂ-ਤਿਉਂ ਤਾਮਸੀ ਲੋੜਾਂ ਪਿਛੇ ਰਹਿੰਦੀਆਂ ਜਾਂਦੀਆਂ ਹਨ। ਫਿਰ ਮਾਸ-ਸ਼ਰਾਬ ਦੀ ਤਲਬ ਨਹੀਂ ਰਹਿੰਦੀ। ਆਦਮੀ ਦੈਵੀ ਕਰਮ ਕਰਨ ਲਗ ਜਾਂਦਾ ਹੈ।

ਬੀਬੀ ਨੇ ਉੱਨ ਦੀ ਮਾਲਾ ਮੰਗੀ। ਪਰ ਸਤਿਗੁਰੂ ਜੀ ਨੇ ਫ਼ਰਮਾਇਆ : ਪਹਿਲਾਂ ਮਾਸ ਅਤੇ ਸ਼ਰਾਬ ਵਲੋਂ ਤਾਂ ਪਰਹੇਜ਼ ਕਰੋ। ਕਹਿਣ ਲਗੀ : ਜੀ ਘਰ ਵਿਚ ਬਣਦਾ ਹੈ ਤਾਂ ਖਾਣਾ ਵੀ ਪੈਂਦਾ ਹੈ। ਸਤਿਗੁਰੂ ਜੀ ਨੇ ਫਿਰ ਅਣਥਕ ਰੂਪ ਵਿਚ ਮਿਸਾਲਾਂ ਦੇਣੀਆਂ ਸ਼ੁਰੂ ਕਰ ਦਿਤੀਆਂ : ਜੋ ਕੁਝ ਘਰ ਵਿਚ ਬਣਦਾ ਹੁੰਦਾ ਹੈ, ਉਹ ਸਭ ਕੁਝ ਅਸੀਂ ਨਹੀਂ ਖਾਂਦੇ। ਸਾਨੂੰ ਦੂਜੀਆਂ ਗੱਲਾਂ ਦੀ ਵਿਚਾਰ ਵੀ ਕਰਨੀ ਪੈਂਦੀ ਹੈ। ਚੰਗੇ ਪਾਸੇ ਤੁਰਿਆਂ ਹੀ ਚੰਗਿਆਈਆਂ ਦਾ ਪਤਾ ਲਗਦਾ ਹੈ। ਚੰਗੀ ਸੰਗਤ ਹੀ ਮਨੁੱਖ ਨੂੰ ਬੁਰੇ ਕਰਮਾਂ ਤੋਂ ਬਚਾਂਦੀ ਅਤੇ ਉਪਰ ਲਿਜਾਂਦੀ ਹੈ। ਤੁਸੀਂ ਜਦ ਤਕ ਮਾਲਾ ਫੇਰਨ ਦੇ ਯੋਗ ਨਾ ਹੋਵੋਗੇ, ਮਾਲਾ ਨਹੀਂ ਮਿਲੇਗੀ।

ਅਤੇ "ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ" ਵਾਂਗ ਬੀਬੀ ਜਿਹੋ ਜਿਹੀ ਆਈ ਸੀ ਤੇਹੋ ਜਿਹੀ ਚਲੀ ਗਈ।

ਅਸੀਂ ਤਾਜ ਨੂੰ ਛੱਡ ਆਏ। ਮੇਰੇ ਨਾਲ ਜਗਦੀਸ਼ ਸਿੰਘ 'ਵਰਿਆਮ' ਰਲ ਪਿਆ ਅਤੇ ਅਸੀਂ ਮਾਰਵਾੜੀ ਧਰਮਸਾਲਾ ਵਿਚ ਜਾ, ਓਥੇ ਠਹਿਰੇ ਸਿੰਘਾਂ ਨੂੰ ਮਿਲੇ। ਏਥੇ ਜਗਦੀਸ਼ ਸਿੰਘ ਨੇ ਗੁਰਦੇਵ ਸਿੰਘ ਦਾ ਫੋਨ ਸੁਣਿਆ ਕਿ ਸ੍ਰੀ ਸਤਿਗੁਰੂ ਜੀ ਪੂਰੇ 7 ਵਜੇ ਸ਼ਾਮੀ ਮਾਤ੍ਰਸਰੀ ਹਾਲ ਦਰਸ਼ਨ ਦੇਣਗੇ। ਅਸੀਂ ਸ: ਮਹਿੰਦਰ ਸਿੰਘ ਅੰਮ੍ਰਿਤਸਰੀ ਨੂੰ ਜਲਦੀ ਭੇਜੀਏ। ਐਨ 7-30 ਵਜੇ ਪ੍ਰੋਗਰਾਮ ਸ਼ੁਰੂ ਹੋ ਜਾਵੇਗਾ।

### ਬਿਰਲਾ ਮਾਤ੍ਰਸਰੀ ਸਭਾਗਾਰ

ਬਿਰਲਾ ਮਾਤ੍ਰਸਰੀ ਹਾਲ ਵਿਚ ਅੱਜ ਦਿਨੇ ਡਾਕਟਰਾਂ ਦੀ ਕੋਈ ਕਾਨਫ਼ਰੰਸ ਸੀ।

ਸ੍ਰੋ ਸਟੇਜ ਦੀ ਤਿਆਰੀ ਸਾਨੂੰ ਮੁੜ ਤੋਂ ਕਰਨੀ ਪੈਣੀ ਸੀ। ਸਤਿਗੁਰਾਂ ਦੀ ਆਮਦ ਨੇ ਸਾਰਾ ਕੰਮ ਵਕਤ ਸਿਰ ਕਰਵਾ ਦਿਤਾ ਅਤੇ ਮੁਫ ਵਿਚ ਸ: ਸਤਪਾਲ ਸਿੰਘ ਜੰਮੂ ਦੀ ਬਾਂਸਰੀ ਨੂੰ ਵਕਤ ਮਿਲ ਗਿਆ। ਤਬਲਾਵਾਦਕ ਸਨ ਸੰਤ ਖ਼ਜ਼ਾਨ ਸਿੰਘ ਰਾਗੀ। ਇਹਨਾਂ ਨੇ ਘੁੰਗਰੂ-ਖੁੰਟੀ ਅੰਗੂਠੇ ਵਿਚ ਅੜਾ ਜਦੋਂ ਨ੍ਰਿਤਕਾਰੀ ਦਾ ਸੁਆਦ ਸਿਰਜ ਦਿਤਾ ਤਾਂ ਲੋਕਾਂ ਨੇ ਬਿਨਾਂ ਪੈਰਾਂ ਤੋਂ ਨਾਚ ਵੇਖਕੇ ਤਾਲੀਆਂ ਮਾਰ-ਮਾਰ ਖ਼ਜ਼ਾਨ ਸਿੰਘ ਜੀ ਦੇ ਫ਼ਨ ਨੂੰ ਦਾਦ ਦਿਤੀ। ਸਤਿਗੁਰੂ ਜੀ ਦੋਹਾਂ ਕਲਾਕਾਰਾਂ ਨੂੰ ਸਮਾਂ ਸੰਭਾਲਣ ਤੇ ਖ਼ੁਸ਼ੀਆਂ ਬਖ਼ਸ਼ੀਆਂ।

## ਸ: ਮਹਿੰਦਰ ਸਿੰਘ ਠੁਮਰੀ ਦੇ ਸਰਦਾਰ

10 ਮਿੰਟ ਘੱਟ 8 ਵਜੇ ਰਾਤੀਂ ਰਾਗ ਯਮਨ ਵਿਚ ਠੁਮਰੀ ਪੇਸ਼ ਕਰਨ ਲਈ ਸ: ਮਹਿੰਦਰ ਸਿੰਘ ਅੰਮ੍ਰਿਤਸਰੀ ਮੰਚ ਉਤੇ ਹਾਜ਼ਰ ਹੋ ਗਏ। ਇਹਨਾਂ ਨਾਲ ਤਬਲਾ ਸ: ਅਵਤਾਰ ਸਿੰਘ ਅਤੇ ਪੇਟੀ ਸ੍ਰੀ ਸੁਰਿੰਦਰ ਸਿੰਘ ਸੁਮਨ ਨੇ ਵਜਾਈ। ਵਿਲੰਬਤ ਵਿਚ ਇਕ ਚੀਜ਼ ਪੇਸ਼ ਕਰਕੇ ਫੇਰ ਦਰੁਤ ਵਿਚ ਸ: ਮਹਿੰਦਰ ਸਿੰਘ ਨੇ 'ਮੋਰੇ ਘਰ ਆਏ' ਐਸਾ ਸੁਹਣਾ ਗੰਵਿਆਂ ਕਿ ਸਮਾਂ ਬੱਝ ਗਿਆ।

8-30 ਤਕ ਯਮਨ ਦੀ ਸਮਾਪਤੀ ਕਰ ਦਿਤੀ ਗਈ। ਤਾਨਪੂਰਿਆਂ ਅਤੇ ਪੂੜੇ ਦੀਆਂ ਸੁਰਾਂ ਉਚੀਆਂ ਚੁਕੀਆਂ ਗਈਆਂ। ਮੇਰੇ ਪੁੱਛਣ ਤੇ ਸਤਿਗੁਰੂ ਜੀ ਹੱਸ ਕੇ ਕਹਿਣ ਲਗੇ : ਮਹਿੰਦਰ ਸਿੰਘ ਹੁਣ 'ਗਾਰਾ ਮਿਸਰਤ' ਗਾਏਗਾ ਅਰਥਾਤ ਸੀਮਿੰਟ, ਇੱਟਾਂ ਨਾਲ ਗਾਰਾ ਵੀ ਮਿਸਰਤ ਹੋਵੇਗਾ। ਮਹਿੰਦਰ ਸਿੰਘ ਸੁਰੀਲਾ ਅਤੇ ਕੋਮਲ ਗਾਉਂਦਾ ਹੈ। ਸ਼ਬਦ ਹਨ : ਸਾਜਨ ਹਮਰੇ ਸ਼ਿੰਗਾਰ।

ਸ: ਮਹਿੰਦਰ ਸਿੰਘ ਦੀ ਠੁਮਰੀ ਵਿਚ ਗਾਇਕ ਦੇ ਹਮ-ਸ਼ਹਿਰੀ ਸ: ਅਵਤਾਰ ਸਿੰਘ ਦਾ ਤਬਲਾ ਵੀ ਓਨਾ ਹੀ ਮਿੱਠਾ ਤੇ ਨਰਮ ਸੀ ਜਿੰਨਾ ਇਸ ਠੁਮਰੀ ਨੂੰ ਚਾਹੀਦਾ ਸੀ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਨਿਵਾਜਿਆ : ਸੱਜਣ ਹੀ ਅਸਲ ਸ਼ਿੰਗਾਰ ਹਨ— ਗਹਿਣਾ ਗੱਟਾ ਨਹੀਂ।...'ਸਾਜਨ ਹਮਰੇ ਸ਼ਿੰਗਾਰ' ਏਨਾ ਵੱਸਿਆ ਕਿ ਹਰ ਪਾਸਿਓਂ 'ਵਾਹਵਾ' "ਆਹਾ!" 'ਕਿਆ ਬਾਤ ਹੈ!' "ਬਹੁਤ ਖ਼ੂਬ!" ਦੀਆਂ ਆਵਾਜ਼ਾਂ ਸੁਣਾਈ ਦੇਣ ਲਗੀਆਂ।

ਗਾਇਕਾਂ ਦੀ ਸਾਰੀ ਟੀਮ ਹੀ ਨਾਮਧਾਰੀ ਵਸਤਰਾਂ ਵਿਚ ਸਸ਼ੋਭਤ ਹੈ। 8-45 ਤਕ ਇਸ ਠੁਮਰੀ ਦੇ ਖ਼ਾਤਮੇ ਉਪਰੰਤ ਸਮੂਹ ਕਲਾਕਾਰਾਂ ਨੇ ਸ੍ਰੀ ਸਤਿਗੁਰੂ ਜੀ ਨੂੰ ਆਕੇ ਨਮਸਕਾਰ ਕੀਤੀ ਅਤੇ ਸ੍ਰੀ ਸਤਿਗੁਰੂ ਜੀ ਨੇ ਹਰੇਕ ਨੂੰ ਯਥਾ ਯੋਗ ਸ਼ਬਦਾਂ ਨਾਲ ਸਲਾਹਿਆ ਅਤੇ ਪਿਆਰਿਆ।

## ਬਜਾਈ ਹਰੀ ਬਾਂਸੁਰੀ

ਜਦੋਂ ਦੂਜੀ ਵਾਰ ਪਰਦਾ ਉਠਿਆ ਤਾਂ ਬਾਂਸੁਰੀ ਨਾਇਕ ਸ੍ਰੀ ਹਰੀ ਪ੍ਰਸ਼ਾਦ ਚੌਰਸੀਆ ਨਜ਼ਰ ਪਏ। ਗਾਜਰ ਰੰਗਾ ਕੁਰਤਾ, ਸਫ਼ੈਦ ਧੋਤੀ, ਮੁਸਕਰਾਂਦਾ ਮੁਖੜਾ ਤਬਲੇ ਤੇ ਸੰਗਤ ਕਰਨ ਲਈ ਸ੍ਰੀ ਲਤੀਫ਼ ਅਹਿਮਦ। ਸਤਿਗੁਰੂ ਜੀ ਦੇ ਚਰਨਾਂ ਨੂੰ ਦੋ

ਵਾਰ ਹੱਥ ਲਾਕੇ ਚੌਰਸੀਆ ਜੀ ਨੇ ਆਸ਼ੀਰਵਾਦ ਮੰਗੀ। ਇੰਜ ਹੀ ਸ੍ਰੀ ਲਤੀਫ਼ ਅਹਿਮਦ ਜੀ ਨੇ ਵੀ ਆਸ਼ੀਰ ਕਾਮਨਾ ਕੀਤੀ। ਸਤਿਗੁਰੂ ਜੀ ਨੇ ਦੋਹਾਂ ਕਲਾਕਾਰਾਂ ਨੂੰ ਹਾਰ ਪਹਿਨਾਅ ਕੇ ਨਿਵਾਜਿਆ।

ਮੰਚ ਤੇ ਉਪਸਥਿਤ ਹੋ ਕੇ ਜਦੋਂ ਹਰੀ ਜੀ ਨੇ ਬਾਂਸਰੀ ਵਿਚ ਫੂਕ ਭਰੀ ਤਾਂ ਬਾਂਸ ਦੀ ਪੋਰੀ ਦੀਆਂ ਮੋਰੀਆਂ ਅਭੋਗੀ ਕਾਨੜੇ ਦੀ ਰਚਨਾ ਕਰਨ ਲਗੀਆਂ। ਚੌਰਸੀਆ ਜੀ ਦੋ ਬਾਂਸਰੀਆਂ ਨਾਲ ਲਿਆਏ ਸਨ। ਇਕ ਆਕਾਰ ਵਿਚ ਚੰਗੇ ਮੋਟੇ ਡੰਡੇ ਵਰਗੀ, ਮੀਟਰ ਭਰ ਲੰਮੀ। ਦੂਜੀ ਜ਼ਰਾ ਪਤਲੀ ਤੇ ਛੁਟੇਰੀ।

ਜਦ ਤਕ ਹਰੀ ਜੀ ਅਭੋਗੀ ਕਾਨੜੇ ਦਾ ਆਲਾਪ ਕਰਦੇ ਹਨ। ਆਪਾਂ ਕੁਛ ਹੋਰ ਗੱਲਾਂ ਕਰ ਲਦਾਂਏ।

ਇਸ ਵੇਲੇ ਮੰਚ ਉਤੇ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਵਿਚ ਹੇਠ ਲਿਖੇ ਸਰੀਰਾਂ ਨੂੰ ਬੈਠਣ ਦਾ ਸੁਭਾਗ ਹਾਸਲ ਹੈ : ਸੰਤ ਮਹਿੰਦਰ ਸਿੰਘ ਪੂਰਬਾ, ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਦਿੱਲੀ, ਸ੍ਰੀ ਗੁਰਦੇਵ ਸਿੰਘ ਸਰੋਦ, ਸੁਖਦੇਵ-ਮੋਹਣ-ਪਿੰਕੀ (ਸੰਗੀਤ ਵਿਦਿਆਰਥੀ) ਅਤੇ ਪ੍ਰੀਤਮ ਸਿੰਘ ਕਵੀ।

## ਅੱਗ ਕਿਉਂ ?

ਸਵੇਰ ਦਾ ਸ੍ਰੀ ਗੁਰਭਜਨ ਸਿੰਘ ਸਾਬਕਾ ਸਕੱਤਰ ਵੀ ਸ੍ਰੀ ਸਤਿਗੁਰੂ ਜੀ ਨਾਲ ਹਵਾਈ ਸਫ਼ਰ ਕਰਕੇ ਪੁਜਾ ਹੋਇਆ ਹੈ। ਕੁਝ ਹੋਰ ਸਿੰਘਾਂ ਨਾਲ ਸੰਤ ਸੰਤੋਖ ਸਿੰਘ ਸ਼ਕੂਰ ਬਸਤੀ ਵੀ। ਗੁਰਭਜਨ ਸਿੰਘ ਨੇ ਦੱਸਿਆ ਹੈ ਕਿ 'ਨਾਮਧਾਰੀ ਸ਼ਾਪਿੰਗ ਸੈਂਟਰ' ਦਿੱਲੀ ਨੂੰ ਅੱਗ ਲਗਣ ਦਾ ਕਾਰਨ ਪੜਤਾਲਦਿਆਂ ਇਹੋ ਪਤਾ ਲਗਾ ਹੈ ਕਿ ਬਿਜਲੀ ਦੀ ਸ਼ਾਟ ਕਰਕੇ ਹੀ ਅੱਗ ਲਗੀ ਅਤੇ ਇਸਦਾ ਮੰਬਾ ਬਾਹਰਲਾ ਸ਼ੋ ਕੇਸ ਹੀ ਸੀ। ਜਦੋਂ ਸ਼ਾਮੀਂ 7-15 ਦੇ ਕਰੀਬ ਅੱਗ ਲਗੀ ਓਦੋਂ ਵਰਕਰ ਘਰੋ-ਘਰੀ ਜਾ ਚੁਕੇ ਸਨ। ਸ਼ਾਪਿੰਗ ਸੈਂਟਰ ਵਿਚ ਕੇਵਲ ਸੇਠ ਕ੍ਰਿਪਾਲ ਸਿੰਘ ਅਤੇ ਇਕ ਮੁਨੀਮ ਹੀ ਸਨ।

## ਸੁਝਾਓ ਪੱਤਰ

ਬੰਸਰੀ ਦੇ ਆਲਾਪ ਵਿਚਾਲੇ ਹੀ ਸਰੋਤਿਆਂ ਵਿਚ ਦੀ ਹੱਥੋ ਹੱਥੀ, ਇਕ ਇਸਤ੍ਰੀ ਦਾ ਪੱਤਰ ਸ੍ਰੀ ਸਤਿਗੁਰੂ ਜੀ ਵੱਲ ਆਇਆ। ਸਤਿਗੁਰਾਂ ਦੇ ਸੰਗੀਤ ਪ੍ਰਤੀ ਕੀਤੇ ਗਏ ਜਤਨਾਂ ਦੀ ਖੁਲ੍ਹ ਕੇ ਪ੍ਰਸੰਸਾ ਕਰਦਿਆਂ ਬੀਬੀ ਸੁਸ਼ੀਲਾ ਦੇਵੀ ਸੁਪਤਨੀ ਸ੍ਰੀ ਰਾਜਿੰਦਰ ਲਾਲ ਨੇ ਬੇਨਤੀ ਕੀਤੀ ਸੀ ਕਿ ਨੌਜਵਾਨ ਵਿਗੜ ਰਹੇ ਹਨ, 'ਰਾਕ 'ਨ ਰੋਲ' ਉਨ੍ਹਾਂ ਦੇ ਸ਼ੌਕ ਦੀ ਵਸਤੂ ਬਣਦਾ ਚਲਾ ਜਾ ਰਿਹਾ ਹੈ ਜੇ ਉਹ ਕ੍ਰਿਪਾ ਕਰਨ ਤਾਂ ਕੋਈ ਸ਼ਾਸਤਰੀ ਸੰਗੀਤ ਦੀਆਂ ਕੈਸਟਾਂ ਦੀ ਲਾਇਬਰੇਰੀ ਬਣਾਣ ਤਾਕਿ ਬਿਰਧ ਕਲਾਕਾਰਾਂ ਦੀ ਵਿੱਦਿਆ ਅਤੇ ਕਲਾ ਸੰਭਾਲੀ ਰਹਿ ਸਕੇ।

ਸੰਗੀਤ ਸਭਾ ਦੌਰਾਨ ਹੀ ਸ੍ਰੀ ਸਤਿਗੁਰੂ ਜੀ ਤੋਂ ਸਾਨੂੰ ਇਕ ਦਿਲਚਸਪ ਵਾਕਿਆ ਸੁਣਨ ਨੂੰ ਮਿਲਿਆ। ਸ੍ਰੀ ਸੁਖਵਿੰਦਰ ਸਿੰਘ ਪਿੰਕੀ ਦੇ ਤਬਲੇ ਤੋਂ ਪ੍ਰਭਾਵਤ ਕਿਸੇ ਆਦਮੀ ਨੇ ਸ੍ਰੀ ਰਣਧੀਰ ਸਿੰਘ (ਮਹਾਰਾਜ ਸੇਵਕ) ਤੋਂ ਕੋਲ ਖਲੋਤੇ ਸ੍ਰੀ ਅਮਰਜੀਤ

ਸਿੰਘ ਅੰਬਾ ਨੂੰ ਵੇਖ ਪੁਛਿਆ : ਕੱਲ੍ਹ ਰਾਤ ਸੰਗੀਤ ਸਮੇਲਨ ਵਿਚ ਏਸੇ ਲੜਕੇ ਨੇ ਤਬਲਾ ਵਜਾ ਕੇ ਨਿਹਾਲ ਕੀਤਾ ਸੀ ? ਇਸ ਤੋਂ ਪਹਿਲਾਂ ਕਿ ਸ੍ਰੀ ਧੀਰਾ ਕੋਈ ਜਵਾਬ ਦਿੰਦਾ, ਅੰਬਾ ਬੋਲ ਪਿਆ : ਹਾਂ ਜੀ, ਮੈਂ ਹੀ ਸਾਂ ਉਹ ਤਬਲਾ ਵਾਦਕ ਅਤੇ ਚਾਲਾਕ ਅਮਰਜੀਤ ਸਿੰਘ ਨੇ ਮੁਫ਼ਤ ਦੀ ਪ੍ਰਸੰਸਾ ਖੱਟ ਲਈ। (ਅਮਰਜੀਤ ਸਿੰਘ ਅੰਬਾ ਤੇ ਸੁਖਵਿੰਦਰ ਸਿੰਘ ਪਿੰਕੀ ਕੱਦ ਕਾਠ ਵਲੋਂ ਲਗਭਗ ਬਰਾਬਰ ਹੀ ਹਨ)।

## ਬੰਸਰੀ ਉਤੇ ਦਰੁਤ

ਰਾਤ ਦੇ 10 ਵਜਣ ਦੇ ਨੇੜੇ ਹਨ। ਸ੍ਰੀ ਲਤੀਫ਼ ਅਹਿਮਦ ਤਬਲੇ ਦੀ ਦਰੁਤ ਵਿਚ ਹੋਰ ਤੇਜ਼ੀ ਲਿਆ ਰਿਹਾ ਹੈ। ਏਧਰ ਬੰਸਰੀ ਵਾਦਕ ਦੀਆਂ ਉਂਗਲਾਂ ਵੀ ਬਾਂਸ ਪੋਰੀ ਦੇ ਛੇਕਾਂ ਉਤੇ ਕਾਹਲੀ-ਕਾਹਲੀ ਫਿਰਨ ਲਗੀਆਂ। ਮਜ਼ੇ ਦੀ ਗੱਲ ਇਹ ਹੈ ਕਿ ਸੁਰ ਅਤੇ ਇਹਦੇ ਸੰਜੋਗ ਵਿਚ ਕਿਸੇ ਤਰ੍ਹਾਂ ਦੀ ਬੇਸੁਆਦੀ ਨਹੀਂ । ਅਰਥਾਤ ਦਰੁਤ ਗਤੀ ਵਿਚ ਰਸ ਜਿਉਂ ਦਾ ਤਿਉਂ ਕਾਇਮ ਹੈ। ਬੰਸਰੀ ਅਤੇ ਤਬਲੇ ਦੇ ਬੋਲ ਮੁਕਾਬਲੇ ਵਿਚ ਆਏ ਹੋਏ ਸਭਾਗਾਰ ਵਿਚ ਗੂੰਜਦੇ ਪੂਰੇ 10 ਵਜੇ ਮਹਾਂ ਸੁੰਨ ਵਿਚ ਖੋ ਗਏ।

ਅਤੇ ਫਿਰ ਹਰੀ ਜੀ ਨੇ ਬੰਸੀ ਨੂੰ ਪਹਾੜੀ ਦੀਆਂ ਸੁਰਾਂ ਲਈ ਫੂਕ ਮਾਰੀ। ਇਕ ਹੂਕ ਮਾਰਵੀਂ ਰਿਦਮ ਕਿਸੇ ਬਿਰਹਣੀ ਦੀ ਕੂਕ ਵਾਂਗ ਸਰੋਤਿਆਂ ਦੇ ਹਿਰਦੇ ਵਿਚ ਉਤਰ ਗਈ। ਹੋਰ ਅੱਧੇ ਘੰਟੇ ਤਕ ਇੰਜ ਹੀ ਇਸ ਬੰਦ ਹਾਲ ਵਿਚ ਸੁਰਾਂ ਦੀਆਂ ਪਹਾੜੀਆਂ ਬਣਨ ਲਗੀਆਂ।

## ਬਾਲ ਕਲਾਕਾਰ

ਉਪਰੰਤ ਮੰਚ ਸਕੱਤਰ ਸ੍ਰੀ ਸੁਖਬੀਰ ਗੁਲਾਟੀ ਨੇ ਸ੍ਰੀ ਸਤਿਗੁਰੂ ਜੀ ਦੇ ਸ਼ਾਗਿਰਦ ਅਤੇ ਸ: ਮਹਿੰਦਰ ਸਿੰਘ ਠੁਮਰੀ ਗਾਇਕ ਦੇ ਚੇਲੇ ਬਲਜੀਤ ਸਿੰਘ ਦੇ ਜਥੇ ਨੂੰ ਪੇਸ਼ ਕੀਤਾ। ਪਰਦਾ ਉਠਦਿਆਂ ਹੀ ਲੋਕ ਚੌਕਸ ਹੋ ਗਏ। 12 ਤੋਂ 14 ਸਾਲ ਦੇ ਬੱਚੇ ਸਫ਼ੈਦ ਨਾਮਧਾਰੀ ਪਹਿਰਾਵੇ ਵਿਚ, ਗਲ ਉਂਨ-ਮਾਲਾ ਨਾਲ ਸੁਸਜਿਤ ਮੰਚ ਦੇ ਵਿਚਾਲੇ ਮਾਈਕਾਂ ਸਾਹਵੇਂ ਨਜ਼ਰ ਪਏ। ਮੋਹਣ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ...ਪਿਆਰੀਆਂ ਸ਼ਕਲਾਂ, ਸੁਖਦ ਦਰਸ਼ਨ।

ਪੌਣੇ ਪੰਦਰਾਂ ਮਾਤਰਾਂ ਦਾ ਪ੍ਰਤਾਪ ਤਾਲ, ਰਾਗ ਯਮਨ, ਸ਼ਬਦ 'ਕਰੁਣਾ ਨਿਧਾਨ' ਵਾਤਾਵਰਣ ਵਿਚ ਛਾ ਗਿਆ। ਗਾਇਨ ਏਨਾ ਵਧੀਆ ਹੋ ਗਿਆ ਕਿ ਤਾਲੀਆਂ ਦੀ ਕੜਕੁਟ ਦੀ ਗੂੰਜ ਲੰਮਾ ਚਿਰ ਖ਼ਤਮ ਨਾ ਹੋਣ ਵਿਚ ਆਈ।

ਸ੍ਰੀ ਚੌਰਸੀਆ ਅਤੇ ਅਹਿਮਦ ਲਤੀਫ਼ ਜੀ ਨੂੰ ਆਪਣੇ ਕੋਲ ਬੈਠਾਅ ਕੇ ਸਤਿਗੁਰੂ ਜੀ ਨੇ ਬੱਚਿਆਂ ਦਾ ਗਾਇਨ ਸੁਣਾਇਆ। ਬੱਚਿਆਂ ਨੇ ਸਰਗਰਮਾਂ, ਦੁਗਣ ਤੇ ਤਿਹਾਈਆਂ ਦੀ ਵਰਤੋਂ ਕਰਕੇ ਸਰੇਸ਼ਟ ਕਲਾਕਾਰਾਂ ਤੋਂ ਵੀ ਪ੍ਰਸੰਸਾ ਖੱਟ ਲਈ। ਤਬਲਾਵਾਦਨ ਦੇ ਸਿਰਮੌਰ ਉਸਤਾਦ ਅੱਲਾ ਰੱਖਾ ਜੀ ਨੇ ਸਰੋਤਿਆਂ 'ਚੋਂ ਉਠ ਮੰਚ ਤੇ ਆ ਕੇ ਬੱਚਿਆਂ ਦੀ ਸ਼ਲਾਘਾ ਕੀਤੀ।

ਮੇਰੇ ਸੁਝਾਓ ਤੇ ਸਤਿਪਾਲ ਸਨੇਹੀ ਨੇ ਸ੍ਰੀ ਸਤਿਗੁਰੂ ਜੀ ਦੀ ਉਸਤਾਦ ਅੱਲਾ

ਰੱਖਾ ਸਾਹਿਬ, ਉਸਤਾਦ ਅਮਜਦ ਅਲੀ ਖ਼ਾਂ ਅਤੇ ਬੱਚਿਆਂ ਦੀ ਫੋਟੋ ਲਈ । ਹਰੇਕ ਦੇ ਚਿਹਰੇ ਤੇ ਪ੍ਰਸੰਨਤਾ ਖਿਲਰੀ ਹੋਈ ਸੀ ।

## ਸੁਨੀਤਾ ਵਲੋਂ ਪ੍ਰਸੰਸਾ

ਏਸੇ ਅਵਸਰ ਤੇ ਕਾਲੇ ਵਸਤਰਾਂ ਵਾਲੀ ਗੌਰ ਵਰਨੀ ਇਸਤਰੀ ਸੁਨੀਤਾ ਸ਼ਿਵ ਦਰਸ਼ਨੀ, ਇਕ ਸੰਗੀਤ ਕਲਾਕਾਰਾ, ਨੇ ਸ੍ਰੀ ਸਤਿਗੁਰੂ ਜੀ ਦੇ ਚਰਨ ਛੂਹੇ । ਨਤ ਮਸਤਕ ਹੋ ਕੇ ਬੇਨਤੀ ਕੀਤੀ : ਜੋ ਕੁਝ ਆਪ ਸੰਗੀਤ ਲਈ ਕਰ ਰਹੇ ਹੋ, ਅਦੁਤ-ਪੂਰਵ ਹੈ । ਜਿਵੇਂ ਇਹ ਬੱਚੇ ਆਪ ਨੇ ਤਿਆਰ ਕੀਤੇ ਹਨ, ਇਹਨਾਂ ਨੂੰ ਸੁਣ ਵੇਖਕੇ ਮੇਰਾ ਜੀ ਆਪਦੇ ਚਰਨ ਛੂਹਣ ਲਈ ਵਿਆਕੁਲ ਹੋ ਗਿਆ ਹੈ ।

## ਹੋਰ ਪ੍ਰਸੰਸਕ

ਏਨੇ ਵਿਚ ਸ੍ਰੀ ਅੰਨਾ (ਫਲੂਟ ਵਾਦਕ), ਸ੍ਰੀ ਕਾਸ਼ੀ ਨਾਥ (ਤਬਲਾ ਵਾਦਕ) ਕਾਹਲੀ-ਕਾਹਲੀ ਮੰਚ ਉਪਰ ਸਤਿਗੁਰਾਂ ਪਾਸ ਆਏ । ਚਰਨ ਸਪਰਸ਼ ਕੀਤੇ ਤੇ ਆਖਿਆ : ਹਜ਼ੂਰ ਕੈਸੀ ਰਚਨਾ ਕੀ ਆਪ ਨੇ ! ਪਹਿਲਾਂ ਤਾਂ ਕਦੀ ਪੌਣੀਆਂ ਪੰਦਰਾਂ ਮਾਤਰਾਂ ਨਹੀਂ ਸੁਣੀਆਂ । ਬੱਚੇ ਨੇ ਤਬਲੇ ਤੇ ਵੀ ਕਿੰਨੀਆਂ ਜਾਨਦਾਰ ਪੌਣੀਆਂ ਪੰਦਰਾਂ ਵਜਾਈਆਂ ਹਨ । ਪਰਦੇ ਦੇ ਉਹਲੇ ਵੀ ਲੋਕੀਂ ਬੱਚਿਆਂ ਦੇ ਕੰਮ ਦੀ ਤਾਰੀਫ਼ ਕਰ ਰਹੇ ਸਨ । ਸੁਭਾਵਕ ਸੀ ਸਤਿਗੁਰੂ ਜੀ ਦਾ ਹਿਰਦਾ ਵੀ ਪ੍ਰਸੰਨਤਾ ਦੇ ਹਿਲੋਰੇ ਲੈਂਦਾ ।

## ਸਰੋਦ ਦੇ ਬਾਦਸ਼ਾਹ ਵਲੋਂ ਸਤਿਕਾਰ

ਮੱਧਿਆਂਤਰ ਬੀਤ ਗਿਆ । 11-25 ਹੋ ਗਏ । ਹਾਲ ਦੀ ਕੋਈ ਕੁਰਸੀ ਵੀ ਖਾਲੀ ਨਹੀਂ । ਉਸਤਾਦ ਅਮਜਦ ਅਲੀ ਦੇ ਪ੍ਰਸੰਸਕ, ਚਾਹਵਾਨ ਅਤੇ ਆਮ ਸਰੋਤੇ ਸਮੇਤ ਨਾਮਧਾਰੀ ਸੰਗਤ ਦੇ ਪਿਆਰੇ ਕਲਾਕਾਰ ਦੀ ਉਡੀਕ ਵਿਚ ਹਨ । ਪਰਦਾ ਉਠਿਆ । ਖ਼ਾਂ ਸਾਹਿਬ ਸਫ਼ੇਦ ਪੁਸ਼ਪਮਾਲਾ ਲੈ ਕੇ ਆਏ ਹਨ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਿੱਤਰ ਦੇ ਚਰਨਾਂ ਵਿਚ ਰਖਕੇ ਨਮਸਕਾਰ ਕੀਤੀ ਹੈ ਤੇ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਪਾਸ ਆਸ਼ੀਰਵਾਦ ਵਾਸਤੇ ਗਏ ਹਨ । ਨਮਸਕਾਰ ਲਈ ਝੁਕੇ । ਸਤਿਗੁਰੂ ਜੀ ਵਲੋਂ ਪਿਆਰ ਸਤਿਕਾਰ ਦਾ ਫੁਲ-ਹਾਰ ਗਲੇ ਪੈ ਗਿਆ ਹੈ । ਉਸਤਾਦ ਸਰੋਦ ਵਾਦਕ ਦੇ ਪਖਾਵਜੀ ਸ੍ਰੀ ਸਾਬਿਰ ਖ਼ਾਨ ਨੂੰ ਵੀ ਫੁਲ-ਹਾਰ ਨਾਲ ਨਿਵਾਜਿਆ ਗਿਆ ਹੈ ।

ਰਾਗ ਦਾ ਨਾਮ 'ਲਲਿਤ ਧੁਨੀ' ਦਸਕੇ ਖ਼ਾਂ ਸਾਹਿਬ ਨੇ ਸਰੋਦ ਨੂੰ ਟੁਣਕਾਰਨਾ ਸ਼ੁਰੂ ਕੀਤਾ ।

ਸਫ਼ੇਦ ਵਿਛਾਈ ਵਾਲਾ ਮੰਚ, ਵਿਚਕਾਰ ਲਾਲ ਗ਼ਲੀਚਾ, ਦੁਆਲੇ ਪੀਲੇ ਗੇਂਦੇ ਦੇ ਫੁਲਾਂ ਦੀ ਇਕ ਲਾਈਨ, ਇਸ ਉਤੇ ਸਰੋਦ ਦਾ ਬਾਦਸ਼ਾਹ ਉਸਤਾਦ ਅਮਜਦ ਅਲੀ, ਸਭਨਾਂ ਦੀਆਂ ਅੱਖਾਂ ਦਾ ਕੇਂਦਰ ਬਣੀ, ਬੈਠਾ ਹੈ ਤੇ ਬੀਤੀ ਆਯੂ ਦੀ ਮਿਹਨਤ ਦਾ ਪ੍ਰਸਾਦ ਸਰੋਤਿਆਂ ਵਿਚ ਵੰਡ ਰਿਹਾ ਹੈ । ਖ਼ੂਬਸੂਰਤੀ ਤੇ ਜਵਾਨੀ ਸਫ਼ੇਦ

ਕੁਰਤੇ ਪਜਾਮੇ ਵਿਚ ਗੋਂਗਲ ਪਹਿਨੀ ਗੁਣ ਪ੍ਰਗਟਾਵਾ ਕਰਦੀ ਹਰੇਕ ਦਰਸ਼ਕ-ਸਰੋਤੇ ਤੇ ਗਹਿਰਾ ਪ੍ਰਭਾਵ ਛਡਦੀ ਚਲੀ ਜਾ ਰਹੀ ਹੈ। ਦੋ ਸ਼ਾਗਿਰਦ ਇਕ ਨਾਮਧਾਰੀ ਗੁਰਦੇਵ, ਦੂਜਾ ਅਨਾਮਧਾਰੀ ਲਕਸ਼ਮਨ ਪਿਛੇ ਤਾਨਪੂਰੇ ਦੁਆਰਾ ਸੁਰ ਦਿੰਦੇ। ਅਨੂਪਮ ਠਾਠ ਹੈ।

ਲਲਿਤਾ ਧੁਨੀ ਨੇ ਸਮਝਦਾਰਾਂ ਨੂੰ ਕੀਲ ਛੱਡਿਆ ਹੈ।

ਅਗਲੇ ਦਿਨ ਦਾ ਆਗ਼ਾਜ਼ ਹੋ ਗਿਆ। ਰਾਤ 12-30, ਹੁਣ ਸਰੋਦ ਦੀਆਂ ਸੁਰਾਂ ਦਰਬਾਰੀ ਵਿਚ ਬਦਲ ਗਈਆਂ। ਸਰੋਤੇ ਮੁਗਧ ਮਨ ਅਹਿਲ ਬੈਠੇ ਹੋਏ ਹਨ। ਕਦੇ-ਕਦੇ ਤਾਲੀਆਂ। ਵਾਹ-ਵਾਹ, ਆਮ! 1-20 ਤਕ ਛਹਿਬਰ ਲਗੀ ਰਹੀ। ਇੰਦਰ ਲੋਕ ਵਿਚ ਲਗੀ ਦੇਵੀ ਸਭਾ ਹੀ ਜਾਪਦੀ ਸੀ।

ਜ਼ੋਰ ਅਜ਼ਮਾਈ ਦੀ ਲੀਲਾ—ਜੋੜ, ਝਾਲਾ—ਭਿੜੰਤ ਕਰ ਅਮਜਦ ਜੀ ਨੇ ਸਰੋਤਿਆਂ ਨੂੰ ਦੱਸਿਆ : ਸ੍ਰੀ ਸਤਿਗੁਰੂ ਜੀ ਮਹਾਰਾਜ ਦੀ ਪਰਸਨੈਲਿਟੀ ਨੂੰ ਆਪ ਨੇ ਤਕ ਲਿਆ ਹੈ, ਇਹ ਬਹੁਤ ਉੱਚੇ ਤੇ ਗੁਣੀ ਹਨ। ਖ਼ਾਸ ਕਰ ਸੰਗੀਤ ਦੇ ਮਸਲੇ ਤੇ ਆਪ ਲਾਸਾਨੀ ਹਨ। ਪੌਣੇ ਚੌਦਾਂ, ਪੌਣੇ ਪੰਦਰਾਂ ਮਾਤਰ ਭਾਰਤ ਨੂੰ ਇਹਨਾਂ ਦੀ ਦੇਣ ਹੈ। ਮੈਂ ਭੀ ਇਹਨਾਂ ਤੋਂ ਸਮਝ ਕੇ ਪੌਣੇ ਪੰਦਰਾਂ ਮਾਤਰਾਂ ਵਜ਼ਾਣ ਦਾ ਕੁਝ ਜਤਨ ਕੀਤਾ ਹੈ, ਆਸ ਹੈ ਆਪ ਭੀ ਪਸੰਦ ਕਰੋਗੇ।

ਅਤੇ ਸੁਰਾਂ ਦੇਸ ਦੀਆਂ ਮਚਲ ਪਈਆਂ।

ਪ੍ਰਸੰਨ ਮੁਦਰਾ ਉਸਤਾਦ ਫੇਰ ਬੋਲਿਆ : ਮੈਂ 2 ਵਜੇ ਦੇ ਪਲੇਨ ਤੇ ਜਾਣਾ ਸੀ ਪਰ ਤੁਹਾਡੀ ਸ਼ਾਂਤੀ ਪੂਰਣ, ਉਤਸਾਹ ਵਰਧਕ ਬੈਠਕ ਨੇ ਮੈਨੂੰ ਵੀ ਕੀਲ ਲਿਆ ਹੈ। ਮੈਂ ਇਸ ਜਹਾਜ਼ ਤੇ ਨਹੀਂ ਜਾਵਾਂਗਾ। ਸਵੇਰੇ ਵੇਖੀ ਜਾਵੇਗੀ।

ਰਾਗ ਦੇਸ ਦੀਆਂ ਸੁਰਾਂ ਪੌਣੀਆਂ ਪੰਦਰਾਂ ਦੀ ਲੈਅ ਤੇ ਹੀ ਸਵਾਰ ਰਹੀਆਂ। ਉਸਤਾਦ ਨੇ ਇਸ ਵਿਕਟ ਮਾਤਰਿਕ ਲੈਅ ਵਿਚ ਤਿਹਾਈਆਂ ਅਤੇ ਤਿੰਨ ਤਿਹਾਈਆਂ ਵਜਾਕੇ ਸ੍ਰੀ ਸਤਿਗੁਰੂ ਜੀ ਨੂੰ ਰੀਝਾ ਲਿਆ।

1-30 ਵਜੇ, ਤਾਂ ਹੋਲੀ ਦਾ ਰੰਗ ਜੰਮ ਗਿਆ।

ਅਮਜਦ ਖ਼ਾਂ ਸਾਹਿਬ ਤੇ ਸਾਬਿਰੀ ਖ਼ਾਨ ਖੂਬ ਮਿਲ ਕੇ ਜੁਝੇ। ਤੇਜ਼ ਤੋਂ ਤੇਜ਼ ਤਰ ਹੁੰਦੀਆਂ ਸੁਰਾਂ ਨੇ ਸਰੋਤਿਆਂ ਦੀ ਜਿੰਦ ਆਪਣੀ ਮੁੱਠੀ ਵਿਚ ਕੀਤੀ ਹੋਈ ਸੀ।

2 ਵਜੇ ਸਮਾਪਤੀ ਹੋਈ। ਤਾਲੀਆਂ ਦਾ ਜਿਵੇਂ ਮੀਂਹ ਵਰ੍ਹ ਪਿਆ। ਲੰਮੀਆਂ ਤਾਲੀਆਂ ਦੀ ਕੜਕੁਟ ਵਿਚ ਉਸਤਾਦ ਦੀ ਪ੍ਰਸੰਸਾ ਵਿਚ ਲੋਕ ਚੋਖਾ ਚਿਰ ਖਲੋਤੇ ਰਹੇ। ਅਤੇ ਫਿਰ ਹਾਲ ਦੇ ਖਾਲੀ ਹੋਣ ਦੀ ਵਾਰੀ ਆ ਗਈ।

## 8 ਅਪਰੈਲ 1978 ਸ਼ਨੀਵਾਰ
## ਬੰਬਈ

### ਅੰਤਮ ਦਿਨ

ਸਗੀਤ ਸਮੇਲਨ ਦਾ ਅੱਜ ਅੰਤਮ ਦਿਨ ਹੈ।

ਜੋ ਕੁਝ ਕੱਲ੍ਹ ਰਾਤੀਂ ਪਤਾ ਲਗਾ ਉਸ ਅਨੁਸਾਰ ਆਉਣ ਵਾਲੇ ਕੱਲ੍ਹ ਸਵੇਰੇ

ਸਤਿਗੁਰੂ ਜੀ ਹਵਾਈ ਸਫ਼ਰ ਦੁਆਰਾ ਦਿੱਲੀ ਪਧਾਰਨਗੇ। ਗੁਰੂ-ਪਰਵਾਰ ਪੰਜਾਬ ਮੇਲ, ਫ਼ਸਟ ਕਲਾਸ ਵਿਚ ਸਫ਼ਰ ਕਰੇਗਾ। ਬਾਕੀ ਦੀਆਂ 55 ਸਵਾਰੀਆਂ ਵਾਸਤੇ ਜਨਤਾ ਐਕਸ ਪਰੈਸ ਵਿਚ ਇਕ ਬੋਗੀ ਰੀਜ਼ਰਵ ਕਰਵਾ ਲਈ ਗਈ ਹੈ। 10 ਅਪਰੈਲ ਸਵੇਰੇ 6 ਵਜੇ ਟਰੇਨ ਛੁਟੇਗੀ। ਇਹਨਾਂ ਸਭ ਤਿਆਰੀਆਂ ਵਿਚ ਠਾਕੁਰ ਸ਼ਮਸ਼ੇਰ ਸਿੰਘ ਜੀ ਦੀ ਪ੍ਰਤਿਭਾ ਕੰਮ ਆਈ ਹੈ।

ਗੁਰਦੇਵ ਸਿੰਘ ਸਵੇਰੇ 7 ਵਜੇ ਤੋਂ ਹੀ ਮੁਖ਼ਤਲਿਫ਼ ਥਾਵਾਂ ਤੇ ਫੋਨ ਕਰਕੇ ਆਪਣੀ ਯੋਗਤਾ, ਮਿਲਣਸਾਰੀ, ਜ਼ਿਮੇਵਾਰੀ ਦਰਸਾਉਂਦਾ ਸਤਿਗੁਰੂ ਜੀ ਦੀ ਸ਼ੋਭਾ ਹਿਤ ਗੱਲਾਂ ਬਾਤਾਂ ਕਰ ਰਿਹਾ ਹੈ: ਉਸਤਾਦ ਜੀ ਚਲੇ ਗਏ ? (ਹੋਟਲ ਤਾਜ ਨੂੰ ਫੋਨ), ਕੀ ਤੁਸੀਂ ਸਤਿਗੁਰੂ ਜੀ ਨਾਲ ਇੰਟਰਵੀਊ ਲਈ ਸਮਾ ਦੇ ਸਕਦੇ ਹੋ ? ਕੱਲ੍ਹ ਕਹਿੰਦੇ ਸਾਓ ਇੰਟਰਵੀਊ ਲਈ! (ਟਾਈਮਜ਼ ਆਫ਼ ਇੰਡੀਆ ਦੇ ਸੰਪਾਦਕ ਨੂੰ) ਆਪਣੇ ਘਰ ਸਤਿਗੁਰੂ ਜੀ ਦੇ ਚਰਨ ਪੁਆਣ ਲਈ ਕਹਿੰਦੇ ਸਾਓ, ਕਦੋਂ ਵਕਤ ਹੋਵੇਗਾ, ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਾਂ ? (ਸ੍ਰੀ ਚੰਦਾ ਸਿੰਧੀ ਨੂੰ) ਅਤੇ ਹੋਰ ਕਈ ਥਾਈਂ 9-15 ਤਕ ਉਂਗਲਾਂ ਡਾਇਲ ਨੰਬਰ ਘੁਮਾਂਦੀਆਂ ਰਹੀਆਂ।

ਸਪੂਤਨਿਕ ਵਿਚ ਗੌਤਮ ਵੀ ਸ਼ਾਹ ਦੇ ਫ਼ਲੈਟ ਦੀ ਰਿਹਾਇਸ਼ ਅਤੇ ਏਥੋਂ ਦੇ ਟੈਲੀਫੋਨ ਦੀ ਫ਼੍ਰੀ ਵਰਤੋਂ ਨੇ ਚੁਸਤ ਪ੍ਰਬੰਧਕ ਨੂੰ ਬੜੀ ਸ਼ਕਤੀ ਦਿਤੀ ਹੈ। ਜਦੋਂ ਵੀ ਗੁਰਦੇਵ ਦੀ ਖੋਪੜੀ ਵਿਚ ਜਲੂਣ ਹੁੰਦੀ ਹੈ ਉਂਗਲਾਂ ਫੋਨ ਦੇ ਨੰਬਰ ਘੁਮਾਣ ਲਗ ਜਾਂਦੀਆਂ ਹਨ।

ਬੰਬਈ ਵਿਚ ਜਿਥੇ ਕਈ-ਕਈ ਕਰੋੜ ਰੁਪੈ ਦੇ ਬਹੁ ਮਨਜ਼ਲੇ ਮਕਾਨ ਹਨ ਓਥੇ ਰਫ਼ਤਾਰ ਲਈ ਕਾਰਾਂ, ਟੈਕਸੀਆਂ, ਬੱਸਾਂ ਦਾ ਆਵਾਗਮਨ ਨਿਰੰਤਰ ਬਣਿਆ ਰਹਿੰਦਾ ਹੈ, ਸੜਕ ਕਿਨਾਰੇ ਬੱਸ ਜਾਂ ਟੈਕਸੀ ਦਾ ਇੰਤਜ਼ਾਰ ਕਰਦਿਆਂ ਸੜਕ-ਸੰਗੀਤ ਦੀਆਂ ਸੁਰਾਂ ਉੱਚੀਆਂ ਨੀਵੀਆਂ ਉਠਦੀਆਂ ਰਹਿੰਦੀਆਂ ਹਨ।

## ਸ੍ਰੀ ਰਮੇਸ਼ ਗਾਂਧੀ

ਸਪੂਤਨਿਕ ਵਿਚ ਬੈਠਿਆਂ ਹੀ ਗੁਰਦੇਵ ਸਿੰਘ ਦਾ ਇਕ ਪੁਰਾਣਾ ਮਿੱਤਰ ਰਮੇਸ਼ ਗਾਂਧੀ ਆ ਗਿਆ। ਉਹ ਗੁਆਚੀ ਸਰੋਦ ਨੂੰ ਲਭਣ ਹਿਤ ਇਹਨਾਂ ਦੀ ਮਦਦ ਕਰਨ ਦੀ ਭਾਵਨਾ ਨਾਲ ਆਇਆ ਸੀ।

ਬੈਠੇ-ਬੈਠੇ ਮੇਰੀ ਵੀ ਰਮੇਸ਼ ਨਾਲ ਗੱਲਬਾਤ ਹੋ ਗਈ। ਹੌਲੀ-ਹੌਲੀ ਇਹ ਮੇਰੇ ਨਾਲ ਦੇ ਸੋਫ਼ੇ ਤੇ ਆ ਬੈਠਾ। ਪੁਛਿਓ ਸੂ: ਆਪ ਜਿਨ ਕੋ ਸਤਿਗੁਰੂ ਬੋਲਤੇ ਹੈਂ ਵੁਹ ਕਿਹਾ ਹੈਂ ? ਅਤੇ ਮੈਂ ਉਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸੀਅਤ ਬਾਰੇ ਸੰਭਵ ਜਾਣਕਾਰੀ ਦੇ ਦਿਤੀ। ਉਸ ਦੇ ਮਨ ਵਿਚ ਸਤਿਗੁਰੂ ਪ੍ਰੇਮ ਤਰੰਗਾਂ ਲੈਣ ਲਗਾ। ਮੈਂ ਰਮੇਸ਼ ਗਾਂਧੀ ਨਾਲ ਵਿਵਧ ਪ੍ਰਕਾਰ ਦੀ ਗੱਲਬਾਤ ਕੀਤੀ। ਅਖੀਰ ਉਸ ਨੇ ਆਖਿਆ: ਪਿਛਲੇ ਬੀਸ ਪੱਚੀਸ ਸਾਲ ਮੇਂ ਯਹਾਂ ਬਿਰਲਾ ਹਾਲ ਮੇਂ ਜਿਤਨੇ ਸੰਗੀਤ ਕਨਸਰਟ ਹੂਏ ਹੈਂ ਉਨ ਮੇਂ ਕਭੀ ਭੀ ਇਤਨੀ ਸ਼ਾਂਤੀ ਯਾ ਸੁਖਦ ਅਨੁਭਵ ਨਹੀਂ ਹੂਏ। ਦਰਜਨੋਂ ਪੁਲਸ ਕੇ ਆਦਮੀ ਇਧਰ ਉਧਰ ਘੂਮਤੇ ਰਹਿਤੇ ਹੈਂ, ਲੋਗ

ਬਾਤੇਂ ਕਰਤੇ ਥਕਤੇ ਨਹੀਂ, ਔਰ ਕਿਤਨੀ ਹੀ ਬਾਰ ਆਨੰਦ ਕੋ ਕੋਲਾਹਲ ਮੇਂ ਤਬਦੀਲ ਹੁਏ ਦੇਖਾ ਹੈ, ਪਰੰਤੂ ਆਪ ਕਾ ਯੇਹ ਸਮੇਲਨ ਇਤਨਾ ਆਨੰਦ-ਦਾਇਕ ਰਹਾ ਕਿ ਰਾਤ ਕੇ ਦੋ ਬਜੇ ਤਕ ਭੀ ਉਠਨੇ ਕੋ ਮਨ ਨਹੀਂ ਹੋਤਾ ਥਾ। ਏਕਦਮ ਖ਼ਾਮੋਸ਼ੀ। ਸਤਿਗੁਰੂ ਜੀ ਕੇ ਦਰਸ਼ਨ ਔਰ ਵਾਦਨ ਕਾ ਆਨੰਦ ਨਿਰੰਤਰ ਮਿਲਤਾ ਰਹਿਤਾ ਹੈ। ਆਪ ਨੇ ਜੋ ਅਨੇਕ ਰੁਪਏ ਖਰਚ ਕਰ ਕੇ ਸਭ ਲੋਗੋਂ ਕੋ ਫ੍ਰੀ ਪਾਸ ਇਸ਼ੂ ਕੀਏ, ਉਸ ਕੀ ਪ੍ਰਸੰਸਾ ਕੈਸੇ ਕੀ ਜਾਏ। ਪਰੰਤੂ ਯਹ ਰੁਪਿਆ ਆਪ ਕੋ ਆਤਾ ਕਹਾਂ ਸੇ ਹੈ ?

ਮੈਂ ਦੱਸਿਆ ਕਿ ਇਹ ਬੰਬਈ ਦੀ ਨਾਮਧਾਰੀ ਸੰਗਤ ਦਾ ਉੱਦਮ ਹੈ। ਅਜੇ ਸਾਡੇ ਲੋਕ ਏਨੇ ਬਲਵਾਨ ਨਹੀਂ ਹੋਏ ਕਿ ਏਨਾ ਖਰਚ ਕੱਲੇ-ਕੱਲੇ ਕਰ ਸਕਣ। ਏਥੋਂ ਦੀ ਸੰਗਤ ਜਿੰਨਾ ਵੀ ਖਰਚ ਕਰ ਸਕੀ, ਕੀਤਾ, ਇਸ ਤੋਂ ਵੱਧ ਗੁਰੂ ਕੇ ਖ਼ਜ਼ਾਨੇ ਨੇ ਉਦਾਰਤਾ ਵਖਾਈ ਹੈ।

ਸ੍ਰੀ ਰਮੇਸ਼ (38) ਮੇਰੀਆਂ ਗੱਲਾਂ ਤੋਂ ਮੁਗਧ ਹੋ ਰਿਹਾ ਸੀ। ਇਹ ਬਾਕਸ ਫ਼ੈਕਟਰੀ ਦਾ ਮਾਲਕ ਹੈ ਤੇ ਇਹਦੇ ਕਹਿਣ ਅਨੁਸਾਰ ਇਹਦੇ ਸਹੁਰੇ ਕਰੋੜਾਂਪਤੀ ਹਨ। ਇਸ ਦੀ ਸੰਗੀਤ ਦਿਲਚਸਪੀ ਏਨੀ ਹੈ ਕਿ ਇਸ ਦੇ ਪਾਸ ਵੱਡੇ-ਵੱਡੇ ਕਲਾਕਾਰਾਂ ਦਾ ਟੇਪ ਕੀਤਾ ਸੰਗੀਤ 350 ਕੈਸਟਾਂ ਵਿਚ ਸੁਰਖਿਅਤ ਹੈ।

ਗੁਰਦੇਵ ਸਿੰਘ ਦੀ ਸਰੋਦ ਲੱਭ ਕੇ ਦੇਣ ਦੀ ਜ਼ਿੰਮੇਵਾਰੀ ਲੈ ਕੇ ਉਹ ਚਲਾ ਗਿਆ।

**ਮਛਲੀ ਘਰ**

11 ਵਜੇ ਗੁਰਦੇਵ ਸਿੰਘ ਤਾਂ ਸੰਗੀਤ ਸਮੇਲਨ ਦੇ ਅੱਜ ਦੇ ਸਮਾਗਮ ਦੀਆਂ ਤਿਆਰੀਆਂ ਦੇ ਸੰਬੰਧ ਬਾਰੇ ਅਤੇ ਸ੍ਰੀ ਸਤਿਗੁਰੂ ਜੀ ਪਾਸ ਸਿੰਧੀ ਪਰਵਾਰ ਨੂੰ ਦਰਸ਼ਨ ਦੇਣ ਲਈ ਅਰਜ਼ ਕਰਨ ਵਾਸਤੇ ਚਲਾ ਗਿਆ। ਏਧਰ, ਬਾਕੀ ਸਪੂਤਨਿਕ ਪਰਵਾਰ ਤਾਰਾਪੋਰ ਵਾਲਾ ਐਕੋਰੀਅਮ ਵੇਖਣ ਚਲਾ ਗਿਆ।

ਮਨੁੱਖ ਦੀ ਸਮਰਥਾ, ਸਮਰਿਧੀ ਤੇ ਸੁਯੋਗਤਾ ਦਾ ਹੀ ਇਹ ਕ੍ਰਿਸ਼ਮਾ ਸੀ। ਸਮੁੰਦਰੀ ਜੀਵਾਂ ਦੇ ਅਨੇਕਾਂ ਨਮੂਨੇ ਸ਼ੀਸ਼ੇ ਦੀਆਂ ਸਾਫ਼ ਸ਼ਫ਼ਾਫ਼, ਅੰਦਰੋਂ ਪੋਲੀਆਂ ਦੀਵਾਰਾਂ ਵਿਚ ਸਮੁੰਦਰੀ ਜਲ ਭਰ ਕੇ, ਆਮ ਆਦਮੀ ਦੇ ਦੇਖਣ ਯੋਗ ਬਣਾ ਦਿਤੇ। ਬਾਰੀਕ ਅਤੇ ਰੰਗ ਬਰੰਗੀਆਂ, ਛੋਟੀਆਂ ਚੰਚਲ ਮੱਛੀਆਂ, ਕੇਕੜੇ, ਕੱਛੂ, ਦਰਮਿਆਨੇ ਆਕਾਰ ਦੀਆਂ ਏਰੀਅਲ ਵਾਲੀਆਂ, ਤਵਾ ਨੁਮਾ ਗੋਲ, ਪਤਲੀਆਂ ਤੇ ਪਤੰਗਾਂ ਜੈਸੀਆਂ ਮੱਛੀਆਂ ਦਾ ਇਹ ਵਿਸ਼ਾਲ ਸੰਗ੍ਰਹਿ ਦਰਸਾਂਦਾ ਹੈ ਕਿ ਸਮੁੰਦਰੀ ਜੀਵ ਕਿੰਨੀ ਸੁੰਦਰਤਾ, ਕਿੰਨੇ ਡੀਜ਼ਾਈਨ, ਕਿੰਨੀ ਪ੍ਰਤਿਭਾ ਅਤੇ ਕਿੰਨੀ ਅਲੌਕਿਕਤਾ ਲਈ ਬੈਠੇ ਹਨ। ਇਹਨਾਂ ਕੱਚ-ਬਕਸਿਆਂ ਵਿਚ ਪਾਣੀ ਅੰਦਰ ਉੱਗੀ ਬਨਸਪਤੀ ਅਤੇ ਪਥਰਾਂ ਦੀ ਖ਼ੂਬਸੂਰਤੀ ਬਹੁ-ਪ੍ਰਕਾਰੀ ਹੈ। ਏਥੇ ਅਸਾਂ ਸਮੁੰਦਰੀ ਜੀਵਾਂ ਦੇ ਖੋਲਾਂ ਤੋਂ ਬਣੀਆਂ ਅਨੇਕਾਂ ਵਸਤਾਂ ਵੀ ਵੇਖੀਆਂ।

ਵਾਹ ਓਏ ਬੰਦਿਆ, ਤੂੰ ਵੇਖਣ ਨੂੰ ਭਾਵੇਂ 5-6 ਫੁਟ ਤੋਂ ਵਡਾ ਨਹੀਂ ਪਰ ਸਮਰਥਾ ਤੇਰੀ ਈਸ਼ਵਰੀ ਸ਼ਕਤੀਆਂ ਤੇ ਵੀ ਕਾਬੂ ਪਾਉਣ ਤਕ ਦੀ ਹੈ। ਜਿਨ੍ਹਾਂ ਨੂੰ

ਹੁਣ ਤਕ ਪੁਜਦਾ ਆਇਆ ਹੈਂ ਉਹਨਾਂ ਨੂੰ ਆਪਣੇ ਅਧੀਨ ਕਰ ਕੇ ਆਪਣੇ ਸੁਖ-ਸੁਆਦ ਤੇ ਸਰਦਾਰੀ ਸਥਾਪਤ ਕਰਦਾ ਚਲਾ ਜਾ ਰਿਹਾ ਹੈਂ ।

ਇਸ ਧਰਤੀ ਮਹਿ ਤੇਰੀ ਸਿਕਦਾਰੀ, ਅਵਰ ਜੋਨਿ ਤੇਰੀ ਪਨਿਹਾਰੀ ।

## ਸਮੁੰਦਰ ਕਿਨਾਰੇ

ਦੁਪਹਿਰ ਬੜੀ ਤਿੱਖੜ ਸੀ । ਤਾਂ ਵੀ ਸਮੁੰਦਰ ਨਾਲ ਮੁਲਾਕਾਤ ਕਰਨ ਨੂੰ ਮਨ ਲੋਚਦਾ ਹੀ ਲੋਚਦਾ ਸੀ । ਭਾਵੇਂ ਅਸੀਂ 3 ਅਪਰੈਲ ਦੇ ਬੰਬਈ ਆਏ ਹੋਏ ਸਾਂ ਪਰ ਸਮੁੰਦਰ ਕੰਢੇ ਬੈਠ ਪਾਣੀ ਦੇ ਕਲੋਲਾਂ ਨਾਲ ਸਾਂਝ ਪਾਉਣ ਦਾ ਵਿਹਲਾ ਸਮਾਂ ਅਜੇ ਵੀ ਨਹੀਂ ਸੀ ਮਿਲਿਆ ।

12 ਵਜ ਚੁਕੇ ਸਨ । ਅਸੀਂ ਚੁਪਾਟੀ ਦੇ ਜਲ-ਬੰਨ੍ਹ ਤੇ ਮਜ਼ੇ-ਮਜ਼ੇ ਚਲੇ ਜਾ ਰਹੇ ਸਾਂ । ਹਿਚਕੋਲੇ ਲੈਂਦਾ ਮਹਾਨ ਸਾਗਰ ਘੜੀ ਮੁੜੀ ਸੜਕ ਨਾਲ ਦੇ ਬੰਨ੍ਹ ਨਾਲ ਟੱਕਰਾਂ ਮਾਰ ਰਿਹਾ ਸੀ ਪਰ ਬੰਬਈ ਸੀ ਕਿ ਇਸ ਤੇ ਇਸ ਦਾ ਕੁਛ ਪ੍ਰਭਾਵ ਨਹੀਂ ਸੀ ਪੈ ਰਿਹਾ । ਮਨੁੱਖ ਅੱਜ ਜਿੰਨਾ ਬਲਵਾਨ ਕਦੇ ਨਹੀਂ ਹੋਇਆ । ਸਮੁੰਦਰ ਦੀਆਂ ਸਾਰੀਆਂ ਖ਼ਸਲਤਾਂ ਸਮਝ ਗਿਆ ਹੈ । ਕਦੋਂ ਇਸ ਨੇ ਘਟਣਾ ਵਧਣਾ ਹੈ । ਵੱਧ ਤੋਂ ਵੱਧ ਇਹ ਕਿੰਨਾ ਅਤੇ ਕਿਥੋਂ ਤਕ ਨੁਕਸਾਨ ਕਰ ਸਕਦਾ ਹੈ । ਸਾਰੇ ਅਰਬੇ ਖਰਬੇ ਮੇਲ ਕੇ ਹੀ ਇਸ ਨੇ ਸਮੁੰਦਰ ਦੇ ਕੰਢੇ ਉਤੇ 21-21 ਛੱਤਾਂ ਦੀਆਂ ਬਿਲਡਿੰਗਾਂ ਬਣਾ ਕਢੀਆਂ ਹਨ । ਨਿਊਯਾਰਕ, ਵੈਨਕੂਵਰ ਆਦਿ ਸ਼ਹਿਰਾਂ ਵਿਚ ਇਸ ਤੋਂ ਵੀ ਅਨੇਕਾਂ ਗੁਣਾ ਵੱਧ ਦੇ ਅਸਮਾਨ ਛੂੰਹਦੇ ਭਵਨ ਹਨ । ਚੁਪ ਹੀ ਭਲੀ ਹੈ । ਬੰਦੇ ਦੀ ਗੱਲ ਹੀ ਨਾ ਹਿਲਾਓ ।

ਭਾਵੇਂ ਅਸਾਂ ਅੱਧਾ ਮੀਲ ਜਲ-ਬੰਨ੍ਹ ਤੇ ਤੁਰ ਲਿਆ ਸੀ, ਪਰ ਸਾਗਰ ਪਾਣੀਆਂ ਦੀ ਛੁਹ ਤੋਂ ਅਜੇ ਵੀ ਵਿਰਵੇ ਹੀ ਸਾਂ । ਸੋ ਚੁਪਾਟੀ ਦੇ ਬਰੇਤੇ ਉਲੰਘ ਕੇ ਉਕਾ ਹੀ ਛੱਲਾਂ ਦੀ ਮਾਰ ਤਕ ਅਪੜ ਗਏ । ਜੋੜੇ ਜਰਾਬਾਂ ਲਾਹ ਕੇ ਹੱਥੀਂ ਫੜ ਲਏ, ਪਜਾਮੇ ਉਚੇ ਕਰ ਲਏ ਅਤੇ ਪਾਣੀ ਦੀਆਂ ਲਹਿਰਾਂ ਦੇ ਕਿਨਾਰਿਆਂ ਵਾਲੇ ਰੇਤੇ ਉਤੇ ਚਲਣਾ ਸ਼ੁਰੂ ਕੀਤਾ । ਅਪ੍ਰੈਲ ਦੀ ਦੁਪਹਿਰੀ ਦਾ ਸਾੜ ਸਾਨੂੰ ਸਾਗਰ ਦੀ ਨੇੜਤਾ ਮਹਿਸੂਸ ਨਹੀਂ ਸੀ ਹੋਣ ਦਿੰਦਾ । ਮਨਚਲੀਆਂ ਸਮੁੰਦਰੀ ਲਹਿਰਾਂ ਪਲਸੇਟੇ ਲੈਂਦੀਆਂ, ਅੰਦਰੋਂ ਬਾਹਰ ਵਲ ਨੂੰ ਜਾਂਦੀਆਂ ਸ਼ਕਤੀਸ਼ਾਲੀ ਰੂਪ ਨਾਲ ਕੰਢੇ ਉਤੇ ਵਾਰ ਕਰਦੀਆਂ । ਕੰਢਾ ਕੋਈ ਪੱਕਾ ਪੁਖ਼ਤਾ ਨਹੀਂ ਸਗੋਂ ਸਮੁੰਦਰ ਵਲ ਨੂੰ ਪੇਤਲਾ ਰੇਤਾ ਹੀ ਸੀ । ਸਮੁੰਦਰ ਹਮੇਸ਼ਾ ਸਫ਼ਾਈ ਵਿਚ ਯਕੀਨ ਰੱਖਦਾ ਹੈ । ਉਹ ਅੰਦਰਲਾ, ਮਨੁੱਖ ਸੁਟਿਆ ਗੰਦ ਬਾਹਰ ਕਿਨਾਰੇ ਉਤੇ ਲਿਆ ਸੁਟਦਾ ਹੈ । ਬੰਬਈ ਦਾ ਬੰਦਾ, ਆਪਣੇ ਗੰਦੇ ਨਾਲਿਆਂ ਦੁਆਰਾ, ਸਾਰੇ ਬੰਬਈ ਮਹਾਨਗਰ ਦਾ ਗੰਦ ਲੱਖਾਂ ਟਨਾਂ ਦੀ ਮਿਕਦਾਰ ਵਿਚ ਸਮੁੰਦਰ ਅੰਦਰ ਸੁਟ ਰਿਹਾ ਹੈ । ਪਰ ਉਹ ਬਹੁਤ ਹੱਦ ਤਕ ਉਸ ਨੂੰ ਸਾਫ਼ ਕਰ ਕੇ ਮੋਟਾ-ਮੋਟਾ ਕੂੜਾ ਹੀ ਬੰਦੇ ਦੇ ਮੱਥੇ ਮਾਰਦਾ ਹੈ ।

## ਬ੍ਰਿਜ ਕੁਟੀਰ ਵਿਚ

3 ਵਜੇ ਬਾਅਦ ਦੁਪਹਿਰ ਮੈਂ ਅਤੇ ਗੁਰਦੇਵ ਸਿੰਘ ਨੇਪੀਅਨ ਸੀ ਰੋਡ ਤੇ ਸਥਿਤ

'ਬ੍ਰਿਜ ਕੁਟੀਰ' ਵਿਚ ਗਏ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਹਨਾਂ ਦੱਸਿਆ ਕਿ ਅੱਜ ਉਹ ਅਫ਼ਗਾਨ ਸਫ਼ਾਰਤਖ਼ਾਨੇ ਦੇ ਉਸ ਅਧਿਕਾਰੀ ਜੋੜੇ ਨੂੰ ਮਿਲਣਗੇ ਜਿਸ ਨੇ ਸੰਗੀਤ ਸੁਣਨ ਵਿਚ ਕਦੇ ਨਾਗ਼ਾ ਨਹੀਂ ਪਾਇਆ। ਛੇਤੀ ਹੀ ਸਤਿਗੁਰੂ ਜੀ ਸ: ਮਨਚੰਦਾ ਤੇ ਸਾਬਕਾ ਸਕਤਰ ਗੁਰਭਜਨ ਸਿੰਘ ਨਾਲ ਅਫ਼ਗ਼ਾਨ ਦੇ ਸਰਕਾਰੀ ਵਪਾਰ ਦਫ਼ਤਰ ਵਲ ਚਲੇ ਗਏ।

## ਧਨਾਢ ਸਿੰਧੀ ਪਰਵਾਰ ਕੋਲ

ਸਤਿਗੁਰੂ ਜੀ ਦੇ ਬ੍ਰਿਜ ਕੁਟੀਰ ਵਿਚ ਵਾਪਸ ਆਉਣ ਤਕ ਸਿੰਧੀ ਭਾਈ ਸ੍ਰੀ ਸ੍ਰੀ ਚੰਦ ਅਤੇ ਸ੍ਰੀ ਦੌਲਤ ਰਾਮ ਇਹਨਾਂ ਨੂੰ ਨਾਲ ਲੈ ਜਾਣ ਲਈ ਪਹੁੰਚ ਚੁਕੇ ਸਨ। ਉਹਨਾਂ ਆਪਣੀ ਕਾਰ ਵਿਚ ਇਕ ਸਫ਼ੇਦ ਅਤੇ ਫੁਲਦਾਰ ਗ਼ਲੀਚਾ ਵਿਛਾਇਆ ਹੋਇਆ ਸੀ। ਗੁਰੂਆਂ ਦਾ ਅਦਬ ਅਦਾਬ ਜਿਵੇਂ ਉਹਨਾਂ ਨੂੰ ਆਉਂਦਾ ਸੀ। ਆਮ ਕਰਕੇ ਸਤਿਗੁਰੂ ਜੀ ਅਜਿਹਿਆਂ ਬਸਤਰਾਂ ਉਤੇ ਆਪਣੀ ਸੀਟ ਦਾ ਇਸਤੇਮਾਲ ਹੀ ਕਰਦੇ ਹਨ। ਸੇਵਕਾਂ ਨੇ ਇਸ ਵਿਛਾਈ ਤੇ ਸੀਟ ਰਖੀ, ਆਪ ਜੀ ਬੈਠ ਗਏ। ਮੈਨੂੰ ਵੀ ਨਾਲ ਚੱਲਣ ਦਾ ਮਾਣ ਬਖ਼ਸ਼ਿਆ। ਮੂਹਰਲੀ ਸੀਟ ਸ: ਸੁਰਿੰਦਰ ਸਿੰਘ ਮਨਚੰਦਾ ਨੇ ਮੱਲ ਲਈ। ਦੂਜੀ ਕਾਰ ਵਿਚ ਸੰਤ ਮਹਿੰਦਰ ਸਿੰਘ ਪੂਰਬਾ, ਸ੍ਰੀ ਗੁਰਭਜਨ ਸਿੰਘ ਅਤੇ ਸ੍ਰੀ ਦੌਲਤ ਰਾਮ ਚਲ ਪਏ। ਤੀਜੀ ਵਿਚ ਸ੍ਰੀ ਚੰਦਾ ਤੇ ਉਹਨਾਂ ਦੇ ਤੀਸਰੇ ਭਾਈ ਅਤੇ ਗੁਰਦੇਵ ਸਿੰਘ ਨੇ ਪਿੱਛਾ ਕਰ ਲਿਆ।

ਗੱਡੀ ਵਿਚ ਜਾਂਦਿਆਂ ਮੇਰੇ ਨਾਲ ਸਤਿਗੁਰਾਂ ਬਚਨ ਕੀਤਾ : ਅੱਜ ਥੋੜ੍ਹਾ ਜਿੰਨਾ ਸਮਾ ਵੀ ਆਰਾਮ ਨੂੰ ਨਹੀਂ ਮਿਲਿਆ। ਮੈਂ ਸਿੰਧੀਆਂ ਵਲ ਜਾਣੋਂ ਇਨਕਾਰ ਕਰ ਦਿਤਾ ਸੀ ਪਰ ਇਹ ਤਿੰਨੋ ਭਾਈ 'ਤਾਜ' ਵਿਚ ਪਹੁੰਚ ਗਏ। ਇਹਨਾਂ ਦੀ ਇਸ ਪਹੁੰਚ ਤੇ ਭਗਤੀ ਭਰੇ ਹਿਰਦੇ ਦੀ ਪ੍ਰਾਰਥਨਾ ਅਗੇ ਮੇਰਾ ਇਰਾਦਾ ਟਿਕਿਆ ਨਹੀਂ ਰਿਹਾ।

ਅਤੇ ਅਸੀਂ ਛੇਤੀ ਹੀ ਪੈਡਰ ਰੋਡ ਤੇ 'ਨੀਲਾਂਬਰ' ਬਿਲਡਿੰਗ ਦੇ ਪਾਸ ਪਹੁੰਚ ਗਏ। 21 ਛੱਤੀ ਬਿਲਡਿੰਗ ਦਾ ਹੇਠਲਾ ਹਿਸਾ ਮਰਮਰੀ ਸੀ ਤੇ ਇਹ ਸ਼ਾਨਾਮੱਤੀ ਬਿਲਡਿੰਗ ਬੰਬਈ ਵਲ ਝਾਕਦੀ ਕਿਸੇ ਗਰਵੀਲੀ ਨਾਰ ਵਾਂਗ ਖਲੋਤੀ ਸੀ, ਹਰ ਤਰ੍ਹਾਂ ਦੀ ਸ਼ੋਭਾ, ਜ਼ਰੂਰਤ ਤੇ ਖ਼ੂਬਸੂਰਤੀ ਨਾਲ। ਵੀਹਵੀਂ ਛੱਤ ਉਤੇ ਸ੍ਰੀ ਦੌਲਤ ਰਾਮ ਜੇ. ਸਦਾ ਰੰਗਾਨੀ ਦੀ ਰਿਹਾਇਸ਼ ਸੀ। ਇਹ ਵਿਸ਼ਾਲ ਅਤੇ ਸੁੰਦਰਤਮ ਫ਼ਲੈਟ, ਦੂਜੇ ਅਰਥਾਂ ਵਿਚ ਸਾਰੀ 21ਵੀਂ ਛੱਤ ਦਾ ਇਹੋ ਮਾਲਕ ਸੀ। ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕਰਨ ਲਈ ਸਾਰੇ ਭਰਾ ਏਸੇ ਫ਼ਲੈਟ ਵਿਚ ਇਕੱਠੇ ਹੋਏ-ਹੋਏ ਸਨ। ਉਹਨਾਂ ਦੀਆਂ ਸੁਪੱਤਨੀਆਂ ਅਤੇ ਬੱਚੇ ਸ਼ਰਧਾ ਅਭਿਵਾਦਨ ਕਰਦੇ ਗੁਰੂ ਦਰਸ਼ਨਾਂ ਨੂੰ ਆਏ।

ਸਤਿਗੁਰੂ ਜੀ ਨੇ ਆਪਣੇ ਲਈ ਵਿਛੇ ਸੋਫ਼ੇ ਉਤੋਂ ਨੀਲੇ ਫੁਲਾਂ ਵਾਲੇ ਸਫ਼ੇਦ ਕਪੜੇ ਨੂੰ ਉਠਵਾਇਆ ਅਤੇ ਫਿਰ ਕੇਵਲ ਸਫ਼ੇਦ ਬਸਤਰ ਉਤੇ ਬੈਠੇ। ਘਰ ਦੀ ਮਲਕਾ ਨੇ ਆਪਣੇ ਪਤੀ ਨੂੰ ਇਕ ਭਾਰੀ ਭਰਕਮ ਸੁਆਗਤ ਹਾਰ ਲਿਆਕੇ ਦਿਤਾ।

ਸਤਿਗੁਰੂ ਜੀ ਨੇ ਗਲੇ ਵਿਚ ਪੁਆਕੇ ਫਿਰ ਲਾਹ ਕੇ ਇਕ ਪਾਸੇ ਟਿਕਾ ਦਿਤਾ। ਅਤੇ ਵਾਰਤਾਲਾਪ ਸ਼ੁਰੂ ਹੋ ਗਿਆ।

ਘਰ ਵਾਲਿਆਂ ਨੇ ਅਨੇਕ ਪਰਕਾਰ ਦੀ ਮਿਠਾਈ, ਨਮਕੀਨ, ਨਾਰੀਅਲ ਜਲ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਅਤੇ ਸਾਡੇ ਲਈ ਲਿਆਂਦਾ। ਸਤਿਗੁਰੂ ਜੀ ਨੇ ਸਵੀਕਾਰਨੋਂ ਸਨੰਮਰ ਇਨਕਾਰ ਕਰ ਦਿਤਾ। ਸ੍ਰੀ ਸਤਿਗੁਰੂ ਜੀ ਨੇ ਵਿਆਖਿਆ ਸਹਿਤ ਦੱਸਿਆ ਕਿ ਉਹ ਉਸੇ ਦੇ ਘਰ ਦਾ ਅੰਨ ਜਲ ਗ੍ਰਹਿਣ ਕਰਦੇ ਹਨ ਜੁ ਭਜਨ ਲੈ ਲਵੇ।

ਦੌਲਤ ਰਾਮ ਜੀ ਨੇ ਆਪਣੇ ਘਰ ਦੇ ਇਕ ਇਸਤਰੀ ਮੈਂਬਰ ਨੂੰ ਅੱਖ ਦੇ ਇਸ਼ਾਰੇ ਨਾਲ ਪੁਛਿਆ। ਉਸ ਨਾਂਹ ਵਿਚ ਸਿਰ ਹਿਲਾ ਦਿਤਾ, ਸ੍ਰੀ ਸ੍ਰੀ ਚੰਦਰ ਜੀ ਤਾਂ ਬੜੇ ਉਤਸਕ ਵੀ ਦਿਸਦੇ ਸਨ ਤੇ ਡਰਦੇ ਵੀ ਸਨ ਕਿ ਉਹਨਾਂ ਦੇ ਗਲ ਨਾਮ-ਧਾਰੀਆਂ ਵਾਲੇ ਬੰਧਨ ਨ ਪੈ ਜਾਣ!

ਸਤਿਗੁਰੂ ਜੀ ਨੇ ਅਨੇਕਾਂ ਮਿਸਾਲਾਂ ਦੇ ਕੇ ਦੱਸਿਆ ਕਿ ਭਾਰਤੀ ਸਭਿਅਤਾ ਕਿਵੇਂ ਸਰੇਸ਼ਟ ਤੇ ਸਿਰਮੌਰ ਹੈ ਅਤੇ ਕਿਵੇਂ ਇਸ ਨੂੰ ਢਾਹ ਲਗਦੀ ਚਲੀ ਜਾ ਰਹੀ ਹੈ। ਜਿਨ੍ਹਾਂ ਨੇ ਵੱਡਿਆਂ ਬਣਨਾ ਹੁੰਦਾ ਹੈ ਅਤੇ ਜੋ ਹਕੀਕਤ ਵਿਚ ਵਡੇ ਹੁੰਦੇ ਹਨ ਉਹ ਪਾਣੀ ਦੇ ਬਹਾਉ ਨਾਲ ਨਹੀਂ ਵਹਿੰਦੇ। ਸਗੋਂ ਡੂੰਘੀਆਂ ਮਾਨਸਿਕ ਜੜ੍ਹਾਂ ਕਾਰਨ ਆਪਣੀ ਸਥਿਤੀ ਨੂੰ ਗੁਆਚਣ ਨਹੀਂ ਦਿੰਦੇ। ਸਿੰਧੀ ਪਰਵਾਰ ਵਲੋਂ ਬਹੁਤ ਸਾਰੇ ਪਦਾਰਥ ਆਏ ਪਰ ਸਤਿਗੁਰੂ ਜੀ ਨੇ ਦੱਸਿਆ: ਮੈਂ ਤਾਂ ਸਿਰਫ਼ ਇਨ੍ਹਾਂ ਦੋਹਾਂ (ਪੂਰਬਾ ਅਤੇ ਮਨਚੰਦਾ ਵਲ ਇਸ਼ਾਰਾ ਕਰਕੇ) ਹਥੋਂ ਹੀ ਖਾ ਸਕਦਾ ਹਾਂ ਜੋ ਮੇਰੇ ਨਿਯਮ ਪਾਲਦੇ ਹਨ। ਤੁਸੀਂ ਇਹਨਾਂ (ਸਾਡੇ ਵਲ ਇਸ਼ਾਰਾ ਕਰਕੇ) ਨੂੰ ਖਵਾ ਦਿਓ। ਫਿਰ ਗੁਰਦੇਵ ਸਿੰਘ, ਹਰਭਜਨ ਸਿੰਘ ਅਤੇ ਮੈਂ ਥੋੜਾ ਛਕ ਲਿਆ।

ਬੜਾ ਵਿਸ਼ਾਲ ਡਰਾਇੰਗ ਰੂਮ ਸੀ। ਥੱਲੇ ਮਾਡਰਨ ਆਰਟ ਦੀ ਕਢਾਈ ਦਾ ਨਮੂਨਾ ਫ਼ਰਸ਼, ਦੀਵਾਰਾਂ ਤੇ ਦੋ ਕੁ ਮਾਡਰਨ ਆਰਟ ਦੇ ਹੀ ਚਿੱਤਰ ਅਤੇ ਹੋਰ ਅਜੋਕੀਆਂ ਲੋੜਾਂ ਦੀ ਸਮਝ ਨਾਲ ਆਕਰਸ਼ਕ ਸਜਾਵਟ ਦੱਸਦੀ ਸੀ ਕਿ ਪਰਵਾਰ ਆਰਥਕ ਉਚਾਈਆਂ ਦੀਆਂ ਸਿਖਰਾਂ ਉਤੇ ਹੈ। ਪਰੋਸੀ ਗਈ ਸਾਰੀ ਸਮਗਰੀ ਚਾਂਦੀ ਦੇ ਬਰਤਨਾਂ ਵਿਚ ਸੀ ਪਰ ਸਤਿਗੁਰੂ ਜੀ ਨੇ ਆਪਣੀ ਸ਼ਰਤ ਪੂਰੀ ਨਾ ਹੋਣ ਕਾਰਨ ਕੁਛ ਵੀ ਪਰਵਾਨ ਨਾ ਕੀਤਾ ਅਤੇ ਆਪਣੇ ਵਤੀਰੇ ਤੋਂ ਦੱਸ ਦਿਤਾ ਕਿ ਦੌਲਤ ਦੀ ਬਹੁਤਾਤ ਦਾ ਦਿਖਾਵਾ ਉਨ੍ਹਾਂ ਨੂੰ ਨੇਮ ਤਿਆਗਣ ਤੇ ਮਜਬੂਰ ਨਹੀਂ ਕਰ ਸਕਦਾ।

20 ਕੁ ਮਿੰਟ ਬਾਅਦ ਸਤਿਗੁਰੂ ਜੀ ਪਰਵਾਰ ਤੋਂ ਵਿਦਾ ਹੋਏ। ਸ੍ਰੀ ਚੰਦਾ ਜੀ ਨੇ ਆਖਿਆ: ਮਹਾਰਾਜ, ਮੈਂ ਆਪ ਜੀ ਤੋਂ ਬਹੁਤ ਕੁਝ ਸਿੱਖਿਆ ਸਮਝਿਆ ਹੈ। ਮੇਰਾ ਜੀ ਵੀ ਕਰਦਾ ਹੈ ਨਾਮ ਲਵਾਂ। ਪਰ ਡਰ ਲਗਦਾ ਹੈ ਜੇ ਨੇਮਾਵਲੀ ਪੂਰੀ ਨਾ ਹੋ ਸਕੀ ਤਾਂ ਆਪ ਤੋਂ ਝੂਠਾ ਪਵਾਂਗਾ। ਸਾਰੇ ਭਰਾ ਪੰਜ ਸਨ। ਹੁਣ ਹਾਜ਼ਰ ਤਿੰਨ ਹੀ ਸਨ। ਉਹ ਬੜੇ ਅਦਬ ਨਾਲ ਲਿਫਟ ਰਾਹੀਂ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਵਿਚ ਹੇਠਾਂ ਤਕ ਆਏ ਅਤੇ ਕਾਰਾਂ ਦੁਆਰਾ ਬ੍ਰਿਜਕੁਟੀਰ ਤਕ ਛਡਣ ਪਹੁੰਚੇ। ਖਿਮਾਂ ਮੰਗਦਿਆਂ ਹੀ ਵਾਪਸ ਪਰਤੇ।

## ਬ੍ਰਿਜ ਕੁਟੀਰ

ਕੋਈ 4-20 ਤੇ ਅਸੀਂ ਬ੍ਰਿਜ ਕੁਟੀਰ ਪਹੁੰਚੇ ਸਾਂ। ਅਗੇ ਲਿਫ਼ਟ ਖ਼ਰਾਬ। ਦਸਵੀਂ ਮਨਜ਼ਲ ਤੇ ਜਾਣਾ ਸੀ। ਸ੍ਰੀ ਸਤਿਗੁਰੂ ਜੀ ਨੇ ਪੌੜੀਆਂ ਵਲ ਧਾਈ ਕਰ ਦਿਤੀ। ਮੈਂ ਵੀ ਪਿਛੇ-ਪਿਛੇ ਹੋ ਲਿਆ। ਚਾਰ ਕੁ ਮਨਜ਼ਲਾਂ ਤੇ ਜਾਕੇ ਮੈਨੂੰ ਧੀਰਜ ਨਾਲ ਚੱਲਣ ਦਾ ਆਦੇਸ਼ ਦੇ ਕੇ ਆਪ ਦੋ-ਦੋ ਪੌੜੀਆਂ ਇਕੱਠੀਆਂ ਚੜ੍ਹਣ ਲਗੇ। ਮੈਂ ਵੀ ਛੇਤੀ ਹੀ ਪਹੁੰਚ ਗਿਆ।

## ਸਪੂਤਨਿਕ

ਸਪੂਤਨਿਕ ਵਿਚ ਆ ਕੇ ਵੇਖਿਆ ਗੁਰਦੇਵ ਸਿੰਘ ਸੰਗੀਤ ਸਮੇਲਨ ਦੇ ਅੱਜ ਦੇ ਸਮਾਗਮ ਦੀਆਂ ਤਿਆਰੀਆਂ ਹਿਤ ਟੈਲੀਫੋਨ ਦਾ ਡਾਇਲ ਘੁਮਾ ਰਿਹਾ ਸੀ। ਉਸਤਾਦ ਨਾਸਰ ਅਮੀਨੁਦੀਨ ਡਾਗਰ ਲਈ ਕਾਰ ਦਾ ਪ੍ਰਬੰਧ ਕਰਨਾ ਸੀ। ਰਾਜਨ-ਸਾਜਨ ਮਿਸ਼ਰਾ ਬੰਧੂਆਂ ਵਾਸਤੇ ਤਬਲਾਵਾਦਕ ਢੂੰਡਣਾ ਸੀ। ਆਪਣੇ ਵਕਤ ਸਿਰ ਨ ਪਹੁੰਚਣ ਦੀ ਸੰਭਾਵਨਾ ਤੋਂ ਠਾਕਰ ਉਦੈ ਸਿੰਘ ਜੀ ਨੂੰ ਸਮੇਂ ਤੋਂ ਜ਼ਰਾ ਕੁ ਪਹਿਲਾਂ ਮਾਤ੍ਰਸਰੀ ਹਾਲ ਪਹੁੰਚਣ ਲਈ ਪੱਕੀ ਕੀਤੀ ਜਾ ਰਹੀ ਸੀ। ਖ਼ਿਆਲ ਸੀ ਅਸੀਂ ਅੱਜ ਨਹਿਰੂ ਪਲੈਨੇਟੋਰੀਅਮ ਵੇਖਾਂਗੇ, ਪਰ ਗੱਲ ਬਣੀ ਨਹੀਂ।

## ਮਾਤ੍ਰਸਰੀ ਸਭਾਗਾਰ

ਅਸੀਂ ਸਪੂਤਨਿਕ ਵਾਸੀ ਮਸਾਂ ਹੀ 8 ਕੁ ਵਜੇ ਮਾਤ੍ਰਸਰੀ ਹਾਲ ਵਿਚ ਪਹੁੰਚੇ। ਅਗੇ ਉਸਤਾਦ ਨਾਸਰ ਅਮੀਨੁਦੀਨ ਡਾਗਰ ਦਾ ਯਮਨ ਵਿਚ ਆਲਾਪ ਚਲ ਰਿਹਾ ਸੀ। ਲੰਮੇ ਰਖ ਕੇ ਕੱਟੇ ਵਾਲ ਪਿਛਾਂਹ ਨੂੰ ਸੁੱਟੇ ਹੋਏ, ਭਰਵਾਂ ਸਰੀਰ, ਫਬਵਾਂ ਕਲੀਨ ਸ਼ੇਵ ਮੁਖੜਾ, ਡਾਗਰ ਜੀ ਦੋਹਾਂ ਹਥਾਂ ਦੀਆਂ ਵੱਖ-ਵੱਖ ਮੁਦ੍ਰਾਵਾਂ ਬਣਾਂਦੇ ਆਲਾਪ ਫ਼ਰਮਾ ਰਹੇ ਸਨ।

ਸ੍ਰੀ ਸਤਿਗੁਰੂ ਜੀ ਮੰਚ ਉਪਰ ਆਪਣੇ ਆਸਣ ਤੇ ਸਸ਼ੋਭਤ ਹਨ। ਸਤਿਗੁਰੂ ਜੀ ਦੇ ਸਥਾਨ ਦੁਆਲੇ ਗੇਂਦੇ ਤੇ ਗੁਲਾਬ ਦੇ ਫੁਲਾਂ ਦੇ ਘੇਰੇ ਵਲੇ ਹੋਏ ਹਨ। ਸਤਿਗੁਰੂ ਜੀ ਸਦਾ ਵਾਂਗ ਆਪਣਾ ਨਿਤਨੇਮ ਕਰ ਰਹੇ ਹਨ ਤੇ ਜੇ ਆਦੇਸ਼ ਦੇਣ ਦੀ ਲੋੜ ਭਾਸੇ ਤਾਂ ਲਿਖਕੇ ਦੱਸ ਦਿੰਦੇ ਹਨ। ਸਤਿਗੁਰੂ ਜੀ ਦੀ ਤਾਬਿਆ ਵਿਚ ਨਿਤ ਬੈਠਣ ਵਾਲਿਆਂ ਵਿਚ ਮਨਚੰਦਾ ਵੀ ਆ ਜੁੜਿਆ ਹੈ।

## ਉਸਤਾਦ ਡਾਗਰ

ਡਾਗਰ ਸਾਹਿਬ ਨੇ ਸਮਾ ਬੰਨ੍ਹ ਰਖਿਆ ਹੈ ਤੇ ਉਨ੍ਹਾਂ ਦੀ ਭਾਰੀ ਭਰਕਮ ਆਵਾਜ਼ ਸਾਰੇ ਚੁਗਿਰਦੇ ਵਿਚ ਛਾਈ ਹੋਈ ਹੈ। ਉਸਤਾਦ ਵਲਾਇਤ ਖ਼ਾਂ ਦੀ ਸਰੋਦ ਦੇ ਆਸ਼ਕਾਂ ਨੇ ਹਾਲ ਦੀਆਂ ਤਮਾਮ ਸੀਟਾਂ ਪੁਰ ਕਰ ਰੱਖੀਆਂ ਹਨ। ਰਾਖਵੀਆਂ ਸੀਟਾਂ ਵੀ ਰਾਖਵੀਆਂ ਨਹੀਂ ਰਹੀਆਂ ਪਰ ਜਿਸ ਭਗਤੀ ਭਰੇ ਹਿਰਦੇ ਨਾਲ ਡਾਗਰ ਸਾਹਿਬ ਸਵਰ ਸਾਧਨਾ ਕਰ ਰਹੇ ਹਨ ਇਹ ਵੀ ਕੋਈ ਘੱਟ ਆਕਰਸ਼ਕ ਨਹੀਂ। ਇਕ ਇਕ ਸੁਰ ਨੂੰ ਉਨ੍ਹਾਂ ਨਿਖਾਰਿਆ, ਵਿਸਤਾਰਿਆ ਅਤੇ ਸ਼ਰੁਤੀਆਂ ਆਦਿ ਵਿਖਾਈਆਂ

ਹਨ, ਇਸ ਦਾ ਵੀ ਕੋਈ ਸਾਨੀ ਨਹੀਂ । ਮਸਾਂ ਕਿਤੇ ਪੌਣੇ ਘੰਟੇ ਬਾਅਦ ਟੀਪ ਦਾ 'ਸਾ' ਵਿਖਾਇਆ ਗਿਆ ਹੈ ।

ਉਸਤਾਦ ਡਾਗਰ ਦੀ ਪਾਰਟੀ ਵਿਚ ਇਕ ਸਾਰੰਗੀ ਵਾਦਕ, ਦੂਜਾ ਤਬਲਾ ਵਾਦਕ ਸ੍ਰੀ ਅਰਜੁਨ ਸ਼ੇਜਵਾਲ ਅਤੇ ਦੋ ਤਾਨਪੂਰਿਆਂ ਵਾਲੇ ਲੜਕੀ ਲੜਕਾ ਹਨ । ਸਾਡਾ ਨਾਮਧਾਰੀ ਬੱਚਾ ਸੁਰਜੀਤ ਸਿੰਘ (ਸਾਰੰਗੀ) ਵੀ ਇਨ੍ਹਾਂ ਦੇ ਪਿਛੇ ਸ਼ੋਭਾ ਪ੍ਰਾਪਤ ਕਰ ਰਿਹਾ ਹੈ ।

## ਇਕ ਬੀਬੀ ਵਲੋਂ ਭੇਟਾ

ਸ੍ਰੀ ਸਤਿਗੁਰੂ ਜੀ ਪਾਸ ਇਕ ਬੀਬੀ ਜੀ ਆਏ ਉਨ੍ਹਾਂ ਨੇ ਆਦਰ ਤੇ ਸਨੇਹ ਭਰੇ ਸ਼ਬਦਾਂ ਨਾਲ ਹਜ਼ੂਰ ਦੀ ਸੇਵਾ ਵਿਚ ਇਕ ਪੈਕਟ ਪੇਸ਼ ਕੀਤਾ ਅਤੇ ਸੰਗੀਤ ਸਮੇਲਨ ਦੀ ਸਫਲਤਾ ਦੀ ਖੁਲ੍ਹ ਕੇ ਪ੍ਰਸ਼ੰਸਾ ਕੀਤੀ । ਪੈਕਟ ਵਿਚ ਦੋ ਪੁਸਤਕਾਂ ਸਨ । ਉਪਰ ਇਕ ਲਿਫ਼ਾਫ਼ਾ । ਇਸ ਉਤੇ ਆਪਣਾ ਕਾਰਡ, ਜਿਸ ਤੇ ਲਿਖਿਆ ਸੀ : ਨਿਰਮਲਾ ਜ਼ਾਦਾਕੀਆ ਪਿਆਰ ਤੇ ਸਤਿਕਾਰ ਨਾਲ । ਐਡਰੈਸ—ਗਲੋਬ ਫੈਬਰਿਕ ਟਰੇਡੀਸ਼ਨ ਫੈਬਿਰਕਸ, ਪ੍ਰਾਈਵੇਟ, ਲਿ ਟਿਡ, ਮੋਡਨ ਮੈਨਸ਼ਨ, 67 ਹਫ਼ਰੋਡ, ਬੰਬੇ, 400007 ਅਤੇ ਅਧਖੜ ਇਸਤਰੀ, ਜਿਸਨੇ ਚਿੱਟੇ ਕਪੜੇ ਪਾਏ ਹੋਏ ਸਨ, ਨੇ ਛੋਟਾ ਜਿਹਾ ਲਾਲ ਬਟੂਆ ਖੋਲ੍ਹ ਕੇ ਭਗਵਾਨ ਮਹਾਵੀਰ ਦੇ ਚਿੱਤਰ ਵਾਲਾ ਸਿੱਕਾ, ਪਲਾਸਟਿਕ ਦੀ ਡੱਬੀ ਸਮੇਤ ਸ੍ਰੀ ਹਜ਼ੂਰ ਦੇ ਭੇਟ ਕੀਤਾ ।

## ਮਿਸ਼ਰਾ ਬੰਧੂ

10–10 ਤੇ ਸ੍ਰੀ ਰਾਜਨ-ਸਾਜਨ ਮਿਸ਼ਰਾ ਬੰਧੂ ਸਟੇਜ ਤੇ ਆਏ । ਤੀਜਾ ਸ੍ਰੀ ਸਾਬਿਰ ਖ਼ਾਨ ਤਬਲਾ ਨਿਵਾਜ਼ । ਇਹਨਾਂ ਨੇ ਆ ਕੇ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਿਆ । ਸਤਿਗੁਰੂ ਜੀ ਨੇ ਫੂਲ ਹਾਰ ਗਲੇ ਪਾ ਕੇ ਕਲਾਕਾਰਾਂ ਨੂੰ ਆਸ਼ੀਰਵਾਦ ਦਿਤੀ ।

ਮਿਸ਼ਰਾ ਭਰਾਵਾਂ ਨੇ ਰਾਗ ਪੂਰੀਆ ਦਾ ਆਲਾਪ ਸ਼ੁਰੂ ਕੀਤਾ । ਅੱਜ ਹਾਲ ਵਿਚ ਸਦਾ ਨਾਲੋਂ ਬਹੁਤੀ ਹਾਜ਼ਰੀ ਸੀ । ਰਾਹ ਲਾਂਘੇ, ਜਿਥੇ ਕਿਤੇ ਕਿਸੇ ਨੂੰ ਖਲੋਣ ਦੀ ਥਾਂ ਮਿਲੀ ਓਥੇ ਹੀ ਖਲੋ ਗਿਆ । ਏਧਰ ਓਧਰ ਕੋਠਿਆਂ ਵਿਚ ਵੀ ਸ਼ਰੋਤੇ ਅੜੇ ਖਲੋਤੇ ਸਨ । ਜਾਪਦਾ ਸੀ, ਜਿਵੇਂ ਸਤਿਗੁਰੂ ਜੀ ਦਾ ਚੌਕੜਾ ਕੱਲ ਰਾਤ 7–30 ਅਮ੍ਰਿਤ ਵੇਲੇ ਤਕ ਸਥਿਰ ਰਿਹਾ ਸੀ, ਅੱਜ ਇਸ ਨੂੰ 4 ਹੀ ਵਜ ਜਾਣਗੇ !

ਰਾਜਨ-ਸਾਜਨ ਦੀਆਂ ਮ੍ਰਿਦੂ ਸੁਰਾਂ ਵਾਤਾਵਰਣ ਵਿਚ ਰਸ ਸੰਚਰ ਰਹੀਆਂ ਹਨ । ਵਾਰੀ-ਵਾਰੀ ਦੋਹਾਂ ਨੌਜਵਾਨ ਭਰਾਵਾਂ ਦੇ ਲਗਦੇ ਸੁਰ ਸਰੋਤਿਆਂ ਨੂੰ ਜਿਵੇਂ ਜਾਦੂ-ਨਗਰੀ ਵਿਚ ਲਈ ਜਾ ਰਹੇ ਹਨ । ਸਟੇਜ ਵੀ ਮੱ ਲਿਆ ਜਾ ਰਿਹਾ ਹੈ । ਨਾਮਧਾਰੀ ਤੇ ਹੋਰ ਸਰੋਤੇ ਜਿਨ੍ਹਾਂ ਨੂੰ ਕਿਤੇ ਥਾਂ ਨਹੀਂ ਮਿਲੀ ਉਹ ਮੰਚ ਉਤੇ ਕਲਾਕਾਰਾਂ ਜੋਗ ਵਿਹਲ ਰਖ ਬੈਠਦੇ ਜਾ ਰਹੇ ਹਨ ।

11 ਵਜਣ ਵਿਚ ਕੇਵਲ 10 ਮਿੰਟ ਰਹਿ ਗਏ ਹਨ ਕਿ ਮਿਸ਼ਰਾ ਬੰਧੂਆਂ ਦਰੁਤ

ਲੈਅ ਦੀ ਇਕ ਹੋਰ ਬੰਦਸ਼ ਗਾਉਣੀ ਸ਼ੁਰੂ ਕਰ ਦਿਤੀ "ਮੈਂ ਤੋ ਕਰਨਾ..." ਅਤੇ ਪਬਲਿਕ ਲਾਂਘਿਆਂ ਵਿਚ ਵੀ ਆ ਬੈਠੀ।

ਏਨੇ ਵਿਚ ਪੰਡਿਤ ਸ਼ਿਵ-ਹਰੀ ਦੀ ਜੋੜੀ ਆਈ ਕੁਝ ਹੋਰ ਵੀ ਸਾਥੀ ਨਾਲ ਸਨ ਸਤਿਗੁਰੂ ਜੀ ਨੇ ਇਸ਼ਾਰਾ ਕਰਕੇ ਪਹਿਲੀ ਰਉ ਵਿਚ ਬੈਠਾਏ।

ਸਤਿਗੁਰੂ ਜੀ ਰਾਜਨ-ਸਾਜਨ ਹੁਰਾਂ ਨੂੰ ਹੋਰ ਉੱਚਾ ਖੜਨਾ ਚਾਹੁੰਦੇ ਹਨ। ਖ਼ਰਚ ਪੱਠਾ ਅਤੇ ਉਨ੍ਹਾਂ ਦੇ ਉੱਥਾਨ ਲਈ ਮੰਚ ਮੁਹਈਆ ਕਰਦੇ ਰਹੇ ਹਨ। ਦੂਜੇ ਦਰਜੇ ਦੇ ਕਲਾਕਾਰ ਤਾਂ ਉਹ ਹਨ ਹੀ ਪਰ ਸ੍ਰੀ ਹਜ਼ੂਰ ਏਨੇ ਮਿੱਠੇ ਬੰਦਿਆਂ ਨੂੰ ਪਹਿਲੇ ਦਰਜੇ ਵਿਚ ਛੇਤੀ ਹੀ ਲੈ ਆਉਣਾ ਚਾਹੁੰਦੇ ਹਨ। ਜਦੋਂ ਤੋਂ ਇਨ੍ਹਾਂ ਦਾ ਸਤਿਗੁਰੂ ਜੀ ਨਾਲ ਵਾਸਤਾ ਪਿਆ ਹੈ ਪ੍ਰੋਗਰਾਮ ਵੀ ਵਧ ਗਏ ਹਨ ਅਤੇ ਵੈਲਿਊ ਭੀ!

11 ਵਜ ਗਏ। ਰਾਜਨ-ਸਾਜਨ ਨੇ ਤੇਜ਼ ਤਰ ਲੈਅ ਵਿਚ ਗਾਉਣਾ ਸ਼ੁਰੂ ਕੀਤਾ: "ਪੀਆ ਸੰਗ ਲਾਗੀ। ਲਗਨ ਮੋਰੀ ਲਾਗੀ।" ਸਤਿਗੁਰੂ ਜੀ ਨੇ ਮੁੱਢ ਵਿਚ ਹੀ ਕਹਿ ਦਿਤਾ ਸੀ: ਤੁਸਾਂ ਘੰਟਾ ਸਵਾ ਘੰਟਾ ਹੀ ਲਗਾਣਾ ਹੈ। ਅਤੇ ਇਸੇ ਹਿਸਾਬ ਨਾਲ ਸ੍ਰੀ ਰਾਜਨ ਅਗਵਾਈ ਦੇ ਰਹੇ ਹਨ।

ਮੈਂ ਸਟੇਜ ਉਤੇ ਬੰਬਈ ਦੇ ਕੁਝ ਸਰਕਰਦਾ ਨਾਮਧਾਰੀਆਂ ਨੂੰ ਬੈਠੇ ਵੇਖ ਰਿਹਾ ਹਾਂ। ਦਰਜਨ ਭਰ ਵਿਅਕਤੀਆਂ 'ਚੋਂ ਮੈਨੂੰ ਕੇਵਲ ਸੂਬਾ ਹਵੇਲਾ ਸਿੰਘ ਜੀ, ਸ: ਅਜੀਤ ਸਿੰਘ, ਸੰਤ ਹਜ਼ੂਰਾ ਸਿੰਘ, ਠੇਕੇਦਾਰ ਬਚਨ ਸਿੰਘ ਅਤੇ ਪ੍ਰਧਾਨ ਕਰਤਾਰ ਸਿੰਘ ਜੀ ਦੇ ਨਾਮ ਹੀ ਯਾਦ ਹਨ।

11-15 ਤੇ ਰਾਜਨ-ਸਾਜਨ ਨੇ ਸਮਾਪਤੀ ਕੀਤੀ। ਸਰੋਤਿਆਂ ਵਿਚੋਂ 'ਹੋਰ ਵੀ ਕੁਝ ਸੁਣਾਨ' ਦੀ ਮੰਗ ਉਠੀ। ਪਰਦਾ ਗਿਰਨ ਲਗਾ ਸੀ ਕਿ ਸਤਿਗੁਰੂ ਜੀ ਨੇ ਪੰਜ ਮਿੰਟ ਹੋਰ ਦੇ ਦਿਤੇ। ਰਾਜਨ ਨੇ ਇਕ ਟੱਪਾ ਚੁੱਕਿਆ: ਤੂੰ ਨਾ ਆਇਓਂ—

ਪਰਦਾ ਹੋਣ ਤੇ ਸਤਿਗੁਰੂ ਜੀ ਉਠਕੇ ਗਏ। ਰਾਜਨ-ਸਾਜਨ ਨੂੰ ਕੰਡ ਤੇ ਥਾਪੀ ਦਿਤੀ ਅਤੇ ਸਾਬਿਰ ਨੂੰ ਆਖਿਆ: ਬਹੁਤ ਅੱਛਾ!

ਇਕ ਬੀਬੀ ਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਆਖਿਆ: ਹਰੀ ਓਮ ਜੀ ਆਏ ਹਨ। ਇਹਨਾਂ ਨੂੰ ਆਪ ਨੇ ਲੁਧਿਆਣੇ ਸੁਣਿਆ ਸੀ। ਹੁਣ ਉਹ ਸਵੱਰ ਸਾਧਨਾ ਸਮਿਤੀ ਵਿਚ ਗਾਉਣ ਆਏ ਹਨ। ਸਤਿਗੁਰੂ ਜੀ ਨੇ ਹਰਭਜਨ ਸਿੰਘ ਸਿਤਾਰ ਨੂੰ ਕਿਹਾ ਕਿ ਉਹ ਜਾਕੇ ਲੈ ਆਵੇ ਪਰ ਬੀਬੀ ਆਪ ਹੀ ਉਨ੍ਹਾਂ ਨੂੰ ਲੈ ਆਈ। ਬੀਬੀ ਸਵੱਰ ਸਾਧਨਾ ਸਮਿਤੀ ਦੀ ਪ੍ਰਬੰਧਕਾ ਹੈ।

## ਸ੍ਰੀ ਸਤਿਗੁਰੂ ਜੀ

ਹੁਣ ਅੰਤਮ ਆਈਟਮ ਸੀ।

ਪ੍ਰੋ: ਸੁਖਬੀਰ ਗੁਲਾਟੀ ਸ੍ਰੀ ਅੱਲਾ ਰੱਖਾ ਜੀ ਨੂੰ ਪੇਸ਼ ਕਰਦਿਆਂ ਗ਼ਲਤੀ ਖਾ ਗਿਆ। ਦੁਹਰਾਉ ਵਿਚ ਫਿਰ ਗ਼ਲਤੀ ਕੀਤੀ। ਹੁਣ ਸ੍ਰੀ ਜਗਦੀਸ਼ ਸਿੰਘ "ਵਰਿਆਮ" ਸੁਧੀ ਕਰਨ ਗਏ ਪਰ ਇਹ ਵੀ ਅਸ਼ੁਧੀ ਕਰ ਆਏ। ਅੰਤ, ਸਤਿਗੁਰੂ ਜੀ ਨੇ ਆਪ ਮਾਈਕ ਲੈ ਕੇ ਦੱਸਿਆ ਕਿ ਉਸਤਾਦ ਅੱਲਾ ਰੱਖਾ ਜੀ ਉਸ ਮੀਆਂ ਕਾਦਰ ਬਖ਼ਸ਼ ਦੇ

ਸ਼ਾਗਿਰਦ ਹਨ ਜਿਨ੍ਹਾਂ ਦੇ ਭਾਈ ਨਸੀਰ ਜੀ ਵੀ ਸ਼ਾਗਿਰਦ ਸਨ। ਅਤੇ ਭਾਈ ਨਸੀਰ ਜੀ ਦੇ ਸ਼ਾਗਿਰਦ ਮਹਾਰਾਜ ਬੀਰ ਸਿੰਘ ਜੀ ਅਤੇ ਇਹ ਆਪ ਵੀ ਹਨ। ਸਤਿਗੁਰੂ ਜੀ ਦੇ ਇਹਨਾਂ ਫ਼ਿਕਰਿਆਂ ਨੇ ਸਰੋਤਿਆਂ ਨੂੰ ਪ੍ਰਸੰਨਤਾ ਬਖ਼ਸ਼ੀ।

ਕਿਉਂਕਿ ਮਾਈਕ ਹੱਥ ਆ ਗਿਆ ਸੀ ਸੋ ਸਤਿਗੁਰੂ ਜੀ ਨੇ ਇਸ ਦੀ ਵਰਤੋਂ ਹੋਰ ਵੀ ਕਰ ਲਈ। ਆਪਣੇ ਵਲੋਂ ਅੰਤਮ ਸ਼ਬਦ ਵੀ ਕਹਿ ਦਿਤੇ। ਸਤਿਗੁਰਾਂ ਸ਼ਿਵ ਕੁਮਾਰ ਜੀ ਤੇ ਹਰੀ ਪ੍ਰਸਾਦ ਚੌਰਸੀਆ ਦੇ ਵਾਦਨ ਦੀ ਪ੍ਰਸੰਸਾ ਕੀਤੀ। ਨਾਮਧਾਰੀ ਸੰਗਤ ਬੰਬਈ ਨੂੰ ਸ਼ਾਬਾਸ਼ੀ ਦਿਤੀ ਜਿਸਨੇ ਘੱਟ ਪਦਾਰਥਕ ਵਸੀਲੇ ਹੋਣ ਤੇ ਕੰਮ ਬਹੁਤਾ ਕਰਕੇ ਸਮੇਲਨ ਨੂੰ ਸਫਲਤਾ ਲੈ ਦਿਤੀ ਸੀ। ਸਰੋਤਾ ਗਣ ਤੋਂ ਵੀ ਸੰਭਾਵਿਤ ਅਸੁਵਿਧਾ ਦੀ ਖਿਮਾ ਮੰਗੀ ਕਿਉਂਕਿ ਬੰਬਈ ਵਿਚ ਏਨੇ ਵਡੇ ਸਮਾਗਮ ਲਈ ਪਹਿਲਾ ਹੀ ਅਨੁਭਵ ਸੀ। ਸਤਿਗੁਰਾਂ ਨਵੇਂ ਕਲਾਕਾਰਾਂ ਨੂੰ ਅੱਗੇ ਲਿਆਉਣ ਲਈ ਵੀ ਆਯੋਜਕਾਂ ਨੂੰ ਪ੍ਰੇਰਣਾ ਦਿਤੀ।

## ਅੰਤਮ ਕ੍ਰਿਤੀ ਉਸਤਾਦ ਵਲਾਇਤ ਖ਼ਾਂ ਦੀ

11-40 ਹੋ ਗਏ, ਰਾਤ ਅਗਲੇ ਦਿਨ ਦਾ ਭਾਗ ਬਣਨ ਵਾਲੀ ਸੀ। ਨਮਸਕਾਰ ਕਰਨ ਆਏ ਉਸਤਾਦ ਵਲਾਇਤ ਖ਼ਾਂ, ਇਹਨਾਂ ਦੇ ਲੜਕੇ ਸ੍ਰੀ ਸੁਜਾਤ ਅਤੇ ਫਿਰ ਉਸਤਾਦ ਅੱਲਾ ਰੱਖਾ ਸਾਹਿਬ ਦੇ ਗਲੇ ਹਾਰ ਪਹਿਨਾਕੇ ਸਭਨਾਂ ਨੂੰ ਮਾਣ ਬਖ਼ਸ਼ਿਆ। ਪਹਿਲੇ ਦੋਹਾਂ ਦੀ ਨਮਸਕਾਰ ਪਰਵਾਨ ਕਰਕੇ ਜਦੋਂ ਤੀਜੇ ਨੇ ਹੱਥ ਜੋੜੇ ਤਾਂ ਸਤਿਗੁਰੂ ਜੀ ਉਨ੍ਹਾਂ ਦੇ ਹੱਥ ਫੜ ਕਹਿਣ ਲਗੇ : ਤੁਸੀਂ ਤਾਂ ਆਪਣੇ-ਆਪਣੇ ਲਗਦੇ ਓ :

ਕਲਾਕਾਰਾਂ ਨੇ ਸਾਜ਼ ਸੁਰ ਕਰਦਿਆਂ 5 ਮਿੰਟ ਘੱਟ 12 ਵਜਾ ਦਿਤੇ।

ਖ਼ਾਂ ਸਾਹਿਬ ਅਤੇ ਉਨ੍ਹਾਂ ਦੇ ਲੜਕੇ ਨੇ ਮਾਲਕੌਂਸ ਦੀਆਂ ਸੁਰਾਂ ਛੇੜੀਆਂ। ਸਿਤਾਰਾਂ ਦੁਆਰਾ ਪਿਤਾ ਪੁਤਰ ਗੁੰਨ੍ਹ-ਗੁੰਨ੍ਹ ਕੇ ਸੁਰਾਂ ਕਢਦੇ ਸਰੋਤਿਆਂ ਨੂੰ ਮੁਗਧ ਕਰ ਰਹੇ ਹਨ। ਹਾਲ ਵਿਚ ਤਿਲ ਧਰਨ ਨੂੰ ਥਾਂ ਨਹੀਂ। ਅਲ ਖ਼ਾਮੋਸ਼ੀ ਦਾ ਮਾਹੌਲ ਹੈ। ਕੇਵਲ ਮਾਲਕੌਂਸ ਦੀਆਂ ਸੁਰਾਂ ਦੀ ਸਰਦਾਰੀ ਹੈ। ਵਲਾਇਤ ਖ਼ਾਂ ਦਿਲ ਦੀਆਂ ਗੱਲਾਂ ਸਿਤਾਰ ਨਾਲ ਕਰਦੇ ਹਨ। ਅਤੇ ਸਾਰੇ ਪਾਸੇ ਲੋਕੀਂ ਸੁਰ ਸਰਿਤਾ ਵਿਚ ਵਹਿੰਦੇ ਕਦੇ ਡੁਬਦੇ ਕਦੇ ਤਰਦੇ ਹਨ। 'ਵਾਹਵਾ', 'ਕਿਆ ਬਾਤ ਹੈ' ਤੇ ਤਾਲੀਆਂ ਨਾਲ ਪ੍ਰਸੰਸਾ ਬਾਰ-ਬਾਰ ਉਠਦੀ ਹੈ।

ਸਿਤਾਰ ਦਾ ਬਾਦਸ਼ਾਹ ਮੂਡ ਵਿਚ ਹੈ, ਮੌਜ ਵਿਚ ਹੈ। ਉਹ ਆਪਣੇ ਸਰੋਤਿਆਂ ਨਾਲ ਸੁਰ ਦੀ ਭਾਸ਼ਾ ਨਾਲ ਗੱਲਾਂ ਕਰ ਰਿਹਾ ਹੈ। ਗੱਲਾਂ ਵੀ ਕਈ ਪਰਕਾਰ ਦੀਆਂ। ਕਦੇ ਨਖ਼ਰੇ ਨਾਲ, ਕਦੇ ਤੇਜ਼ੀ ਵਿਚ, ਕਦੇ ਕੰਨ ਗੋਸ਼ੇ ਵਿਚ। ਛੋਟੀ ਉਮਰ ਵਿਚ ਮੋਟਾ ਸੁਜਾਤ ਆਪਣੇ ਪਿਤਾ ਦੇ ਪਿਛੇ ਚੱਲਣ ਦੀ ਕੋਸ਼ਸ਼ ਕਰ ਰਿਹਾ ਹੈ।

ਸ੍ਰੀ ਅਰਵਿੰਦ ਪਾਰਖ ਜੋ ਇਕ ਤਕੜਾ ਸਨਅਤਕਾਰ ਹੈ। ਪਰ ਸੰਗੀਤ ਨਾਲ ਵੀ ਜਿਸਦਾ ਬੇ-ਹਦ ਪਿਆਰ ਹੈ। ਸਿਤਾਰ ਵਿਚ ਖ਼ਾਂ ਸਾਹਿਬ ਦੇ ਸ਼ਾਗਿਰਦਾਂ ਵਿਚੋਂ ਸ਼ਾਹ ਸਵਾਰ ਹੈ। ਆਪਣੇ ਉਸਤਾਦ ਨਾਲ ਤਾਨਪੂਰਾ ਲੈ ਕੇ ਬੈਠਾ ਹੋਇਆ ਹੈ।

ਖ਼ਾਂ ਸਾਹਿਬ ਦੀ ਸਿਤਾਰ ਉਨ੍ਹਾਂ ਦੀਆਂ ਖਿੱਚਾਂ ਦੀ ਮਾਰ ਨਹੀਂ ਝੱਲ ਸਕੀ। ਟੁਟ

ਗਈ ਹੈ ਤਾਰ। ਨਾਲ ਬੈਠੇ ਇਕ ਹੋਰ ਸ਼ਾਗਿਰਦ ਨੇ ਛੇਤੀ ਹੀ ਮੁੱਖ ਤਾਰ ਫਿਰ ਚੜ੍ਹਾ ਦਿਤੀ ਹੈ। ਸੁਰਾਂ ਦਾ ਨਿਖਾਰ-ਵਿਸਤਾਰ ਮੁੜ ਜਾਰੀ ਹੋ ਗਿਆ ਹੈ।

ਅੱਲਾ ਰੱਖਾ ਜੀ ਦੀਆਂ ਥਾਪਾਂ ਨੇ ਜਿਉਂ ਹੀ ਗਤੀ ਵਿਚ ਹੋਰ ਤੇਜ਼ੀ ਲਿਆਂਦੀ ਖ਼ਾਂ ਸਾਹਿਬ ਸਿਤਾਰ ਦੇ ਬੋਲਾਂ ਨਾਲ ਗਾਉਣ ਵੀ ਲਗ ਪਏ। ਗਾਉਣ ਵਿਚ ਮਿੱਠਤ ਵੀ ਸੀ, ਨਖ਼ਰਾ ਵੀ ਅਤੇ ਉਤਕੰਠਾ ਵੀ।

1-10 ਹੋ ਗਏ ਹਨ। ਬਾਹਰ ਅੱਧੀ ਰਾਤ ਹੈ। ਅੰਦਰ ਅਗਲੀ ਸਵੇਰ ਦੀ ਆਗਾਜ਼ ਹੈ। ਸਰੋਤੇ ਵਾਦਕਾਂ ਦੀ ਕ੍ਰਿਤ ਸੁਣਨ ਵਿਚ ਪੂਰੀ ਤਰ੍ਹਾਂ ਰੁਝੇ ਹੋਏ ਹਨ। ਕਿਸੇ ਨੂੰ ਕਿਸੇ ਤਰ੍ਹਾਂ ਦੀ ਕਾਹਲੀ ਨਹੀਂ। ਇਕੋ ਕਾਹਲੀ ਹੈ ਕਿ ਵੱਧ ਤੋਂ ਵੱਧ ਰਸ ਸੰਗ੍ਰਹਿ ਕੀਤਾ ਜਾਵੇ। ਪਤਾ ਹੀ ਨਾ ਲਗਾ ਕਦੋਂ 2-10 ਹੋ ਗਏ। ਪਿਉ ਪੁੱਤਰ ਨੂੰ ਥਕਾਵਟ ਵੀ ਨਹੀਂ, ਸਰੋਤੇ ਵੀ ਜੰਮਕੇ ਬੈਠੇ ਹੋਏ ਹਨ। ਪਿਛਲੇ ਪੌਣੇ ਘੰਟੇ ਤੋਂ ਬਿਹਾਗੀ ਦੀ ਧੁਨ ਵਜ ਰਹੀ ਹੈ। ਪਿਤਾ-ਪੁੱਤਰ ਤਾਂ ਵਾਰੀਆਂ ਦੇ ਹੀ ਰਹੇ ਹਨ, ਅੱਲਾ ਰੱਖਾ ਜੀ ਨੂੰ ਵੀ ਕਦੇ-ਕਦੇ ਸੋਲੋ ਵਾਦਨ ਦਾ ਸਮਾਂ ਮਿਲ ਜਾਂਦਾ ਹੈ।

ਜਿਨ੍ਹਾਂ ਨੂੰ ਦਿਸ ਤੋਂ ਪਿਛੋਂ ਗੱਡੀ ਕੋਈ ਨਹੀਂ ਮਿਲਣੀ ਉਹ ਉਠ ਕੇ ਕਿਰਨਮ-ਕਿਰਨੀ ਖਿਸਕਣ ਲਗੇ ਤਾਂ ਵੀ ਪੌਣਾ ਹਾਲ ਅਜੇ ਵੀ ਸਰੋਤਿਆਂ ਦੁਆਰਾ ਸਸ਼ੋਭਤ ਹੈ। ਸ੍ਰੀ ਸਤਿਗੁਰੂ ਜੀ ਹਰ ਤਰ੍ਹਾਂ ਸੁਚੇਤ, ਪ੍ਰਬੰਧਕਾਂ ਨਾਲ ਵੀ ਕਦੇ-ਕਦੇ ਨਿਪਟ ਲੈਂਦੇ ਹਨ ਪਰ ਖ਼ਾਂ ਸਾਹਿਬ ਦੀ ਸਿਤਾਰ ਉਨ੍ਹਾਂ ਦਾ ਸੁਆਦ ਹੈ। ਸੁਰਾਂ ਵਜ ਰਹੀਆਂ ਹਨ : ਡਾਂ ਡਾਂ, ਡਾਂ, ਡਾਂ ਡਾਂ, ਡਾਂ ਡਾਂ ਡਾਂ, ਡਾਂ ਡਾਂ ਡਾਂ ਡਾਂ। 2-45 ਹੋ ਗਏ। ਸਿਤਾਰ ਵਜ ਰਹੀ ਹੈ। ਹੁਣ ਪੁੱਤਰ ਮਦਦ ਨਹੀਂ ਕਰ ਰਿਹਾ। ਉਹ ਸਿਤਾਰ ਛਡ ਕੇ ਅਮਨ ਨਾਲ ਬੈਠ ਗਿਆ ਹੈ। ਖ਼ਾਂ ਸਾਹਿਬ ਨੇ ਸ਼ੁਧ ਭੈਰਵੀ ਸ਼ੁਰੂ ਕਰ ਦਿਤੀ ਹੈ।

ਲਓ 3 ਵਜ ਗਏ। ਵਲਾਇਤ ਖ਼ਾਂ ਜੀ ਨੇ ਦਰੁਤ-ਅੰਤ ਕਰ ਦਿਤਾ। ਸਭਾ ਸੰਪੂਰਣ ਹੋ ਗਈ। ਪਰਦਾ ਡਿਗ ਪਿਆ। ਸ੍ਰੀ ਸਤਿਗੁਰੂ ਜੀ ਦੇ ਸ਼ਾਸਤਰੀ ਸੰਗੀਤ ਦੇ ਏਸ ਉੱਦਮ ਦੀ ਪ੍ਰਸੰਸਾ ਕਰਨ ਲਈ ਸ੍ਰੀ ਹਜ਼ੂਰ ਵਲ ਲੋਕ ਉਮਡ ਪਏ : ਆਖਦੇ ਹਨ : ਆਪਨੇ ਬੜਾ ਉਪਕਾਰ ਕੀਤਾ ਏ। ਬੰਬਈ ਦੀ ਆਮ ਜਨਤਾ ਨੂੰ ਸੰਗੀਤ ਦਾ ਲੰਗਰ ਦੇ ਦਿਤਾ ਜੇ।...ਕਲਾਕਾਰਾਂ ਨਾਲ ਖਲਿਹਾਰ ਕੇ ਸਤਿਗੁਰੂ ਜੀ ਦੇ ਫ਼ੋਟੋ ਉਤਾਰੇ ਜਾ ਰਹੇ ਹਨ।

## ਸੇਵਕਾਂ ਦਾ ਧਿਆਨ

ਬਾਹਰ ਨਿਕਲ, ਸਭਾਗਾਰ 'ਚੋਂ ਸਤਿਗੁਰੂ ਜੀ ਨੇ ਸ: ਹਰਭਜਨ ਸਿੰਘ ਇੱਗਦਪੁਰੀ ਨੂੰ ਬੁਲਵਾਇਆ। ਮੇਰੇ ਰਾਹੀਂ ਗੁਰਦੇਵ ਪਤਨੀ ਗੁਰਮੀਤ ਨੂੰ ਸਦਵਾਇਆ। ਇਹਦੇ ਵੱਲ ਇਸ਼ਾਰਾ ਕਰਕੇ ਸ: ਹਰਭਜਨ ਸਿੰਘ ਨੂੰ ਆਗਿਆ ਕੀਤੀ : 800/- ਦੇ ਦੇਣਾ। 400/- ਗੁਰਦੇਵ ਲਈ 400/- ਹਰਭਜਨ ਵਾਸਤੇ। ਸਿੰਘ ਨੇ ਸਤਿ ਬਚਨ ਕਹਿ ਸਿਰ ਝੁਕਾਇਆ।

ਹੇਠ ਲਿਖੇ ਸਜਣਾਂ ਨੇ ਬੰਬਈ ਵਿਚ ਇਸ ਸਮੇਲਨ ਦੀ ਸਫਲਤਾ ਲਈ ਮਦਦ ਕੀਤੀ-ਕਰਵਾਈ ਹੈ ;

ਪ੍ਰਧਾਨ ਨਾਮਧਾਰੀ ਸੰਗਤ ਸ: ਕਰਤਾਰ ਸਿੰਘ, ਸ: ਗੁਰਬਚਨ ਸਿੰਘ, ਸੰਤ ਹਜ਼ੂਰ ਸਿੰਘ, ਸ: ਅਜੀਤ ਸਿੰਘ ਕਲਸੀ, ਸੰਤ ਦਲੀਪ ਸਿੰਘ, ਸੰਤ ਮਨਫੂਲ ਸਿੰਘ, ਸ: ਸਰਦੂਲ ਸਿੰਘ, ਸ: ਬਚਨ ਸਿੰਘ ਕਲਸੀ, ਸੂਬਾ ਹਵੇਲਾ ਸਿੰਘ ਜੀ, ਸੰਤ ਧੰਨਾ ਸਿੰਘ ਅਤੇ ਹੋਰ ਅਨੇਕਾਂ ਸਰੀਰ ਜਿਨ੍ਹਾਂ ਦੇ ਮੈਨੂੰ ਨਾਮ ਨਹੀਂ ਆਉਂਦੇ ।

## 9 ਅਪਰੈਲ 1978 ਐਤਵਾਰ
## ਬੰਬਈ

### ਪ੍ਰਸਥਾਨ

ਸ੍ਰੀ ਸਤਿਗੁਰੂ ਜੀ ਆਪਣੇ ਜਥੇ ਸਮੇਤ ਦਿੱਲੀ ਪ੍ਰਸਥਾਨ ਕਰ ਗਏ । ਉਹ ਸਿੰਘ ਜੋ ਮਾਰਵਾੜੀ ਧਰਮਸਾਲਾ ਵਿਚ ਰਿਹਾਇਸ਼ ਰਖਦੇ ਸਨ ਬੰਬਈ ਦੇ ਸੈਰ ਸਪਾਟੇ ਲਈ ਨਿਕਲੇ । ਸ੍ਰੀ ਜਗਦੀਸ਼ ਸਿੰਘ "ਵਰਿਆਮ" ਨੇ ਦੱਸਿਆ ਕਿ ਡੀਲਕਸ ਬਸ ਤੇ ਸਫ਼ਰ ਜਾਰੀ ਹੋਇਆ ਅਤੇ ਦੇਖਣ ਯੋਗ ਥਾਵਾਂ ਤੇ ਘੁੰਮਦਿਆਂ ਇਕ ਐਸੀ ਜਗਹ ਤੇ ਪੁਜੇ ਜਿਥੇ ਪਹਾੜੀ ਉਚਾਣਾਂ-ਨਿਵਾਣਾਂ ਸਨ । ਡਰਾਈਵਰ ਦੀ ਨਾਸਮਝੀ ਕਾਰਨ ਦੋ ਵਾਰ ਬਸ ਉਲਟਣ ਨੂੰ ਪਈ । ਪਰ ਸਵਾਰੀਆਂ ਦੀ ਅਪਣੀ ਹਿੰਮਤ ਤੇ ਸੂਝ ਸਮਝ ਕਾਰਨ ਨੁਕਸਾਨ ਹੋਣੋਂ ਬਚ ਗਿਆ ।

ਸਪੂਤਨਿਕ-ਜਥਾ ਅੱਜ ਖ਼ਰੀਦਾਰੀ ਲਈ ਵਿਹਲਾ ਸੀ । ਰਕਮ ਸਤਿਗੁਰੂ ਜੀ ਦਿਵਾ ਗਏ ਸਨ । ਸੋ ਕੁਛ ਖ਼ਰੀਦਾਰੀ ਤੇ ਕੁਛ ਅਣਵੇਖੀਆਂ ਥਾਵਾਂ ਵੇਖਣ ਲਈ ਅਸੀਂ ਨਿਕਲ ਤੁਰੇ ।

### ਨਹਿਰੂ ਪਲੈਨੇਟੋਰੀਅਮ

ਸਭ ਤੋਂ ਪਹਿਲਾਂ ਅਸੀਂ ਨਹਿਰੂ ਪਲੈਨੇਟੋਰੀਅਮ ਵਿਖੇ ਪਹੁੰਚੇ । ਸਾਇੰਸ ਦਾ ਕਮਾਲ । ਅਤੀ ਸੁੰਦਰ ਬਿਲਡਿੰਗ ਜੋ ਕਿ ਏਸੇ ਮਕਸਦ ਲਈ ਡੀਜ਼ਾਈਨ ਕੀਤੀ ਗਈ ਸੀ । ਅਜੋਕੇ ਯੰਤਰਾਂ ਨਾਲ ਵਿਸ਼ਾਲ ਗੋਲ ਗੁੰਬਦ ਵਿਚ ਅਸਮਾਨ ਦੀ ਰਚਨਾ । ਬੱਤੀਆਂ ਗੁਲ ਹੋਣ ਨਾਲ ਅਸੀਂ ਇੰਜ ਮਹਿਸੂਸ ਕਰਦੇ ਹਾਂ ਜਿਵੇਂ ਸੂਰਜ ਦੇ ਪੱਛਮ ਵੱਲ ਜਾਣ ਬਾਅਦ ਸੰਝਾਂ ਉੱਤਰ ਆਈਆਂ ਹੋਣ । ਦੁਆਲੇ ਥੋੜੇ ਪਰਕਾਸ਼ ਵਿਚ ਬੰਬਈ ਦੀਆਂ ਬਿਲਡਿੰਗਾਂ ਅਨ੍ਹੇਰੇ ਵਿਚ ਡੁਬ ਰਹੀਆਂ ਜਾਪਦੀਆਂ ਹਨ । ਆਹਿਸਤਾ-ਆਹਿਸਤਾ ਮਸਨੂਈ ਰਾਤ ਪੈ ਜਾਂਦੀ ਹੈ । ਸਾਡੇ ਜਾਣੇ-ਪਛਾਣੇ ਸਿਤਾਰੇ ਆਕਾਸ਼ ਉਤੇ ਉਭਰ ਆਉਂਦੇ ਹਨ । ਇਹ ਜਗਮਗ ਜਗਮਗ, ਆਕਾਸ਼ ਮੰਡਲ ਦੀ ਹੀ ਪ੍ਰਤੀਤੀ ਹੁੰਦੀ ਹੈ । ਅਤੇ ਫਿਰ ਇਨ੍ਹਾਂ ਦੀ ਜਾਣਕਾਰੀ ਦੇਣ ਹਿਤ ਇਕ ਆਵਾਜ਼ ਤੀਰ ਦੇ ਨਿਸ਼ਾਨ ਨਾਲ ਮੋਟੇ-ਮੋਟੇ ਸਿਤਾਰਿਆਂ, ਗ੍ਰਹਿਆਂ ਉਪ-ਗ੍ਰਹਿਆਂ ਦੀ ਵਾਕਫ਼ੀ ਕਰਵਾਂਦੀ ਜਾਂਦੀ ਹੈ । ਵਿਗਿਆਨ ਸਾਬਤ ਕਰਦਾ ਹੈ ਕਿ ਚੰਨ ਗ੍ਰਹਿਣ ਤੇ ਸੂਰਜ ਗ੍ਰਹਿਣ ਕਿਉਂ ਅਤੇ ਕਿਵੇਂ ਲਗਦੇ ਹਨ । ਇਸ ਪਲੈਨੇਟੋਰੀਅਮ ਦੀਆਂ ਕੁਰਸੀਆਂ ਤੇ ਬੈਠਾ ਮਨੁੱਖ ਇਹ ਸਿੱਖਿਆ ਸਹਿਜ-ਭਾ ਪ੍ਰਾਪਤ ਕਰ ਉਠਦਾ ਹੈ ।

ਪਲੈਨੇਟੋਰੀਅਮ ਵਿਚ ਦਾਖ਼ਲੇ ਦੇ ਨਾਲ ਹੀ ਚੰਦਰਮਾ ਦੇ ਦੋਵੇਂ ਭਾਗ ਅੱਗਾ ਅਤੇ

ਪਿਛਾ ਵਿਖਾਏ ਗਏ ਹਨ । ਇਸ ਦੇ ਪਿਛਲੇ ਭਾਗ ਤੇ ਕਿਵੇਂ ਉਲਕਾਪਾਤ, ਅਰਥਾਤ ਤਾਰੇ ਟੁਟਦੇ ਹਨ ਅਤੇ ਅਗਲੇ ਭਾਗ ਵਿਚ ਸੁਕੇ ਪਏ ਸਮੁੰਦਰ ਹਨ, ਏਥੋਂ ਪਤਾ ਲਗਦਾ ਹੈ, ਇਸੇ ਗੋਲਾਕਾਰ ਛਤ ਵਿਚ ਦਿਸਹੱਦੇ ਤੇ ਅਕਾਸ਼ ਗੰਗਾਵਾਂ—ਦੁਧੀਏ ਰਾਹ—, ਇਹਨਾਂ ਦੀ ਬਣਤਰ ਅਤੇ ਮ੍ਰਿਤ ਤਾਰਿਆਂ ਦੀਆਂ ਤਸਵੀਰਾਂ ਬਿਜਲਈ ਤਰੀਕਿਆਂ ਨਾਲ ਸਮਝਾਈਆਂ ਜਾਂਦੀਆਂ ਹਨ । ਹੇਠਲੀ ਛੱਤੇ ਸੂਰਜ ਦੁਆਲੇ ਘੁੰਮਣ ਵਾਲੇ ਸਾਰੇ ਉਪਗ੍ਰਹਿ ਬੁਧ, ਮੰਗਲ, ਧਰਤੀ, ਬ੍ਰਹਸਪਤੀ, ਸ਼ਨੀ, ਆਦਿ ਦੀ ਸਥਿਤੀ ਉਹਨਾਂ ਦੀ ਚਾਲ, ਦੂਰੀ, ਸੁਭਾਵ ਆਦਿ ਸਮਝਾਏ ਜਾਂਦੇ ਹਨ ।

ਇਹ ਪਲੈਨੇਟੋਰੀਅਮ 1977 ਵਿਚ ਹੀ ਵਜੂਦ ਵਿਚ ਆਇਆ ਹੈ ਅਤੇ ਇਸ ਵਿਚ ਇਹ ਵਾਧੇ ਹਨ : ਮਸ਼ੀਨਾਂ ਹਨ ਜੋ ਤੁਹਾਡੇ ਹਕੀਕੀ ਵਜ਼ਨ ਦਾ ਪਤਾ ਦਿੰਦੀਆਂ ਹਨ ਤੇ ਫਿਰ ਦਸਦੀਆਂ ਹਨ ਕਿ ਜੇ ਤੁਸੀਂ ਚੰਦਰਮਾ ਤੇ ਚਲੇ ਗਏ ਤਾਂ ਘਟ ਕੇ ਕਿੰਨੇ ਰਹਿ ਜਾਓਗੇ ਅਤੇ ਜੇ ਕਿਸੇ ਹੋਰ ਗ੍ਰਹਿ ਤੇ ਪਹੁੰਚੇ ਤਾਂ ਭਾਰ ਕਿੰਨਾ ਵਧ ਜਾਵੇਗਾ । ਨਮੂਨੇ ਦੇ ਤੌਰ ਤੇ ਇਸ ਧਰਤੀ ਤੇ ਮੇਰਾ ਭਾਰ 71 ਕਿਲੋ ਗਰਾਮ ਹੈ ਪਰ ਜੇ ਮੈਂ ਭੁਲ-ਭੁਲੇਖੇ ਜਾਂ ਨੀਅਤ ਨਾਲ ਚੰਦਾ ਮਾਮਾ ਤੇ ਪਹੁੰਚ ਜਾਵਾਂ ਤਾਂ ਵਜ਼ਨ ਰਹਿ ਜਾਵੇਗਾ ਕੇਵਲ 15-35 ਕਿਲੋਗ੍ਰਾਮ ।

ਪਲੈਨੇਟੋਰੀਅਮ ਦੀ ਦਾਖ਼ਲਾ ਫੀਸ 5 ਰੁਪਏ ਹੈ । ਇਹ ਰਕਮ ਆਮ ਆਦਮੀ ਲਈ ਬਹੁਤੀ ਹੈ । ਪਰ ਕਾਰੋਬਾਰੀ ਨੇ ਤਾਂ ਆਪਣੀ ਰਕਮ ਦੀ ਮੋੜਵੀਂ ਵਸੂਲੀ ਕਈ ਗੁਣਾ ਕਰਨੀ ਹੈ । ਇਹ ਪਲੈਨੇਟੋਰੀਅਮ ਸੇਠ ਬਿਰਲਾ ਦੇ ਸਰਮਾਏ ਨਾਲ ਉਸਰਿਆ ਹੈ । ਉਸ ਨੂੰ ਆਪਣੇ ਹੋਰ ਕਾਰੋਬਾਰਾਂ ਲਈ ਵੀ ਰਕਮ ਚਾਹੀਦੀ ਹੈ । ਪਿਛਲੇ 10 ਸਾਲਾਂ ਵਿਚ ਇਹਦੀ ਅਚਲ ਸੰਪਤੀ 10 ਅਰਬ ਰੁਪਏ ਕੂਤੀ ਗਈ ਹੈ । ਭਾਰਤ ਦੇ ਚੋਣਵੇਂ ਪੰਦਰਾਂ ਕਾਰੋਬਾਰੀਆਂ ਵਿਚੋਂ ਇਹ ਸਿਰਮੌਰ ਹੈ । ਇਹਦਾ ਇਕ ਪਲੈਨੇ-ਟੋਰੀਅਮ ਕਲਕੱਤੇ ਵਿਚ ਵੀ ਹੈ ।

## ਸ੍ਰੀ ਅਰੁਣ ਕੌਲ

ਏਥੋਂ ਉਠ ਕੁਛ ਖ਼ਰੀਦੋਫ਼ਰੋਖਤ ਕੀਤੀ ਅਤੇ ਫਿਰ ਉਸ ਕਲਾ ਪ੍ਰੇਮੀ ਦੇ ਘਰ ਚਲੇ ਗਏ ਜਿਸ ਨੇ ਗੁਰਦੇਵ ਸਿੰਘ ਹੁਰਾਂ ਦੀ ਮਦਦ, ਮੇਰੀ ਪੰਜਾਬੀ ਲਿਖਤ ਦਾ ਹਿੰਦੀ ਅੰਗਰੇਜ਼ੀ ਵਿਚ ਅਨੁਵਾਦ ਕਰਨ ਵਿਚ ਕੀਤੀ । ਦੂਜੇ ਅਖ਼ਬਾਰਾਂ ਵਿਚ ਛਪਵਾਉਣ ਦਾ ਪ੍ਰਬੰਧ ਕੀਤਾ । ਇਹ ਸ੍ਰੀ ਅਰੁਣ ਕੌਲ, ਸਣੇ ਪਰਵਾਰ ਸਾਡੇ ਪ੍ਰੋਗਰਾਮਾਂ ਵਿਚ ਨਿੱਤ ਸ਼ਾਮਲ ਹੁੰਦਾ ਰਿਹਾ । ਇਹ ਸੱਜਣ ਫ਼ਿਲਮ ਇੰਡਸਟਰੀ ਨਾਲ ਸੰਬੰਧਤ ਸੀ । ਇਕ ਦੋ ਯਥਾਰਥਕ ਫਿਲਮਾਂ ਕਲਾਤਮਿਕਤਾ ਨਾਲ ਪੇਸ਼ ਕਰਨ ਸਦਕਾ, ਇਹਨਾਂ ਵਿਚੋਂ ਲੱਖਾਂ ਦਾ ਘਾਟਾ ਖਾ ਕੇ ਅੱਜ ਕੱਲ੍ਹ ਬਹੁਤ ਸਾਦਗੀ ਨਾਲ ਜੀਅ ਰਿਹਾ ਹੈ ।

ਇਸ ਦੇ ਜੂਹੂ ਵਿਚਲੇ ਨਿਵਾਸ ਵਿਚ ਪਹੁੰਚਦਿਆਂ ਹੀ ਅਸਾਂ ਮਹਿਸੂਸ ਕੀਤਾ ਕਿ ਕਿਸੇ ਕਲਾ ਪੰਡਤ ਦੇ ਘਰ ਪਹੁੰਚ ਗਏ ਹਾਂ । ਬਾਂਸਾਂ ਦੇ ਬਣਾਏ ਹੋਏ ਕੌਚ, ਆਪਣੇ ਦੇਸ਼ ਦੇ ਕਿਸੇ ਦੂਰ ਭਾਗ ਤੋਂ ਆਈਆਂ ਭਾਰੀ ਮੋਟਾਈ ਵਾਲੀਆਂ ਦੱਭ ਚੱਟਾਈਆਂ, ਅਤੇ ਦੀਵਾਰਾਂ ਨਾਲ ਟੰਗੇ ਵਿਵਧ ਮੁਖੌਟੇ, ਰੈਕਾਂ, ਅਲਮਾਰੀਆਂ ਵਿਚ ਕਿਤਾਬਾਂ ਦੀ

ਬਹੁਤਾਤ, ਸ੍ਰੀ ਅਰੁਣ ਕੌਲ ਦੇ ਅੰਦਰੂਨ ਸ਼ੌਕ ਦੀ ਕਹਾਣੀ ਕਹਿ ਰਹੇ ਸਨ। ਇਸ ਕਸ਼ਮੀਰੀ ਪੰਡਤ ਨੇ ਆਪਣੀ ਬੰਗਾਲਣ ਪਤਨੀ ਨੂੰ ਸਾਡੀ ਜਾਣਕਾਰੀ ਕਰਵਾਈ : ਅੱਜ ਪੰਡਤਾਂ ਦੇ ਘਰ ਸਿੱਖਾਂ ਦੇ ਪੰਡਤ (ਕਰਮਕਾਂਡੀ) ਪਧਾਰ ਰਹੇ ਹਨ।

ਅਤੇ ਇਸ ਦੀ ਉਚ-ਮਿਜ਼ਾਜ ਪਤਨੀ ਨੇ ਸਵਾਦਿਸ਼ਟ ਭੋਜਨ ਛਕਾ ਕੇ ਅਜਿਹੀ ਤ੍ਰਿਪਤੀ ਕਰਵਾਈ ਕਿ ਬਿਨਾ ਮੇਰੇ ਤੋਂ ਸਭ ਛੇਤੀ ਹੀ ਅੱਖੀਆਂ ਨੂਟ ਕੇ ਸੌਂ ਗਏ। ਸ੍ਰੀ ਅਰੁਣ ਤੇ ਇਸ ਦੀ ਪਤਨੀ ਮੋਹਖੋਰੇ, ਸੇਵਕ, ਉਦਾਰ ਅਤੇ ਵਿਦਵਾਨ ਹੋਣ ਤੋਂ ਬਿਨਾ ਬੱਚਿਆਂ ਵਰਗੇ ਨਿਰਛਲ ਤੇ ਮਿਲਾਪੜੇ ਵੀ ਹਨ। ਗੁਰਦੇਵ ਸਿੰਘ ਦੱਸਦਾ ਹੈ ਕਿ ਸਾਡੇ ਸ਼ਾਸਤਰੀ ਸੰਗੀਤ ਸਮੇਲਨ ਵਿਚ ਇਹਨਾਂ ਦੇ ਅਸਰ ਰਸੂਖ਼ ਅਤੇ ਹਰ ਪ੍ਰਕਾਰ ਦੀ ਮਿਲਵਰਤਨ ਨੇ ਉਸ ਦਾ ਕੰਮ ਸਹਿਲਾ ਅਤੇ ਸਫ਼ਲ ਕਰ ਦਿਤਾ।

## 10 ਅਪਰੈਲ 1978 ਸੋਮਵਾਰ
## ਬੰਬਈ ਤੋਂ ਰਵਾਨਗੀ

### ਚਲੇ ਦਿੱਲੀ ਨੂੰ

ਦੇਸ਼ ਦੇ ਸਭ ਭਾਗਾਂ ਵਿਚੋਂ ਆਏ ਹੋਏ ਨਾਮਧਾਰੀ, ਜਿਹਨਾਂ ਦੇ ਬੰਬਈ ਆਗਮਨ ਨੂੰ ਅਖ਼ਬਾਰ 'ਸੰਡੇ ਸਟੈਂਡਰਡ' ਨੇ-ਸਫ਼ੈਦ ਵਸਤਰ ਧਾਰੀ ਸਿੱਖਾਂ ਦਾ ਸਤਿਲੁਜ ਤੋਂ ਉਰਾਰ ਬੰਬਈ ਉਤੇ ਹਮਲਾ ਕਿਹਾ ਸੀ, ਜਿਸ ਨੇ ਕਲਾ ਮੰਡਲ ਵਿਚ ਬਹੁਤ ਕੀਮਤੀ ਭਾਗ ਜੋੜਿਆ ਸੀ—ਹੁਣ ਵਾਪਸੀ ਲਈ ਤਿਆਰ ਸਨ।

ਬੰਬੇ ਸੈਂਟਰਲ ਵਿਚ ਪਲੇਟ ਫ਼ਾਰਮ ਉਤੇ 'ਜਨਤਾ' ਦੀ ਉਡੀਕ ਵਿਚ ਢੇਰਾਂ ਮੂੰਹੀ ਸਾਮਾਨ ਅਤੇ ਬਿਰਧਾਂ ਤੋਂ ਲੈ ਬੱਚਿਆਂ ਤਕ ਚਿੱਟੇ ਕਪੜਿਆਂ ਵਾਲੇ ਨਾਮਧਾਰੀ ਖਲੋਤੇ ਹੋਏ ਹਨ। ਲੋਕ-ਬਾਗ਼ ਕੋਲੋਂ ਦੀ ਲੰਘਦੇ ਅੱਖਾਂ ਪਾੜ-ਪਾੜ ਵੇਖਦੇ ਜਾਂਦੇ ਹਨ। ਸਾਡੇ ਸਮੂਹ ਵਿਚ 5-7 ਇਸਤਰੀਆਂ ਵੀ ਹਨ।

6 ਵਜੇ ਸਵੇਰੇ ਟਰੇਨ ਆ ਗਈ। ਸਾਡਾ ਸਾਰਾ ਜਥਾ ਇਕ ਰੀਜ਼ਰਵ ਡੱਬੇ ਵਿਚ ਜਾ ਚੁਕਿਆ ਹੈ। ਹਰ ਕਿਸੇ ਨੇ ਆਪਣੇ ਲਈ ਮੁਨਾਸਬ ਜਗਹ ਸੰਭਾਲ ਲਈ। 6-30 ਵਜੇ ਗੱਡੀ ਨੇ ਬੰਬਈ ਸੈਂਟਰਲ ਵਲ ਪਿਠ ਕਰ ਕੇ ਚਲਣਾ ਸ਼ੁਰੂ ਕਰ ਦਿਤਾ ਹੈ। ਦੋਹੀਂ ਪਾਸੀਂ ਮਹਾਨਗਰ ਦੇ ਮਕਾਨ, ਸੜਕਾਂ, ਝੁੱਗੀਆਂ-ਝੌਂਪੜੀਆਂ ਸਮੇਤ ਛਡਦੇ ਚਲੇ ਜਾ ਰਹੇ ਹਾਂ। ਸੱਤਰ ਲੱਖ ਦੀ ਆਬਾਦੀ ਦਾ, ਭਾਰਤ ਦਾ ਵਡਾ ਸਨਅਤੀ ਅਤੇ ਭਾਰੀ ਆਰਥਕਤਾ ਵਾਲਾ ਸ਼ਹਿਰ ਜੋ ਦੁਨੀਆਂ ਦੇ ਚੰਦ ਵਡੇ ਤੇ ਵਧੀਆ ਸ਼ਹਿਰਾਂ ਵਿਚੋਂ ਗਿਣਿਆ ਜਾਂਦਾ ਹੈ, ਜਿਸ ਦੀ ਬੰਦਰਗਾਹ ਸ਼ਕਤੀ ਵੀ ਸਾਡੇ ਦੇਸ਼ ਵਿਚ ਮਹਾਨ ਹੈ—ਤੋਂ ਵਿਛੋੜਾ ਲਾਜ਼ਮੀ ਸੀ।

ਇਕ ਡੱਬੇ ਵਿਚ ਇਕੋ ਜਿਹੇ ਲੋਕ ਬੈਠੇ ਹੋਣ ਕਰ ਕੇ ਲੋਕ ਵੀ ਕੌਤੂਹਲ ਨਾਲ ਵੇਖਦੇ ਹਨ। ਪਰ ਸਾਡੇ ਪਾਸ ਵੀ ਆਕਰਸ਼ਣ ਦੀਆਂ ਕੁਝ ਚੀਜ਼ਾਂ ਹਨ, ਜਿਵੇਂ ਮੇਰੇ ਨਾਲ ਦੀ ਸੀਟ ਤੇ ਸੰਤ ਖ਼ਜ਼ਾਨ ਸਿੰਘ ਰਾਗੀ ਬੈਠਾ ਹੋਇਆ ਹੈ। ਉਹ ਤਬਲਾ ਵਜਾ ਰਿਹਾ ਹੈ ਅਤੇ ਇਕ ਸੁਰੀਲਾ ਗਾਇਕ ਸ੍ਰੀ ਸੁਰਿੰਦਰ ਸਿੰਘ ਸੁਮਨ (ਦਿੱਲੀ) ਗੀਤ, ਸ਼ਬਦ ਤੇ ਗਜ਼ਲਾਂ ਗਾ ਰਿਹਾ ਹੈ। ਗੱਡੀ ਬਿਜਲਈ ਹੋਣ ਕਰ ਕੇ ਉਡਦੀ

ਚਲੀ ਜਾ ਰਹੀ ਹੈ, ਪਰ ਅੰਦਰ ਸਮਾਂ ਬੱਝਾ ਖਲਾ ਹੈ।

**ਹਾਦਸਾ**

ਸਫ਼ਰ ਕਰਦਿਆਂ-ਕਰਦਿਆਂ ਇਕ ਬੇਸੁਆਦੀ ਪੈਦਾ ਹੋ ਗਈ। ਇਕ ਸਟੇਸ਼ਨ ਤੋਂ, ਚੱਲਣ ਲਗਿਆਂ ਗੱਡੀ ਨੇ ਅਜਿਹਾ ਜ਼ੋਰਦਾਰ ਝਟਕਾ ਮਾਰਿਆ ਕਿ ਹਰ ਕੋਈ ਹੈਰਾਨ ਰਹਿ ਗਿਆ। ਏਨੇ ਨੂੰ "ਹਾਏ ਓਏ ਰੱਬਾ, ਮੈਂ ਮਰ ਗਿਆ !" "ਹਾਏ ! ਹਾਏ !!" ਦੀ ਲੇਰ ਉਠੀ ਤੇ ਸਭੇ ਇਕ ਪਾਸੇ ਵਲ ਉਠ ਨੱਠੇ। ਆਰਚੀਟੈਕਟ ਸੰਤ ਸੁਖਦਰਸ਼ਨ ਸਿੰਘ ਦਾ ਤੀਜਾ ਲੜਕਾ—ਰਾਜਿੰਦਰ ਸਿੰਘ, ਬੱਝੇ ਹੋਏ ਫੱਟਿਆਂ ਦੇ ਬੰਡਲ ਦੇ ਉਪਰਲੇ ਫੱਟੇ ਤੋਂ, ਇਸ ਦੀ ਲੱਤ ਤੇ ਡਿੱਗ ਪੈਣ ਨਾਲ, ਜ਼ਖਮੀ ਹੋਇਆ ਕਰਾਹ ਉਠਿਆ ਸੀ। ਹੱਡੀ ਟੁਟਣੋਂ ਤਾਂ ਬਚ ਰਹੀ ਪਰ ਜ਼ਖ਼ਮ ਤਕੜਾ ਹੋ ਗਿਆ। ਬੱਚਾ ਪੀੜ ਨਾਲ ਲੁੜਛ ਰਿਹਾ ਸੀ। ਕੋਲ ਕੋਈ ਵੀ ਫ਼ਸਟ ਏਡ ਦਾ ਸਾਮਾਨ ਨਹੀਂ ਸੀ। ਹਾਲ ਦੁਹਾਈ ਮਚਾਂਦਿਆਂ ਵੀ ਬੱਚੇ ਦਾ ਪਜਾਮਾ ਲਾਹ ਕੇ ਉਹਦੇ ਜ਼ਖ਼ਮ ਤੇ ਪੱਟੀ ਬੰਨ੍ਹ ਦਿਤੀ ਗਈ। ਗਿਆਨੀ ਜਸਵੰਤ ਸਿੰਘ ਦਿੱਲੀ ਪਾਸ ਕਿਸੇ ਤਰ੍ਹਾਂ ਇਕ ਨੀਂਦ ਦੀ ਗੋਲੀ ਸੀ। ਉਹ ਦੇ ਕੇ ਜ਼ਖ਼ਮੀ ਨੂੰ ਸੌਂ ਜਾਣ ਵਿਚ ਸਹਾਇਤਾ ਪਹੁੰਚਾਈ ਗਈ।

ਬੱਝੇ ਹੋਏ ਫੱਟੇ ਉਹੋ ਸਨ ਜੁ ਦਿੱਲੀ ਦੇ ਮੰਚ ਪ੍ਰਬੰਧਕ ਆਪਣੇ ਨਾਲ ਲੈ ਕੇ ਗਏ ਸਨ।

ਸਫ਼ਰ ਦੌਰਾਨ ਪਹਿਲਾ ਲੰਗਰ, ਮਾਰਵਾੜੀ ਧਰਮਸਾਲਾ ਵਿਚਲੇ ਆਪਣੇ ਲੰਗਰ ਵਿਚੋਂ ਆ ਗਿਆ ਸੀ। ਵਧੀਆ ਪਰਾਉਂਠੇ, ਸਵਾਦਿਸ਼ਟ ਆਲੂ ਗੋਭੀ ਦੀ ਸਬਜ਼ੀ, ਸੇਵਾ ਕਰਨ ਵਾਲੀਆਂ ਦੋਵੇਂ ਪ੍ਰੀਤਮ ਕੌਰਾਂ ਤੇ ਹੋਰ ਭੈਣਾਂ। ਰਾਤੀਂ ਵੀ ਇਹੋ ਪਰਾਉਂਠੇ ਕੰਮ ਆਏ। ਰਾਤ ਲੰਘੀ ਸੁਖ ਨਾਲ।

## 11 ਅਪਰੈਲ 1978 ਮੰਗਲਵਾਰ
## ਨਵੀਂ ਦਿੱਲੀ

ਗੱਡੀ ਨੇ ਇਕ ਵਜੇ ਆਪਣਾ ਸਫ਼ਰ ਖ਼ਤਮ ਕੀਤਾ। ਨਵੀਂ ਦਿੱਲੀ ਸਟੇਸ਼ਨ ਤੇ ਆ ਲਗੀ। ਠਾਕਰ ਸ਼ਮਸ਼ੇਰ ਸਿੰਘ ਜੀ, ਠਾਕਰ ਉਦੈ ਸਿੰਘ ਜੀ, ਸ: ਹਰਮੀਤ ਸਿੰਘ ਤੇ ਦੋ ਤ੍ਰੈ ਹੋਰ ਸੱਜਣ ਸਾਡੀ ਮਦਦ ਲਈ ਆ ਗਏ।

ਠਾਕਰ ਉਦੈ ਸਿੰਘ ਜੀ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਰਾਤ ਹਿਸਾਰ ਕੱਟ ਕੇ ਸ੍ਰੀ ਜੀਵਨ ਨਗਰ ਪਹੁੰਚ ਗਏ ਹਨ। ਏਥੋਂ ਹੀ ਅੰਮ੍ਰਿਤਸਰ ਵੈਸਾਖੀ ਤੇ ਜਾਣਗੇ।

## 12 ਅਪਰੈਲ 1978 ਬੁਧਵਾਰ
## ਨਵੀਂ ਦਿੱਲੀ

ਮੇਰਾ ਜੀਅ ਕਰਦਾ ਸੀ ਸੇਠ ਕ੍ਰਿਪਾਲ ਸਿੰਘ (ਡਾ: ਗੰ:) ਦੀ ਖ਼ਬਰ ਲੈ ਆਵਾਂ ਅਤੇ ਉਹਨਾਂ ਨਾਲ ਸ਼ਾਪਿੰਗ ਸੈਂਟਰ ਦੇ ਸੜ ਜਾਣ ਬਾਰੇ ਦੁਖ ਪ੍ਰਗਟ ਕਰ ਆਵਾਂ।

ਇਸ ਕੰਮ ਵਿਚ ਮੈਨੂੰ ਡਾ: ਅਮਰ ਭਾਰਤੀ ਸਹਾਇਕ ਹੋਏ । ਡੇਢ ਵਜੇ ਦੇ ਕਰੀਬ ਮੋਟਰ ਸਾਈਕਲ ਸਵਾਰ ਹੋ ਕੇ ਕਰੋਲ ਬਾਗ਼ ਵਿਚ ਸ਼ਾਪਿੰਗ ਸੈਂਟਰ ਵੇਖਣ ਗਏ ।

## ਵਿਚਾਰਾ ਸ਼ਾਪਿੰਗ ਸੈਂਟਰ

ਸਾਰਾ ਮਕਾਨ ਧੁਆਂਖਿਆ ਹੋਇਆ । ਅੰਦਰੋਂ ਪੂਰੀ ਤਰ੍ਹਾਂ ਸੜ ਚੁਕਾ । ਫ਼ਰਨੀਚਰ, ਸਾਮਾਨ ਜਾਂ ਹੋਰ ਕੋਈ ਚੀਜ਼ ਨਹੀਂ ਬਚੀ । ਜਿਸ ਸੈਂਟਰ ਵਿਚ ਕਪੜਾ, ਸਿਲੇ-ਸਿਲਾਏ ਬਸਤਰ, ਅਟੈਚੀ ਤੇ ਕਰਾਕਰੀ ਆਦਿ ਚੀਜ਼ਾਂ ਦੀ ਭਰਪੂਰਤਾ ਸੀ ਤੇ ਜਿਸਦੀ ਚਮਕ-ਦਮਕ ਤੇ ਅੱਖ ਨਹੀਂ ਟਿਕਦੀ ਸੀ ਹੁਣ ਸਾਮਾਨ ਦਾ ਨਾਂਅ ਨਿਸ਼ਾਨ ਨਹੀਂ ਸੀ, ਪਰ ਇਕ ਕਚਿਆਨ, ਇਕ ਬੋ, ਇਕ ਭਿਆਨਕ ਦ੍ਰਿਸ਼ ਜ਼ਰੂਰ ਉਪਸਥਿਤ ਸੀ । ਬਾਹਰ ਦੇ ਸ਼ਟਰ, ਜਾਲੀਆਂ, ਪਾਰਦਰਸ਼ਕ ਆਦਿ ਸੜ ਕੇ ਬੇ-ਹੁਸਨੇ ਤੇ ਕੁਬੇ-ਚਿੱਬੇ ਹੋਏ ਪਏ ਸਨ । ਗਰਾਉਂਡ ਫ਼ਲੋਰ ਅਸਲੋਂ ਤਬਾਹ, ਉਪਰਲੀ ਛੱਤ ਦਾ, ਸੈਂਟਰ ਦੇ ਦਫ਼ਤਰ ਤਕ ਦਾ ਹਿੱਸਾ ਬਿਲਕੁਲ ਬਰਬਾਦ ਹੋ ਚੁਕਾ ਸੀ । ਸਿਰਫ਼ ਨਾਮਧਾਰੀ ਟਰੈਵਲਰਜ਼ ਦਾ ਅਤੇ ਇਸ ਦੇ ਅੱਗੇ ਦਾ ਭਾਗ ਸੁਰਖਿਅਤ ਸੀ । ਭਾਰਤੀ ਹੁਰਾਂ ਮੈਨੂੰ ਉਹ ਪਾੜ ਵੀ ਵਖਾਇਆ ਜਿਸ ਨੂੰ ਕਰ ਕੇ ਸੇਠ ਕ੍ਰਿਪਾਲ ਸਿੰਘ ਨੂੰ ਗ਼ੁਸਲਖ਼ਾਨਿਓਂ ਕਢਿਆ ਗਿਆ ਸੀ । ਉਹ ਰਾਤ ਦੇ ਬੇਹੋਸ਼ ਹੋਏ ਸਵੇਰੇ 4 ਵਜੇ ਹੀ ਹੋਸ਼ ਵਿਚ ਆਏ, ਉਂਜ ਸਰੀਰ 4-5 ਦਿਨ ਅਸਵਸਥ ਹੀ ਰਿਹਾ ।

ਮੁਲਾਜ਼ਮ ਸੜੇ ਹੋਏ ਮਕਾਨ ਵਿਚ ਇਕ ਭੀਖੀ ਜਿਹੀ ਮੰਜੀ ਉਤੇ ਬੈਠੇ ਆਪਣੀ ਬਦਕਿਸਮਤੀ ਦੀਆਂ ਕਹਾਣੀਆਂ ਕਰ ਰਹੇ ਸਨ ।

ਡਾ: ਅਮਰ ਭਾਰਤੀ, ਸ੍ਰੀ ਗੁਰਚਰਨ ਸਿੰਘ ਅਤੇ ਮੈਂ ਸੇਠ ਕ੍ਰਿਪਾਲ ਸਿੰਘ ਦੀ ਰਿਹਾਇਸ਼ਗਾਹ ਕਰੋਲ ਬਾਗ਼ ਵਿਚ ਗਿੰਡਲੇ ਬੈਂਕ ਦੀ ਸਿਖਰਲੀ ਛੱਤੇ ਪੁਜੇ । ਉਹ, ਉਥੇ ਨਹੀਂ ਸਨ । ਪਤਾ ਲਗਾ ਕਿ ਕ੍ਰਿਪਾਲ ਸਿੰਘ ਸੇਠ ਤ੍ਰਿਲੋਕ ਸਿੰਘ ਦੀ ਕੋਠੀ ਗਏ ਹੋਏ ਹਨ । ਉਹਨਾਂ ਦਾ ਵਡਾ ਲੜਕਾ ਸ਼ਾਪਿੰਗ ਸੈਂਟਰ ਦੇ ਜ਼ਰੂਰੀ ਕਾਰਿੰਦਿਆਂ ਵਿਚ ਬੈਠਾ ਪੈਸਿਆਂ ਦਾ ਲੈਣ-ਦੇਣ ਕਰ ਰਿਹਾ ਸੀ । ਉਸ ਦੇ ਚਿਹਰੇ ਤੇ ਵੀ ਨੁਕਸਾਨ ਲਈ ਅਫ਼ਸੋਸ ਦੇ ਸ਼ਿਕਨ ਨਹੀਂ ਸਨ ।

ਇਕ ਭੇਦਭਰੀ ਗੱਲ ਇਹ ਵੀ ਸੁਣਨ ਨੂੰ ਮਿਲੀ ਕਿ ਸੇਠ ਤ੍ਰਿਲੋਕ ਸਿੰਘ ਕ੍ਰਿਪਾਲ ਸਿੰਘ ਹੁਰਾਂ ਤੋਂ ਇਸ ਸੜੇ ਹੋਏ ਸੈਂਟਰ ਦੀ ਖ਼ਰੀਦ ਦੀ ਗੱਲ ਚਲਾ ਰਹੇ ਹਨ ।

ਭਾਰਤੀ ਹੁਰਾਂ ਤੋਂ ਪਤਾ ਲਗਾ ਕਿ ਸ਼ਾਪਿੰਗ ਸੈਂਟਰ ਦੇ ਆਖ਼ਰੀ ਐਤਵਾਰ ਕਾਫ਼ੀ ਵਿੱਕਰੀ ਹੋਈ ਸੀ । ਏਨੀ, ਕਿ ਸੈਂਟਰ ਦੀ ਸਾਰੀ ਉਮਰ ਵਿਚ ਕਦੇ ਨਹੀਂ ਸੀ ਹੋਈ । ਕਿਹਾ ਜਾਂਦਾ ਹੈ ਸ਼ਨੀ-ਐਤ ਦੀ ਸਾਰੀ ਰਕਮ ਗੱਲੇ ਵਿਚ ਹੀ ਸੀ ।

ਕੋਈ 4 ਕੁ ਵਜੇ ਅਸੀਂ ਸੇਠ ਤ੍ਰਿਲੋਕ ਸਿੰਘ ਦੀ ਕੋਠੀ 11/10 ਪੂਸਾ ਰੋਡ ਪਹੁੰਚੇ । ਸੇਠ ਜੀ ਨੇ ਸਾਡਾ ਹਾਰਦਿਕ ਸੁਆਗਤ ਕੀਤਾ । ਸ਼ਾਪਿੰਗ ਸੈਂਟਰ ਸੜਨ ਬਾਰੇ ਅਫ਼ਸੋਸ ਪ੍ਰਗਟ ਕੀਤਾ । ਉਹਨਾਂ ਨੇ 'ਸਤਿਗੁਰੂ ਦੀ ਰਜ਼ਾ' ਕਹਿ ਕੇ ਗੱਲ ਮੁਕਾ ਦਿਤੀ ।

ਸੇਠ ਜੀ ਤੋਂ ਪਤਾ ਲਗਾ ਕਿ ਉਹ 3 ਅਪ੍ਰੈਲ ਨੂੰ ਕਿਸੇ ਵੇਲੇ ਜਹਾਜ਼ ਤੇ ਉੱਡ

ਪਤਨੀ ਮਹਿੰਦਰ ਕੌਰ ਤੇ ਪੁਤਰੀ ਬਾਵਾ ਨਾਲ ਬੰਬਈ ਸੰਗੀਤ ਸਮੇਲਨ ਵੇਖਣਾ-ਸੁਣਨਾ ਚਾਹੁੰਦੇ ਸਨ ਪਰ ਸਤਿਗੁਰੂ ਜੀ ਦਾ ਫੋਨ ਦੁਆਰਾ ਆਦੇਸ਼ ਆ ਗਿਆ ਕਿ ਪਿਛੇ ਰਹਿ ਕੇ ਸ਼ਾਪਿੰਗ ਸੈਂਟਰ ਬਾਰੇ ਜੋ ਕੁਝ ਕਰਨ ਗੋਚਰਾ ਕੰਮ ਹੋਵੇ, ਕੀਤਾ ਜਾਵੇ। ਅਜਿਹੇ ਰੁਝੇਵਿਆਂ ਨੇ ਸੰਗੀਤ ਸਮੇਲਨ ਸੁਣਨ ਨਹੀਂ ਜਾਣ ਦਿਤਾ।

ਮਾਤਾ ਜੀ ਅਜੇ ਦਿੱਲੀ ਵਿਚ ਹਨ। ਬੀਬਾ ਜੀ ਕੱਲ੍ਹ ਦੇ ਅੰਮ੍ਰਿਤਸਰ ਪਹੁੰਚ ਗਏ ਹਨ। ਠਾਕਰ ਸ਼ਮਸ਼ੇਰ ਸਿੰਘ, ਠਾਕਰ ਉਦੇ ਸਿੰਘ ਅੱਜ ਹੀ ਭੈਣੀ ਸਾਹਿਬ ਲਈ ਚਲੇ ਹਨ।

## 13 ਅਪਰੈਲ 1978 ਵੀਰਵਾਰ
## ਨਵੀਂ ਦਿੱਲੀ

### ਸੇਠ ਕ੍ਰਿਪਾਲ ਸਿੰਘ ਡਾਲਟਨਗੰਜ

ਅੱਜ 3-45 ਬਾਅਦ ਦੁਪਹਿਰ ਡਾ: ਅਮਰ ਭਾਰਤੀ ਅਤੇ ਮੈਂ ਸੇਠ ਕ੍ਰਿਪਾਲ ਸਿੰਘ ਦੇ ਮਕਾਨ ਗ੍ਰਿੰਡਲੇ ਬੈਂਕ ਗਏ। ਪਿਤਾ ਕਿਰਪਾਲ ਸਿੰਘ ਪਲੰਘ ਉਤੇ ਲੇਟਿਆ ਹੋਇਆ ਸੀ ਪੁੱਤਰ ਬਚਿੱਤਰ ਸਿੰਘ ਪੈਰਾਂ ਵਲ ਕੁਰਸੀ ਤੇ ਸੀ। ਸ਼ਾਪਿੰਗ ਸੈਂਟਰ ਅਗਨੀ ਕਾਂਡ ਲਈ ਸੇਠ ਕਿਰਪਾਲ ਸਿੰਘ ਨਾਲ ਦੁਖ-ਸੁਖ ਸਾਂਝਾ ਕੀਤਾ ਤਾਂ ਉਹਨਾਂ ਕਿਹਾ : ਅਕਾਲ ਪੁਰਖ ਦੀ ਰਜ਼ਾ ਹੀ ਇੰਜ ਸੀ। ਹੈਰਾਨ ਹੋਈਦਾ ਹੈ ਕਿ ਸਤਿਗੁਰੂ ਨੇ ਕਿਵੇਂ ਇਹ ਸਭ ਕੁਝ ਸਾੜ ਸੁਆਹ ਕਰ ਦਿਤਾ।

"ਸਾਡੇ ਆਦਮੀ ਨੇ ਗੇਟ ਵਾਲੇ ਪਾਸੇ ਸ਼ੋ ਕੇਸ ਵਿਚੋਂ ਸਪਾਰਕ ਉਡਦਾ ਵੇਖਿਆ ਅਤੇ ਸਕਿੰਟਾਂ ਵਿਚ ਹੀ ਅੱਗ ਲਗ ਗਈ। ਪਹਿਲਾਂ ਮੈਕਸੀ ਨੂੰ ਲਗੀ ਤੇ ਫਿਰ ਦੋ ਮਿੰਟ ਦੇ ਅੰਦਰ-ਅੰਦਰ ਅੱਗਿਓਂ ਬਹੁਤਾ ਸੈਂਟਰ ਅੱਗ ਦੀ ਲਪੇਟ ਵਿਚ ਆ ਗਿਆ। ਅਤੇ ਪੂਰੇ ਤਿੰਨ ਮਿੰਟਾਂ ਵਿਚ ਅਜਿਹੀ ਹਾਲਤ ਹੋ ਗਈ ਕਿ ਕੋਈ ਥਾਂ ਖਾਲੀ ਨਹੀਂ ਸੀ। ਮੈਂ ਅਤੇ ਅਜੀਤ ਸਿੰਘ ਪਾਣੀ ਲੈਣ ਗਏ ਕਿ ਅਸੀਂ ਅੱਗ ਬੁਝਾ ਦਿੰਦੇ ਹਾਂ ਪਰ ਬਾਲਟੀ ਟੁਟ ਗਈ ਤੇ ਕੌੜਾ ਧੂੰਆਂ ਸਾਡੀ ਜਾਨ ਕੰਦਲ ਕਰਨ ਲਗਾ।

"ਬਾਥ ਰੂਮ ਵਿਚ ਵੜ ਕੇ ਬੂਹਾ ਭਾਵੇਂ ਮਾਰ ਲਿਆ ਪਰ ਮੈਂ ਅਤੇ ਅਜੀਤ ਸਿੰਘ ਕੌੜੇ ਧੂੰਏਂ ਨਾਲ ਬੇਹੋਸ਼ ਹੁੰਦੇ ਜਾ ਰਹੇ ਸਾਂ। ਮੈਂ ਆਖਿਆ, ਝਰੋਖੇ ਵਿਚੋਂ ਬਾਹਰ ਆਵਾਜ਼ ਮਾਰ, ਭਲਾ ਬਚ ਜਾਈਏ। ਮੈਂ ਉਸਨੂੰ ਚੁਕ ਕੇ ਝਰੋਖੇ ਤਕ ਕੀਤਾ। ਉਸ ਨੇ ਬੜਾ ਰੌਲਾ ਪਾਇਆ। ਫਿਰ ਸਾਡੇ ਗਲੇ ਰੁੰਧ ਗਏ। ਮੌਤ ਨਜ਼ਦੀਕ ਆਉਂਦੀ ਜਾਪੀ। ਪਰ ਜਦੋਂ ਲੋਕਾਂ ਨੇ ਸਾਡੇ ਵਾਲੀ ਦੀਵਾਰ ਨੂੰ ਸੱਬਲ ਮਾਰਨੇ ਸ਼ੁਰੂ ਕੀਤੇ ਤਾਂ ਕੰਨਾਂ ਨੂੰ ਸੁਣਾਈ ਦਿਤਾ ਅਤੇ ਫਿਰ ਮੈਂ ਬੇਹੋਸ਼ ਹੋ ਗਿਆ। ਬੰਦੇ (ਨੌਕਰ ਚਾਕਰ) ਤਾਂ ਸਾਰੇ ਜਾ ਚੁਕੇ ਸਨ। ਜੋ ਇਕ ਦੋ ਸੈਂਟਰ ਵਿਚ ਸਨ ਉਹਨਾਂ ਅੱਗ ਲਗਦਿਆਂ ਹੀ ਕੁਝ ਸਾਮਾਨ ਬਾਹਰ ਸੁਟਿਆ ਪਰ ਅੱਗ ਤਾਂ ਇਕ ਦਮ ਲਾਟਾਂ ਛਡਣ ਲਗ ਪਈ। ਪੰਜ ਮਿੰਟ ਤਕ ਫ਼ਾਇਰ ਬ੍ਰੀਗੇਡ ਵਾਲੇ ਆ ਗਏ। ਛੇ ਗੱਡੀਆਂ ਦੇ ਜਤਨ ਅਕਾਰਥ ਰਹੇ ਤਾਂ ਫ਼ਾਇਰ ਬ੍ਰੀਗੇਡ ਗੱਡੀਆਂ 28 ਆ ਗਈਆਂ ਪਰ ਫਿਰ

ਪਾਣੀ ਦੀ ਸਮੱਸਿਆ ਪੈਦਾ ਹੋ ਗਈ। ਪਾਣੀ ਲਭਦਿਆਂ ਹੀ ਬਹੁਤ ਵਕਤ ਲਗ ਗਿਆ ਅਤੇ ਜਦੋਂ ਤਕ ਨੂੰ ਅੱਗ ਦਾ ਭਬੂਕਾ ਲਿਫ਼ਟ ਵਾਲੀ ਖਾਲੀ ਜਗਹ ਤੋਂ ਉਠਿਆ ਤਾਂ ਉਸਦਾ ਅਲੰਬਾ ਛੇ ਛੱਤਾਂ ਜਿਡਾ ਉਚਾ ਹੋ ਗਿਆ। ਜਿਵੇਂ ਭੱਠੇ ਦੀ ਅੱਗ ਚਿਮਨੀ ਦੁਆਰਾ ਬਾਹਰ ਜਾ ਰਹੀ ਹੋਵੇ।

"ਜਦੋਂ ਸਭ ਕੁਝ ਸੜਕੇ ਸੁਆਹ ਹੋ ਗਿਆ ਤਾਂ 9 ਟਰੱਕ ਕੂੜੇ ਦੇ ਹੀ ਨਿਕਲੇ। ਰੁਪਏ ਗੱਲੇ ਵਿਚ ਸਨ ਤੇ ਉਹ ਵੀ ਸੜ ਬਲ ਗਏ। ਸਾਰੀ ਰਕਮ ਤੇ ਸਾਰੇ ਜਤਨ ਬਿਰਥਾ ਚਲੇ ਗਏ।"

ਏਨੇ ਨੂੰ ਇਕ ਕਾਰਿੰਦੇ ਨੇ ਆ ਕੇ ਦੱਸਿਆ ਕਿ ਕੱਲ ਤਕ ਸ਼ਟਰ ਠੀਕ ਹੋ ਜਾਣਗੇ। ਰਿਪੇਅਰਿੰਗ ਵਾਲਿਆਂ ਨੇ ਯਕੀਨ ਦੁਆਇਆ ਹੈ ਕਿ ਕੱਲ ਤਕ ਮੁਰੰਮਤ ਦਾ ਸਾਰਾ ਵੀ ਕੰਮ ਮੁਕੰਮਲ ਹੋ ਜਾਵੇਗਾ। ਮੈਂ ਪੁਛਿਆ : ਕਿਰਪਾਲ ਸਿੰਘ ਜੀ, ਨਵੇਂ ਸਿਰਿਓਂ ਚਾਲੂ ਕਰਨ ਦਾ ਮਨ ਹੈ ? ਉੱਤਰ ਮਿਲਿਆ : ਅਜੇ ਚਾਰ ਕੁ ਮਹੀਨੇ ਤਾਂ ਆਰਾਮ ਹੀ ਕਰਾਂਗੇ ਫੇਰ ਵੇਖੀ ਜਾਵੇਗੀ। ਕਰਾਂਗੇ। ਕਿਉਂ ਨਹੀਂ ਚਾਲੂ ਕਰਨਾ। ਸਤਿਗੁਰਾਂ ਦਾ ਬਚਨ ਸੀ, ਕਿਤੇ ਮੁੜ ਕੇ ਚਾਲੂ ਹੋਵੇ ਨ ? ਉਹਨਾਂ 3-4 ਵਾਰ ਕਿਹਾ ਹੈ। ਉਹਨਾਂ ਦੀ ਇਛਾ ਏਥੇ ਸ਼ਾਪਿੰਗ ਸੈਂਟਰ ਖੋਲ੍ਹਣ ਦੀ ਹੀ ਹੈ।

ਮੈਂ ਹੱਸ ਕੇ ਆਖਿਆ : ਜੇ ਉਹਨਾਂ ਦੀ ਇਹੋ ਹੀ ਇੱਛਾ ਹੈ ਤਾਂ ਇਹ ਹੀ ਕਿਉਂ ਸੜਨ ਦਿਤਾ ?

"ਇਸ ਗੱਲ ਦਾ ਮੁੱਢ ਤਾਂ ਸ਼ੁਰੂ ਵਿਚ ਹੀ ਬੱਝ ਗਿਆ ਸੀ।" ਉਹ ਬੋਲੇ।

ਸੇਠ ਕਿਰਪਾਲ ਸਿੰਘ ਨੇ ਦੱਸਿਆ : ਸ: ਹਰਵਿੰਦਰ ਸਿੰਘ ਕਹਿੰਦੇ ਸਨ ਕਿ ਜਿਸ ਰਾਤ ਅੱਗ ਲੱਗੀ ਅਤੇ ਗੁਰਭਜਨ ਸਿੰਘ ਰਾਹੀਂ ਸਤਿਗੁਰੂ ਜੀ ਨੂੰ ਬੰਬਈ ਫੋਨ ਗਿਆ, ਫਿਰ ਸਤਿਗੁਰੂ ਜੀ ਬਿਰਾਜ ਨਹੀਂ ਸਕੇ। ਉਹਨਾਂ ਹਰਵਿੰਦਰ ਸਿੰਘ ਨੂੰ ਪੁੱਛਿਆ : ਐਸੇ ਵੇਲੇ ਕੋਈ ਹਵਾਈ ਜਹਾਜ਼ ਦਿੱਲੀ ਜਾ ਸਕੇਗਾ ? ਪਰ ਅਜਿਹਾ ਕੋਈ ਪ੍ਰਬੰਧ ਨਹੀਂ ਸੀ ਕਿ ਉਹ ਏਨੀ ਜਲਦੀ ਆ ਸਕਦੇ। ਸੋ ਇਕ ਦਿਨ ਛੱਡ ਉਹ 5 ਅਪਰੈਲ ਨੂੰ ਪਹੁੰਚ ਗਏ। ਹਸਪਤਾਲ ਵਿਚ ਮੈਨੂੰ 20 ਕੁ ਮਿੰਟ ਦਰਸ਼ਨ ਦਿਤੇ, ਫਿਰ ਸ਼ਾਮੀਂ ਵੀ ਪੌਣਾ ਘੰਟਾ ਮੇਰੇ ਪਾਸ ਰਹੇ। ਆਪ ਜੀ ਦੇ ਦਰਸ਼ਨ ਦੇਣ ਸਦਕਾ ਮੇਰੀ ਰੂਹ ਹੋਰ ਦੀ ਹੋਰ ਹੋ ਗਈ ਕਿਉਂਕਿ ਹੋਸ਼ ਆਉਣ ਬਾਅਦ ਮੈਨੂੰ ਹਰ ਪਲ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਰਹੀ। ਮੈਂ ਬਹੁਤ ਯਾਦ ਕੀਤਾ। ਬੀਬਾ ਜੀ ਬਾਰੇ ਵੀ ਸੁਣਿਆ ਹੈ ਕਿ ਖ਼ਬਰ ਮਿਲਦਿਆਂ ਹੀ ਉਹ ਤਾਂ ਬੱਚਿਆਂ ਵਾਂਗ ਬਿਲਖ਼-ਬਿਲਖ਼ ਕੇ ਰੋ ਪਏ ਕਿ ਏਨਾ ਨੁਕਸਾਨ !

ਅੱਗ ਲਗਣ ਵਾਲੀ ਰਾਤ ਸਾਰੇ ਸੰਬੰਧੀਆਂ ਨੂੰ ਫੋਨ ਹੋ ਗਏ ਸਨ। ਕਿਰਪਾਲ ਸਿੰਘ ਜੀ ਦੇ ਘਰੋਂ ਬੀਬੀ ਸ਼ਾਂਤੀ ਅਤੇ ਪਵਿੱਤਰ ਸਿੰਘ (ਵਡਾ ਲੜਕਾ) ਆਦਿ ਸਾਰਾ ਪਰਵਾਰ, ਕਿਰਪਾਲ ਸਿੰਘ ਜੀ ਦੇ ਭਾਈ ਅਤੇ ਹੋਰ ਨਿਕਟੀ ਖ਼ਬਰ ਨੂੰ ਆ ਗਏ। ਸੇਠ ਕਿਰਪਾਲ ਸਿੰਘ ਨੇ ਦੱਸਿਆ ਕਿ ਪ੍ਰੋ: ਇੰਦਰ ਸਿੰਘ ਵੀ ਆਇਆ, ਮੈਨੂੰ ਮਿਲਿਆ ਅਤੇ ਫਿਰ ਉਹ ਸਿਹਤ ਰਾਜ ਮੰਤਰੀ ਸ੍ਰੀ ਯਾਦਵ ਨੂੰ ਮਿਲਿਆ।

ਉਹ ਉਹਦਾ ਡਾਢਾ ਯਾਰ ਸੀ । ਫਿਰ ਜਦੋਂ ਉਹ (ਸ੍ਰੀ ਯਾਦਵ) ਆਇਆ ਮੇਰੀ ਖ਼ਬਰ ਨੂੰ ਤਾਂ ਹਸਪਤਾਲ ਦਾ ਸਾਰਾ ਸਟਾਫ਼ ਹੀ ਵਿਸ਼ੇਸ਼ ਧਿਆਨ ਦੇਣ ਲਗਾ । ਨਹੀਂ ਤਾਂ ਕੌਣ ਪੁਛਦਾ ਹੈ ਕਿਸੇ ਨੂੰ ?

## 14 ਅਪਰੈਲ 1978 ਸ਼ੁਕਰਵਾਰ
## ਨਵੀਂ ਦਿੱਲੀ

ਕੱਲ ਸਵੇਰ ਦੇ ਗੁਰਦੇਵ ਸਿੰਘ-ਹਰਭਜਨ ਸਿੰਘ ਬੰਬਈਓਂ ਪਰਤੇ, ਮੈਨੂੰ ਉਡੀਕਦੇ ਰਹੇ । ਅੱਜ ਮਿਲਣ ਗਿਆਂ ਗੁਰਦੇਵ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਕਲ ਦਿੱਲੀ ਵਿਚ ਦਰਸ਼ਨ ਦੇ ਰਹੇ ਹਨ ।...

ਇਹਨਾਂ ਦੀ ਸਰੋਦ ਨਹੀਂ ਲਭ ਸਕੀ ਤੇ ਹੁਣ ਇਹ ਨਵੀਂ ਦਾ ਉਪਰਾਲਾ ਕਰਨਗੇ ।

## 15 ਅਪਰੈਲ 1978 ਸ਼ਨੀਵਾਰ
## ਨਵੀਂ ਦਿੱਲੀ

ਸਵੇਰੇ-ਸਵੇਰੇ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਵਲ ਗਿਆਂ, ਇਹਨਾਂ ਦੇ ਘਰੋਂ ਕੋਠੀ ਫੋਨ ਕੀਤਾ । 9 ਵਜੇ ਤਕ ਸ੍ਰੀ ਸਤਿਗੁਰੂ ਜੀ ਕੋਠੀ ਨਹੀਂ ਪਹੁੰਚੇ ਸਨ ।

ਗੁਰਦੇਵ-ਹਰਭਜਨ ਹੁਰਾਂ ਪਾਸ ਗਿਆਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਅੱਜ ਨਹੀਂ ਦਿੱਲੀ ਆ ਰਹੇ । ਮਾਤਾ ਜੀ ਹੀ ਸ੍ਰੀ ਭੈਣੀ ਸਾਹਿਬ ਗਏ ਹਨ । ਸੇਠ ਤ੍ਰਿਲੋਕ ਸਿੰਘ ਅਤੇ ਸ: ਹਰਵਿੰਦਰ ਸਿੰਘ ਹੰਸਪਾਲ ਕਾਰ ਤੇ ਨਾਲ ਛਡਣ ਵਾਸਤੇ ਗਏ ਹਨ ।

ਮੈਂ ਅਤੇ ਮੇਰੇ ਘਰੋਂ, ਗੁਰਬਚਨ ਕੌਰ, ਅੱਜ ਫੇਰ ਸੇਠ ਕਿਰਪਾਲ ਸਿੰਘ ਨੂੰ ਮਿਲਣ ਗਏ । ਇਹਨਾਂ ਦੱਸਿਆ ਕਿ ਕੁਛ ਜਾਇਦਾਦ ਵੇਚ ਕੇ ਲੋਕਾਂ ਨੂੰ ਪੈਸੇ ਵਾਪਸ ਕਰ ਰਹੇ ਹਾਂ । ਉਹਨਾਂ ਤਿੰਨ ਚੈਕ ਵੱਖ-ਵੱਖ ਪਾਰਟੀਆਂ ਨੂੰ ਭਿਜਵਾਏ ।

**ਸ: ਮਹਿੰਦਰ ਸਿੰਘ ਡਾ: ਗੰ:**

ਅਸਾਂ ਬਾਜ਼ਾਰ ਜਾਣਾ ਸੀ । ਪਰ ਗਰਮੀ ਅਧਿਕ ਹੋ ਜਾਣ ਕਾਰਨ ਏਸੇ ਬਿਲਡਿੰਗ ਵਿਚ ਲਉਢੇ ਪਹਿਰ ਤਕ ਟਿਕੇ ਰਹੇ । ਏਥੇ ਜਦੋਂ ਸ: ਮਹਿੰਦਰ ਸਿੰਘ, ਕਿਰਪਾਲ ਸਿੰਘ ਜੀ ਦਾ ਛੋਟਾ ਭਾਈ ਆਇਆ ਤਾਂ ਅਸਾਂ ਸ਼ਾਪਿੰਗ ਸੈਂਟਰ ਬਾਰੇ ਉਸ ਨਾਲ ਵੀ ਦੁਖ ਪਰਗਟ ਕੀਤਾ । ਪਰ ਉਹ ਬੋਲਿਆ : ਜੋ ਕੁਝ ਹੁੰਦਾ ਹੈ ਰਜ਼ਾ ਵਿਚ ਹੀ ਹੁੰਦਾ ਹੈ । ਸਾਨੂੰ ਕੋਈ ਵਿਸ਼ੇਸ਼ ਦੁਖ ਨਹੀਂ । ਜੋ ਕੁਝ ਵਾਪਰਨਾ ਜ਼ਰੂਰੀ ਸੀ, ਵਾਪਰ ਗਿਆ ਹੈ । ਮੇਰਾ ਮਨ ਤਾਂ ਬੜਾ ਸ਼ਾਂਤ ਹੈ, ਕੋਈ ਪਰੇਸ਼ਾਨੀ ਨਹੀਂ ।

ਕ੍ਰਿਪਾਲ ਸਿੰਘ ਹੁਰਾਂ ਕਿਹਾ : ਮੈਂ ਬਹੁਤ ਭੱਜ-ਨੱਸ ਵਿਚ ਰਿਹਾ ਹਾਂ । ਹੁਣ ਕੁਝ ਵੀ ਨਹੀਂ ਕਰਨਾ । ਬਸ ਭਜਨ ਕਰਾਂਗੇ । ਸੰਨਿਆਸ ਲੈ ਲਿਆ ਹੈ ਸਭ ਕਾਸੇ ਵਲੋਂ । ਇਸ ਦਾ ਮਤਲਬ ਹੈ ਕਿ ਇਕ ਦੋ ਦਿਨਾਂ ਦੇ ਅੰਦਰ ਹਾਲਾਤ ਨੇ ਪਾਸਾ ਪਰਤਿਆ ਹੈ । ਪਰਸੋਂ ਇਹਨਾਂ ਕਿਹਾ ਸੀ ਚਾਰ ਮਹੀਨੇ ਤਕ ਫਿਰ ਸਭ ਕਾਸੇ ਨੂੰ ਸ਼ੁਰੂ ਕਰਾਂਗੇ ਅੱਜ ਇਹਨਾਂ ਅਸਲੋਂ ਸਨਿਆਸ ਦੀ ਗੱਲ ਕਰ ਦਿਤੀ ਹੈ ।

## 17 ਅਪਰੈਲ 1978 ਸੋਮਵਾਰ
## ਨਵੀਂ ਦਿੱਲੀ

### ਸ: ਹੰਸਪਾਲ

ਬਹੁਤ ਸਾਰੀਆਂ ਗੱਲਾਂ ਜਾਣਨ ਤੇ ਕਰਨ ਲਈ ਮੈਂ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਣ ਵਾਸਤੇ 8 ਵਜੇ ਸਵੇਰੇ ਗਿਆ। ਉਹ ਦਫ਼ਤਰ ਜਾਣ ਲਈ ਤਿਆਰੀਆਂ ਵੱਟ ਰਿਹਾ ਸੀ। ਮੇਰੇ ਇਹ ਪੁੱਛਣ ਤੇ ਕਿ ਸਤਿਗੁਰੂ ਜੀ ਨੇ 15 ਤਾਰੀਖ਼ ਨੂੰ ਦਿੱਲੀ ਆਉਣਾ ਸੀ, ਨਾ ਆ ਸਕਣ ਦਾ ਕੀ ਕਾਰਨ ? ਉਸ ਦੱਸਿਆ : ਸੱਚੇ ਪਾਤਸ਼ਾਹ ਜੀ ਨੂੰ ਬੁਖ਼ਾਰ ਹੋ ਗਿਆ ਸੀ। ਅਸਲ ਵਿਚ ਬੰਬਈ ਸੰਗੀਤ ਸਮੇਲਨ ਸਮੇਂ ਜਿੰਨਾ ਉਹ ਬੇ-ਆਰਾਮ ਰਹੇ, ਉਸ ਦੇ ਕਾਰਨ ਹੀ ਇਹ ਬੁਖ਼ਾਰ ਹੋਇਆ। ਮਾਤਾ ਜੀ ਏਸੇ ਕਾਰਨ ਭੈਣੀ ਸਾਹਿਬ ਚਲੇ ਗਏ।

ਸ: ਹੰਸਪਾਲ ਤੋਂ ਇਹ ਵੀ ਪਤਾ ਲਗਾ ਕਿ ਸਤਿਗੁਰੂ ਜੀ ਅੱਜ ਮੰਡੀ (ਹਿਮਾਚਲ) ਹੋਣਗੇ। ਉਹਨਾਂ ਦੋ ਚਾਰ ਦਿਨ ਪਹਾੜਾਂ ਦਾ ਪ੍ਰੋਗਰਾਮ ਬਣਾ ਲਿਆ ਹੈ। ਹੁਣ 21-22 ਦੇ ਕਰੀਬ ਹੀ ਦਿੱਲੀ ਪਧਾਰਨਗੇ।

ਸ: ਹੰਸਪਾਲ ਨੇ ਦੱਸਿਆ : ਪਰਸੋਂ ਰਾਤ ਨਿਬੜੀ ਗੱਲਬਾਤ ਅਨੁਸਾਰ ਸ਼ਾਪਿੰਗ ਸੈਂਟਰ ਬਿਲਡਿੰਗ ਸੇਠ ਤਿਰਲੋਕ ਸਿੰਘ ਜੀ ਦੇ ਅਧਿਕਾਰ ਹੇਠ ਹੋ ਗਈ ਹੈ। ਇਹ ਉਹੋ ਸੋਚਣਗੇ ਕਿ ਉਹਨਾਂ ਕੀ ਕਰਨਾ-ਕਰਵਾਣਾ ਹੈ।

## 19 ਅਪਰੈਲ 1978 ਬੁਧਵਾਰ
## ਨਵੀਂ ਦਿੱਲੀ

### ਸੰਡੇ ਸਟੈਂਡਰਡ ਦੀ ਰਾਏ

ਅੱਜ ਜਦੋਂ ਗੁਰਦੇਵ-ਹਰਭਜਨ ਸਿੰਘ ਹੁਰਾਂ ਨੂੰ ਮਿਲਣ ਗਿਆ, ਰਮੇਸ਼ ਨਗਰ, ਤਾਂ ਗੁਰਦੇਵ ਸਿੰਘ ਨੇ ਬੜੇ ਚਾਅ ਨਾਲ "ਸੰਡੇ ਸਟੈਂਡਰਡ" 19.4.1978 ਦੀ ਉਹ ਕਾਪੀ ਵਖਾਈ ਜਿਸ ਦੇ 7ਵੇਂ ਪੰਨੇ ਦੇ ਉਪਰ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਚੀਫ਼ ਮਨਿਸਟਰ ਮਹਾਰਾਸ਼ਟਰ, ਸ੍ਰੀ ਵਸੰਤ ਦਾਦਾ ਪਾਟਿਲ, ਦੀ ਤਸਵੀਰ ਛਪੀ ਹੋਈ ਸੀ। ਉਸ ਦੇ ਹੇਠ ਸਵਾ ਕਾਲਮ ਵਿਚ, ਪੰਜਵੇਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸਮੇਲਨ ਤੇ ਸਮੀਖਿਆ ਛਪੀ ਹੋਈ ਸੀ। ਇਕ ਦੋ ਥਾਵਾਂ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਥਾਂ ਸਤਿਗੁਰੂ ਪ੍ਰਤਾਪ ਸਿੰਘ ਛਪੇ ਹੋਣ ਦੀ ਗ਼ਲਤੀ ਤੋਂ ਛੁਟ ਸਮੁਚੇ ਤੌਰ ਤੇ ਸਮੀਖਿਆ ਬੜੀ ਅੱਛੀ ਸੀ।

ਸਮੀਖਿਅਕ ਨੇ ਬੰਬਈ ਵਿਚ ਇਸ ਸੰਗੀਤ ਸਮੇਲਨ ਦੀ ਵਿਸ਼ੇਸ਼ਤਾ, ਸਿੱਖ ਗੁਰੂਆਂ ਦਾ ਸੰਗੀਤ ਪ੍ਰੇਮ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਸਿਖਿਆਰਥੀਆਂ ਤੇ ਕਲਾਕਾਰਾਂ ਵਲ ਉਦਾਰਤਾ, ਉਨ੍ਹਾਂ ਦੇ ਸਿਖਾਂ ਸ੍ਰੀ ਗੁਰਦੇਵ ਸਿੰਘ ਸਰੋਦ ਅਤੇ ਸ੍ਰੀ ਸੁਖਵਿੰਦਰ ਸਿੰਘ ਪਿੰਕੀ ਦੇ ਤਬਲੇ ਦੀ ਪ੍ਰਸੰਸਾ, ਨਾਮਧਾਰੀਆਂ ਬਾਰੇ ਆਮ ਜਾਣਕਾਰੀ, ਨਾਮਧਾਰੀ ਸੰਗਤ ਦੇ ਸ਼ਲਾਘਾ ਯੋਗ ਉਦਮ ਦੀ ਚਰਚਾ—ਸਭ ਕੁਝ ਹੀ

ਗਿਣ ਲਿਆ ਸੀ ।

ਇਹ ਦੋਵੇਂ ਸਾਡੇ ਘਰ ਹੀ ਆ ਗਏ । ਅਜੇ ਵੀ ਇਹਨਾਂ ਦੇ ਦਿਮਾਗ਼ ਵਿਚ ਡੰਬਈ ਘੁੰਮਦੀ ਸੀ । ਇਹਨਾਂ ਤੋਂ ਇਹ ਵੀ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਸਵੇਰੇ ਦਿਲੀ ਵਿਚ ਦਰਸ਼ਨ ਦੇਣਗੇ ।

14 ਅਪਰੈਲ ਨੂੰ ਸੇਠ ਮਹਿੰਦਰ ਸਿੰਘ ਬਾਲੀ ਨਗਰ ਦੇ ਪਿਤਾ ਸੰਤ ਬੂੜ ਸਿੰਘ 90 ਸਾਲ ਦੀ ਆਯੂ ਭੋਗ ਕੇ ਸਰੀਰ ਤਿਆਗ ਗਏ ਸਨ । ਸ਼ਾਮੀ ਉਹਨਾਂ ਦੇ ਘਰ ਬਾਲੀ ਨਗਰ ਗਿਆ । ਉਹਨਾਂ ਦੱਸਿਆ : ਮੈਂ ਕੱਲ੍ਹ ਭੈਣੀ ਸਾਹਿਬ ਫੋਨ ਕਰਕੇ ਪਿਤਾ ਜੀ ਦੇ ਨਮਿਤ ਰਖੇ ਪਾਠ ਦੇ ਭੋਗ ਸਮੇਂ ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਬੇਨਤੀ ਕੀਤੀ ਸੀ । ਪਤਾ ਲਗਾ ਕਿ ਕੱਲ੍ਹ ਤਕ ਸਤਿਗੁਰੂ ਜੀ ਮੰਡੀ ਸਨ ਅਤੇ ਅੱਜ ਫਿਰ ਜਦੋਂ ਮੰਡੀ ਫੋਨ ਖੜਕਾਇਆ ਤਾਂ ਮਾਲੂਮ ਹੋਇਆ ਕਿ ਆਪ ਮੰਡੀਓਂ ਵਿਦਾ ਲੈ ਚੁਕੇ ਹਨ । ਜਦੋਂ ਭੈਣੀ ਸਾਹਿਬ ਫੇਰ ਕੁਨੈਕਸ਼ਨ ਜੋੜਿਆ ਤਾਂ ਸ੍ਰੀ ਹਜ਼ੂਰ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਸਤਿਗੁਰੂ ਜੀ ਤੋਂ ਪੁਛ ਕੇ ਤਾਰੀਖ਼ ਲੈ ਦਿਤੀ ਹੈ, 20.4.1978, ਸਮਾਂ 2-30 ਵਜੇ ਦੁਪਹਿਰੇ । ਆਪ ਜੀ 22.4.78 ਨੂੰ ਪਟਨੇ ਜਾਣਗੇ, ਉਥੇ ਵੀ ਕਿਸੇ ਦੇ ਘਰ ਭੋਗ ਹੈ ।

### ਸ: ਨਾਹਰ ਸਿੰਘ

ਅੱਜ ਮੈਨੂੰ ਸ: ਨਾਹਰ ਸਿੰਘ ਐਮ. ਏ. ਵੀ ਸਬੱਬ ਨਾਲ ਮਿਲ ਪਏ । ਇਹ ਨਾਮਧਾਰੀ ਇਤਿਹਾਸ ਦਾ ਤਾਣਾ-ਪੇਟਾ ਸਭ ਜਾਣਦੇ ਹਨ । ਸ: ਜੀ ਨੇ ਦੱਸਿਆ ਕਿ ਉਹ ਰੋਜ਼ਾਨਾ 9 ਤੋਂ 11 ਵਜੇ ਤਕ ਨੈਸ਼ਨਲ ਆਰਕਾਈਵਜ਼ ਵਿਚ ਸਮਾਂ ਬਿਤਾਂਦੇ ਹਨ ਅਤੇ ਨਾਮਧਾਰੀਆਂ ਬਾਰੇ ਹੋਰ ਵੀ ਬਹੁਤ ਸਾਰੀ ਜਾਣਕਾਰੀ ਇਕੱਤਰ ਕਰ ਰਹੇ ਹਨ ।

## 20 ਅਪਰੈਲ 1978 ਵੀਰਵਾਰ
## ਨਵੀਂ ਦਿੱਲੀ

ਕਰੀਬ ਬਾਰਾਂ ਵਜੇ ਮੈਂ 11/10 ਪੂਸਾ ਰੋਡ ਪਹੁੰਚਾ । ਸਤਿਗੁਰੂ ਜੀ ਦੀ ਆਮਦ ਦੇ ਕੋਈ ਚਿੰਨ੍ਹ ਨਹੀਂ ਸਨ । ਸੇਠ ਸਪੁਤਰ ਲਾਲ ਜੀ ਨੇ ਦੱਸਿਆ ਕਿ ਸਤਿਗੁਰੂ ਜੀ ਦਾ ਅੱਜ ਆਉਣਾ ਕੈਂਸਲ ਹੋ ਗਿਆ ਹੈ ।

### ਸੰਤ ਅਵਤਾਰ ਸਿੰਘ

ਜਦੋਂ ਮੈਂ ਨਾਮਧਾਰੀ ਪ੍ਰਿੰਟਿੰਗ ਵਰਕਸ ਵਾਲੇ, ਆਪਣੇ ਮਿਤਰ ਸੰਤ ਅਵਤਾਰ ਸਿੰਘ ਨੂੰ ਸਦਰ ਬਾਜ਼ਾਰ ਵਿਚ ਮਿਲਿਆ ਤਾਂ ਉਹ ਆਪਣੇ ਕਾਨਪੁਰੀ ਕੁੜਮਾਂ ਦੀ ਗੁਰਮੁਖਤਾ, ਸੇਵਾ ਭਾਵਨਾ, ਅਮੀਰੀ ਅਤੇ ਉਦਾਰਤਾ ਦੀ ਚਰਚਾ ਕਰਦੇ ਰਹੇ । ਅਵਤਾਰ ਸਿੰਘ ਹੁਰਾਂ ਦੇ ਗੁਰਦੀਪ ਸਿੰਘ ਵਲ ਡਾ: ਕਪੂਰ ਸਿੰਘ ਦੀ ਲੜਕੀ ਵਿਆਹੀ ਹੋਈ ਹੈ ।

ਸੰਤ ਅਵਤਾਰ ਸਿੰਘ ਨੇ ਦੱਸਿਆ ਕਿ ਸ਼ਾਪਿੰਗ ਸੈਂਟਰ ਦੀ ਗੱਲ ਮੁਕ ਚੁਕੀ ਹੈ ।

ਸੇਠ ਜੀ ਨੇ ਦੇਣ ਯੋਗ ਰਕਮ ਅਦਾ ਵੀ ਕਰ ਦਿਤੀ ਹੈ। ਬਿਲਡਿੰਗ ਦੇ ਮਾਲਿਕ ਸੇਠ ਜੀ ਹੀ ਹਨ। ਸਤਿਗੁਰੂ ਜੀ ਨੇ ਕਿਰਪਾਲ ਸਿੰਘ ਹੁਰਾਂ ਨੂੰ ਹੁਕਮ ਕੀਤਾ ਹੈ ਕਿ ਉਹ ਗ਼ੈਰ ਨਾਮਧਾਰੀ ਲੋਕਾਂ ਨਾਲ ਸੰਬੰਧਤ ਵਿਹਾਰ ਦੀ ਰਕਮ ਪਹਿਲਾਂ ਮੋੜਨ ਫਿਰ ਨਾਮਧਾਰੀਆਂ ਨੂੰ ਪਰਤਾਣ। ਅਵਤਾਰ ਸਿੰਘ ਹੁਰਾਂ ਦੱਸਿਆ ਕਿ 1000/- ਇਹਨਾਂ ਨੂੰ ਮਿਲ ਗਿਆ ਹੈ, ਇਹੋ ਰਕਮ ਬਕਾਇਆ ਸੀ।

ਸੇਠ ਤ੍ਰਿਲੋਕ ਸਿੰਘ ਹੁਰਾਂ ਬਾਰੇ ਸੰਤ ਅਵਤਾਰ ਸਿੰਘ ਨੇ ਦੱਸਿਆ : ਸੇਠ ਤ੍ਰਿਲੋਕ ਸਿੰਘ ਜਿਥੇ ਬੜੇ ਧਨੀ ਤੇ ਉਦਾਰ ਵਿਅਕਤੀ ਹਨ ਓਥੇ ਵਿਹਾਰਕਾਰ ਵਿਚ ਕੀਤੀ ਹੋਈ ਗੱਲ ਤੇ ਵੀ ਸਥਿਰ ਰਹਿੰਦੇ ਹਨ।

## ਸੰਤ ਅਮਰ ਸਿੰਘ ਨਿਰਮਾਣ

ਸਦਰ ਬਾਜ਼ਾਰੋਂ ਵਾਪਸੀ ਤੇ ਮੈਨੂੰ ਸੰਤ ਅਮਰ ਸਿੰਘ 'ਨਿਰਮਾਣ' ਮਿਲ ਪਿਆ ਅਤੇ ਆਗ੍ਰਹਿ ਪੂਰਵਕ ਨਾਰਾਇਣੇ ਵਾਲੀ ਫ਼ੈਕਟਰੀ ਵਿਚ ਲੈ ਆਇਆ। 'ਨਿਰਮਾਣ' ਮੈਥੋਂ ਦੋ ਸਾਲ ਵੱਡਾ ਤੇ ਮੇਰਾ ਬਚਪਨ ਦਾ ਸੰਗੀ ਹੈ। ਮੈਂ ਭੈਣੀ ਸਾਹਿਬ ਵਿਖੇ ਉਹਨੀਂ ਦਿਨੀਂ ਪੜ੍ਹਦਾ ਸਾਂ, ਇਹ ਬਿਜਲੀ ਦਾ ਕੰਮ ਸਿਖਦਾ ਤੇ ਕਰਦਾ ਸੀ। ਅੱਜ ਸੰਤ ਨਿਰਮਾਣ ਦੀ ਉਮਰ 68 ਸਾਲ ਹੈ। ਸੰਤਾਨ ਵਜੋਂ 4 ਲੜਕਿਆਂ ਅਤੇ 3 ਲੜਕੀਆਂ ਦਾ ਪਿਤਾ ਹੈ। ਦੋ ਛੋਟੇ ਲੜਕਿਆਂ ਨਾਲ ਇਸ ਦੀ ਰਿਹਾਇਸ਼ ਪਟੇਲ ਨਗਰ ਹੈ ਪਰ ਦੋ ਵੱਡੇ ਲੜਕੇ ਸ: ਮੱਖਣ ਸਿੰਘ (42) ਅਤੇ ਅਵਤਾਰ ਸਿੰਘ (36) ਨਾਰਾਇਣੇ ਵਿਖੇ ਫ਼ੈਕਟਰੀ ਦੇ ਮੁੰਤਜ਼ਿਮ ਹਨ। ਫ਼ੈਕਟਰੀ ਦਾ ਨਾਂ ਹੈ : ਸਟੈਂਡਰਡ ਇਲੈਕਟ੍ਰਿਕ ਐਂਡ ਰੇਡੀਓ ਕੰਪਨੀ, ਏ-37, ਨਾਰਾਇਣਾ, ਇੰਡਸਟਰੀਅਲ ਐਸਟੇਟ, ਫੇਜ਼-1 ਨਵੀਂ ਦਿੱਲੀ।

ਨਿਰਮਾਣ ਜੀ ਦੀ ਇਸ ਫ਼ੈਕਟਰੀ ਵਿਚ ਸੁਚ ਗੇਅਰ ਅਤੇ ਪੈਨਲ ਬੋਰਡ ਬਣਦੇ ਹਨ। 8-10 ਬੰਦੇ ਏਥੇ ਕੰਮ ਕਰਦੇ ਹਨ। ਪਰ ਨਾਲ ਕਰਕੇ ਹੀ ਦੂਜੇ ਭਾਗ ਵਿਚ ਗੈਸ ਵੈਲਡਿੰਗ ਰਾਡ ਤਿਆਰ ਹੁੰਦੇ ਹਨ। ਸੰਤੋਖ ਸਿੰਘ (25) ਅਤੇ ਜਸਬੀਰ ਸਿੰਘ (20) ਦੂਜੇ ਦੋ ਲੜਕੇ ਹਨ ਜੋ ਨਿਰਮਾਣ ਹੁਰਾਂ ਦੇ ਨਾਲ ਹੀ ਰਹਿੰਦੇ ਹਨ। ਤਿੰਨ ਲੜਕੀਆਂ ਬੀਬੀ ਸੁਰਿੰਦਰ ਕੌਰ (34) ਬੀਬੀ ਰਮਿੰਦਰ ਕੌਰ (30) ਅਤੇ ਹਰਮਿੰਦਰ ਕੌਰ (23) ਦਿੱਲੀ ਵਿਚ ਹੀ ਨਾਮਧਾਰੀ ਘਰਾਣਿਆਂ ਵਿਚ ਵਿਆਹੀਆਂ ਹੋਈਆਂ ਹਨ।

ਸ: ਅਵਤਾਰ ਸਿੰਘ ਤੋਂ ਪਤਾ ਲਗਾ ਕਿ ਇਸ ਦੀ ਵਡੀ ਭਰਜਾਈ ਸੰਤ ਆਤਮਾ ਸਿੰਘ ਪੰਨਵ ਦੀ ਪੁਤਰੀ ਹੈ। ਉਸ ਦੇ ਚਾਰ ਬੱਚੇ ਹਨ। ਇਸ ਦੇ ਆਪਣੇ ਘਰ ਸ: ਪ੍ਰੀਤਮ ਸਿੰਘ ਲੁਧਿਆਣਾ ਦੀ ਪੁਤਰੀ ਹੈ। ਇਹਨਾਂ ਦੇ ਘਰ ਤਿੰਨ ਬੱਚੇ ਹਨ। ਸ: ਸੰਤੋਖ ਸਿੰਘ ਦੇ ਘਰ ਇਕ ਲੜਕੀ ਹੈ ਪਰ ਜਸਬੀਰ ਸਿੰਘ ਦਾ ਅਜੇ ਕੋਈ ਇਸ਼ੂ ਨਹੀਂ।

ਸੰਤ ਅਮਰ ਸਿੰਘ ਲੱਧੜੋਂ (ਅਮ੍ਰਿਤਸਰ) 1929 ਵਿਚ ਹੀ ਦਿੱਲੀ ਆ ਗਿਆ ਅਤੇ ਇਲੈਕਟ੍ਰੀਸ਼ਨ ਦੇ ਤੋਰ ਤੇ ਸਰਵਿਸ ਕਰਦਾ ਰਿਹਾ। 1939 ਤੋਂ ਇਸ ਨੇ ਆਪਣਾ

ਕਾਰੋਬਾਰ ਕੀਤਾ। ਇਸ ਨੇ ਦੱਸਿਆ ਕਿ ਮਹਾਰਾਜ ਨਿਹਾਲ ਸਿੰਘ ਜੀ ਦੇ ਅੰਤਮ ਸੰਸਕਾਰ ਦਾ ਸਮਾਗਮ ਏਸੇ ਦੇ ਪ੍ਰਬੰਧ ਅਧੀਨ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਇਸ ਦੇ ਪ੍ਰਬੰਧ ਤੇ ਸੰਤੁਸ਼ਟ ਹੋਏ। ਇਸ ਨੇ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦਾ ਆਸਰਾ ਲੈ ਲਿਆ।

ਅੱਜ ਦਾ ਦਿਨ ਵੀ ਫਿਰਦੇ ਤੁਰਦਿਆਂ, ਸਤਿਗੁਰੂ ਜੀ ਦੀ ਯਾਦ ਵਿਚ ਹੀ ਲੰਘ ਗਿਆ।

## 21 ਅਪਰੈਲ 1978 ਸ਼ੁਕਰਵਾਰ
## ਨਵੀਂ ਦਿੱਲੀ

ਮੇਰੇ, 'ਸਤਿਜੁਗ' ਸੰਪਾਦਕੀ ਸਮੇਂ ਦੇ, ਮਿਤਰ ਮਾਸਟਰ ਅਮਰੀਕ ਸਿੰਘ ਅੱਜ ਗੁਰਦੇਵ ਸਿੰਘ ਰਮੇਸ਼ ਨਗਰ ਦੇ ਘਰ ਬੈਠੇ ਮਿਲੇ। ਹਰਭਜਨ ਸਿੰਘ ਅਤੇ ਡਾ: ਅਮਰ ਭਾਰਤੀ ਨੇ ਦੱਸਿਆ ਕਿ ਇਹ ਸਮਝ ਕੇ ਕਿ ਸਤਿਗੁਰੂ ਜੀ ਦਿੱਲੀ ਵਿਚ ਪਹੁੰਚ ਗਏ ਹੋਣਗੇ, ਕਰੀਬ 11-30 ਵਜੇ ਦਿਨੇ ਪੂਸਾ ਰੋਡ ਕੋਠੀ ਵਿਖੇ ਫੋਨ ਕੀਤਾ। ਅਗੋਂ ਸ਼ੇਰ ਸਿੰਘ ਤੋਂ ਪਤਾ ਲਗਾ ਕਿ ਹੁਣੇ-ਹੁਣੇ ਸਤਿਗੁਰੂ ਜੀ ਦਾ ਫੋਨ ਆਇਆ ਹੈ। ਹੁਕਮ ਹੋਇਆ ਹੈ ਆਪ ਜੀ 24 ਦੀ ਰਾਤ ਨੂੰ ਜਾਂ 25 ਅਪਰੈਲ ਨੂੰ ਸਵੇਰੇ ਦਰਸ਼ਨ ਦੇਣਗੇ।

## 24 ਅਪਰੈਲ 1978 ਸੋਮਵਾਰ
## ਨਵੀਂ ਦਿੱਲੀ

ਸਵੇਰੇ 9-30 ਵਜੇ ਦੇ ਕਰੀਬ ਸ: ਹਰਵਿੰਦਰ ਸਿੰਘ ਹੰਸਪਾਲ ਦਾ ਡਰਾਈਵਰ ਛੰਨੀ ਮੇਰੇ ਘਰ ਆਇਆ : ਸਤਿਗੁਰੂ ਜੀ ਦਿੱਲੀ ਆ ਗਏ ਹਨ। ਜੇ ਆਪ ਨੇ ਜਾਣਾ ਹੋਵੇ ਤਾਂ ਸਰਦਾਰ ਹੁਰੀਂ ਜਾ ਰਹੇ ਹਨ ਨਾਲ ਚਲੇ ਚਲੋ। ਮੈਂ ਉਨ੍ਹਾਂ ਨਾਲ 11/10 ਪੂਸਾ ਰੋਡ ਪਹੁੰਚ ਗਿਆ।

ਸਤਿਗੁਰੂ ਜੀ ਭਾਵੇਂ ਪਧਾਰ ਚੁਕੇ ਸਨ ਪਰ ਉਹ ਕਿਤੇ ਚਰਨ ਪਾਉਣ, ਸੇਠ ਹੁਰਾਂ ਦੀ ਕਰਾਏ ਦਿਤੀ ਕੋਠੀ, ਜਾਂ ਸ: ਸੁਰਿੰਦਰ ਸਿੰਘ ਡਾ: ਗੰ: ਵਲ ਜਾ ਚੁਕੇ ਸਨ।

### ਤਬਦੀਲੀ

ਮੈਂ ਵੇਖਿਆ ਕਿ ਸੇਠ ਤ੍ਰਿਲੋਕ ਸਿੰਘ ਹੁਰਾਂ ਦਾ ਰਿਹਾਇਸ਼ੀ ਸਾਮਾਨ 11/10 ਦੀ ਅਨੈਕਸੀ ਵਿਚ ਜਾ ਰਿਹਾ ਸੀ। ਹੰਸਪਾਲ ਨੂੰ ਪੁੱਛਣ ਤੋਂ ਪਤਾ ਲਗਾ ਕਿ ਸੇਠ ਜੀ 11/10 ਪੂਸਾ ਰੋਡ ਤੋਂ ਸ਼ਿਫਟ ਕਰ ਰਹੇ ਹਨ। ਅਤੇ ਉਹ 10-15 ਦਿਨਾਂ ਤਕ ਪੂਸਾ ਰੋਡ ਤੇ ਹੀ ਆਪਣੀ ਦੂਜੀ ਕੋਠੀ 1/6, ਜੁ ਹੁਣ ਤਕ ਪ੍ਰਾਵੀਡੈਂਟ ਫੰਡ ਵਾਲਿਆਂ ਨੂੰ ਕਰਾਏ ਤੇ ਦਿਤੀ ਹੋਈ ਸੀ, ਵਿਖੇ, ਚਲੇ ਜਾਣਗੇ। ਅਤੇ ਪ੍ਰਾਵੀਡੈਂਟ ਵਾਲਿਆਂ ਦਾ ਦਫ਼ਤਰ ਇਸ ਕੋਠੀ ਵਿਚ ਆ ਜਾਵੇਗਾ।

ਸਤਿਗੁਰੂ ਜੀ ਦੇ, ਕਿਉਂਕਿ ਆਉਂਦਿਆਂ ਹੀ ਦਰਸ਼ਨ ਨਹੀਂ ਸਨ ਹੋਏ ਸੋ ਮਨਾਂ ਦੀ ਬੇਚੈਨੀ ਦੂਰ ਕਰਨ ਹਿਤ ਅਸੀਂ ਪ੍ਰਾਵੀਡੈਂਟ ਫੰਡ ਵਾਲਿਆਂ ਦੇ ਦਫ਼ਤਰ ਗਏ,

ਫਿਰ ਸ: ਸੁਰਿੰਦਰ ਸਿੰਘ ਵੱਲ ਵੀ ਪਹੁੰਚੇ, ਸ਼ਾਪਿੰਗ ਸੈਂਟਰ ਵਲ ਵੀ ਹੋਏ ਪਰ ਕਿਤੋਂ ਵੀ ਹਜ਼ੂਰ ਦੇ ਦੀਦਾਰਿਆਂ ਦੀ ਝਲਕ ਨ ਪਈ।

ਝੰਡੇ ਵਾਲਾਨ ਵਿਖੇ ਸ: ਹਰਵਿੰਦਰ ਸਿੰਘ ਦੇ ਦਫ਼ਤਰ ਪਹੁੰਚੇ। ਕੋਠੀ ਨੂੰ ਫੋਨ ਖੜਕਾਣ ਤੇ ਪਤਾ ਲਗਾ ਕਿ ਸਤਿਗੁਰੂ ਜੀ 11/10 ਪੂਸਾ ਰੋਡ ਪਹੁੰਚ ਚੁਕੇ ਹਨ। ਸੋ ਫ਼ੌਰਨ ਵਾਪਸ ਆ ਗਏ।

## ਬੈਠਣ ਦੇ ਕਮਰੇ ਵਿਚ

ਆਉਂਦਿਆਂ ਵੇਖਿਆ, ਸ: ਮਹਿੰਦਰ ਸਿੰਘ ਹੈਦਰਾਬਾਦ, ਸੰਤ ਮਹਿੰਦਰ ਸਿੰਘ ਸਰਸਾ ਆਪਣੀ ਪਤਨੀ ਸਮੇਤ, ਸੇਠ ਖ਼ਜ਼ਾਨ ਸਿੰਘ 'ਇਨਸਾਫ਼' ਦਾ ਛੋਟਾ ਭਾਈ ਸ: ਸੰਤ ਸਿੰਘ ਅਤੇ ਹੋਰ ਕਈ ਸਰੀਰ ਦਰਸ਼ਨ ਦੀ ਗਰਜ਼ ਨਾਲ ਆਏ ਹੋਏ ਸਨ। ਬਲਦੇਵ ਸਿੰਘ ਜੀਵਨ ਨਗਰੀਆ ਅੰਮ੍ਰਿਤਸਰੋਂ ਆਇਆ ਸੀ, ਕਰਤਾਰ ਸਿੰਘ ਸੋਧੀ ਰਮੇਸ਼ ਨਗਰੋਂ। ਲੰਗਰ ਦੀ ਸੇਵਾ ਕਰਨ ਵਾਲੀਆਂ ਬੀਬੀਆਂ ਦਾ ਜਥਾ ਲੰਗਰ ਸੇਵਾ ਵਿਚ ਜੁੱਟਿਆ ਹੋਇਆ ਸੀ। ਸੰਤ ਰਘੁਬੀਰ ਸਿੰਘ ਡਰਾਈਵਰ ਗੁਰੂ ਘਰੋਂ ਸਫ਼ੈਦ ਸ਼ਿਵਰਲੇਟ ਤੇ ਕੁਝ ਸਰੀਰ ਲਿਆਇਆ ਹੋਵੇਗਾ।

ਪਤਾ ਲਗਾ ਸਤਿਗੁਰੂ ਜੀ ਤਾਂ ਸੇਠ ਜੀ ਦੇ ਭੋਜਨ ਕਮਰੇ ਵਿਚ ਪ੍ਰਸ਼ਾਦ ਛਕ ਰਹੇ ਸਨ। ਸੇਠ ਜੀ ਆਪ ਦੇ ਪਾਸ ਸਨ। ਹੰਸਪਾਲ ਵੀ ਉਨ੍ਹਾਂ ਪਾਸ ਚਲਾ ਗਿਆ। ਸੁਰਿੰਦਰ ਸਿੰਘ ਮਨਚੰਦਾ ਵੀ ਦਰਸ਼ਨ ਕਰਨ ਦੀ ਇੱਛਾ ਨਾਲ ਆਇਆ ਸੀ। 12-25 ਹੋ ਚੁਕੇ ਸਨ।

ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਮੇਰੇ ਅਟਕਣ ਪਿਛੋਂ ਸੰਤ ਮਹਿੰਦਰ ਸਿੰਘ ਪੂਰਬਾ ਆਇਆ। ਉਸ ਤੋਂ ਪਤਾ ਲਗਾ ਕਿ 22 ਅਪਰੈਲ ਨੂੰ ਜੀਵਨ ਨਗਰ ਜਾ, ਸਾਰੇ ਪਿੰਡਾਂ ਵਿਚ ਦਰਸ਼ਨ ਦੇ, 23 ਨੂੰ ਆਸਾ ਦੀ ਵਾਰ ਸਵੇਰੇ ਸੰਤ ਨਗਰ ਸੁਣ, ਸ਼ਾਮ ਤਕ ਭੈਣੀ ਸਾਹਿਬ ਪਹੁੰਚ ਗਏ।

## ਨਿਰੰਕਾਰੀ ਕਤਲ ਬਾਰੇ

ਮੈਂ ਪੂਰਬਾ ਨੂੰ ਪੁਛਿਆ : 13 ਅਪਰੈਲ ਵੈਸਾਖੀ ਵਾਲੇ ਦਿਨ ਤੁਸੀਂ ਅੰਮ੍ਰਿਤਸਰ ਸਾਓ। ਓਥੋਂ ਦੇ ਭਿਆਨਕ ਸਾਕੇ ਦਾ ਤੁਹਾਨੂੰ ਕਦੋਂ ਪਤਾ ਲਗਾ। ਉਸ ਦੱਸਿਆ ਕਿ ਉਹਨਾਂ ਨੂੰ ਤਾਂ ਸਭ ਰੌਲੇ ਗੌਲੇ ਤੋਂ ਬਾਅਦ, ਦੇਰ ਨਾਲ ਹੀ ਮਾਲੂਮ ਹੋਇਆ ਕਿ ਕੀ ਕੁਝ ਵਾਪਰ ਗਿਆ ਹੈ।

1 ਵਜੇ ਦੇ ਕਰੀਬ ਸਤਿਗੁਰੂ ਜੀ ਨੇ ਸੁੱਚੇ ਵਸਤਰਾਂ ਵਿਚ, ਬਿਨਾ ਪਜਾਮਿਓਂ, ਆ ਦਰਸ਼ਨ ਦਿਤੇ। ਪ੍ਰਸ਼ਾਦ ਛਕ ਕੇ ਆਉਣ ਕਾਰਨ ਉਹ ਸੁਚਮ ਅਵਸਥਾ ਵਿਚ ਸਨ। ਅੰਦਰ ਜੁੜ ਚੁਕੇ ਸਰੀਰਾਂ ਨੇ ਚਰਨੀਂ ਹੱਥ ਲਾ ਕੇ ਨਮਸਕਾਰ ਕੀਤੀ। ਇਸ ਤੋਂ ਪਹਿਲਾਂ ਕਿ ਅਸੀਂ ਕੋਈ ਗੱਲ ਸ਼ੁਰੂ ਕਰਦੇ ਸਤਿਗੁਰੂ ਜੀ ਨੇ ਹੀ ਪਹਿਲ ਕੀਤੀ : ਅੱਛਾ ਬਈ ਮੈਂ ਪਹਿਲਾਂ ਜਲ ਵਰਤ ਆਵਾਂ।

ਅਤੇ ਜਦੋਂ ਹਜ਼ੂਰ ਮੁੜਕੇ ਅੰਦਰ ਆਏ। ਅੱਗੇ ਬੈਠੇ ਸਨ : ਸੇਠ ਤ੍ਰਿਲੋਕ ਸਿੰਘ ਸ: ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟਰੈਵਲਜ਼, ਸੰਤ

ਮਹਿੰਦਰ ਸਿੰਘ ਪੂਰਬਾ, ਸੰਤ ਕਰਤਾਰ ਸਿੰਘ ਸੋਧੀ, ਲੇਖਕ ਅਤੇ ਕੁਝ ਹੋਰ। ਥੋੜੇ ਚਿਰ ਪਿਛੋਂ ਸ: ਹੰਸਪਾਲ ਦਾ ਭਾਈਵਾਲ ਸ: ਕਿਰਪਾਲ ਸਿੰਘ ਵੀ ਆ ਗਿਆ।

ਏਥੇ ਸ੍ਰੀ ਸਤਿਗੁਰੂ ਜੀ ਨੇ ਸ: ਪ੍ਰਕਾਸ਼ ਸਿੰਘ ਬਾਦਲ ਦੇ ਵਸਣ-ਵਸਾਣ ਦੀ ਗੱਲ ਕੀਤੀ : ਵਿਚਾਰਾ ਪਹਿਲਾਂ ਜਿਨਸਾਂ ਦੀਆਂ ਕੀਮਤਾਂ ਵਧਾਣ ਵਿਚ ਉਲਝਿਆ ਰਿਹਾ। ਕੇਂਦਰੀ ਸਰਕਾਰ ਕੀਮਤਾਂ ਵਧਾਣ ਦੇ ਹੱਕ ਵਿਚ ਨਹੀਂ ਸੀ। ਪਰ ਪੰਜਾਬ ਦਾ ਕਿਸਾਨ ਵੱਧ ਭਾ ਮੰਗਦਾ ਸੀ। ਸੋ ਕੁਝ ਥੋੜਾ ਫ਼ਰਕ ਪਵਾਇਆ। ਕਣਕ ਦੀ ਕੀਮਤ 112.50 ਪ੍ਰਤੀ ਕੁਇੰਟਲ ਕਰਵਾਈ। ਅਜੇ ਏਧਰੋਂ ਵਿਹਲਾ ਹੋਇਆ ਈ ਸੀ ਕਿ ਗੋਲੀ ਕਾਂਡ ਹੋ ਗਿਆ। ਉਹ ਜਿਨ੍ਹਾਂ ਦੇ ਬਣਾਇਆਂ ਬਣਿਆ ਹੈ ਉਹਨਾਂ ਨੂੰ ਕਿਵੇਂ ਛਡੇ ! ਮੈਨੂੰ ਜਗਜੀਤ ਸਿੰਘ ਅਨੰਦ ਦਾ ਮਜ਼ਮੂਨ (ਨਵਾਂ ਜ਼ਮਾਨਾ ਜਲੰਧਰ ਵਿਚ) ਪਸੰਦ ਆਇਆ ਹੈ ਜਿਸ ਦਾ ਨਾਂ ਕੁਛ 'ਜਕੋ ਤਕੋ ਛਡੋ' ਵਰਗਾ ਹੈ।

ਮੈਂ ਦੱਸਿਆ ਕਿ ਪਹਿਲਾਂ ਸਾਰੀਆਂ ਧਿਰਾਂ ਜੁਡੀਸ਼ਲ ਇਨਕੁਆਰੀ ਮੰਗਦੀਆਂ ਸਨ, ਹੁਣ ਸਣੇ ਸਰਕਾਰ ਇਸਤੋਂ ਭਜਦੇ ਹਨ। ਕੇਵਲ ਕਮਿਊਨਿਸਟ ਤੇ ਕਾਂਗ੍ਰਸੀ ਹੀ ਪੜਤਾਲ ਦੀ ਮੰਗ ਕਰ ਰਹੇ ਹਨ।

ਗੱਲੀਂ ਬਾਤੀਂ ਪਿਆਂ ਇਹ ਵੀ ਪਤਾ ਲਗਾ ਕਿ ਪਿਛਲੇ ਦਿਨੀਂ ਮਹਾਰਾਜ ਬੀਰ ਸਿੰਘ ਜੀ ਪੰ: ਗੋਪਾਲ ਸਿੰਘ ਆਦਿ ਇਕ ਦੋ ਹੋਰ ਜਣਿਆਂ ਨਾਲ ਚੰਡੀਗੜ੍ਹ ਵਿਚ ਸ: ਹਰਬੰਸ ਸਿੰਘ ਨੂੰ ਜਾ ਕੇ ਮਿਲੇ ਸਨ। ਸ: ਹਰਬੰਸ ਸਿੰਘ ਭਾਰਤ ਦੇ ਸਮੂਹ ਗੁਰਦੁਆਰਿਆਂ ਲਈ ਇਕ ਸਾਂਝਾ ਵਿਧਾਨ ਬਣਾ ਰਿਹਾ ਹੈ। ਉਹ ਭੈਣੀ ਸਾਹਿਬ ਆ ਕੇ ਮਿਲਣਾ ਚਾਹੁੰਦਾ ਸੀ, ਇਹ ਚੰਡੀਗੜ੍ਹ ਹੀ ਜਾ ਮਿਲੇ।

ਅਜਿਹੀ ਗੱਲਬਾਤ ਚਲਦਿਆਂ ਹੀ ਸਤਿਗੁਰੂ ਜੀ ਨੇ ਕਿਸੇ ਸੇਵਕ ਨੂੰ ਸ: ਸੇਵਾ ਸਿੰਘ ਨਾਮਧਾਰੀ ਏਜੈਂਸੀਜ਼ ਨੂੰ ਬੁਲਾਣ ਲਈ ਫ਼ਰਮਾਇਆ। 1-15 ਤਕ ਸ: ਸੇਵਾ ਸਿੰਘ ਆ ਗਿਆ। ਸਤਿਗੁਰੂ ਜੀ ਉਸ ਨੂੰ ਤੇ ਸੇਠ ਹੁਰਾਂ ਨੂੰ ਆਰਾਮ ਕਮਰੇ ਵਿਚ ਲੈ ਗਏ।

ਕੁਛ ਚਿਰ ਬਾਹਰ ਘੁੰਮ ਘੁਮਾਕੇ ਮੈਂ ਸਤਿਗੁਰਾਂ ਦੇ ਬੈਠਣ ਕਮਰੇ ਵਿਚ ਆਇਆ ਤਾਂ ਠਾਕਰ ਸ਼ਮਸ਼ੇਰ ਸਿੰਘ ਜੀ ਸਮੇਤ ਪਤਨੀ ਇੰਤਜ਼ਾਰ ਵਿਚ ਬੈਠੇ ਸਨ। ਬੀਬੀ ਜੀ ਕੁਛ ਸਮਾ ਬੀਬਾ ਜੀ ਕੋਲ ਜਾ ਬੈਠੇ। ਠਾਕਰ ਜੀ ਮੇਰੇ ਪਾਸ ਆ ਬੈਠੇ। ਕੁਝ ਘੜੀਆਂ ਆਰਾਮ ਦੇ ਖ਼ਿਆਲ ਨਾਲ ਕੁਰਸੀ ਉਤੇ ਹੀ ਨੀਂਦ ਦੀ ਗੋਦੀ ਵਿਚ ਜਾ ਪਹੁੰਚੇ। ਮੈਂ ਵੀ ਕੁਛ ਸਮੇਂ ਪਿਛੋਂ ਠਾਕਰ ਜੀ ਦੇ ਪ੍ਰਭਾਵ ਹੇਠ ਆ ਗਿਆ। ਪਤਾ ਨਹੀਂ ਕਿੰਨਾ ਕੁ ਚਿਰ ਅੱਖ ਲਗੀ ਹੋਵੇ ਕਿ ਮੈਨੂੰ ਸਤਿਗੁਰੂ ਜੀ ਦੀ ਕਿਸੇ ਨਾਲ ਬਚਨ ਕਰਦਿਆਂ ਆਵਾਜ਼ ਸੁਣਾਈ ਦਿਤੀ। ਉਠ ਕੇ ਡਿੱਠਾ ਸਤਿਗੁਰੂ ਜੀ ਮੇਰੇ ਪੈਰਾਂ ਵਲ ਖਲੋਤੇ ਗਿ: ਜਸਵੰਤ ਸਿੰਘ ਨਾਲ ਬਚਨ ਕਰ ਰਹੇ ਸਨ। ਸ਼ਰਮਿੰਦਗੀ ਮਹਿਸੂਸਦਿਆਂ ਮੈਂ ਸੁਚੇਤ ਹੋ ਕੇ ਬੈਠ ਗਿਆ।

ਮੈਂ ਆਪ ਜੀ ਤੋਂ 10 ਮਿੰਟ ਵਕਤ ਲਿਆ ਅਤੇ ਆਪ ਜੀ ਨਾਲ ਸੰਬੰਧਤ 13-11-1977 ਦੀ ਇਕ ਲਿਖਤ ਦੀ ਸੁਧਾਈ ਕਰਵਾਈ। ਸਤਿਗੁਰੂ ਜੀ ਦੂਸਰੇ

ਕਮਰੇ ਵਿਚ ਪਹੁੰਚੇ ਤਾਂ ਸਮਾ 2-55 ਦਾ ਸੀ ।

3-15 ਬਾਅਦ ਦੁਪਹਿਰ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਅਤੇ ਸ: ਮਹਿੰਦਰ ਸਿੰਘ ਥਾਈਲੈਂਡ ਨੂੰ ਸਤਿਗੁਰੂ ਜੀ ਦੇ ਆਰਾਮ ਕਮਰੇ ਵਿਚ ਬੁਲਾਇਆ ਗਿਆ । ਸ: ਹੰਸਪਾਲ ਪਹਿਲਾਂ ਤੋਂ ਹੀ ਅੰਦਰ ਮੌਜੂਦ ਸੀ । ਜਾਪਦਾ ਹੈ ਸ਼ਾਪਿੰਗ ਸੈਂਟਰ ਬਾਰੇ ਸੇਠ ਕਿਰਪਾਲ ਸਿੰਘ ਹੁਰਾਂ ਨਾਲ ਸੰਬੰਧਤ ਗੱਲਬਾਤ ਹੋਈ ਹੋਵੇਗੀ ।

3-45 ਹੋਏ ਤਾਂ ਬੈਠਣ ਕਮਰੇ ਵਿਚ ਕੁਛ ਇਸਤਰੀਆਂ-ਪੁਰਸ਼ ਆ ਗਏ । ਸਤਿਗੁਰੂ ਜੀ ਜਿਉਂ ਹੀ, ਕੁਰਤਾ ਪਹਿਨ, ਖੁਲ੍ਹੇ ਕੇਸਾਂ 'ਤੇ ਦਸਤਾਰ ਦਾ ਪੱਲਾ ਲੈ ਕੇ ਬਾਹਰ ਆਏ, ਉਡੀਕਦੇ ਇਸਤਰੀ ਪੁਰਸ਼ਾਂ ਨੇ ਚਰਨੀਂ ਸਿਰ ਧਰ-ਧਰ ਨਮਸਕਾਰਾਂ ਕੀਤੀਆਂ । ਬੀਬੀ ਤੇਜਿੰਦਰ ਕੌਰ ਸੁਪੱਤਨੀ ਸ: ਹਰਭਜਨ ਸਿੰਘ ਕੋਮਲ ਆਪਣੇ ਲੜਕੇ ਰਾਜਿੰਦਰ ਸਿੰਘ (18) ਨਾਲ ਥਾਈਲੈਂਡ ਤੋਂ ਦਰਸ਼ਨਾਂ ਹਿਤ ਪਹੁੰਚੀ ਹੋਈ ਸੀ । ਸਤਿਗੁਰੂ ਜੀ ਨੇ ਪਰਵਾਰਕ ਸੁਖਸਾਂਦ ਪੁਛੀ । ਬੀਬੀ ਨੇ ਬੇਨਤੀ ਕੀਤੀ : ਇਕ ਬੱਚੇ ਦਾ ਅਨੰਦ ਕਾਰਜ ਕਰਨਾ ਹੈ, ਜੇ ਆਪ ਜੀ ਥਾਈਲੈਂਡ ਆਓ ਤਾਂ । ਸਤਿਗੁਰੂ ਜੀ ਨੇ ਆਪਣੇ ਜਾਣ ਦਾ ਪਰੋਗਰਾਮ 'ਅਜੇ ਅਨਿਸਚਿਤ' ਦੱਸਿਆ ।

ਬਹੁਤ ਸਾਰੀਆਂ ਹੋਰ ਇਸਤਰੀਆਂ ਵੀ ਮਥਾ ਟੇਕਣ ਆਈਆਂ ਜਿੰਨ੍ਹਾਂ ਵਿਚ ਵਿਸ਼ੇਸ਼ ਬੀਬੀ ਸ਼ਕੰਤਲਾ ਭੂਟਾਨੀ ਸੀ ।

## ਪੀਜੋ

ਸਤਿਗੁਰਾਂ ਵਾਸਤੇ ਇੰਗਲੈਂਡ ਦੇ ਸਿੰਘਾਂ ਵਲੋਂ ਆਈ ਗੱਡੀ 'ਪੀਜੋ' ਨੂੰ ਪੀ. ਯੂ. ਆਈ. 12 ਨਾਂ ਦੀ ਨੰਬਰ ਪਲੇਟ ਮਿਲੀ ਹੈ । ਇਹ ਗੱਡੀ ਸੰਤ ਰਘੁਬੀਰ ਸਿੰਘ ਡਰਾਈਵਰ ਦੇ ਹਵਾਲੇ ਕੀਤੀ ਗਈ ਹੈ । ਏਸੇ ਉਤੇ ਆਪ 4-30 ਵਜੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ, ਪੂਰਬਾ, ਬਲਦੇਵ ਸਿੰਘ, ਗੁਰਮੁਖ ਸਿੰਘ ਡਰਾਈਵਰ ਤੇ ਕਵੀ ਨੂੰ ਤਾਬਿਆ ਵਿਚ ਲੈ ਕੇ ਚਲੇ । ਹਾਲ ਵਿਚ ਪੰਜ ਸੱਤ ਸਰੀਰ ਹੀ ਬੈਠੇ ਸਨ ਕਿ ਪੂਰਬਾ ਨੇ ਜਾਂਦਿਆਂ ਹੀ ਨਾਮ ਸਿਮਰਨ ਦੀ ਅਰਦਾਸ ਕਰ ਦਿਤੀ । ਝੱਟਾਂ-ਪਲਾਂ ਵਿਚ ਹੀ ਸੰਗਤ ਜੁੜਨੀ ਸ਼ੁਰੂ ਹੋ ਗਈ । ਹਾਲ ਭਰਪੂਰ ਹੋ ਗਿਆ । 6 ਵਜੇ ਸਮਾਪਤੀ ਦੀ ਅਰਦਾਸ ਕਰ ਦਿਤੀ ।

## ਸੰਤ ਮੇਹਰ ਸਿੰਘ ਦੀ ਅਰਜੋਈ

ਤਦ ਇਕ ਮੇਹਰ ਸਿੰਘ ਨਾਮ ਦਾ ਬਿਰਧ ਸੱਜਣ ਉਠਿਆ ਤੇ ਹਜ਼ੂਰੀ ਵਿਚ ਆਕੇ ਉਸਨੇ ਅਰਜ਼ ਕੀਤੀ : ਮੇਰੀ ਸਿਹਤ ਬਹੁਤ ਕਮਜ਼ੋਰ ਹੋ ਗਈ ਹੈ । ਗੁਰਦਿਆਂ ਅਤੇ ਗੁਦਾ ਵਿਚ ਦਰਦ ਏਨੀ ਪਰੇਸ਼ਾਨਕੁਨ ਹੈ ਕਿ ਮੈਂ ਬੇਹਾਲ ਹੋ ਗਿਆ ਹਾਂ । ਪਿਛੇ ਜਦੋਂ ਆਪ ਜੀ ਨੂੰ ਬੇਨਤੀ ਕੀਤੀ ਸੀ ਤਾਂ ਹੁਕਮ ਹੋਇਆ ਸੀ, ਦਿੱਲੀ ਚਲੋ । ਮੈਂ ਆ ਗਿਆ ਹਾਂ । ਇਕ ਮੁਸਲਮਾਨ ਹਕੀਮ ਦਾ ਇਲਾਜ ਚਲ ਰਿਹਾ ਹੈ । ਉਸ ਨਾਲ ਏਨਾ ਲਾਭ ਤਾਂ ਹੋ ਗਿਆ ਹੈ ਕਿ ਮੈਂ ਮਾੜਾ ਜਿਹਾ ਬੈਠਣ-ਉਠਣ ਦੇ ਯੋਗ ਹੋ ਗਿਆ ਹਾਂ । ਪਰ ਘੰਟੇ-ਘੰਟੇ ਬਾਅਦ ਜੰਗਲ ਜਾਣਾ ਪੈਂਦਾ ਹੈ । ਕਿਰਪਾ ਕਰੋ । ਮੇਰੇ ਰੋਗ ਆਪ ਹੀ ਕਟੋ । ਉਪਰੇਸ਼ਨ ਆਦਿ ਦੇ ਚੱਕਰ ਵਿਚ ਮੈਂ ਨਹੀਂ ਪੈਣਾ ।

ਸਤਿਗੁਰੂ ਜੀ ਨੇ ਸੰਤ ਮੇਹਰ ਸਿੰਘ ਬਾਰੇ ਮੈਨੂੰ ਦੱਸਿਆ ਕਿ ਇਹ ਆਪਣੀ ਪੜ੍ਹਾਈ ਸਮੇਂ ਭੈਣੀ ਸਾਹਿਬ ਰਿਹਾ ਕਰਦਾ ਸੀ। ਸੰਤ ਮਹਿੰਦਰ ਸਿੰਘ ਪੂਰਬਾ ਨੂੰ ਹੁਕਮ ਹੋਇਆ : ਸਵੇਰੇ ਇਸਦੀ ਦੇਹ ਅਰੋਗਤਾ ਬਾਰੇ ਆਸਾ ਦੀ ਵਾਰ ਵਿਚ ਅਰਦਾਸ ਕਰਨੀ।

## ਵਲਾਇਤ ਖ਼ਾਂ ਵਲਾਇਤ ਨੂੰ

ਸ਼ਾਮ ਦੇ ਦੀਵਾਨ ਦੇ ਉਪਰੰਤ ਕੋਠੀ ਗਿਆਂ ਪਤਾ ਲਗਾ ਕਿ ਅੱਜ ਉਸਤਾਦ ਵਲਾਇਤ ਖ਼ਾਂ ਸਾਹਿਬ ਅਤੇ ਸਾਡਾ ਅਵਤਾਰ ਸਿੰਘ ਅਮ੍ਰਿਤਸਰੀ (ਤਬਲਾਵਾਦਕ ਦੇ ਤੌਰ) ਅਮਰੀਕਾ ਵਾਸਤੇ ਰਾਤ ਜਹਾਜ਼ ਚੜ੍ਹਨ ਵਾਲੇ ਹਨ। ਬੀਬਾ ਜੀ ਵੀ ਅਰਜ਼ ਕਰਕੇ ਇਹਨਾਂ ਦੇ ਪਰਵਾਰ ਨੂੰ ਮਿਲਣ ਜਾ ਰਹੇ ਹਨ, ਉਨ੍ਹਾਂ ਸਗੋਂ ਸਤਿਗੁਰੂ ਜੀ ਨੂੰ ਵੀ ਇਨ੍ਹਾਂ ਦੇ, ਵਿਦੇਸ਼ ਜਾਣ ਤੋਂ ਪਹਿਲਾਂ, ਦਰਸ਼ਨ ਦੇਣ ਦੀ ਬੇਨਤੀ ਕੀਤੀ ਹੈ।

## ਬੀਬੀ ਸਤਵੰਤ ਕੌਰ ਜੀ ਕੋਲ

ਬੀਬਾ ਜੀ ਨੂੰ ਯੋਗ ਉੱਤਰ ਦੇ-ਦਿਵਾ ਕੇ ਸ੍ਰੀ ਸਤਿਗੁਰੂ ਜੀ ਮਹਾਰਾਜ ਨਿਹਾਲ ਸਿੰਘ ਜੀ ਦੀ ਅਰਧਾਂਗਣੀ ਬੀਬੀ ਸਤਵੰਤ ਕੌਰ ਜੀ ਨੂੰ ਦਰਸ਼ਨ ਦੇਣ ਲਈ ਤੁਰੇ। ਨਾਲ ਸਨ : ਪੂਰਬਾ, ਹਰਭਜਨ ਸਿੰਘ ਸਿਤਾਰ, ਗੁਰਦੇਵ ਸਿੰਘ ਸਰੋਦ ਤੇ ਪ੍ਰੀਤਮ ਸਿੰਘ ਕਵੀ। ਗੁਰਮੁਖ ਸਿੰਘ ਡਰਾਈਵਰ ਭੀ ਸੇਵਾ ਵਿਚ ਸੀ ਜਦੋਂ ਕਿ ਸ: ਹੰਸਪਾਲ ਆਪਣੀ ਗੱਡੀ ਬੈਂਨਜ਼ ਨੂੰ ਚਲਾ ਰਿਹਾ ਸੀ।

ਕੁਤਬ ਰੋਡ ਤੇ, ਈਸਾਈਆਂ ਦੀਆਂ ਕਬਰਾਂ ਲਾਗੇ, ਵਲਭ ਵਿਸ਼ੇਸ਼ਰ ਸਿੰਘ ਜੀ ਦੇ ਘਰ ਦੀਆਂ ਪੌੜੀਆਂ ਚੜ੍ਹਕੇ ਉਪਰਲੀ ਛੱਤ ਉਤੇ ਕੁੰਡਾ ਜਾ ਖੜਕਾਇਆ ਹਜ਼ੂਰ ਨੇ। ਸਤਿਗੁਰੂ ਜੀ ਇਸ ਗੱਲ ਦੀ ਬਹੁਤੀ ਪਰਵਾਹ ਨਹੀਂ ਕਰਦੇ ਕਿ ਕੁੰਡਾ ਕਿਸੇ ਸੇਵਕ ਨੂੰ ਖੜਕਾਣਾ ਚਾਹੀਦਾ ਸੀ ਜਾਂ ਉਹ ਆਪ ਖੜਕਾਣ। ਦਰ ਨਾ ਖੁਲ੍ਹਾ। ਕੁੰਡਾ ਫਿਰ ਖੜਕਾਇਆ। ਬੇਬੇ ਸਤਵੰਤ ਕੌਰ ਜੀ ਨੇ ਆਕੇ, ਕੌਣ ਹੈ, ਪੁਛਕੇ, ਦਰ ਖੋਲ੍ਹਿਆ। ਸ੍ਰੀ ਸਤਿਗੁਰੂ ਜੀ ਬਜ਼ੁਰਗ ਚਾਚੀ ਦੇ ਚਰਨਾਂ ਵਲ ਝੁਕੇ। ਬੇਬੇ ਜੀ ਨੇ ਵੀ ਓਨ੍ਹਾ ਨੂੰ ਝੁਕ ਕੇ ਨਮਸਕਾਰ ਕੀਤੀ। ਅੰਦਰ ਜਾ ਕੇ ਬੈਠਦਿਆਂ ਹੀ ਬੀਬੀ ਜੀ ਨੇ ਬਿਨੈ ਕੀਤੀ : ਸਰੀਰ ਬੜਾ ਕਮਜ਼ੋਰ ਹੋ ਗਿਆ ਹੈ। ਪਿਛਲੇ ਦਿਨੀਂ ਡਾਕਟਰ ਨੇ ਟੀਕੇ ਗ਼ਲਤ ਲਗਾ ਦਿਤੇ। ਉਹਨਾਂ ਮੇਰੀ ਸੱਤਿਆ ਹੀ ਖਿੱਚ ਲਈ ਹੈ।

ਬੀਬੀ ਬਲਜੀਤ ਕੌਰ, ਬੇਬੇ ਜੀ ਦੀ ਨੂੰਹ ਨੇ ਗੁਰੂ ਚਰਨਾਂ ਤੇ ਸਤਿਕਾਰ ਨਾਲ ਸਿਰ ਧਰਕੇ ਮੱਥਾ ਟੇਕਿਆ। ਸ੍ਰੀ ਸਤਿਗੁਰੂ ਜੀ ਨੇ ਅਪਾਰ ਖੁਸ਼ੀ ਨਾਲ ਉਸਨੂੰ ਨਿਹਾਰਿਆ।

## ਕਟੂਦੇ ਨਹੀਂ ਲੜਦੇ

ਬੇਬੇ ਜੀ ਨੇ ਭੈਣੀ ਸਾਹਿਬ ਵਿਚ ਵਧੇ ਹੋਏ ਮੱਛਰ ਦੀ ਕਹਾਣੀ ਸੁਣਾਈ। ਇਹ ਵੀ ਦੱਸਿਆ ਕਿ ਜਦੋਂ ਵੱਡੇ ਠਾਕਰਾਂ ਦੇ ਜਨਮ ਸਮੇਂ ਉਹ ਓਥੇ ਗਏ ਸਨ, ਮੱਛਰ ਨੇ ਓਦੋਂ ਵੀ ਬੜਾ ਪਰੇਸ਼ਾਨ ਕੀਤਾ ਸੀ। ਸਤਿਗੁਰੂ ਜੀ ਨੇ ਦੱਸਿਆ : ਅਗੇ ਨਾਲੋਂ

ਭੈਣੀ ਸਾਹਿਬ ਦੁਆਲੇ ਭਰਪੂਰ ਫ਼ਸਲਾਂ ਅਤੇ ਵਧੇਰੇ ਦ੍ਰਖਤ ਹੋ ਜਾਣ ਕਾਰਨ ਮੱਛਰ ਵੀ ਪਲ ਅਤੇ ਵਧ ਗਿਆ ਹੈ। ਸਤਿਗੁਰਾਂ ਬੇਬੇ ਜੀ ਨੂੰ ਇਹ ਵੀ ਦੱਸਿਆ ਕਿ ਕਦੇ ਖਟਮਲਾਂ ਦਾ ਵਾਰਾ ਪੈਰਾ ਵੀ ਸੀ ਅਤੇ ਉਹਨਾਂ ਨੂੰ ਲੜ ਕੇ ਵਿਚਾਰੇ ਖ਼ੁਦ ਹੀ ਮਰ ਜਾਂਦੇ ਰਹੇ ਹਨ। ਫਿਰ ਉਹਨਾਂ ਨੂੰ ਸ਼ਾਇਦ ਸਮਝ ਆ ਗਈ, ਲੜਨਾ ਹੀ ਛੱਡ ਦਿਤਾ।

ਅਤੇ ਆਪ ਨੇ ਪਹਾੜ ਦੀ, ਸ਼ਾਇਦ ਜੋਗਿੰਦਰ ਨਗਰ ਦੀ, ਯਾਦ ਸੁਣਾਈ : ਹੋਰ ਸੰਗਤ ਦੇ ਨਾਲ ਹੀ ਮਾਲੂਵਾਲ ਵਾਲੀ ਨਿਹਾਲ, ਸਾਡੇ ਪਹਾੜੀ ਨਿਵਾਸ ਸਮੇਂ ਨਾਲ ਸੀ। ਖਟਮਲਾਂ ਤੋਂ ਪਰੇਸ਼ਾਨ ਹੋਈ ਰਾਤ ਉਠ ਕੇ ਬੈਠੀ ਰਹੀ। ਫਿਰ ਮੈਂ ਆਪਣਾ ਮੰਜਾ ਉਸ ਨੂੰ ਦੇ ਦਿਤਾ। ਜਦੋਂ ਕੁਝ ਸਮਾਂ ਬਾਅਦ ਫੇਰ ਵੇਖਿਆ ਤਾਂ ਬੀਬੀ ਅਜੇ ਵੀ ਉਠ ਕੇ ਬੈਠੀ ਹੋਈ ਸੀ। ਕਾਰਨ ਪੁਛਣ ਤੇ ਉਸ ਦੱਸਿਆ ਕਿ ਇਸ ਮੰਜੀ ਵਿਚ ਤਾਂ ਪਹਿਲੀ ਤੋਂ ਵੀ ਕਿਤੇ ਵੱਧ ਖਟਮਲ ਹਨ। ਸਤਿਗੁਰੂ ਜੀ ਦਾ ਕਥਨ ਸੀ ਕਿਉਂਕਿ ਉਹਨਾਂ ਨੂੰ ਖਟਮਲ ਲੜਦੇ ਹੀ ਨਹੀਂ ਸਨ, ਸੋ ਦੂਜਿਆਂ ਨੂੰ ਭਰਮ ਸੀ ਕਿ ਇਸ ਮੰਜੀ ਵਿਚ ਖਟਮਲ ਹੈਣ ਹੀ ਨਹੀਂ। ਸਤਿਗੁਰੂ ਜੀ ਖਟਮਲ ਦੀ ਥਾਂ ਸ਼ਬਦ "ਕਟੂਏ" ਵਰਤਦੇ ਰਹੇ।

## ਮਨੋ ਨਾ ਵਿਸਾਰਨਾ

ਪੰਦਰਾਂ ਕੁ ਮਿੰਟ ਦਰਸ਼ਨ ਦੇ-ਲੈ ਕੇ ਸਤਿਗੁਰੂ ਜੀ ਜਿਉਂ ਹੀ ਜਾਣ ਲਈ ਉਠੇ, ਬੇਬੇ ਸਤਵੰਤ ਕੌਰ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ : ਮਨੋਂ ਨਾ ਵਿਸਾਰਨਾ ਤੇ ਦਰਸ਼ਨ ਦਿੰਦੇ ਰਹਿਣਾ। ਮੈਥੋਂ ਹੁਣ ਕਿਤੇ ਆਇਆ-ਜਾਇਆ ਨਹੀਂ ਜਾਂਦਾ।

ਏਥੋਂ ਉੱਤਰ ਕੇ ਜਾਣ ਲਗਿਆਂ ਬੇਬੇ ਜੀ ਦੀ ਨੂੰਹ ਹੇਠ ਤਕ ਨਾਲ ਆਈ। ਸਤਿਗੁਰੂ ਜੀ ਨੇ ਉਸ ਦਾ ਸਤਿਕਾਰ ਵੇਖ, ਵਾਪਸੀ ਲਈ ਆਦੇਸ਼ ਕਰਦਿਆਂ ਆਖਿਆ : ਏਸ ਕੁੜੀ ਜਿਹਾ ਕਿਨ ਹੋਣਾ ਹੈ! ਕਿਸੇ-ਕਿਸੇ ਥਾਂ ਸਤਿਗੁਰੂ ਨੇ ਏਨੀ ਸ਼ਾਂਤਗੀ, ਸਹਿਨਸ਼ਕਤੀ ਅਤੇ ਸੇਵਾ ਬਖਸ਼ੀ ਹੁੰਦੀ ਹੈ ਕਿ ਵੇਖ ਕੇ ਸਿਰ ਝੁਕ ਜਾਂਦਾ ਹੈ। ਸ਼ਾਹੀ ਘਰੋਂ ਆਈ ਲੜਕੀ, ਮੇਰੀ ਆਗਿਆ ਨਾਲ ਸਾਧਾਰਨ ਜੀਵਨ ਜਿਉਂਦੀ ਵੀ, ਬੇ-ਸ਼ਿਕਾਇਤ ਹੈ।

## ਹਰਭਜਨ ਸਿੰਘ ਦੂਆ ਕੇ ਘਰ

ਥੋੜ੍ਹਾ ਕੁ ਸਫ਼ਰ ਕਰ ਕੇ ਅਸੀਂ ਸ: ਹਰਭਜਨ ਸਿੰਘ ਦੂਆ ਕੇ ਘਰ ਆਏ। ਇਹਨਾਂ ਦੀ ਮਾਤਾ ਗੁਜ਼ਰ ਗਈ ਹੈ। ਸਤਿਗੁਰੂ ਜੀ ਨੇ ਦੱਸਿਆ : ਇਹ ਮਾਤਾ ਸਾਧ ਸੰਗਤ ਦੇ ਪ੍ਰੇਮ, ਭਜਨ ਬੰਦਗੀ ਅਤੇ ਅਮ੍ਰਿਤਵੇਲੇ ਦੇ ਇਸ਼ਨਾਨ ਆਦਿ ਦੇ ਨੇਮ ਵਾਲੀ ਸੀ। ਅਖੀਰ ਦਮ ਤਕ ਉਹ ਸਤਿਗੁਰੂ ਦੇ ਸਨੇਹ ਵਿਚ ਰੰਗੀ ਰਹੀ। ਅਜਿਹੇ ਸਿਖਾਂ ਦੀ ਤਾਂ ਬੇਨਤੀ ਉਡੀਕਣ ਤੇ ਵੀ ਜੀ ਨਹੀਂ ਕਰਦਾ, ਜਾ ਕੇ ਮਿਲਿਆਂ ਸੁਖ ਉਪਜਦਾ ਹੈ।

ਸਾਡੀ ਪਹੁੰਚ ਸਮੇਂ, ਦੂਆ ਪਰਵਾਰ ਦੇ ਘਰ ਵਿਚ 5-7 ਮਨੁੱਖ, 10-12 ਇਸਤਰੀਆਂ, ਸਤਿਗੁਰੂ ਜੀ ਤੇ ਨਾਲ ਆਇਆਂ ਲਈ ਬਸਤਰ ਵਿਛਾ ਕੇ ਉਡੀਕ ਪਏ ਕਰਦੇ ਸਨ। ਸਤਿਗੁਰੂ ਜੀ ਇਕ ਸਫ਼ੇਦ ਕਪੜਾ ਵਿਛੇ ਸੋਫ਼ੇ ਤੇ ਸਸ਼ੋਭਤ ਹੋ ਗਏ।

ਸੱਚੇ ਪਾਤਸ਼ਾਹ ਜੀ ਨੇ ਦੂਆ ਭਰਾਵਾਂ ਤੇ ਪੁੱਤਰਾਂ ਨੂੰ ਸਮਝਾਇਆ : ਆਪਣੀ ਮਾਤਾ ਦਾ ਪ੍ਰੇਮ ਯਾਦ ਰਖਿਆ ਕਰਨਾ। ਸਾਧ ਸੰਗਤ ਵਿਚ ਆਉਣ-ਜਾਣ ਨਾ ਭੁਲਣਾ।

ਇਕ ਨੀਲੇ ਕਪੜਿਆਂ ਵਾਲੇ ਨੌਜਵਾਨ ਨੂੰ ਬਚਨ ਕੀਤਾ : ਅਵਤਾਰ, ਤੈਨੂੰ ਇਹ ਰੰਗ ਨਹੀਂ ਪਹਿਨਣਾ ਚਾਹੀਦਾ। ਜੇ ਰੰਗਦਾਰ ਪਹਿਨਣੇ ਹੀ ਹੋਣ ਤਾਂ ਹੋਰ ਰੰਗ ਬੜੇ ਹਨ। ਨੀਲਾ-ਕਾਲਾ ਪਹਿਨਣਾ ਸਤਿਗੁਰਾਂ ਦਾ ਹੁਕਮ ਨਹੀਂ। ਅਵਲ ਤਾਂ ਪਾਓ ਹੀ ਸਫ਼ੇਦ ਜਾਂ ਹਲਕੇ ਰੰਗਾਂ ਦੇ ਵਸਤਰ।

10 ਕੁ ਮਿੰਟ ਏਥੇ ਠਹਿਰ ਪਾਲਮ ਏਅਰ ਪੋਰਟ ਵਲ ਚਲੇ। ਸਤਿਗੁਰਾਂ ਆਪਣੇ ਡਰਾਈਵਰ ਗੁਰਮੁਖ ਸਿੰਘ ਨੂੰ ਆਗਿਆ ਕੀਤੀ ਕਿ ਉਹ ਗੱਡੀ ਚਲਾਏ। ਉਸ ਨੇ 'ਬੈੱਨਜ਼' ਚਲਾਈ ਹੋਈ ਹੈ। ਆਪ ਸਃ ਹਰਵਿੰਦਰ ਸਿੰਘ ਹੰਸਪਾਲ ਨਾਲ ਨਵਿਧਰੇ ਹੋ ਕੇ ਵਿਹਾਰਕ ਤੇ ਸਮਾਜਕ ਬਚਨ ਕਰਨ ਲਗ ਪਏ। ਅਸਾਂ ਆਪਣੀਆਂ ਗੱਲਾਂ ਝੋਕ ਲਈਆਂ ਤਾਕਿ ਸਾਨੂੰ ਸਤਿਗੁਰੂ ਜੀ ਦੀ ਹੰਸਪਾਲ ਨਾਲ ਵਾਰਤਾ ਕੰਨੀ ਨਾ ਪਏ।

## ਪਾਲਮ ਹਵਾਈ ਅੱਡੇ ਤੇ

8 ਵਜੇ ਰਾਤੀਂ ਏਅਰ ਪੋਰਟ ਤੇ ਪੁਜੇ। ਅਗੇ ਅਵਤਾਰ ਸਿੰਘ ਹੁਰੀਂ ਹੈ ਨਹੀਂ ਸਨ। ਉਹਨਾਂ ਦਾ ਪਤਾ ਹੰਸਪਾਲ ਨੂੰ ਕਰਨ ਭੇਜਿਆ ਗਿਆ। ਹੰਸਪਾਲ ਨੇ ਸਭ ਸੰਬੰਧਤ ਥਾਵਾਂ ਤੇ ਫੋਨ ਕਰਕੇ ਮਾਲੂਮ ਕਰ ਲਿਆ : ਉਹ ਏਥੋਂ ਚਲ ਚੁਕੇ ਹਨ।

ਇਸ ਵਿਹਲ ਨੂੰ ਸਤਿਗੁਰਾਂ ਪਾਰਕਿੰਗ ਵਾਲੀ ਥਾਂ ਤੇ ਗੱਡੀ ਖੜ੍ਹਵਾ ਕੇ ਗੁਰਮੁਖ ਸਿੰਘ ਚਾਲਕ ਅਤੇ ਫਿਰ ਸਾਡੇ ਨਾਲ ਸਾਂਝਾ ਕੀਤਾ। ਏਥੇ ਹੀ ਗੁਰਦੇਵ ਸਿੰਘ ਸਰੋਦ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਬੰਬਈ ਵਾਲੀ ਸੰਗਤ ਵਾਸਤੇ ਮਾਇਆ ਹੋਰ ਭੇਜਣਾ ਬਣਦੀ ਹੈ, ਉਹਨਾਂ ਟਿਕਟਾਂ ਆਦਿ ਅਤੇ ਹਾਲ ਦੇ ਬਕਾਇਆ ਕਰਾਏ ਵਾਸਤੇ ਅਰਜ਼ ਕੀਤੀ ਸੀ।

ਸਤਿਗੁਰੂ ਜੀ ਬਚਨ ਕੀਤਾ : ਮੈਨੂੰ ਤੁਰਨ ਤਕ ਨਾ ਬੰਬਈ ਵਾਲਿਆਂ ਸਾਰਾ ਹਿਸਾਬ-ਕਿਤਾਬ ਦਸਿਆ ਹੈ ਅਤੇ ਨਾ ਹੀ ਮਹਾਰਾਜ ਜੀ ਨੇ ਜਾਣਕਾਰੀ ਦਿਤੀ ਹੈ। ਮੈਂ ਉਂਜ ਇਸ ਉਡੀਕ ਵਿਚ ਰਿਹਾ ਸਾਂ। ਸਾਡੀਆਂ ਟਿਕਟਾਂ ਤਾਂ ਠਾਕਰ (ਸ਼ਮਸ਼ੇਰ ਸਿੰਘ) ਜੀ ਨੇ ਆਪਣੇ ਮਿੱਤਰ ਤੋਂ ਰਕਮ ਲੈ ਕੇ ਖ਼ਰੀਦੀਆਂ ਅਤੇ ਹਰਭਜਨ ਸਿੰਘ (ਲਖਨਊ) ਨੇ ਦੂਜੀ ਟੀਮ ਦੀਆਂ ਲੈ ਦਿਤੀਆਂ, ਜੁ ਹਵਾਈ ਸਫ਼ਰ ਕਰ ਕੇ ਆਈ। ਹਰਭਜਨ ਸਿੰਘ ਤਾਂ ਲਵੇਗਾ ਨਹੀਂ। ਦੂਜੀ ਰਕਮ ਅਸਾਂ ਅਦਾ ਕਰ ਦੇਣੀ ਹੈ।

ਇਹ ਸੁਣ ਕੇ, ਗੁਰਦੇਵ ਸਿੰਘ ਨੇ ਆਪਣੀ ਸਰੋਦ ਬਾਰੇ ਸੂਚਨਾ ਦਿਤੀ ਕਿ ਅਜੇ ਤਕ ਉਹ ਵੀ ਮਿਲੀ ਨਹੀਂ, ਨਵੀਂ ਬਣਵਾਣੀ ਪਏਗੀ। ਸਤਿਗੁਰੂ ਜੀ ਤੁਰਤ ਬੋਲੇ : ਕਿੰਨੇ ਰੁਪਏ ਚਾਹੀਦੇ ਹਨ ? ਉਸ ਦੱਸਿਆ ਕਿ ਕਲਕੱਤੇ ਤੋਂ ਬਣਵਾ ਕੇ ਲਿਆਉਣੀ ਪਵੇਗੀ। ਸੱਚੇ ਪਾਤਸ਼ਾਹ ਜੀ ਨੇ ਇਸ ਰਕਮ ਦੀ ਮਨਜ਼ੂਰੀ, ਗੁਰੂ ਘਰੋਂ ਖ਼ਰਚ ਕਰਨ ਲਈ, ਦੇ ਦਿਤੀ।

ਸਤਿਗੁਰੂ ਜੀ ਨੇ ਸ: ਮਹਿੰਦਰ ਸਿੰਘ ਨੂੰ ਮੰਡੀ ਵਿਚ ਸੰਗੀਤ ਸਿੱਖਿਆ ਚਾਲੂ ਕਰਵਾਣ ਬਾਰੇ ਵੀ ਦੱਸਿਆ। ਏਥੇ ਖਲਿਆਂ ਹੀ ਗੁਰਦੇਵ ਸਿੰਘ-ਹਰਭਜਨ ਸਿੰਘ

ਜ਼ਿੰਮੇ ਲਗਾ ਕਿ ਉਹ ਇਕ ਮੰਡੀ (ਹਿਮਾਚਲ) ਵਾਸਤੇ ਤਬਲਾ-ਵਾਦਕ ਦਾ ਪ੍ਰਬੰਧ ਕਰਨ।

ਥੋੜ੍ਹਾ ਕੁ ਸਮਾਂ ਐਸਾ ਵੀ ਆਇਆ ਜਦੋਂ ਵਿਨੋਦੀ ਕਵਿਤਾਵਾਂ ਦਾ ਚੱਕਰ ਚੱਲਿਆ। ਸ: ਚਰਨ ਸਿੰਘ ਸ਼ਹੀਦ 'ਸੁਥਰੇ' ਦੀਆਂ ਤਿੰਨ ਨਜ਼ਮਾਂ ਮੈਂ ਵੀ ਸੁਣਾ ਕੇ ਵਾਹਵਾ ਖੱਟੀ।

## ਉਸਤਾਦ ਵਲਾਇਤ ਖਾਂ ਨੂੰ ਮਾਣ

10 ਵਜੇ ਦੇ ਕਰੀਬ ਟਿਕਟਾਂ ਲੈ ਕੇ ਅਸੀਂ ਏਅਰ ਪੋਰਟ ਵਿਚ ਦਾਖ਼ਲ ਹੋਏ। ਸ: ਅਵਤਾਰ ਸਿੰਘ ਅਮ੍ਰਿਤਸਰੀ, ਖਾਂ ਸਾਹਿਬ ਵਲਾਇਤ ਖਾਂ ਦੇ ਲੜਕੇ ਸ੍ਰੀ ਸੁਜਾਤ ਨੂੰ ਨਾਲ ਲੈ ਕੇ ਗੁਰੂ ਚਰਨਾਂ ਵਿਚ ਹਾਜ਼ਰ ਹੋਇਆ। (ਅਵਤਾਰ ਸਿੰਘ, ਗੁਰੂ ਕੇ ਹੁਕਮ ਨੂੰ ਪ੍ਰਵਾਨਦਾ ਉਸਤਾਦ ਵਲਾਇਤ ਖਾਂ ਅਤੇ ਉਹਨਾਂ ਦੇ ਪ੍ਰਵਾਰ ਨਾਲ ਅਮਰੀਕਾ ਜਾ ਰਿਹਾ ਹੈ।) ਦੋਹਾਂ ਨੇ ਗੁਰੂ ਚਰਨਾਂ ਤੇ ਝੁਕ ਕੇ ਆਸ਼ੀਰਵਾਦ ਪ੍ਰਾਪਤ ਕੀਤਾ।

ਖਾਂ ਸਾਹਿਬ ਦੀ ਉਡੀਕ ਕਰਦਿਆਂ ਰਾਤ ਦੇ 11, ਏਥੇ ਹੀ, ਵਜ ਗਏ। ਸਤਿਗੁਰੂ ਜੀ ਏਨਾ ਸਮਾਂ ਖਲੇ-ਖਲੋਤੇ ਹੀ ਬਚਨ ਕਰਦੇ ਰਹੇ। ਛੇਤੀ ਹੀ ਖ਼ਾਂ ਸਾਹਿਬ ਆ ਗਏ। ਪਰਵਾਰ ਸਮੇਤ ਨਮਸਕਾਰ ਕਰਦਿਆਂ ਉਨ੍ਹਾਂ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪਰਗਟ ਕੀਤੀ : ਆਪ ਨੇ ਬਹੁਤ ਮਿਹਰਬਾਨੀ ਕੀਤੀ। ਸਾਨੂੰ ਵਿਦੇਸ਼ ਜਾਣ ਲਗਿਆਂ ਆਸ਼ੀਰਵਾਦ ਦਿਤੀ ਹੈ। ਮਿਹਰਬਾਨੀ ਕਰਕੇ ਨਦਰਿ ਕਰਮ ਕਰਦੇ ਰਹਿਣਾ। ਸਫ਼ਰ ਸੁਖਾਵਾਂ ਅਤੇ ਪ੍ਰੋਗਰਾਮ ਅੱਛੇ ਹੋਣ।

ਖ਼ਾਂ ਸਾਹਿਬ ਨੇ ਨੀਲਾ ਕੋਟ ਪੈਂਟ ਪਾਇਆ ਹੋਇਆ ਸੀ ਤੇ ਸਮਾਰਟ ਲਗਦੇ ਸਨ। ਆਪ ਬਹੁਤ ਨਵੀਸ ਉਰਦੂ ਬੋਲਦੇ ਹਨ।

ਸਤਿਗੁਰੂ ਜੀ : ਹੁਣ ਆਪ ਜਾਓ। ਜਹਾਜ਼ ਚੱਲਣ ਨੂੰ ਹੈ।

ਸੁਜਾਤ : ਅੱਬਾ ਜੀ ਨੂੰ ਕਹੋ, ਜ਼ਰਾ ਛੇਤੀ ਕਰਿਆ ਕਰਨ। ਇਹ ਬਹੁਤ ਸਹਿਜ ਨਾਲ ਹੀ ਤਿਆਰ ਹੁੰਦੇ ਹਨ। ਖ਼ਾਂ ਸਾਹਿਬ ਦੀਆਂ ਦੋ ਪਤਨੀਆਂ ਹਨ। ਦਿੱਲੀ ਵਿਚ ਰਹਿਣ ਵਾਲੀ ਵੱਡੀ ਨੇ ਆਖਿਆ : ਸਤਿਗੁਰੂ ਜੀ, ਮੈਨੂੰ ਕੋਈ ਦੱਸਦਾ ਨਹੀਂ, ਆਪ ਦੇ ਆਉਣ ਬਾਰੇ।

ਸਤਿਗੁਰੂ ਜੀ ਨੇ ਸੇਠ ਸਪੁਤਰ ਸ਼ੇਰ ਸਿੰਘ ਵਲ ਨਜ਼ਰ ਕਰਕੇ ਬੀਬੀ ਨੂੰ ਦੱਸਿਆ ਕਿ ਇਹ ਇੱਤਲਾ ਦਿਆ ਕਰੇਗਾ।

ਛੋਟੀ ਪਤਨੀ ਬੱਚਾ ਮੋਢੇ ਲਾਈ, ਨਮਸਕਾਰ ਕਰਕੇ ਲੰਘੀ। ਦੋ ਲੜਕੀਆਂ ਨੇ ਬੀਬਾ ਜੀ ਨਾਲ ਵਿਦਾ-ਮਿਲਣ ਕੀਤਾ। ਅਸੀਂ 11.15 ਰਾਤੀਂ ਪਾਲਮੋਂ ਪਰਤੇ।

## ਮਸਲਿਆਂ ਦਾ ਮਸਲਾ

ਕੋਠੀ ਆਉਂਦਿਆਂ ਨੂੰ ਦੂਜਾ ਮਸਲਾ ਤਿਆਰ ਸੀ। ਕੁਝ ਸਿੱਖ ਬੇਨਤੀਆਂ ਲੈ ਕੇ ਪਹੁੰਚੇ ਹੋਏ ਸਨ। ਅਸੀਂ ਤਾਂ ਪ੍ਰਸ਼ਾਦ ਪਾਣੀ ਛਕਣ ਲਈ ਵੱਖ ਹੋ ਗਏ। ਸ੍ਰੀ ਸਤਿਗੁਰੂ ਜੀ ਹੰਸਪਾਲ ਨਾਲ ਨਵੇਂ ਉੱਠੇ ਮਸਲੇ ਤੇ ਗੱਲਬਾਤ ਵਾਸਤੇ ਇਕਾਂਤ ਵਿਚ ਹੋ

ਗਏ । ਜਾਪਦਾ ਹੈ ਮਸਲਾ ਸ਼ਾਪਿੰਗ ਸੈਂਟਰ ਦਾ ਹੋਵੇਗਾ । ਇਸ ਸਮੇਂ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ: ਮੋਹਣ ਸਿੰਘ, ਸ: ਸੁਰਿੰਦਰ ਸਿੰਘ ਡਾਲਟਨ ਗੰਜ ਆਦਿ ਇਕੱਤਰ ਸਨ ।

ਸ੍ਰੀ ਸਤਿਗੁਰੂ ਜੀ ਦੇ ਧਿਆਨ ਵਿਚ ਲਿਆਂਦਾ ਗਿਆ ਕਿ ਸੇਠ ਤ੍ਰਿਲੋਕ ਸਿੰਘ ਤੇ ਸ: ਹੰਸਪਾਲ ਸਰ ਸੋਭਾ ਸਿੰਘ ਨਮਿਤ ਪਾਠ ਦੇ ਭੋਗ ਸਮੇਂ ਨਾਮਧਾਰੀਆਂ ਦੀ ਨੁਮਾਇੰਦਗੀ ਕਰ ਆਏ ਹਨ ਅਤੇ ਉਹ ਸ: ਖ਼ੁਸ਼ਵੰਤ ਸਿੰਘ ਨੂੰ ਵਿਸ਼ੇਸ਼ ਕਰਕੇ ਮਿਲੇ ਹਨ । ਸ: ਖ਼ੁਸ਼ਵੰਤ ਸਿੰਘ ਨੇ ਸੇਠ ਜੀ ਤੇ ਹੰਸਪਾਲ ਨੂੰ ਦੱਸਿਆ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਨੂੰ ਜਪੁਜੀ ਦੀਆਂ ਪਹਿਲੀਆਂ ਪੰਜ ਪਉੜੀਆਂ ਸਿਖਾਈਆਂ ਸਨ । ਹੰਸਪਾਲ ਨੇ ਚੇਤਾ ਕਰਵਾਇਆ ਕਿ ਸਤਿਗੁਰੂ ਜੀ ਕਿਹਾ ਕਰਦੇ ਹਨ : ਮਤਲਬ ਨੂੰ ਤਾਂ ਸਾਰੇ ਹੀ ਮਿਲਦੇ ਹਨ, ਬਿਨਾਂ ਮਤਲਬੋਂ ਵੀ ਸੱਜਣਾਂ-ਮਿੱਤਰਾਂ ਤੇ ਵਿਹਾਰ-ਕਾਰ ਵਾਲਿਆਂ ਨੂੰ ਮਿਲਦੇ ਰਹਿਣਾ ਚਾਹੀਦਾ ਹੈ ।

12 ਵਜੇ, ਅੱਧੀ ਰਾਤੀਂ, ਜਾਂ ਘਰਾਂ ਨੂੰ ਪਰਤਣ ਲਗੇ ਤਾਂ ਸ: ਹਰਵਿੰਦਰ ਸਿੰਘ ਨੂੰ ਸਤਿਗੁਰੂ ਜੀ ਨਾਲ 15-20 ਮਿੰਟ ਹੋਰ ਲਗ ਗਏ । ਉਹ ਆਪਣੇ ਆਰਾਮ ਕਮਰੇ ਵਿਚ ਪਹੁੰਚੇ ਹੀ ਸਨ ।

### ਸ: ਅਜੀਤ ਸਿੰਘ ਯੂ. ਕੇ.

ਸਭ ਤੋਂ ਅੰਤ ਉਤੇ ਸ: ਅਜੀਤ ਸਿੰਘ, ਯੂ. ਕੇ. ਵਿਚੋਂ ਪਹੁੰਚਾ, ਆਪਣੇ ਭਰਾ ਭੂਪਿੰਦਰ ਸਿੰਘ ਅਤੇ ਪਰਵਾਰ ਨਾਲ ਸਤਿਗੁਰੂ ਜੀ ਦੇ ਚਰਨ ਪਰਸਣ ਆਇਆ । ਉਸ ਦੱਸਿਆ ਕਿ ਉਸ ਦੇ ਪਿਤਾ ਸ: ਅਮਰ ਸਿੰਘ ਨੂੰ ਸਖ਼ਤ ਹਾਰਟ ਅਟੈਕ ਹੋ ਗਿਆ ਸੀ ਜਿਸ ਕਾਰਨ ਉਸ ਦੇ ਬਹਿਨੋਈ ਸ: ਕੁਲਦੀਪ ਸਿੰਘ ਸੱਗੂ ਨੇ ਉਸ ਨੂੰ ਜਲਦੀ ਹੀ ਭਾਰਤ ਆਉਣ ਲਈ ਤਾਰ ਦਿੱਤੀ ਸੀ । ਪਰ ਸਤਿਗੁਰਾਂ ਦੀ ਕਿਰਪਾ ਨਾਲ ਹੁਣ ਅਟੈਕ ਤੋਂ ਮੋੜ ਪੈ ਚੁਕਾ ਹੈ । ਅਜੀਤ ਸਿੰਘ ਸਤਿਗੁਰੂ ਜੀ ਦੇ ਆਪਣੇ ਘਰ ਚਰਨ ਪੁਆਣਾ ਚਾਹੁੰਦਾ ਸੀ ਤਾਕਿ ਉਹਦੇ ਪਿਤਾ ਜੀ ਆਪਣੇ ਪ੍ਰੀਤਮ ਦੇ ਦਰਸ਼ਨ ਕਰ ਲੈਣ । ਸਤਿਗੁਰੂ ਜੀ ਨੇ ਸਵੇਰੇ ਆਸਾ ਦੀ ਵਾਰ ਸਮੇਂ, ਸਮਾਂ ਮੁਕਰਰ ਕਰਨ ਦਾ ਬਚਨ ਕੀਤਾ ।

## 25 ਅਪਰੈਲ 1978 ਮੰਗਲਵਾਰ
## ਨਵੀਂ ਦਿੱਲੀ

### ਸੰਗੀਤ ਸਭਾ

ਮੈਂ ਤਾਂ ਅੱਜ ਆਸਾ ਦੀ ਵਾਰ ਵਿਚ ਨਹੀਂ ਪਹੁੰਚ ਸਕਿਆ ਪਰ ਜਦੋਂ 10-15 ਵਜੇ ਦਿਨੇ ਪੂਸਾ ਰੋਡ ਕੋਠੀ ਪਹੁੰਚਾ ਤਾਂ ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਸੰਗੀਤ ਸਭਾ ਜਾਰੀ ਸੀ । ਦੁਆਰ ਬੰਦ ਸਨ । 9 ਵਜੇ ਤੋਂ ਹੀ ਰਾਜਨ-ਸਾਜਨ, ਮਿਸ਼ਰਾ ਬੰਧੂ, ਸੰਗੀਤ ਦੀ ਸਰਿਤਾ ਪਰਵਾਹਿਤ ਕਰਦੇ ਚਲੇ ਆ ਰਹੇ ਸਨ । ਮੈਂ ਗੁਰਮੁਖ ਸਿੰਘ ਹਜ਼ੂਰੀ ਚਾਲਕ ਦੇ ਪਿਛੇ ਪਿਛੇ ਤੁਰਦਾ ਸੰਗੀਤ ਸਭਾ ਵਿਚ ਆ

ਹਾਜ਼ਰ ਹੋਇਆ। ਤਬਲਾ ਸੁਖਵਿੰਦਰ ਸਿੰਘ ਪਿੰਕੀ ਦੇ ਹੱਥ ਵਿਚ ਸੀ। ਹਰਭਜਨ ਸਿੰਘ ਸਿਤਾਰ ਹਾਰਮੋਨੀਅਮ ਦੀਆਂ ਸੁਰਾਂ, ਨਾਲ-ਨਾਲ ਉਚੀਆਂ ਨੀਵੀਆਂ ਕਰ ਰਿਹਾ ਸੀ। ਸ੍ਰੀ ਸਤਿਗੁਰੂ ਜੀ ਦੇ ਨਾਲ ਹੋਰ ਸਰੋਤੇ ਸਨ : ਗੁਰਦੇਵ ਸਿੰਘ ਸਰੋਦ, ਸੁਰਿੰਦਰ ਸਿੰਘ ਮਨਚੰਦਾ, ਅਵਤਾਰ ਸਿੰਘ ਰਮੇਸ਼ ਨਗਰ, ਸਚਿੰਦਰ ਸਿੰਘ, ਜਥੇਦਾਰ ਸਵਰਨ ਸਿੰਘ, ਪਾਲਾ ਸਿੰਘ ਜੀਵਨ ਨਗਰ ਅਤੇ ਗੁਰਨਾਮ ਸਿੰਘ (ਮਾਤਾ ਜੀ ਦਾ ਭਾਈ)।

## ਦਰਸ਼ਨ ਮੇਲਾ

10-45 ਤਕ ਸੰਗੀਤ ਜਾਰੀ ਰਿਹਾ। ਫੇਰ ਬਾਹਰ ਜੁੜੀ ਸੰਗਤ ਨਮਸਕਾਰਾਂ ਹਿਤ ਆ ਗਈ। ਬਾਬੂ ਕਰਤਾਰ ਸਿੰਘ, ਸੰਤ ਰਤਨ ਸਿੰਘ ਚਿਆਂਗਮਈ (ਥਾਈਲੈਂਡ), ਸੇਠ ਹਰਮਹਿੰਦਰ ਸਿੰਘ ਥਾਈਲੈਂਡ, ਸ੍ਰੀ ਗੁਰਦੀਪ ਸਿੰਘ ਨਾਮਧਾਰੀ ਪ੍ਰਿੰ: ਵਰਕਸ, ਪ੍ਰੋ: ਸੁਖਬੀਰ ਗੁਲਾਟੀ। ਹੋਰ ਅਨੇਕਾਂ ਜਿਨ੍ਹਾਂ ਦੇ ਮੈਂ ਨਾਮ ਨਹੀਂ ਜਾਣਦਾ। ਸ੍ਰੀ ਸਤਿਗੁਰੂ ਜੀ ਹਰੇਕ ਨਾਲ ਉਸ ਦੀ ਲੋੜ ਅਨੁਸਾਰ ਤਕ ਦੇ, ਬੋਲਦੇ ਅਤੇ ਸੁਣਦੇ ਰਹੇ।

ਆਪ ਜੀ ਨੂੰ ਸੰਗੀਤ ਸਭਾ ਵਿਚ ਬਿਠਾਲ ਕੇ, ਮੈਂ ਸ੍ਰੀ ਰਾਜਨ-ਸਾਜਨ ਨੂੰ ਛੱਡਣ ਜਾਣ ਵਾਲੀ ਕਾਰ ਵਿਚ ਜਾ ਬੈਠਾ। ਗੱਡੀ ਬਾਲੀ ਨਗਰ ਜਾਣ ਵਾਲੀ ਸੀ। ਇਹ ਕਲਾਕਾਰ 29-4-78 ਨੂੰ ਸ੍ਰੀ ਲੰਕਾ ਦੀ ਰਾਜਧਾਨੀ ਕੋਲੰਬੋ ਵਿਚ ਪਹਿਲੇ ਵਿਦੇਸ਼ੀ ਅਤੇ ਸਰਕਾਰੀ ਦੌਰੇ ਤੇ ਜਾ ਰਹੇ ਹਨ।

## ਸੰਤ ਬੂੜ ਸਿੰਘ ਨਮਿਤ ਭੋਗ

ਸਾਡੇ, 12-15 ਵਜੇ ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਘਰ ਪੁਜਦਿਆਂ ਸ੍ਰੀ ਸਤਿਗੁਰੂ ਜੀ ਪ੍ਰਸ਼ਾਦ ਛਕਣ ਉਪਰੰਤ ਘਰੋਂ ਬਾਹਰ ਆ ਰਹੇ ਸਨ।

11 ਵਜੇ ਤੋਂ ਹੀ ਸੰਤ ਮਹਿੰਦਰ ਸਿੰਘ ਦੇ ਘਰ ਹੱਲੇ ਦਾ ਦੀਵਾਨ ਲੱਗਾ ਹੋਇਆ ਹੈ। ਅੱਜ ਉਨ੍ਹਾਂ ਦੇ ਪਿਤਾ ਨਮਿਤ ਭੋਗ ਪੈਣਾ ਹੈ। ਸੰਤ ਗੁਰਦੀਪ ਸਿੰਘ ਜਥੇਦਾਰ, ਗਿਆਨੀ ਗੁਰਬਖ਼ਸ਼ ਸਿੰਘ ਰਮੇਸ਼ ਨਗਰ, ਜਥੇਦਾਰ ਸੇਵਾ ਸਿੰਘ ਅਤੇ ਸੰਤ ਬਲਵੰਤ ਸਿੰਘ ਦਾ ਕੀਰਤਨ ਹੋਇਆ ਹੈ।

2-30 ਵਜੇ ਜਦੋਂ ਸ੍ਰੀ ਸਤਿਗੁਰੂ ਜੀ ਹਜ਼ੂਰੀ ਸੇਵਕਾਂ ਸਮੇਤ ਦੀਵਾਨ ਵਿਚ ਪਧਾਰੇ, ਨਵੀਆਂ ਬਣੀਆਂ ਚਾਨਣੀਆਂ ਕਨਾਤਾਂ ਵਾਲਾ ਵਿਸ਼ਾਲ ਪੰਡਾਲ ਸੰਗਤ ਦੀ ਭਰਪੂਰਤਾ ਨਾਲ ਮਾਲਾਮਾਲ ਸੀ ਅਤੇ ਰਸ ਵਿਭੋਰ ਸੀ 'ਸਾਧੋ ਗੋਬਿੰਦ ਕੇ ਗੁਣ ਗਾਓ' ਦੀ ਧੁਨ ਨਾਲ, ਜਿਸਨੂੰ ਹਰਭਜਨ ਸਿੰਘ-ਗੁਰਦੇਵ ਸਿੰਘ ਗਉਂ ਰਹੇ ਸਨ ਤੇ ਸੋਨੇ ਵਿਚ ਹੋਰ ਨਿਖਾਰ ਲਿਆਉਣ ਲਈ ਸ੍ਰੀ ਸਤਿਗੁਰੂ ਜੀ ਨੇ ਇਸ ਸ਼ਬਦ ਤੇ ਅਨੇਕਾਂ ਗੁਰਬਾਣੀ ਪ੍ਰਮਾਣ ਦੇ ਦੇ ਕੇ ਸਭਨਾਂ ਨੂੰ ਜੀਵਨ-ਮਰਨ ਦਾ ਭੇਤ ਸਮਝਾ ਦਿਤਾ।

3-30 ਵਜੇ ਪਾਠ ਦਾ ਭੋਗ ਪੈ ਕੇ ਅਰਦਾਸ ਹੋਈ। ਸਤਿਗੁਰੂ ਜੀ ਨੇ ਆਪ ਸੰਤ ਮਹਿੰਦਰ ਸਿੰਘ ਨੂੰ ਦਸਤਾਰ ਬੰਨ੍ਹ ਕੇ ਇਸ ਸਮਾਜਕ ਰਸਮ ਨੂੰ ਗੌਰਵ ਬਖ਼ਸ਼ਿਆ ਖੱਦਰ ਦੀ ਦਸਤਾਰ ਦੇ ਇਕ ਪੱਲੂ ਨਾਲ ਸਾਰੇ ਕੇਸ ਕੱਜ ਕੇ, ਦੋ ਪੇਚ ਆਪ

ਉਸਦੇ ਸਿਰ ਤੇ ਵਲਕੇ ਬਾਕੀ ਦਸਤਾਰ ਸੰਤ ਮਹਿੰਦਰ ਸਿੰਘ ਨੂੰ ਹੀ ਬੰਨ੍ਹਣ ਦੀ ਆਗਿਆ ਕੀਤੀ ।

## ਚਾਂਦ ਨਗਰ ਵਿਚ ਦਰਸ਼ਨ

ਏਥੋਂ ਉਠਦਿਆਂ ਹੀ ਚਾਂਦ ਨਗਰ, ਸ: ਅਜੀਤ ਸਿੰਘ ਯੂ. ਕੇ. ਵਾਲੇ ਦੇ ਪਿਤਾ ਸ: ਅਮਰ ਸਿੰਘ ਦੀ ਖ਼ਬਰ ਨੂੰ, ਸ੍ਰੀ ਸਤਿਗੁਰੂ ਜੀ, ਕੁਛ ਸਿੰਘਾਂ ਨਾਲ ਪਧਾਰੇ । ਮੈਂ ਪਰ ਘੁਸਾਈ ਮਾਰ ਗਿਆ । ਸਤਿਗੁਰੂ ਜੀ ਤਾਂ ਅਣਥਕ ਹਨ, ਇਹਨਾਂ ਨਾਲ ਅੱਠੇ ਪਹਿਰ ਕੋਈ ਉਹੋ ਰਹੇ ਨ ਜਿਸਨੂੰ ਆਪਣੀ ਅਥਾਹ ਹਿੰਮਤ ਤੇ ਤਾਕਤ ਦੇਣ । ਸਬੱਬ ਵੇਖੋ, ਸ: ਅਜੀਤ ਸਿੰਘ ਸਤਿਗੁਰੂ ਜੀ ਨੂੰ ਨਾਮਧਾਰੀ ਧਰਮਸਾਲਾ ਵਿਚ ਹੀ ਉਡੀਕ ਰਿਹਾ ਸੀ । ਘਰੋਂ ਸੁਖਸਾਂਦ ਦਾ ਪਤਾ ਲੈਕੇ ਸਤਿਗੁਰੂ ਜੀ ਵਾਪਸ ਆ ਰਹੇ ਸਨ ਅਤੇ ਅਜੀਤ ਸਿੰਘ ਘਰ ਨੂੰ ਜਾ ਰਿਹਾ ਸੀ । ਇਸ ਸਮੇਂ ਸਤਿਗੁਰੂ ਜੀ ਨਾਲ ਸ: ਹੰਸਪਾਲ ਤੇ ਡਾ: ਅਮਰ ਭਾਰਤੀ ਵੀ ਸਨ ।

## ਸਿੰਘਾਂ ਦੀ ਪਹੁੰਚ

ਅੱਜ ਸਵੇਰੇ ਆਸਾ ਦੀ ਵਾਰ ਸਮੇਂ ਇਕ ਸਿੱਖ ਨੂੰ ਉਸਦੇ ਗ਼ਲਤ ਵਿਆਹ ਕਾਰਨ 1100/- ਡੰਨ ਲਾਇਆ ਗਿਆ ਜੁ ਉਸ ਨੇ ਸੰਤ ਮਹਿੰਦਰ ਸਿੰਘ ਦੇ ਪਿਤਾ ਦੇ ਭੋਗ ਸਮੇਂ ਲਿਆ, ਅਦਾ ਕੀਤਾ ।

ਇਕ ਹੋਰ ਸਿੰਘ ਦਾ ਭੇਟਾ ਕੀਤਾ ਰੁਪਿਆ, ਉਸਦੇ ਗ਼ਲਤ ਵਿਆਹ ਕਾਰਨ ਹੀ ਚੁਕਾ ਕੇ ਵਾਪਸ ਦਿਤਾ ਗਿਆ । ਜਦ ਤਕ ਉਹ ਗ਼ਲਤੀ ਨਹੀਂ ਮੰਨੇਗਾ ਉਸਦੀ ਭੇਟਾ ਪਰਵਾਣੀ ਨਹੀਂ ਜਾਏਗੀ ।

## ਤਿੰਨ ਪਾਠਾਂ ਦੇ ਰਮੇਸ਼ ਨਗਰ ਭੋਗ

4-15 ਵਜੇ ਸ੍ਰੀ ਸਤਿਗੁਰੂ ਜੀ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਪਧਾਰੇ । ਇਥੇ ਵੀ ਭੋਗ ਪਾਏ ਜਾਣੇ ਸਨ । ਮਾਈ ਧਨ ਦੇਈ ਜੀ ਅਤੇ ਮਾਇਆ ਦੇਵੀ ਜੀ ਨਮਿਤ 3 ਪਾਠਾਂ ਦੇ ਭੋਗ ਗੁਰੂ ਕੀ ਹਜ਼ੂਰੀ ਵਿਚ ਪਾਏ ਗਏ । ਸਤਿਗੁਰੂ ਜੀ ਨੇ ਇਹ ਇਕ ਘੰਟਾ ਮੋਨ ਰਹਿਕੇ ਆਪਣਾ ਨਿੱਜੀ ਨਾਮ ਸਿਮਰਨ ਕੀਤਾ ।

ਭੋਗ ਪਾਏ ਜਾਣ ਉਪਰੰਤ ਜਿਨ੍ਹਾਂ ਦੀ ਅਰਦਾਸ ਸ੍ਰੀ ਰਾਮ ਰਾਮ ਜੀ ਭੈਣੀ ਸਾਹਿਬ ਵਾਲਿਆਂ ਕੀਤੀ, ਸ: ਹਰਵਿੰਦਰ ਸਿੰਘ ਅਤੇ ਸੰਤ ਅਵਤਾਰ ਸਿੰਘ ਦੀਆਂ ਗੱਡੀਆਂ ਤੇ ਸਤਿਗੁਰੂ ਜੀ ਚਰਨ ਪਾਉਣ ਵਾਲੇ ਸਿੰਘਾਂ ਦੇ ਘਰੀਂ ਪਧਾਰੇ ।

## ਚੱਪਲਾਂ ਦੀ ਫ਼ੈਕਟਰੀ ਵਿਚ

ਸਭ ਤੋਂ ਪਹਿਲਾਂ ਮਾਇਆਪੁਰੀ, ਸੰਤ ਅਮਰ ਸਿੰਘ ਢੋਡਾ ਦੀ ਫ਼ੈਕਟਰੀ ਵਿਖੇ ਪਹੁੰਚੇ । ਸਤਿਗੁਰੂ ਜੀ ਨੇ ਚੱਪਲਾਂ ਦੇ ਸਾਂਚਿਆਂ ਨੂੰ ਗਹੁ ਨਾਲ ਨਿਹਾਰਿਆ । ਅਮਰ ਸਿੰਘ ਹੁਰਾਂ ਦੱਸਿਆ ਕਿ ਜੇ ਇਹ ਸਾਂਚੇ ਬਾਹਰੋਂ ਬਣਵਾਂਦੇ ਤਾਂ 10,000/- ਖ਼ਰਚ ਆ ਜਾਣਾ ਸੀ । ਇਹ ਰਤਨ ਸਿੰਘ (ਸਪੁਤਰ) ਨੇ ਘਰੇ ਹੀ ਤਿਆਰ ਕੀਤੇ ਹਨ । ਇਹਨਾਂ ਤੇ ਪਿੱਤਲ ਹੀ 3000/- ਦਾ ਲਗ ਗਿਆ ਹੈ । ਉਸ ਦੇ ਬਾਰੇ ਵਿਚ ਵੱਧ ਤੋਂ ਵੱਧ

ਜਾਣਕਾਰੀ ਲੈਕੇ, ਆਪ ਫ਼ੈਕਟਰੀ ਦੇ ਦਫ਼ਤਰ ਵਿਚ ਗਏ। ਜਿਥੇ ਆਪ ਜੀ ਦੇ ਬੈਠਣ ਲਈ ਜਗਹ ਨਹੀਂ ਸੀ ਬਣਾਈ ਗਈ। ਫ਼ੈਕਟਰੀ ਦੇ ਮੁਖੜੇ ਤੇ ਛਾਈ ਅੰਗੂਰ ਵੇਲ ਹੇਠ ਆਪ ਲਈ ਆਸਣ ਹਾਜ਼ਰ ਸੀ। ਸਤਿਗੁਰੂ ਜੀ ਮੰਜੇ ਤੇ ਬੈਠੇ। ਉਪਰ ਅੰਗੂਰਾਂ ਦੇ ਗੁੱਛੇ ਥਾਂ ਪਰ ਥਾਂ ਲਟਕ ਰਹੇ ਸਨ। ਫ਼ੈਕਟਰੀ ਦਾ ਮਾਲਕ ਸਿੱਖ ਹੱਥ ਜੋੜ ਕੇ ਸਾਹਮਣੇ ਆ ਖਲੋਤਾ ਅਤੇ ਰੋ ਪਿਆ : ਸੱਚੇ ਪਾਤਸ਼ਾਹ, ਬੱਚਿਆਂ ਤੇ ਕਿਰਪਾ ਕਰੋ। ਇਹਨਾਂ ਦੇ ਕੰਮ ਵਿਚ ਬਰਕਤ ਪਵੇ। ਸਤਿਗੁਰੂ ਜੀ ਨੇ ਸਾਰੇ ਪਰਵਾਰ ਨੂੰ ਅਮ੍ਰਿਤ ਵੇਲੇ ਸਕੇਸ਼ ਅਸ਼ਨਾਨ ਕਰ ਇਕ ਘੰਟਾ ਭਜਨ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਨ ਦੀ ਪੱਕੀ ਕੀਤੀ।

ਸੰਤ ਅਮਰ ਸਿੰਘ ਨੇ ਸਤਿਗੁਰੂ ਜੀ ਦੇ ਨਾਲ ਆਏ ਹਰੇਕ ਨੂੰ ਇਕ ਇਕ ਚੱਪਲਾਂ ਦਾ ਜੋੜਾ ਭੇਟ ਕੀਤਾ।

ਏਥੋਂ ਸੰਤ ਅਵਤਾਰ ਸਿੰਘ ਆਪਣੀ ਕਾਰ ਅੱਗੇ ਲਾਕੇ ਆਪਣੀ ਫ਼ੈਕਟਰੀ ਵਿਚ ਲੈ ਗਏ। ਏਥੇ ਟਿਊਬਾਂ, ਕਾਰਾਂ, ਸਕੂਟਰਾਂ ਆਦਿ ਲਈ ਮੁਕੰਮਲ ਮਸ਼ੀਨਰੀ ਤਿਆਰ ਕੀਤੀ ਜਾਂਦੀ ਹੈ।

## ਸਾਹਿਬਪੁਰੇ ਦੀਦਾਰੇ

ਫੇਰ, ਸਾਹਿਬਪੁਰੇ ਦੇ ਸੰਤ ਮੇਲਾ ਸਿੰਘ ਹੁਰਾਂ ਦੇ ਘਰ ਖੂਹੀ ਦਾ ਟੱਪ ਲਗਵਾਣ ਹਿਤ, ਘਰ ਵਾਲਿਆਂ ਦੀ ਬੇਨਤੀ ਤੇ, ਸ੍ਰੀ ਸਤਿਗੁਰੂ ਜੀ ਸਾਡੇ ਸਮੇਤ ਪਧਾਰੇ। ਇਕ ਓਹਲੇ ਜਿਹੇ ਵਿਚ ਕਹੀ ਰਖੀ ਹੋਈ ਸੀ। ਸ੍ਰੀ ਸਤਿਗੁਰੂ ਜੀ ਨੇ ਨਿਸਚਿਤ ਸਥਾਨ ਤੇ ਟੱਕ ਲਗਾਇਆ। ਪਰ ਟੱਕ ਲਗਾਣ ਤੋਂ ਪਹਿਲਾਂ ਸੰਤ ਮਹਿੰਦਰ ਸਿੰਘ ਪੂਰਬਾ ਰਾਹੀਂ ਅਰਦਾਸ ਕਰਵਾਈ ਗਈ ਅਤੇ ਪ੍ਰਸ਼ਾਦ ਵਰਤਾਇਆ ਗਿਆ।

ਸੰਤ ਹਵੇਲਾ ਸਿੰਘ ਹੁਰਾਂ ਵੀ ਨਾਲ ਲਗਦਿਆਂ ਅਰਜ਼ ਕਰ ਦਿਤੀ ਕਿ ਉਨ੍ਹਾਂ ਦੇ ਘਰ ਵੀ ਚਰਨ ਪਾਏ ਜਾਣ।

"ਕਿੰਨੀ ਕੁ ਦੂਰ ਹੈ!"

"ਬੱਸ ਨੇੜੇ ਈ ਹੈ ਜੀ!"

"ਨੇੜੇ ਤਾਂ ਇਕ ਮੀਲ ਵੀ ਹੁੰਦਾ ਹੈ?"

"ਨਹੀਂ ਜੀ ਬਸ, ਅਹੁ ਨਾਲ ਦੀ ਗਲੀ ਲੰਘਕੇ।"

ਸਤਿਗੁਰੂ ਜੀ ਸੰਗਤ ਸਮੇਤ ਪੈਦਲ ਹੀ ਚਲ ਪਏ। ਅਤੇ ਦੋ ਤਿੰਨ ਮਿੰਟ ਘਰ ਠਹਿਰ ਕੇ ਵਾਪਸ ਆ ਗਏ।...ਫਿਰ ਪਤਾ ਨਹੀਂ ਕਿਸ ਕਿਸ ਨੂੰ ਦਰਸ਼ਨ ਦਿਤੇ ਪਰ 6-30 ਵਜੇ ਤਕ ਕੋਠੀ ਪਹੁੰਚ ਹੋ ਗਈ।

## 11/10 ਕੋਠੀ ਵਿਚ ਆਖ਼ਰੀ ਦਿਨ

ਅੱਜ 11/10 ਪੂਸਾ ਰੋਡ ਕੋਠੀ ਵਿਖੇ ਗੁਰੂ ਕੀ, ਜਾਂ ਸੇਠਾਂ ਦੀ ਰਿਹਾਇਸ਼ ਦਾ ਆਖ਼ਰੀ ਦਿਨ ਹੀ ਜਾਪਦਾ ਹੈ ਕਿਉਂਕਿ ਰਿਹਾਇਸ਼ ਇਸ ਕੋਠੀ ਤੋਂ ਬਦਲਕੇ I/6 ਬੀ ਪੂਸਾ ਰੋਡ ਵਿਚ ਚਲੀ ਜਾਵੇਗੀ।

ਅੱਜ ਦਿਨੇ, ਇਕ ਮੌਕਾ ਅਜਿਹਾ ਵੀ ਆਇਆ ਕਿ ਬੀਬਾ ਜੀ ਨੇ ਮੇਰੀ ਪੁਸਤਕ

'ਸਿਮਰਨ' ਦੀ ਖ਼ਾਸੀ ਪ੍ਰਸ਼ੰਸਾ ਕੀਤੀ ਤੇ ਉਹਦੀ ਇਕ ਕਾਪੀ ਦੀ ਮੈਥੋਂ ਮੰਗੀ।

ਕੋਠੀ ਆਕੇ ਸਤਿਗੁਰੂ ਜੀ ਨੇ ਆਪਣੀ ਇੰਤਜ਼ਾਰ ਵਿਚ ਖਲੇ ਇਸਤਰੀ ਪੁਰਸ਼ਾਂ ਨੂੰ ਦਰਸ਼ਨ ਦਿਤੇ ਅਤੇ ਉਨ੍ਹਾਂ ਵਿਚੋਂ ਕਈਆਂ ਦੀਆਂ ਬੇਨਤੀਆਂ ਸੁਣੀਆਂ। ਏਥੋਂ ਵਿਹਲੇ ਹੋ ਆਪਣੇ ਆਰਾਮ ਕਮਰੇ ਵਿਚ ਜਾਂ ਪੁਜੇ ਤਾਂ ਪਹਿਲਾਂ ਗੁਰਦੇਵ ਸਿੰਘ ਸਰੋਦ ਨੂੰ ਅੰਦਰ ਬੁਲਾਇਆ। ਫਿਰ ਗੁਰਭਜਨ ਸਿੰਘ ਸਾਬਕਾ ਸਕੱਤਰ ਨੇ ਕੋਈ ਅਰਜ਼ ਜਾ ਕੀਤੀ। ਅੰਤ ਉਤੇ ਸਤਿਗੁਰੂ ਜੀ ਸੇਠ ਤ੍ਰਿਲੋਕ ਸਿੰਘ ਹੁਰਾਂ ਨੂੰ ਪਸਿੱਤੇ ਲੈ ਗਏ।

ਸੱਤ ਵਜੇ ਗਏ ਸ਼ਾਮ ਦੇ। ਪਤਾ ਲਗਾ ਸਤਿਗੁਰੂ ਜੀ ਜਲਪਾਨ ਕਰ ਰਹੇ ਹਨ। ਬੀਬਾ ਜੀ ਸਤਿਗੁਰੂ ਜੀ ਬਾਰੇ ਪੁਛਣ ਆਏ ਤਾਂ ਫਿਰ ਕਿਹਾ : ਕਵੀ ਜੀ, 'ਸਿਮਰਨ' ਕਦੋਂ ਦਿਓਗੇ। ਮੈਂ ਦੱਸਿਆ : ਘਰੋਂ ਭੈਣੀ ਸਾਹਿਬ ਹੀ ਭੇਜ ਦਿਆਂਗਾ।

### ਟਾਨਿਕ ਦਵਾਈਆਂ

ਬਾਬੂ ਕਰਤਾਰ ਸਿੰਘ ਹੁਰਾਂ ਜਦੋਂ ਦਿਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਉਨ੍ਹਾਂ ਦੋ ਸ਼ੀਸ਼ੀਆਂ ਸਤਿਗੁਰੂ ਜੀ ਨੂੰ ਭੇਟ ਕੀਤੀਆਂ। ਇਕ ਵਿਚ ਉਨ੍ਹਾਂ ਦੀ ਆਪਣੀ ਬਣਾਈ ਕਸਤੂਰੀ ਆਦਿ ਬੱਟੀ ਸੀ, ਦੂਜੀ ਵਿਚ ਮੁਫ਼ੱਰਾ। ਮੈਂ ਤਾਂ ਸਤਿਗੁਰੂ ਜੀ ਪਾਸ ਇਹ ਟਾਨਿਕ ਦਵਾਈਆਂ ਪਹਿਲੀ ਵਾਰ ਹੀ ਵੇਖੀਆਂ।

ਕੋਠੀ ਵਿਚਲੇ ਆਦਮੀਆਂ ਦੇ ਸਤਿਗੁਰੂ ਜੀ ਪਾਸ ਆਉਣ ਜਾਣ ਤੋਂ ਇਹ ਅਨੁਮਾਨ ਬਣਿਆ ਕਿ ਸ਼ਾਪਿੰਗ ਸੈਂਟਰ ਦੇ ਲੈਣ-ਦੇਣ ਬਾਰੇ ਮਾਮਲਾ ਸਰਗਰਮ ਹੈ। ਸ: ਸੇਵਾ ਸਿੰਘ ਅਤੇ ਸੰਤ ਗੁਲਜ਼ਾਰ ਸਿੰਘ, ਸ: ਸੁਰਿੰਦਰ ਸਿੰਘ ਡਾਲਟਨਗੰਜ ਦੇ ਘਰ ਗਏ ਹਨ। ਪਰ ਉਹ ਤਾਂ ਉਡੀਕ ਕਮਰੇ ਵਿਚ ਬੈਠਾ ਸ੍ਰੀ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਿਹਾ ਹੈ।

ਮੈਨੂੰ ਤਾਂ ਹੁਣ ਘਰ ਹੀ ਚਲਣਾ ਚਾਹੀਦਾ ਹੈ।

## 26 ਅਪਰੇਲ 1978 ਬੁੱਧਵਾਰ
## ਨਵੀਂ ਦਿੱਲੀ

### ਅਚਾਨਕ ਤਬਦੀਲੀ

ਅੱਜ ਦਿਨੇ ਸ: ਹਰਵਿੰਦਰ ਸਿੰਘ ਨੂੰ ਮਿਲਣ ਤੋਂ ਪਤਾ ਲੱਗਾ ਕਿ ਰਾਤੀਂ 10 ਤੋਂ 11 ਵਿਚਾਲੇ ਪਹਿਲੇ ਸਾਰੇ ਪ੍ਰੋਗਰਾਮ ਨਵੀਂ ਸ਼ਕਲ ਵਿਚ ਢਾਂਗੇ ਗਏ। ਸਤਿਗੁਰੂ ਜੀ ਸਿੱਧੇ ਗੋਲਾ ਫ਼ਾਰਮ ਜਾਣ ਦੀ ਥਾਂ ਹਵਾਈ ਸਫ਼ਰ ਦੁਆਰਾ ਬਨਾਰਸ ਅਤੇ ਓਥੋਂ ਕਾਰ ਦੁਆਰਾ ਡਾਲਟਨਗੰਜ ਜਾਣਗੇ। ਸੁਖਵਿੰਦਰ ਸਿੰਘ ਪਿੰਕੀ ਤਬਲਾ ਵਿਦਿਆਰਥੀ ਨੇ ਹਵਾਈ ਸਫ਼ਰ ਸਤਿਗੁਰੂ ਜੀ ਨਾਲ ਹੀ ਕੀਤਾ ਹੈ। ਇਸ ਤਬਦੀਲੀ ਦਾ ਕਾਰਨ ਤਟ-ਫਟ ਸੇਠ ਕ੍ਰਿਪਾਲ ਸਿੰਘ ਡਾਲਟਨਗੰਜ ਨੂੰ ਮਿਲਕੇ ਸ਼ਾਪਿੰਗ ਸੈਂਟਰ ਦਾ ਨਿਬੇੜਾ ਕਰਨਾ ਹੈ।

ਸ: ਹੰਸਪਾਲ ਨੇ ਮੇਰੇ ਨਾਲ ਜ਼ਿਕਰ ਕੀਤਾ ਕਿ ਉਹ ਡਾ: ਅਮਰ ਭਾਰਤੀ ਲਈ ਸਹਾਇਕ ਹੋਣਾ ਚਾਹੁੰਦਾ ਹੈ ਡਾਕਟਰੀ ਸੇਵਾ ਲੈ ਕੇ। ਸੁਭਾਵਕ ਹੀ ਮੈਨੂੰ ਇਸ

ਤਜਵੀਜ਼ ਤੇ ਖ਼ੁਸ਼ੀ ਹੋਈ, ਜੇ ਉਹਦੇ ਵਿਹਲੇ ਵਕਤ ਦੀ ਕੁਝ ਕੀਮਤ ਨਿਕਲ ਆਵੇ ।

## ਗਿਆਨੀ ਜੀ ਚਲ ਵਸੇ

ਰਾਤੀਂ 8 ਵਜੇ ਜਦੋਂ ਡਾ: ਅਮਰ ਭਾਰਤੀ ਸਾਡੇ ਘਰ ਆਏ ਤਾਂ ਸ: ਹੰਸਪਾਲ ਵੀ ਥੋੜੇ ਸਮੇਂ ਪਿਛੋਂ ਪਰਵਾਰ ਸਮੇਤ ਆ ਦਰਸ਼ਨ ਦਿਤੇ । ਇਸ ਨੇ ਦੱਸਿਆ ਕਿ ਕੱਲ੍ਹ ਸ਼ਾਮ ਦੇ ਗਿਆਨੀ ਜਸਵੰਤ ਸਿੰਘ ਜਨਤਕ ਪਰੈਸ ਵਾਲੇ ਪੂਰੇ ਹੋ ਗਏ ਹਨ । ਇਹ ਸੁਣ ਸਾਨੂੰ ਸਭ ਨੂੰ ਗਹਿਰਾ ਆਘਾਤ ਪਹੁੰਚਾ ਕਿਉਂਕਿ ਗਿਆਨੀ ਜਸਵੰਤ ਸਿੰਘ ਸਿਖ਼ਰ ਦਾ ਉਦਾਰ ਤੇ ਪਰ ਸੁਆਰਥੀ ਵਿਅਕਤੀ ਸੀ । ਆਪ ਸੂਦ ਤੇ ਰਕਮ ਲੈ ਕੇ ਮਾੜਿਆਂ ਮਸਕੀਨਾਂ ਦੀਆਂ ਲੋੜਾਂ ਪੂਰੀਆਂ ਕਰਨ ਤਕ ਜਾਂਦਾ ਸੀ ।

## ਵਰਿਆਮ ਦੀ ਚਿੱਠੀ

ਸ: ਜਗਦੀਸ਼ ਸਿੰਘ "ਵਰਿਆਮ" ਦੀ ਇਕ ਚਿੱਠੀ ਅੱਜ ਮਿਲੀ ਜੋ ਉਸਨੇ 24.4. ਦੀ ਲਿਖੀ ਹੋਈ ਸੀ । ਕੁਛ ਜ਼ਰੂਰੀ ਅੰਸ਼ ਨੋਟ ਕਰਨ ਵਾਲੇ ਹਨ :

"ਬੰਬਈ ਵਿਚ ਸਤਿਗੁਰਾਂ ਦੇ ਦਰਸ਼ਨ ਤਾਂ ਖੁਲ੍ਹੇ ਹੋਏ ਪਰ ਮੇਲ ਬਹੁਤਾ ਨਾ ਹੋ ਸਕਿਆ । ਘਾਟ ਜਿਹੀ ਮਹਿਸੂਸ ਹੁੰਦੀ ਸੀ । ਇਕ ਦਿਨ ਟੈਲੀਫੋਨ ਖੜਕ ਗਏ । ਜਦੋਂ ਭੈਣੀ ਸਾਹਿਬ ਪੁੱਜਿਆ, ਹਜ਼ੂਰ ਦੀ ਤਿਆਰੀ ਲੁਧਿਆਣੇ ਜਾਣ ਦੀ ਸੀ । ਗੱਡੀ ਤੇ ਬੈਠਾ ਕੇ ਨਾਲ ਲੈ ਗਏ । ਸੁਰਿੰਦਰ ਸਿੰਘ ਦੇ ਘਰ ਇਕ ਵਣ-ਅਫ਼ਸਰ (ਫਾਰੈਸਟ ਆਫ਼ੀਸਰ) ਨਾਲ ਸਫ਼ੈਦਿਆਂ ਦੀ ਖ਼ਰੀਦ ਬਾਰੇ ਤੇ ਉਹਨਾਂ ਦੇ ਉਪਯੋਗ ਬਾਰੇ ਗੱਲਾਂ ਬਾਤਾਂ ਹੋਈਆਂ । ਯੂ. ਪੀ. ਵਿਚ ਸਫ਼ੈਦੇ ਲਾਉਣ ਦਾ ਵਿਚਾਰ ਹੈ । ਗੱਲਾਂ 'ਚੋਂ ਗੱਲ ਨਿਕਲੀ ਕਿ ਸਫ਼ੈਦੇ ਦੇ ਗੁੱਦੇ ਦਾ ਕਾਗਜ਼ ਵੀ ਬਣ ਸਕਦਾ ਹੈ । ਦਲੀਪ ਸਿੰਘ ਨਿਰੀਖਿਅਕ ਵੀ ਬੈਠੇ ਸਨ । ਸਤਿਗੁਰਾਂ ਸਾਥੋਂ ਗੱਲ ਛੁਹਾ ਕੇ ਕਾਗਜ਼ਾਂ ਦੀ ਫ਼ੈਕਟਰੀ ਦਾ ਜ਼ਿਕਰ ਕਰ ਦਿਤਾ । ਮੈਂ ਅਰਜ਼ ਕੀਤੀ : ਗ਼ਰੀਬ-ਨਿਵਾਜ਼ (ਪਰਚੇ ਦੇ) ਗਾਹਕਾਂ ਦੀ ਪਲਾਂਟੇਸ਼ਨ ਕਰਵਾਓ । ਹੱਸੇ ਤਾਂ ਸਾਰੇ ਹੀ ਬਹੁਤ ਸਨ ।"

"ਅਗਲੇ ਦਿਨ ਜਲੰਧਰ ਲੰਗਰ ਸੀ ਸਤਵੰਤ ਸਿੰਘ ਅਫ਼ਰੀਕਾ ਵਾਲਿਆਂ ਦੇ ਘਰ । ਉਸ ਤੋਂ ਅਗਲੇ ਦਿਨ ਸੱਚੇ-ਪਾਤਸ਼ਾਹ ਜੀ ਨਾਲ ਅੰਮ੍ਰਿਤਸਰ ਜਾਣਾ ਸੀ ਪਰ ਟੈਲੀਫੋਨ ਆ ਗਿਆ ਕਿ ਆਪ ਨਹੀਂ ਆ ਰਹੇ ਕੰਮ ਸ੍ਰੀ ਭੈਣੀ ਸਾਹਿਬ ਹੋ ਗਿਆ । ਸ: ਮਹਿੰਦਰ ਸਿੰਘ ਨੂੰ ਮਿਲਣ ਜਾਣਾ ਸੀ ਉਹ ਆਪ ਹੀ ਆ ਗਏ ।"

# 28 ਅਪਰੈਲ 1978 ਸ਼ੁਕਰਵਾਰ
# ਨਵੀਂ ਦਿੱਲੀ

## ਦੂਜੀ ਕੋਠੀ ਵਿਚ ਪਰਵੇਸ਼

ਭਾਪਾ ਪ੍ਰੀਤਮ ਸਿੰਘ ਨਵ ਯੁਗ ਪ੍ਰੈਸ ਵਾਲਿਆਂ ਨੂੰ ਮਿਲਕੇ ਪਰਤਦਿਆਂ ਜਦੋਂ ਕਰੋਲ ਬਾਗ਼ ਉਤਰ ਕੇ ਦੋਬਾਰਾ ਬਸ ਫੜਨ ਲਈ ਜਤਨ ਕੀਤਾ ਤਾਂ ਸਾਨੂੰ—ਮੈਨੂੰ ਤੇ ਮੇਰੀ ਪਤਨੀ ਨੂੰ—ਪੂਸਾ ਰੋਡ ਤਕ ਪੈਦਲ ਆਉਣਾ ਪਿਆ । ਏਥੇ ਸੇਠ ਤ੍ਰਿਲੋਕ ਸਿੰਘ ਹੁਰਾਂ ਦੀ ਪ੍ਰਾਵੀਡੈਂਟ ਫ਼ੰਡ ਮਹਿਕਮੇ ਵਲੋਂ ਖਾਲੀ ਕੀਤੀ ਗਈ ਕੋਠੀ ਵਲ ਝਾਤੀ

ਮਾਰੀ ਤਾਂ ਅੰਦਰ ਕੁਝ ਰੌਣਕ ਜਿਹੀ ਭਾਸੀ।

ਅੰਦਰ ਲੰਘੇ ਤਾਂ ਵੇਖਿਆ 3-4 ਕਾਰਾਂ ਸਨ ਤੇ ਕਿੰਨੇ ਸਾਰੇ ਨਾਮਧਾਰੀ, ਗ਼ੈਰ ਨਾਮਧਾਰੀ ਖਲੋਤੇ ਹੋਏ ਸਨ। ਸੇਠ ਜੀ ਨੂੰ ਇਸ ਕੋਠੀ ਬਾਰੇ ਕੁਝ ਕਹਿਣਾ ਸੀ ਅਤੇ ਅਸੀਂ ਇਕ ਚੱਕਰ ਅੰਦਰੋਂ ਮਾਰ ਕੇ ਨਿਕਲੇ ਹੀ ਸਾਂ ਕਿ ਸੇਠ ਜੀ ਤੇ ਉਹਨਾਂ ਦਾ ਸਪੁਤਰ ਧਰਮ ਸਿੰਘ ਮਿਲ ਪਏ। ਸੇਠ ਜੀ ਨੇ ਕਿਹਾ : ਬੱਸ, ਤੁਰ ਚਲੇ ? ਸਤਿਗੁਰਾਂ ਦੇ ਦਰਸ਼ਨ ਨਹੀਂ ਕਰਨੇ ?

"ਕਿਥੇ ਨੇ ?"

"ਏਥੇ ਹੀ ਨੇ, ਉਪਰ ਤਾਂ ਚੱਲੋ।"

## ਸ੍ਰੀ ਸਤਿਗੁਰੂ ਜੀ ਦੇ ਦਰਸ਼ਨ

ਅਤੇ ਉਹ ਨਾਲ ਲੈ ਕੇ ਚਲ ਪਏ...ਹਰ ਪੌੜੀ ਤੇ ਫੁਲ ਬਿਖਰੇ ਹੋਏ ਸਨ। ਵਡੀ ਸਾਰੀ ਦੋ ਛੱਤੀ ਕੋਠੀ ਖਾਲੀ-ਖਾਲੀ ਲਗਦੀ ਸੀ। ਅੰਦਰ ਆਦਮੀ ਤਾਂ ਓਨੇ ਲਗੇ ਨਾ ਪਰ ਉਪਰ ਗਿਆਂ ਸਜੇ ਹੱਥ ਪਹਿਲੇ ਕਮਰੇ ਵਿਚ ਲੰਗਰ ਕਰਨ ਵਾਲੀਆਂ ਬੀਬੀਆਂ ਨਜ਼ਰ ਪਈਆਂ—ਬੀਬੀ ਇਂਦਰ ਕੌਰ, ਸੁਰਜੀਤ ਕੌਰ, ਪ੍ਰੀਤਮ ਕੌਰ, ਕਿਰਪਾਲ ਕੌਰ ਅਤੇ ਨਾਲ ਹੀ ਦਿੱਸੇ ਸੇਠ ਜੀ ਦੀ ਨੂੰਹ ਚਰਨਜੀਤ, ਸੇਠਣੀ ਸੁਰਜੀਤ, ਸੇਠਣੀ ਮਹਿੰਦਰ ਕੌਰ ਦੀ ਛੋਟੀ ਭੈਣ, ਭਣਵਈਆ ਸੇਠ ਹਰਮਹਿੰਦਰ ਸਿੰਘ ਬੈਂਕੋਕ ਆਦਿ।

ਪਰ ਸੇਠ ਜੀ ਨੇ ਜਿਸ ਅੰਦਰ ਦਾ ਬੂਹਾ ਖੋਲ੍ਹਿਆ ਉਸ ਵਿਚ ਵਿਛੇ ਹੋਏ ਪਲੰਘ ਤੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮਨ ਬਲਿਹਾਰ ਹੋ ਗਿਆ। ਕਮਰੇ ਵਿਚ ਅਨ੍ਹੇਰਾ ਸੀ। ਅਜੇ ਬੱਤੀ ਦੀਆਂ ਤਾਰਾਂ ਠੀਕ ਨਹੀਂ ਸਨ ਹੋ ਸਕੀਆਂ, ਪੱਖੇ ਨੇ ਕਿਥੋਂ ਹਰਕਤ ਵਿਚ ਹੋਣਾ ਸੀ। ਕੂਲਰ ਜ਼ਰੂਰ ਚਲ ਰਿਹਾ ਸੀ। (?)

ਮੈਂ ਅਤੇ ਪਤਨੀ ਨੇ ਗੁਰੂ ਚਰਨਾਂ ਤੇ ਮਸਤਕ ਧਰ ਨਮਸਕਾਰ ਕੀਤੀ। ਮੇਰੇ ਕੌਤੂਹਲ ਤੇ ਹੈਰਾਨਗੀ ਦੀ ਹੱਦ ਨਹੀਂ ਸੀ ਕਿ ਯੂ. ਪੀ. ਜਾਣ ਵਾਲੇ ਏਥੇ ਕਿਵੇਂ ਏਨੀ ਜਲਦੀ ਆ ਗਏ। ਸੁਖ ਹੋਵੇ ਸਹੀ।

## ਡਾਲਟਨਗੰਜ ਦੀਆਂ ਗੱਲਾਂ

ਸਤਿਗੁਰੂ ਜੀ ਗੁਲਜ਼ਾਰ ਸਿੰਘ ਸਾਬਕਾ ਸੇਵਕ ਨਾਲ ਗੱਲ ਬਾਤ ਕਰ ਰਹੇ ਸਨ। ਮੈਨੂੰ ਪਾਸ ਹੀ ਬੈਠੇ ਪੂਰਬਾ ਮਹਿੰਦਰ ਸਿੰਘ ਨਾਲ ਵਾਰਤਾ ਦਾ ਮੌਕਾ ਮਿਲ ਗਿਆ। ਉਸ ਨੇ ਦੱਸਿਆ : 26 ਅਪਰੈਲ ਨੂੰ ਅਸੀਂ 6 ਜਣੇ ਸਵੇਰੇ 6-30 ਦੇ ਜਹਾਜ਼ ਤੇ ਚੜ੍ਹੇ—ਸ੍ਰੀ ਸਤਿਗੁਰੂ ਜੀ, ਸ: ਸੇਵਾ ਸਿੰਘ ਦਿੱਲੀ, ਸੇਠ ਮਹਿੰਦਰ ਸਿੰਘ—ਸੁਰਿੰਦਰ ਸਿੰਘ (ਦੋਵੇਂ ਡਾ: ਗੰ:) ਮੈਂ ਅਤੇ ਪਿੰਕੀ, ਬਨਾਰਸ ਲਈ ਉਡੇ, 10 ਵਜੇ ਬਨਾਰਸ ਪਹੁੰਚੇ ਹੋਵਾਂਗੇ। ਪ੍ਰਸ਼ਾਦਾ ਪਾਣੀ ਛਕ ਕੇ ਦੋ ਕੁ ਵਜੇ ਕਾਰਾਂ ਦੁਆਰਾ ਡਾਲਟਨਗੰਜ ਪਹੁੰਚੇ।

"ਡਾਲਟਨਗੰਜ ਗਿਆਂ ਪਤਾ ਲਗਾ ਸੇਠ ਕਿਰਪਾਲ ਸਿੰਘ ਦੇ ਛੋਟੇ ਭਰਾ ਸ: ਅਜੀਤ ਸਿੰਘ ਨੂੰ ਹਾਦਸਾ ਵਾਪਰ ਗਿਆ ਹੈ ਅਤੇ ਉਹ ਰਾਂਚੀ ਹੈ। ਸੁਣ ਕੇ ਬੜਾ ਦੁਖ ਹੋਇਆ, ਪਰ ਕਿਉਂਕਿ ਰਾਤੀਂ 9-30 ਵਜੇ ਡਾਲਟਨਗੰਜ ਪਹੁੰਚ ਸਕੇ ਸਾਂ,

ਰਾਤ ਏਥੇ ਹੀ ਕੱਟਣ ਦੀ ਮਜਬੂਰੀ ਸੀ। ਸਵੇਰੇ ਕਾਰਾਂ ਦੁਆਰਾ ਹੀ ਰਾਂਚੀ ਪਹੁੰਚੇ। ਸਤਿਗੁਰੂ ਜੀ ਨੇ ਹਾਦਸੇ ਦੇ ਸ਼ਿਕਾਰ ਵਿਅਕਤੀਆਂ ਨੂੰ ਹਸਪਤਾਲ ਜਾ ਕੇ ਦਰਸ਼ਨ ਦਿਤੇ,...ਹੋਰ ਸੰਬੰਧਤ ਬਚਨ ਬਿਲਾਸ ਕਰਕੇ ਸਤਿਗੁਰੂ ਜੀ ਅੱਜ ਸਵੇਰੇ ਹਵਾਈ ਸਫ਼ਰ ਦੁਆਰਾ 6 ਵਜੇ ਏਥੇ ਪੁੱਜੇ ਹਨ।"

## ਰਾਂਚੀ ਪਾਸ ਦੁਰਘਟਨਾ

ਸੰਤ ਗੁਲਜ਼ਾਰ ਸਿੰਘ ਨਾਲ ਵਾਰਤਾਲਾਪ ਮੁੱਕਾ ਤਾਂ ਮੈਂ ਸ੍ਰੀ ਸਤਿਗੁਰੂ ਜੀ ਪਾਸ ਜਾ ਬੈਠਾ। ਆਪ ਬਿਸਤਰੇ ਤੇ ਵੱਖੀ ਪਰਨੇ ਪਏ ਹੋਏ ਸਨ। ਆਪ ਜੀ ਨੇ ਦੱਸਿਆ : ਜਾਣਾ ਤਾਂ 26 ਸਵੇਰ ਨੂੰ ਗੋਲਾ ਫ਼ਾਰਮ ਸੀ, ਪਰ ਅਚਾਨਕ ਐਸੀ ਪੇਚੀਦਗੀ ਪੈਦਾ ਹੋ ਗਈ ਕਿ ਸਾਰੇ ਮਿਥੇ ਪਰੋਗਰਾਮ ਛਡਣੇ ਪਏ, ਡਾਲਟਨਗੰਜ ਨੂੰ ਰਵਾਨਗੀ ਹੋ ਗਈ। ਬਨਾਰਸ ਲੰਗਰ ਛਕ ਕੇ ਜਾਂ ਰਾਤੀਂ 9-30 ਡਾਲਟਨਗੰਜ ਅਪੜੇ ਤਾਂ ਅਗੇ ਹੋਰ ਹੀ ਵਰਕੇ ਖੁਲ੍ਹੇ ਹੋਏ ਸਨ। 25-4-78 ਨੂੰ ਰਾਂਚੀਓਂ ਆਉਂਦਿਆਂ 25 ਕੁ ਕਿਲੋਮੀਟਰ ਦੇ ਫ਼ਾਸਲੇ ਤੇ, ਅਜੀਤ ਸਿੰਘ ਹੁਰਾਂ ਦੀ ਕਾਰ ਨਾਲ ਇਕ ਟਰੱਕ ਟਕਰਾ ਗਿਆ ਅਤੇ ਬੜੀ ਦੂਰ ਤਕ ਉਹਨਾਂ ਦੀ ਗੱਡੀ ਪਿਛਾਂਹ ਉਲਟਾ ਕੇ ਸੁੱਟ ਗਿਆ।

"ਗੱਡੀ ਵਿਚ ਡਰਾਈਵਰ ਦੇ ਨਾਲ ਅਜੀਤ ਦੇ ਦੋ ਬੱਚੇ ਅਤੇ ਅਜੀਤ ਦੀ ਲੜਕੀ ਬੈਠੇ ਹੋਏ ਸਨ। ਮਗਰਲੀ ਸੀਟ ਤੇ ਅਜੀਤ ਸਿੰਘ ਅਤੇ ਉਹਦੀ ਪਤਨੀ ਭਜਨ ਬੈਠੀ ਹੋਈ ਸੀ। ਹਾਦਸਾ ਡਾਢਾ ਹੋਇਆ। ਡਰਾਈਵਰ ਮਰ ਗਿਆ। ਅਜੀਤ ਸਿੰਘ ਦੀ ਇਕ ਬਾਂਹ ਅਤੇ ਲੱਤ ਦੀ ਹੱਡੀ ਟੁੱਟ ਗਈ। ਭਜਨ ਨੂੰ ਵੀ ਸਿਰ ਤੇ ਬਹੁਤ ਚੋਟ ਆਈ। ਮੂੰਹ ਤੇ ਸੱਟਾਂ ਦਾ ਡਾਢਾ ਜ਼ੋਰ ਰਿਹਾ। ਅੱਖਾਂ ਬਚ ਰਹੀਆਂ ਹਨ। ਅਤੇ ਅਜੀਤ ਸਿੰਘ ਵੀ ਬੁਰੀ ਤਰ੍ਹਾਂ ਸੱਟ ਫੇਟ ਖਾਧੇ ਹੋਏ ਸੀ। ਇਸਦਾ ਉਪਰੇਸ਼ਨ ਅੱਜ ਹੋਵੇਗਾ ਸਾਰੇ ਹੀ ਰਾਂਚੀ ਹਸਪਤਾਲ ਵਿਚ ਹਨ।"

ਦ੍ਰਿਸ਼ ਅਕਹਿ ਸੀ। ਪਰ ਇਹਨਾਂ 'ਚੋਂ ਕਿਸੇ ਦੀ ਵੀ ਜਾਨ ਨੂੰ ਖ਼ਤਰਾ ਨਹੀਂ ਸੀ।

ਸਤਿਗੁਰੂ ਜੀ ਨੇ ਦੱਸਿਆ : ਜੇ ਸ਼ਾਪਿੰਗ ਸੈਂਟਰ ਦੇ ਲੈਣ-ਦੇਣ ਦੀ ਹੀ ਗੱਲ ਹੁੰਦੀ ਤਾਂ ਮੈਂ ਦਿੱਲੀ ਵੀ ਕਰ ਲੈਂਦਾ ਪਰ ਮਹਿੰਦਰ ਸਿੰਘ (ਡਾ: ਗੰ:) ਨੇ ਜ਼ੋਰ ਦਿਤਾ ਸੀ ਕਿ ਤੁਸੀਂ ਡਾਲਟਨਗੰਜ ਚਲੋ ਅਤੇ ਸਾਡੇ ਸਭ ਤੇ ਕਿਰਪਾ ਕਰੋ। ਇੰਦਰ ਸਿੰਘ ਤੇ ਵੀ ਬਖ਼ਸ਼ਸ਼ ਹੋਵੇ। ਪਰ ਡਾਲਟਨਗੰਜ ਗਏ ਤਾਂ...

ਸਤਿਗੁਰੂ ਜੀ ਨੇ ਅੱਜ ਮਹਾਰਾਜ ਬੀਰ ਸਿੰਘ ਜੀ ਨੂੰ ਫੋਨ ਕਰਨਾ ਸੀ। ਸੇਠ ਤ੍ਰਿਲੋਕ ਸਿੰਘ ਹੁਰਾਂ ਕਿਹਾ : ਸੱਚੇ ਪਾਤਸ਼ਾਹ ਫੋਨ ਤਾਂ ਪਹਿਲੀ ਕੋਠੀ ਵਿਚ ਜਾ ਕੇ ਹੀ ਕਰਨਾ ਪਏਗਾ। ਅਤੇ 7-45 ਵਜੇ ਸਤਿਗੁਰੂ ਜੀ ਇਕ ਕਾਰ ਵਿਚ ਬੈਠ ਕੇ ਓਧਰ ਨੂੰ ਗਏ।

## ਦੂਜੀ ਕੋਠੀ

ਇਹ ਕੋਠੀ 1/6 B ਪੂਸਾ ਰੋਡ ਜੋ ਪਹਿਲੀ ਤੋਂ ਪੂਰਬ ਵਲ ਇਕ ਬੱਸ ਸਟਾਪਿਜ ਦੇ ਫ਼ਾਸਲੇ ਤੇ ਹੈ, ਪਹਿਲਾਂ ਰੀਜਨਲ ਪ੍ਰਾਵੀਡੈਂਟ ਫ਼ੰਡ ਕਮਿਸ਼ਨਰ ਦਿੱਲੀ ਦੇ ਕੰਟਰੋਲ

ਵਿਚ ਸੀ। ਇਸ ਵਿਚ ਉਪਰੋਕਤ ਮਹਿਕਮੇ ਦੀ ਜੋ ਰਹਿੰਦ-ਖੂੰਹਦ ਸੀ, ਰਾਤੋ ਰਾਤ ਕਢ-ਕਢਾ ਕੇ ਵਸਣ ਯੋਗ ਜਗਹ ਬਣਾਈ ਗਈ ਹੈ। ਫ਼ਰਸ਼ ਸਾਬਣ ਤੇ ਪਾਣੀ ਨਾਲ ਧੋਤੇ ਜਾ ਰਹੇ ਹਨ। ਬਿਜਲੀ ਦੀ ਫਿਟਿੰਗ ਆਪਣੀ ਲੋੜ ਅਨੁਸਾਰ ਕਰਵਾਈ ਜਾ ਰਹੀ ਹੈ। ਸਤਿਗੁਰਾਂ ਦੇ ਕਮਰੇ ਵਿਚ ਵੀ ਸੁਖਵੰਤ ਸਿੰਘ (ਹਰਭਜਨ ਸਿੰਘ ਸਿਤਾਰ ਦਾ ਬਿਜਲੀ ਮਕੈਨਿਕ ਛੋਟਾ ਭਾਈ) ਪਹੁੰਚ ਚੁਕਾ ਹੈ। ਉਪਰਲੀ ਛੱਤੇ ਪੂਰਬੀ ਪਾਸੇ ਇਕ ਲੰਬੇ ਚੌੜੇ ਹਾਲ ਵਿਚ ਗ਼ਲੀਚਾ ਵਿਛਾ ਦਿਤਾ ਗਿਆ ਹੈ, ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਾਸਤੇ। ਇਕ ਵਰਨੀ ਕਰਨ ਦੀ ਤਿਆਰੀ ਵੀ ਕੀਤੀ ਜਾ ਰਹੀ ਹੈ।

8 ਵਜਦੇ ਨੂੰ ਅਸਾਂ ਘਰ ਜਾਣ ਲਈ ਬੱਸ ਫੜ ਲਈ।

## 29 ਅਪਰੈਲ 1978 ਸ਼ਨੀਵਾਰ
## ਨਵੀਂ ਦਿੱਲੀ

### ਆਸਾ ਦੀ ਵਾਰ ਦੂਜੀ ਕੋਠੀ ਵਿਚ

ਮੈਂ ਅਤੇ ਮੇਰਾ ਵਡਾ ਲੜਕਾ ਮਨਧੀਰ ਸਿੰਘ ਸਵੇਰੇ 5 ਵਜੇ 851 ਬੱਸ ਫੜ ਕੇ ਪੂਸਾ ਰੋਡ ਬੱਸ ਸਟੈਂਡ ਤੇ ਜਾ ਉਤਰੇ। ਇਹ ਬੱਸ ਸਟੈਂਡ ਸੇਠ ਤ੍ਰਿਲੋਕ ਸਿੰਘ ਹੁਰਾਂ ਦੀ ਕੋਠੀ ਦੇ ਐਨ ਸਾਹਮਣੇ ਹੈ। ਕੋਠੀ ਵਿਚ ਪੈਰ ਧਰਦਿਆਂ ਹੀ ਸਫ਼ੇਦ ਬਸਤਰਧਾਰੀ ਦੇਵ-ਤੁਲ ਨਾਮਧਾਰੀਆਂ ਦੇ ਦਰਸ਼ਨ ਹੋਏ। ਅਸੀਂ ਪੌੜੀਆਂ ਚੜ੍ਹ ਰਹੇ ਸਾਂ। ਹੋਰ ਇਸਤਰੀ ਪੁਰਸ਼ ਹੇਠਾਂ ਉਤਰ ਰਹੇ ਸਨ। ਇਸ ਦਾ ਮਤਲਬ ਇਹ ਸੀ ਕਿ ਆਸਾ ਦੀ ਵਾਰ ਦਾ ਕੀਰਤਨ ਸਮਾਪਤ ਹੋ ਚੁਕਾ ਹੈ।

ਕੀਰਤਨ ਹਰਭਜਨ-ਗੁਰਦੇਵ ਸਿੰਘ ਨੇ ਕੀਤਾ ਸੀ। ਸਾਡੇ ਗਿਆਂ, ਗੁਰਦੇਵ ਸਿੰਘ ਨੇ ਸਤਿਗੁਰੂ ਜੀ ਨੂੰ ਆਖਿਆ : ਅੱਜ ਆਪ ਦੀ ਆਵਾਜ਼ ਬੜੇ ਸਧੇ ਹੋਏ ਤਰੀਕੇ ਨਾਲ ਤੇ ਭਰਪੂਰਤਾ ਵਿਚ ਲਗ ਰਹੀ ਸੀ। ਸਤਿਗੁਰੂ ਜੀ ਨੇ ਬਚਨ ਕੀਤਾ : ਅਜੇ ਵੀ ਪੇਟ ਦਾ ਖਰਾਬਾ ਚਲ ਰਿਹਾ ਹੈ।

ਸੇਠ ਤ੍ਰਿਲੋਕ ਸਿੰਘ ਏਧਰ-ਓਧਰ ਜਾਣੂਆਂ ਨੂੰ ਮਿਲ ਰਹੇ ਸਨ। ਉਨ੍ਹਾਂ ਦੀ ਪਤਨੀ ਬੀਬੀ ਮਹਿੰਦਰ ਕੌਰ ਦੋ ਦੋ ਟੁਕੜੇ ਬਰਫ਼ੀ ਦੇ, ਦੋ ਦੋ ਮੱਠੀਆਂ ਵਾਲੇ ਲਿਫ਼ਾਫ਼ੇ ਹਰ ਆਏ ਵਿਅਕਤੀ ਨੂੰ ਵੰਡ ਰਹੀ ਸੀ। ਹੇਠਾਂ ਗਰਾਊਂਡ ਫ਼ਲੋਰ ਤੇ ਵਰਨੀ ਅਜੇ ਵੀ ਚਲ ਰਹੀ ਸੀ।

ਪਤਾ ਲਗਾ ਸਤਿਗੁਰੂ ਜੀ ਆਪਣੇ ਕਮਰੇ ਵਿਚ ਹਨ। ਗਿਆ, ਵੇਖਿਆ। ਸਵੇਰ ਦੇ ਬੈਠਣ ਦੀ ਥਕਾਨ ਲਾਹਣ ਹਿਤ, ਜ਼ਰਦ ਰੰਗੇ ਸੁਚੇ ਬਸਤਰਾਂ ਨਾਲ ਵਿਛੇ ਪਲੰਘ ਉਪਰ ਲੇਟੇ ਹੋਏ ਬਾਣੀ ਪੜ੍ਹ ਰਹੇ ਸਨ।

ਮੇਰੇ 'ਅਗਲਾ ਪ੍ਰੋਗਰਾਮ' ਪੁੱਛਣ ਤੇ ਸਤਿਗੁਰੂ ਜੀ ਨੇ ਦੱਸਿਆ : ਫ਼ਿਲਹਾਲ ਤਾਂ ਏਹੋ ਹੈ ਕਿ ਇਥੋਂ 7 ਵਜੇ ਦੇ ਕਰੀਬ ਹਵਾਈ ਸਫ਼ਰ ਸ਼ੁਰੂ ਕਰ ਕੇ ਲਖਨਊ ਜਾ ਉਤਰਾਂਗੇ। ਉਥੋਂ ਕਾਰ ਲੈ ਕੇ ਗੋਲਾ ਨਾਮਧਾਰੀ ਫ਼ਾਰਮ ਤੇ ਪ੍ਰਸ਼ਾਦ ਜਾ ਛਕਣਾ ਹੈ।

ਇਸ ਦਾ ਮਤਲਬ ਹੈ ਕਿ ਆਪ 11-12 ਵਜੇ ਤਕ ਹਰ ਤਰਾਂ ਗੋਲਾ ਗੋਕਰਨ ਨਾਥ, ਜ਼ਿਲਾ ਲਖੀਮਪੁਰ ਸਥਿਤ ਨਾਮਧਾਰੀ ਫ਼ਾਰਮ ਤੇ ਪਹੁੰਚ ਜਾਣਗੇ।

### ਹੈਵੀ ਵ੍ਹੇਟ ਚੈਂਪੀਅਨ

ਦੋ ਭਾਰੇ ਭਰਕਮ ਸਰੀਰ ਵਾਲੇ ਜੁਆਨ, ਇਨ੍ਹਾਂ 'ਚੋਂ ਇਕ ਕੱਦਾਵਾਰ ਵੀ, ਨਾਲ ਲੈ ਕੇ ਸੇਠ ਤ੍ਰਿਲੋਕ ਸਿੰਘ ਸਤਿਗੁਰੂ ਜੀ ਪਾਸ ਪਹੁੰਚੇ। ਉਨ੍ਹਾਂ ਨੇ ਸਤਿਗੁਰੂ ਜੀ ਦੇ ਚਰਨਾਂ ਨੂੰ ਹੱਥ ਛੁਹਾ ਕੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਉਨ੍ਹਾਂ ਬਾਰੇ ਮੈਨੂੰ ਦੱਸਣ ਦੀ ਕ੍ਰਿਪਾ ਕੀਤੀ : ਇਹ ਦਲਬੀਰ ਸਿੰਘ ਹੈ, ਭਾਰਤ ਦਾ ਹੈਵੀ ਵੇਟ ਚੈਂਪੀਅਨ, ਰੇਲਵੇ ਡਿਪਾਰਟਮੈਂਟ ਵਿਚ ਹੈ ਅਤੇ ਭਾਰ ਚੁਕਣ ਦਾ ਅਭਿਆਸ ਕਰਦਾ ਹੈ। (ਪੁੱਛਣ ਤੇ ਸ: ਦਲਬੀਰ ਸਿੰਘ ਨੇ ਦੱਸਿਆ ਕਿ ਉਹ ਦੋ ਵਾਰ ਕਰ ਕੇ 300 ਕਿਲੋਗਰਾਮ ਭਾਰ ਚੁਕਦਾ ਹੈ।) ਅਤੇ ਇਹ ਲੰਮਾ-ਝੰਮਾ ਨੌਜਵਾਨ ਪਰਮਜੀਤ ਸਿੰਘ ਹੈ। ਇਹ ਗੋਲਾ ਸੁਟਣ ਦੀ ਚੈਂਪੀਅਨਸ਼ਿਪ ਵਲ ਵਧ ਰਿਹਾ ਹੈ, 50 ਫੁਟ ਤਕ ਗੋਲਾ ਸੁਟ ਲੈਂਦਾ ਹੈ। ਡਾਕ ਮਹਿਕਮੇ ਵਿਚ ਇਨਸਪੈਕਟਰ ਹੈ।

ਦੋ ਪਲ ਦੀ ਚੁਪ ਬਾਅਦ ਸਤਿਗੁਰਾਂ ਫਿਰ ਬਚਨ ਕੀਤਾ : ਇਹ ਬੜੇ ਤਕੜੇ ਹਨ। ਇਨ੍ਹਾਂ ਆਪ ਮਿਲਣ ਦੀ ਪਹੁੰਚ ਕੀਤੀ ਹੈ।

ਸੰਤ ਪੂਰਬਾ ਨੂੰ ਆਗਿਆ ਦੇ ਕੇ ਸਤਿਗੁਰੂ ਜੀ ਨੇ ਇਨ੍ਹਾਂ ਦੋਹਾਂ ਨੂੰ ਭਜਨ ਦਸਵਾਇਆ। ਫਿਰ ਉਪਦੇਸ਼ ਕੀਤਾ : ਨਾਮ ਸਿਮਰਨ ਭਾਵੇਂ ਅਜੇ 20 ਮਿੰਟ ਹੀ ਰੋਜ਼ਾਨਾ ਕਰੋ, ਪਰ ਕਰੋ ਜ਼ਰੂਰ। ਅਗੇ ਤੋਂ ਦਾੜ੍ਹੀਆਂ ਕਤਰਨਾ ਛੱਡ ਦਿਓ, ਸਿੰਘਾਂ ਨੂੰ ਇਸ ਗੱਲ ਤੇ ਮਾਣ ਹੋਏਗਾ। ਰੇਬਦਾਰ ਕਛਹਿਰਾ ਪਹਿਨੋ। ਭਾਰ ਚੁਕਦਿਆਂ, ਗੋਲਾ ਸੁਟਦਿਆਂ ਕਛਹਿਰਾ ਪਿਆ ਲਗੇ ਤਾਂ ਕਿ ਸਿਖੀ ਦੀ ਸ਼ਾਨ ਚਮਕੇ। ਉਹਨਾਂ ਨੇ "ਸਤਿਬਚਨ ਜੀ" ਕਿਹਾ। ਅਰਦਾਸ ਵੀ ਉਹਨਾਂ ਨੂੰ ਲਿਖ ਕੇ ਦੇ ਦਿਤੀ ਗਈ।

### ਗੋਲਾ ਫ਼ਾਰਮ ਲਈ ਉਡਾਰੀ

6 ਵਜੇ ਪਾਲਮ ਹਵਾਈ ਅੱਡੇ ਤੇ ਪਹੁੰਚਣ ਲਈ ਸਤਿਗੁਰੂ ਜੀ ਕਾਰ ਸਵਾਰ ਹੋ ਗਏ। ਆਪ ਜੀ ਨਾਲ ਕੇਵਲ ਮਹਿੰਦਰ ਸਿੰਘ ਪੂਰਬਾ ਜਾਵੇਗਾ।

### ਸੁਥਣ ਦਾ ਕਸ਼ਟ

ਕੱਲ੍ਹ, ਜਦੋਂ ਮੈਂ ਅਤੇ ਮੇਰੀ ਪਤਨੀ ਸਤਿਗੁਰੂ ਜੀ ਪਾਸ ਨਮਸਕਾਰ ਹਿਤ ਆਏ ਤਾਂ ਪਤਨੀ ਗੁਰਬਚਨ ਕੌਰ ਨੇ ਬੜੀ ਕੋਸ਼ਿਸ਼ ਕੀਤੀ ਕਿ ਉਹਦੀ ਸਲਵਾਰ ਵਲ ਸਤਿਗੁਰੂ ਜੀ ਦਾ ਧਿਆਨ ਨ ਜਾਵੇ। ਪਰ, ਜਿਉਂ ਹੀ ਉਠਕੇ ਅਸੀਂ ਘਰ ਜਾਣ ਲਈ ਤੁਰੇ, ਸ੍ਰੀ ਸਤਿਗੁਰੂ ਜੀ ਨੇ ਵਿਅੰਗ ਬਾਣ ਚਲਾ ਦਿਤਾ : ਚੰਗਾ ਕੀਤਾ ਤੁਸੀਂ ਅਚਾਨਕ ਹੀ ਆ ਗਏ। ਨਹੀਂ ਤਾਂ ਬੀਬੀ ਨੂੰ ਸੁਥਣ ਪਾ ਕੇ ਆਉਣ ਦਾ ਕਸ਼ਟ ਕਰਨਾ ਪੈਣਾ ਸੀ। (ਖੁਲ੍ਹੇ ਪਹੁੰਚਿਆਂ ਵਾਲੀ ਸਲਵਾਰ ਨਾਮਧਾਰੀ ਇਸਤਰੀਆਂ ਵਿਚ ਵਿਵਰਜਤ ਹੈ। ਤੰਗ ਮੋਹਰੀ ਦੀ ਚੂੜੀਦਾਰ ਸੁਥਣ ਨਾਮਧਾਰੀ ਇਸਤਰੀਆਂ ਦਾ ਪਹਿਰਾਵਾ ਹੈ...)

ਸੁਭਾਵਕ ਸੀ ਸ੍ਰੀ ਮਤੀ ਜੀ ਕੁਛ ਲੱਜਾ ਅਨੁਭਵ ਕਰਦੇ।

**ਅੱਸੂ ਦਾ ਮੇਲਾ ਡਾ: ਗੰ:**

ਸਤਿਗੁਰੂ ਜੀ ਤੋਂ ਏਸੇ ਮੌਕੇ ਇਹ ਵੀ ਪਤਾ ਲਗਾ ਕਿ ਅਗਲਾ ਅੱਸੂ ਦਾ ਮੇਲਾ ਡਾਲਟਨਗੰਜ ਭਰਾਵਾਂ (ਸੰਤ ਬਲਵੰਤ ਸਿੰਘ-ਕਿਰਪਾਲ ਸਿੰਘ ਆਦਿ) ਨੇ ਮੰਗ ਲਿਆ ਹੈ ਤੇ ਉਨ੍ਹਾਂ ਨੂੰ ਪਰਵਾਨਗੀ ਦੇ ਦਿਤੀ ਹੈ। ਸਤਿਗੁਰਾਂ ਦੱਸਿਆ : ਉਨ੍ਹਾਂ ਨੂੰ ਮੇਲੇ ਦੇ ਬਜਟ ਤੋਂ ਵਾਧੂ ਰਕਮ ਰਖਣ ਲਈ ਆਖਿਆ ਹੈ ਤਾਂ ਜੋ, ਜੋ ਆਦਮੀ ਰੁਪੈਆ ਨਾ ਖਰਚ ਕਰ ਸਕਣ ਉਨ੍ਹਾਂ ਨੂੰ ਸਪੈਸ਼ਲ ਟ੍ਰੇਨ ਦੁਆਰਾ ਡਾਲਟਨਗੰਜ ਬੁਲਾ ਲਿਆ ਜਾਵੇ।

## 10 ਮਈ 1978 ਬੁੱਧਵਾਰ
## ਭੁੰਤਰ (ਹਿਮਾਚਲ ਪ੍ਰਦੇਸ਼)

3-5-78 ਤੋਂ ਭੁੰਤਰ, ਜ਼ਿਲਾ ਕੁਲੂ, ਹਿਮਾਚਲ ਪ੍ਰਦੇਸ਼ ਵਿਖੇ ਆਪਣੇ ਦਾਮਾਦ, ਸ: ਕੇਹਰ ਸਿੰਘ ਹਮਰਾਹੀ ਅਤੇ ਪੁਤਰੀ ਕੁਲਵੰਤ ਕੌਰ ਪਾਸ, ਆਪਣੇ ਵਲੋਂ ਸਾਰਾ ਮਈ ਦਾ ਮਹੀਨਾ ਰਹਿਣ ਆਇਆ ਹੋਇਆ ਹਾਂ। ਮਨੋਰਥ ਹੈ ਦਿੱਲੀ ਦੀ ਗਰਮੀ ਤੋਂ ਬਚਣਾ ਅਤੇ ਇਸਤ੍ਰੀ-ਜੀਵਨਾਂ ਬਾਰੇ ਚਲਦੀ ਪੁਸਤਕ ਦੀ ਸਮਾਪਤੀ ਕਰਨਾ। ਇਸ ਸੰਬੰਧ ਵਿਚ 7 ਤੋਂ 12 ਤਕ ਟਿਕ ਕੇ ਕੰਮ ਕਰਦਾ ਹਾਂ ਅਤੇ ਫਿਰ ਦੋ ਘੰਟੇ ਸੰਬੰਧਤ ਅਧਿਐਨ ਵਿਚ ਬੀਤਦਾ ਹੈ। ਲੁੜੀਂਦੀਆਂ ਪੁਸਤਕਾਂ ਦਿੱਲੀਓਂ ਚੁਕ ਲਿਆਇਆ ਹਾਂ। ਸੇਵਾ, ਸਤਿਕਾਰ ਅਤੇ ਸਿਹਤ ਸੰਭਾਲ ਵਲੋਂ ਏਥੇ ਕੋਈ ਕਸਰ ਨਹੀਂ। ਸੇਵਾ ਲੜਕੀ ਕਰਦੀ ਹੈ, ਹੋਰ ਹਰ ਪਰਕਾਰ ਦਾ ਧਿਆਨ ਜੁਆਤਰਾ ਰਖਦਾ ਹੈ।

**ਮੈਨੂੰ ਨਿਤ ਨੇ ਉਡੀਕਾਂ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਦਿੱਲੀ, ਦੱਸਿਆ ਸੀ ਕਿ ਉਹ ਗੋਲਾ ਫ਼ਾਰਮ ਤੇ ਕੁਛ ਦਿਨ ਰਹਿ ਕੇ ਫੇਰ ਮੰਡੀ (ਹਿਮਾਚਲ) ਆਉਣਗੇ। ਉਨ੍ਹਾਂ ਦੇ ਸੇਵਕਾਂ ਦੇ ਦਸਣ ਮੁਤਾਬਕ 12 ਮਈ ਨੂੰ ਆਪ ਜੀ ਮੰਡੀ ਦਰਸ਼ਨ ਦੇਣੇ ਸਨ। ਪਰ ਕੱਲ ਰਾਤੀਂ ਹੀ ਹਮਰਾਹੀ ਨੂੰ ਫੋਨ ਤੇ ਪਤਾ ਲਗਾ ਕਿ ਸਤਿਗੁਰੂ ਜੀ 9-5-78 ਨੂੰ ਰਾਤ ਤਕ ਮੰਡੀ ਪਹੁੰਚਣ ਵਾਲੇ ਹਨ।

ਅੱਜ ਸ਼ਾਮੀ ਫਿਰ ਟੈਲੀਫੋਨ ਖੜਕਾਇਆ। ਮੰਡੀ ਤੋਂ ਸੰਤ ਭਜਨੀਕ ਸਿੰਘ ਸਰਾਫ਼ ਨੇ ਦੱਸਿਆ : ਆਉਣਾ ਸੀ, ਪਰ ਸ੍ਰੀ ਜੀਵਨ ਨਗਰ ਜ਼ਰੂਰੀ ਕੰਮ ਪੈ ਜਾਣ ਕਰਕੇ, ਦਿੱਲੀਓਂ ਸਿੱਧੇ ਹੀ, ਕਾਰ ਤੇ, ਜੀਵਨ ਨਗਰ ਚਲੇ ਗਏ ਹਨ।

ਏਥੋਂ ਦੇ ਸ: ਕੁਲਦੀਪ ਸਿੰਘ ਅਤੇ ਕੇਹਰ ਸਿੰਘ ਹਮਰਾਹੀ ਨੇ ਕੁਲਬੀਰ-ਪਿਤਾ ਭਜਨੀਕ ਸਿੰਘ ਜੀ ਨੂੰ ਬੇਨਤੀ ਕੀਤੀ ਹੈ, ਫੋਨ ਤੇ, ਕਿ ਜਿਉਂ ਹੀ ਸਤਿਗੁਰੂ ਜੀ ਮੰਡੀ ਦਰਸ਼ਨ ਦੇਣ ਏਥੇ (ਭੁੰਤਰ) ਸੂਚਤ ਕੀਤਾ ਜਾਵੇ। ਜੇ ਆਪ ਜੀ ਦਾ ਪ੍ਰੋਗਰਾਮ ਅਗੇ ਮਨਾਲੀ ਵਲ ਆਉਣ ਦਾ ਹੋਵੇ ਤਾਂ ਧੰਨ ਭਾਗ, ਨਹੀਂ ਤਾਂ ਇਹ ਮੰਡੀ ਆ ਕੇ ਦਰਸ਼ਨ ਕਰ ਲੈਣਗੇ।

ਰਾਤੀਂ 8 ਕੁ ਵਜੇ ਮੈਂ "ਹਮਰਾਹੀ ਰੇਡੀਓਜ਼ ਐਂਡ ਇਲੈਕਟ੍ਰਾਨਿਕਸ" ਦੁਕਾਨ ਵਿਚ ਬੈਠਾ ਹੋਇਆ ਸੀ। ਸਾਹਮਣੇ ਸਰਾਫ਼ੇ ਦੀ ਦੁਕਾਨ ਤੋਂ ਸ: ਕੁਲਬੀਰ ਸਿੰਘ ਦਾ ਵਡਾ ਭਰਾ ਸ: ਜਗਜੀਤ ਸਿੰਘ ਅਤੇ ਹਮਰਾਹੀ ਦੀ ਨਾਲ ਦੀ ਦੁਕਾਨ ਤੋਂ ਸ: ਬਖ਼ਸ਼ੀਸ਼ ਸਿੰਘ ਉਠਕੇ ਆ ਗਏ।

## ਇਕੋ ਵੇਲੇ ਤਿੰਨ ਲੰਗਰ

ਚੱਲਦੀ ਗੱਲੇ ਸ: ਕੁਲਬੀਰ ਸਿੰਘ ਨੇ ਇਕ ਘਟਨਾ ਸੁਣਾਈ : ਸਤਿਗੁਰੂ ਜਗਜੀਤ ਸਿੰਘ ਜੀ ਮਨਾਂ ਦੀਆਂ ਬੁਝਣ ਵਾਲੇ ਹਨ। ਦੂੰਹ ਕੁ ਸਾਲਾਂ ਦੀ ਗੱਲ ਹੈ ਕਿ ਸਤਿਗੁਰੂ ਜੀ ਦਾ ਲੰਗਰ ਮੰਡੀ ਵਿਖੇ ਸੰਤ ਸੇਵਾ ਸਿੰਘ ਜਥੇਦਾਰ ਵਲ ਸੀ। ਹਰ ਤਰ੍ਹਾਂ ਦੀਆਂ ਤਿਆਰੀਆਂ ਹੋ ਚੁਕੀਆਂ ਸਨ ਕਿ ਸਤਿਗੁਰੂ ਜੀ ਨੇ ਮੈਨੂੰ ਬੁਲਾਇਆ ਅਤੇ ਮੇਰੀ ਜੀਪ ਬਾਰੇ ਪੁਛਿਆ ਕਿ ਉਹ ਕਿਥੇ ਹੈ। ਮੈਂ ਜੀਪ ਲੈ ਆਇਆ। ਸਤਿਗੁਰੂ ਜੀ ਵਿੱਚ ਆ ਬੈਠੇ। ਏਨੇ ਨੂੰ ਜਥੇਦਾਰ ਸੇਵਾ ਸਿੰਘ ਆ ਪਹੁੰਚਾ : ਦੀਨ ਦਿਆਲ, ਲੰਗਰ ਤਿਆਰ ਹੈ, ਆਪ ਜੀ ਘਰ ਹੀ ਚੱਲੇ ਹੋ ਕਿ ਕਿਤੇ ਹੋਰ ? ਸਤਿ-ਗੁਰਾਂ ਬਚਨ ਕੀਤਾ : ਰਵਾਲਸਰ ਚੱਲਿਆ ਹਾਂ ਤੇਰੀ ਕੁੜਮਣੀ (ਮਸਤਾਨੀ ਸੇਵਾ ਕੌਰ) ਕੋਲ।

"ਸੱਚੇ ਪਾਤਸ਼ਾਹ, ਲੰਗਰ ਤਾਂ ਮੇਰੇ ਵਲ ਸੀ।"

"ਉਸਨੇ ਵੀ ਲੰਗਰ ਬਾਰੇ ਆਖਿਆ ਹੋਇਆ ਹੈ। ਤੂੰ ਹੀ ਦੱਸ, ਤੁਹਾਡੇ ਦੋਹਾਂ ਵਿਚੋਂ ਕਿਦ੍ਹੇ ਵਲ ਜਾਵਾਂ ?"

"ਥੋੜਾ ਵਿਚਾਰ ਵਟਾਂਦਰਾ ਹੋ ਕੇ ਫ਼ੈਸਲਾ ਹੋਇਆ ਕਿ ਲੰਗਰ ਰਵਾਲਸਰ ਜਾਕੇ ਹੀ ਛਕਿਆ ਜਾਵੇ।

"ਮੈਂ ਤੇਜ਼ ਤੇਜ਼ ਜੀਪ ਚਲਾਂਦਾ ਰਵਾਲਸਰ, ਸਤਿਗੁਰਾਂ ਦੇ ਸਥਾਨ ਤੇ ਲੈ ਗਿਆ ਜਿਥੇ ਮਾਈ 'ਕੁੜਮਣੀ' ਲੰਗਰ ਕਰੀ ਬੈਠੀ ਸੀ। ਸਤਿਗੁਰੂ ਜੀ ਤੇਜ਼ੀ ਨਾਲ ਗੱਡੀਓਂ ਲੱਥੇ। ਸੇਵਕਾਂ ਕੱਪੜੇ ਸੰਭਾਲੇ ਅਤੇ ਆਪ ਥੱਲਿਓਂ ਬੌਲੀ ਵਿਚੋਂ ਇਸ਼ਨਾਨ ਕਰਕੇ ਆ ਗਏ। ਮਾਈ ਮਸਤਾਨੀ (ਸੇਵਾ ਕੌਰ) ਪਾਸ ਆਕੇ ਬਹਿੰਦਿਆਂ ਹੀ ਆਖਿਆ : ਲਿਆ ਬੀਬੀ, ਛੇਤੀ ਛੇਤੀ, ਜੋ ਤੂੰ ਤਿਆਰ ਕੀਤਾ ਹੋਇਆ ਹੈ। ਪਰਸ਼ਾਦ ਛਕਦਿਆਂ ਆਪ ਮੰਗ ਕੇ ਲੁੜੀਂਦੇ ਪਦਾਰਥ ਲੈਣ ਲਗੇ। 'ਖੀਰ ਵੀ ਲਿਆ, ਬਰਫ਼ੀ ਵੀ ਲਿਆ, ਅਹੁ ਵੀ ਲਿਆ, ਆਹ ਵੀ...' ਮਾਈ ਸੇਵਾ ਕੌਰ ਰਸ ਵਿਭੋਰ ਹੋਈ ਹਰ ਮੰਗੀ ਚੀਜ਼ ਖੁਆਈ ਗਈ। ਮਾਈ ਮਸਤਾਨੀ ਧੰਨ-ਧੰਨ ਕਰਦੀ ਜਾ ਰਹੀ ਸੀ। ਪ੍ਰਸ਼ਾਦ ਛਕ ਕੇ ਸਤਿਗੁਰੂ ਜੀ ਜਲਦੀ ਹੀ ਉਠ ਕੇ ਆਰਾਮ ਕਮਰੇ ਵਿਚ ਪਹੁੰਚ ਗਏ।

ਅਜੇ ਥੋੜਾ ਚਿਰ ਹੀ ਬਿਸਤਰੇ ਤੇ ਲੇਟੇ ਹੋਣਗੇ ਕਿ ਸੇਵਕਾਂ ਜਾਂ ਹੋਰ ਸੱਜਣਾਂ (ਜੋ ਸਤਿਗੁਰੂ ਜੀ ਦੀ ਜੀਪ ਦੇ ਪਿਛੇ ਪਿਛੇ ਇਕ ਦੋ ਕਾਰਾਂ ਲੈ ਕੇ ਆ ਗਏ ਸਨ) ਨੂੰ ਪਤਾ ਲਗਣ ਬਿਨਾਂ ਹੇਠਾਂ ਉਤਰੇ। ਫਿਰ ਇਸ਼ਨਾਨ ਕਰਕੇ ਮਾਈ ਪਾਸ ਆ ਪਹੁੰਚੇ : ਲਿਆ ਮਾਈ, ਅੱਜ ਤਾਂ ਭੁੱਖ ਬਹੁਤ ਹੈ। ਲਿਆ ਧਰ ਜੋ ਕੁਝ ਤੇਰੇ ਪਾਸ ਹੈ। ਅਤੇ ਇੰਜ ਹੀ ਫਿਰ ਤੀਜਾ ਇਸ਼ਨਾਨ ਅਤੇ "ਅੱਜ ਬਹੁਤ ਭੁਖ ਲਗੀ ਹੈ!" ਆਖ ਪ੍ਰਸ਼ਾਦ

ਛਕਿਆ। ਮਾਈ ਮਸਤਾਨੀ ਦੀ ਸੁਧ ਬੁਧ ਗੁਆਚ ਰਹੀ ਸੀ : ਇਹਨੂੰ ਕਿਨ ਦੱਸ ਦਿਤਾ ਮੇਰੇ ਮਨ ਦਾ ਹਾਲ ?

"ਮਸਤਾਨੀ ਨੇ ਆਪਣੇ ਬੱਚਿਆਂ ਨੂੰ ਰਾਤ ਦਾ ਲੰਗਰ ਨਹੀਂ ਸੀ ਛਕਾਇਆ। ਕਹਿੰਦੀ ਸੀ : ਪੁੱਤਰ, ਪਹਿਲਾਂ ਸਤਿਗੁਰੂ ਜੀ ਆਉਣਗੇ, ਉਹ ਛਕਣਗੇ ਤਾਂ ਤੁਹਾਨੂੰ ਵੀ ਪ੍ਰਸ਼ਾਦ ਦਿਆਂਗੀ। ਜੇ ਨਾ ਆਏ ਤਾਂ ਸਾਰੇ ਹੀ ਭੁਖੇ ਰਹਾਂਗੇ।

"ਮਾਈ ਨੂੰ ਤਾਂ ਪ੍ਰੇਮ ਹੋਵੇਗਾ ਹੀ, ਪਰ ਛੋਟੇ ਬੱਚਿਆਂ ਨੂੰ ਵੀ ਆਪਣੇ ਵਰਤ ਵਿਚ ਲਗਾ ਲੈਣਾ ਤਕੜੇ ਹੀਏ ਦਾ ਅਤੇ ਕਾਫ਼ੀ ਜ਼ਿਆਦਤੀ ਦਾ ਕੰਮ ਸੀ—ਪਰ ਮਾਈ ਤਾਂ ਮਸਤਾਨੀ ਸੀ!"

"ਸਤਿਗੁਰੂ ਜੀ ਨੇ ਤਿੰਨ ਵਾਰ ਲੰਗਰ ਛਕ ਕੇ ਮਾਈ ਨੂੰ ਆਖਿਆ : ਅਜਿਹੀਆਂ ਪ੍ਰਤੱਗਿਆਵਾਂ ਨਾ ਹੀ ਕਰਿਆ ਕਰੋ, ਜਿਸ ਨਾਲ ਅਸੀਂ ਸਾਰੇ ਹੀ ਬਿਪਤਾ ਨੂੰ ਫੜੇ ਜਾਈਏ। ਤੇਰੇ ਬੱਚੇ ਵੀ ਭੁੱਖੇ, ਤੂੰ ਵੀ ਭੁੱਖੀ, ਤੇਰੇ ਕੁੜਮ ਵਲ ਤਿਆਰ ਹੋਇਆ ਪਿਆ ਲੰਗਰ ਬਿਰਥਾ, ਮੈਨੂੰ ਵੱਖ ਭਜਾਇਆ ਈ।"

ਅਤੇ ਕੁਲਬੀਰ ਸਿੰਘ ਨੇ ਭੋਗ ਪਾਇਆ : ਸਤਿਗੁਰੂ ਜੀ ਨੂੰ ਜਿਹੜਾ ਸੱਚੇ ਮਨੋਂ ਜੁੜ ਕੇ ਬੇਨਤੀ ਕਰੇ ਉਹਦੀ ਤਾਂ ਮੰਨੀ ਹੀ ਜਾਂਦੀ ਹੈ।

## 11 ਮਈ 1978 ਵੀਰਵਾਰ
## ਭੂੰਤਰ (ਕੁਲੂ)

### ਭੂੰਤਰ ਦੇ ਨਾਮਧਾਰੀ

ਜ਼ਿਲਾ ਕੁਲੂ ਦਾ ਇਕ ਛੋਟਾ ਜਿਹਾ ਕਾਰੋਬਾਰੀ ਕਸਬਾ ਹੈ ਭੂੰਤਰ। ਹਰਿਆਲੀਆਂ ਪਹਾੜੀਆਂ ਨਾਲ ਘਿਰਿਆ ਹੋਇਆ ਹੈ। ਇਹ ਕਸਬਾ ਬਿਆਸ ਦਰਿਆ ਦੇ ਕਿਨਾਰੇ ਹੈ। ਏਥੇ ਪਾਰਬਤੀ ਨਦੀ ਆਪਣੇ ਘਸਮੈਲੇ ਪਾਣੀ ਨਾਲ ਬਿਆਸ ਵਿਚ ਵਿਲੀਨ ਹੁੰਦੀ ਹੈ। ਏਥੋਂ ਹੀ ਬਿਆਸ ਦੇ ਦੂਜੇ ਪਾਰ ਪਹਾੜੀਆਂ ਦੇ ਪੈਰਾਂ ਵਿਚ ਬਣੀ ਸੜਕ ਦੁਆਰਾ ਗਰਮ ਪਾਣੀ ਦੇ ਚਸ਼ਮੇ 'ਮਨੀ ਕਰਨ' ਤਕ ਜਾਈਦਾ ਹੈ। 'ਮਨੀਕਰਨ' ਏਥੋਂ 36 ਕਿਲੋਮੀਟਰ ਦੂਰ ਹੈ। ਬਿਆਸ ਦੇ ਦੋਹੀਂ ਪਾਸੀਂ ਦੋ ਹੀ, ਇਸ ਕਸਬੇ ਦੇ ਵਡੇ ਬਾਜ਼ਾਰ ਹਨ। ਇਹਨਾਂ ਦੇ ਵਿਚਾਲਿਓਂ ਦੀ ਮੇਨ ਸੜਕਾਂ ਲੰਘਦੀਆਂ ਹਨ। ਚੜ੍ਹਦੇ ਪਾਸੇ ਵਾਲੇ ਬਾਜ਼ਾਰ ਦੀ ਸੜਕ ਮਨੀਕਰਨ ਨੂੰ ਜਾਂਦੀ ਹੈ, ਉਤਰ-ਪੂਰਬ ਨੂੰ। ਲਹਿੰਦੇ ਕੰਢੇ ਵਾਲੇ ਬਾਜ਼ਾਰ ਦੀ ਸੜਕ ਮੰਡੀਓਂ ਆਉਂਦੀ ਕੁਲੂ ਅਤੇ ਅਗੇ ਮਨਾਲੀ ਨੂੰ ਜਾਂਦੀ ਹੈ। ਮੇਨ ਬਾਜ਼ਾਰ ਵੀ ਏਸ ਸੜਕ ਦੇ ਦੋਹੀਂ ਪਾਸੀਂ ਸਜੀਆਂ ਦੁਕਾਨਾਂ ਨੂੰ ਕਹਿੰਦੇ ਹਨ।

ਇਸ ਛੋਟੇ ਪਹਾੜੀ ਕਸਬੇ ਵਿਚ ਨਾਮਧਾਰੀ ਜੁਆਨਾਂ ਦੀਆਂ ਦੁਕਾਨਾਂ ਆਮ ਵੇਖਣ ਵਿਚ ਆਉਂਦੀਆਂ ਹਨ।

ਹੇਠਾਂ, ਇਸ ਵੇਲੇ, ਮੇਰੀ ਜਾਣਕਾਰੀ ਵਿਚ ਆਏ ਨਾਮਧਾਰੀ ਪਰਵਾਰਾਂ ਦਾ ਵੇਰਵਾ ਦਿੰਦਾ ਹਾਂ ਤਾਕਿ ਯਾਦਦਾਸ਼ਤ ਦਾ ਅੰਗ ਬਣੇ ਰਹਿਣ। (ਬਰੈਕਟ ਵਿਚਲੇ ਅੰਕ ਉਮਰ ਦੇ ਸਾਲ ਹਨ)।

1. ਸ: ਕੇਹਰ ਸਿੰਘ "ਹਮਰਾਹੀ" (34) ਸਪੁਤਰ ਸ: ਕਰਨੈਲ ਸਿੰਘ ਸੰਤ ਨਗਰ (ਸਰਸਾ) ਬੀਬੀ ਕੁਲਵੰਤ ਕੌਰ (25) ਸਪੁਤਰੀ ਪ੍ਰੀਤਮ ਸਿੰਘ ਕਵੀ। ਦੋ ਬੱਚੀਆਂ : ਜਸਵੀਰ ਉਪਨਾਮ 'ਟਾਸ਼ਾ' (6) ਅਤੇ ਸ਼ਬਨਮ (2)।

2. ਸ: ਜਗਦੀਸ਼ ਸਿੰਘ (35) ਸਪੁਤਰ ਸ: ਭਜਨੀਕ ਸਿੰਘ ਮੰਡੀ ਤੇ ਸੁਪਤਨੀ—ਮਨਜੀਤ ਕੌਰ (33) ਜਗਦੀਸ਼ ਸਿੰਘ ਦੇ ਬੱਚੇ ਤੇਜਿੰਦਰ ਕੌਰ (8) ਲਖਬੀਰ ਕੌਰ (3) ਕੁਲਬੀਰ ਸਿੰਘ (30) ਭਾਈ ਦੇ ਬਲਬੀਰ ਸਿੰਘ (8), ਸੁਖਬੀਰ ਸਿੰਘ (5), ਕਿਰਨਦੀਪ (3)।

ਕੰਮ : ਸੋਨਾ ਚਾਂਦੀ ਖ਼ਰੀਦਣਾ-ਵੇਚਣਾ ਅਤੇ ਗਹਿਣਿਆਂ ਦੀ ਤਿਆਰੀ।

3. ਸ: ਅਮੋਲਕ ਸਿੰਘ ਸਪੁਤਰ ਸ: ਤਾਰਾ ਸਿੰਘ ਮੰਡੀ, ਰੇਡੀਓ ਤੇ ਘੜੀਆਂ ਦੀ ਦੁਕਾਨ।

4. ਸ: ਗੋਪਾਲ ਸਿੰਘ (29) ਸਪੁਤਰ ਸ: ਤਾਰਾ ਸਿੰਘ ਮੰਡੀ। ਸੁਪਤਨੀ—ਬੀਬੀ ਹਰਭਜਨ ਕੌਰ (26) ਬੱਚੇ : ਰਣਦੀਪ ਸਿੰਘ (4) ਅਵਨੀਤ ਸਿੰਘ (1)।

ਕੰਮ : ਰੇਡੀਓ ਅਤੇ ਘੜੀਆਂ ਦੀ ਦੁਕਾਨ।

5. ਸ: ਜਸਪਾਲ ਸਿੰਘ (38) ਸਪੁਤਰ ਸ: ਕਰਤਾਰ ਸਿੰਘ। ਸੁਪਤਨੀ—ਬੀਬੀ ਗੁਰਦੀਪ ਕੌਰ (34) ਬੱਚੇ : ਪਰਮਜੀਤ ਸਿੰਘ (14) ਤੇਜਿੰਦਰ ਕੌਰ (12) ਸੁਖਦੇਵ ਸਿੰਘ (10)।

ਕੰਮ : ਬਜਾਜ਼ੀ ਦੀ ਦੁਕਾਨ।

6. ਸ: ਗੁਰਬਚਨ ਸਿੰਘ

ਕੰਮ : ਕਪੜੇ ਦੀ ਦੁਕਾਨ।

7. ਸ: ਸਵਰਨ ਸਿੰਘ ਕੁਮਾਰ (32) ਸਪੁਤਰ ਸ: ਵਜ਼ੀਰ ਸਿੰਘ। ਸੁਪਤਨੀ—ਬੀਬੀ ਨਰਿੰਦਰ ਕੌਰ (30) ਬੱਚੇ : ਵੀਨੂੰ (ਲੜਕੀ 5 ਮਹੀਨੇ ਦੀ)

ਕੰਮ : ਕੁਮਾਰ ਸਟੂਡੀਓ, ਫੋਟੋਗ੍ਰਾਫ਼ੀ ਦੀ ਦੁਕਾਨ।

8. ਸ: ਦਲਜੀਤ ਸਿੰਘ ਸਪੁਤਰ ਸੰਤ ਗੁਰਮੁਖ ਸਿੰਘ। ਸੁਪਤਨੀ—ਬੀਬੀ ਜੁਗਿੰਦਰ ਪਾਲ ਕੌਰ। ਬੱਚੇ : ਦੋ ਲੜਕੇ ਦੋ ਲੜਕੀਆਂ।

ਕੰਮ : ਦੋਵੇਂ ਪਿਤਾ ਪੁਤਰ ਕਢਾਈ ਦਾ ਕੰਮ ਕਰਦੇ ਹਨ।

9. ਸ: ਅਵਨਿੰਦਰ ਸਿੰਘ ਸਪੁਤਰ ਸ: ਹਜ਼ੂਰ ਸਿੰਘ। ਕੁਆਰਾ। ਕੰਮ : ਰੇਡੀਓ ਰਿਪੇਅਰਿੰਗ।

10. ਸ: ਸੁਰਜੀਤ ਸਿੰਘ ਸਪੁਤਰ ਸੰਤ ਸ਼ੇਰ ਸਿੰਘ। ਸੁਪਤਨੀ ਸੁਰਗਵਾਸ।

ਬੱਚੇ : ਪ੍ਰਤਿਮਾ ਸਿੰਘ (22) ਤਰਸੇਮ (14)।

ਕੰਮ : ਲਾਂਡਰੀ ਦੀ ਦੁਕਾਨ।

11. ਸ: ਗੁਰਦਿਆਲ ਸਿੰਘ (50), ਸ਼ਮਸੀ। ਸੁਪਤਨੀ—ਬੀਬੀ ਜੁਗਿੰਦਰ ਕੌਰ (45) ਬੱਚੇ : ਸੁਰਿੰਦਰ ਕੌਰ (28), ਗੁਰਦਰਸ਼ਨ ਸਿੰਘ (.4) ਨਰਿੰਦਰ ਕੌਰ (20) ਗੁਰਜੀਤ ਕੌਰ (ਸਾਢੇ 17) ਪਰਵਿੰਦਰ (14) ਮਨਵਿੰਦਰ (11)।

ਕੰਮ : ਕੁਲੂ ਵਿਚ ਮੁਨਿਆਰੀ ਦੀ ਦੁਕਾਨ।

12. ਸ: ਬਖ਼ਸ਼ੀਸ ਸਿੰਘ ਸਪੁਤਰ ਸ: ਅਮਰ ਸਿੰਘ, ਬਸੀ ਪਠਾਣਾਂ । ਸੁਪਤਨੀ—ਬੀਬੀ ਜਗਦੀਸ਼ ਕੌਰ । ਬੱਚੇ : ਦੇਵਿੰਦਰ ਕੌਰ (8) ਹਰਪਾਲ ਸਿੰਘ (6) ਕਿਰਪਾਲ ਕੌਰ (4) ਗੁਰਮੁਖ ਸਿੰਘ (3) ।

ਕੰਮ : ਘੜੀਆਂ ਦੀ ਰਿਪੇਅਰ ਅਤੇ ਵਿੱਕਰੀ ਦੀ ਦੁਕਾਨ ।

13. ਸ: ਕੁਲਦੀਪ ਸਿੰਘ (39) ਸਾੜ੍ਹਾਬਾਈ । ਸੁਪਤਨੀ—ਬੀਬੀ ਹਰਜਿੰਦਰ ਕੌਰ (38) । ਬੱਚੇ : ਰਣਦੀਪ ਕੌਰ (14) ਹਰਪ੍ਰੀਤ ਕੌਰ (11) ਮਨਮੋਹਨ ਸਿੰਘ (7)

ਨੌਕਰੀ : ਹਿਮਾਚਲ ਹਾਈਡਰੋ ਪ੍ਰਾਜੈਕਟ ।

14. ਸੰਤ ਅਜੀਤ ਸਿੰਘ ਹੁਰਾਂ ਦੀ ਵਿਧਵਾ ਬੀਬੀ ਕੁਲਦੀਪ ਕੌਰ (37) ।

ਬੱਚੇ : ਜਸਵੰਤ ਕੌਰ (16) ਅਵਨਿੰਦਰ ਕੌਰ (14) ਧਰਮਿੰਦਰ ਸਿੰਘ (12) ਜੁਗਿੰਦਰ ਸਿੰਘ (10) ਪਰਵਿੰਦਰ ਸਿੰਘ (7) ।

ਅਜ ਰਾਤੀਂ ਸ: ਕੁਲਬੀਰ ਸਿੰਘ ਨੇ ਆਕੇ ਦੱਸਿਆ ਕਿ ਸਤਿਗੁਰੂ ਜੀ ਰਾਤ ਦੇ ਮੰਡੀ ਆ ਗਏ ਹਨ । ਸਵੇਰੇ ਭੂੰਤਰ ਦਰਸ਼ਨ ਦੇਣਗੇ । ਇਸ ਬਾਰੇ ਅਮੋਲਕ ਸਿੰਘ ਵੱਲੋਂ ਚਿਠੀ ਆਈ ਹੈ । ਸੁਭਾਵਕ ਸੀ ਨਾਮਧਾਰੀ ਇਹ ਸੁਣਦਿਆਂ ਸਾਰ ਪ੍ਰਸੰਨ-ਚਿਤ ਹੋ ਜਾਂਦੇ ।

## ਕੁਲੂ ਵਿਚ ਵਸਦੇ ਨਾਮਧਾਰੀ

1. ਸ: ਪਵਿਤਰ ਸਿੰਘ (28) ਸਪੁਤਰ ਸੰਤ ਮੰਗਲ ਸਿੰਘ, ਖ਼ੁਦਾਗੰਜ (ਪਟਨਾ) । ਸੁਪਤਨੀ—ਬੀਬੀ ਸੁਰਿੰਦਰ ਕੌਰ (28)

ਕੰਮ : ਸੁਨਿਆਰਗੀ ।

ਵਾਸ : ਲੋਅਰ ਢਾਲਪੁਰ, ਕੁਲੂ ।

2. ਡਾ: ਅਵਨਿੰਦਰ ਸਿੰਘ ਸਪੁਤਰ ਸੇਠ ਜੈਮਲ ਸਿੰਘ, ਮੰਡੀ, ਸੁਪਤਨੀ—ਬੀਬੀ ਮਨਜੀਤ ਕੌਰ । ਬੱਚੇ : ਜਗਦੀਪ ਸਿੰਘ (10) ਸੰਦੀਪ (8)

ਕੰਮ : ਡਾਕਟਰੀ

3. ਸੰਤ ਗੁਰਬਚਨ ਸਿੰਘ । ਕੰਮ : ਹਲਵਾਈ ।

## 12 ਮਈ 1978 ਸ਼ੁਕਰਵਾਰ
## ਭੂੰਤਰ (ਕੁਲੂ) ਹਿ: ਪ੍ਰ:

## ਉਡੀਕਾਂ

ਸਵੇਰੇ 8-30 ਵਜੇ ਦੇ ਕਰੀਬ, ਭੂੰਤਰ ਦੇ ਸ. ਅਜੀਤ ਸਿੰਘ ਤੇਜਾ ਸਿੰਘ ਹੁਰਾਂ ਦਾ ਛੋਟਾ ਭਾਈ ਸ: ਇੰਦਰ ਸਿੰਘ ਮੰਡੀਓਂ ਆਇਆ । ਸੜਕ ਤੇ ਮਿਲਿਆ । ਕਹਿਣ ਲਗਾ : ਸਤਿਗੁਰੂ ਜੀ ਮਨਾਲੀ ਜਾ ਰਹੇ ਹਨ । 8 ਵਜੇ ਮੰਡੀਓਂ ਚੱਲਣਗੇ । ਬੈਰੀਅਰ ਤੇ ਰੋਕ ਨ ਪਈ ਤਾਂ 12 ਵਜੇ ਤਕ ਏਥੇ (ਭੂੰਤਰ) ਪਹੁੰਚ ਜਾਣਗੇ । ਨਹੀਂ ਤਾਂ ਕੁਛ ਲੇਟ ਅਪੜਨਗੇ ।

ਮੈਂ ਪੁਛਿਆ : ਗੱਲ ਪੱਕੀ ਹੈ ?

"ਪੱਕੀ !"

ਤੇ ਇਹ ਖ਼ਬਰ ਮਿੰਟਾਂ ਵਿਚ ਨਾਮਧਾਰੀਆਂ ਦੇ ਘਰਾਂ ਵਿਚ ਜਾ ਪਹੁੰਚੀ। ਸਭਨੇ ਸਫ਼ੈਦ ਬਸਤਰ ਪਹਿਨ ਲਏ। ਉਡੀਕਾਂ ਹੋਣ ਲਗੀਆਂ। ਮੈਂ ਤਾਂ ਅਪਣਾ ਸੂਟਕੇਸ ਤਿਆਰ ਕਰ ਲਿਆ ਤਾਕਿ ਨਾਲ ਹੀ ਮਨਾਲੀ ਚਲਾ ਜਾਵਾਂ। ਬਾਰਾਂ ਵਜ ਗਏ। ਨਾ ਆਏ ਸਤਿਗੁਰੂ ਜੀ।

ਅੱਜ ਮਾਤਾ ਭੇਖਲੀ ਉਤੇ ਯੱਗ ਹੋਣ ਕਾਰਨ ਸ਼ਹਿਰ ਦੀਆਂ ਦੁਕਾਨਾਂ ਬੰਦ ਸਨ। ਨਾਮਧਾਰੀ ਸਿੰਘ ਅਤੇ ਉਨ੍ਹਾਂ ਦੇ ਪਰਵਾਰ, ਸਮੇਤ ਬੱਚਿਆਂ ਦੇ ਸ੍ਰੀ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਸਨ। ਮੇਰੀ ਤਾਵਲੀ ਦਾ ਇਹ ਹਾਲ ਸੀ ਕਿ ਭੂੰਤਰੋਂ ਮੰਡੀ ਵਾਲੇ ਪਾਸੇ ਦੀ ਸੜਕ ਤੇ ਪੈਦਲ ਹੀ ਤੁਰ ਪੈਣ ਲਗਾ। ਹਮਰਾਹੀ ਜੀ ਦੇ ਰੋਕਦਿਆਂ ਵੀ ਸਤਿਗੁਰੂ ਜੀ ਦੇ ਆਕਰਖਣ ਨੇ ਦੁਪਹਿਰੇ ਤੋਰ ਲਿਆ। ਹਮਰਾਹੀ ਨੇ ਕਿਹਾ : ਟੈਲੀਫੋਨ ਤਾਂ ਕਰ ਲਈਏ, ਤੁਰੇ ਵੀ ਹਨ ਕਿ ਨਹੀਂ !

ਗੱਲ ਦਿਲ ਲਗੀ। ਆ ਕੇ ਮੰਡੀ ਦੀ, ਸਤਿਗੁਰੂ ਜੀ ਵਾਲੀ ਕੋਠੀ ਦਾ ਫੋਨ ਨੰ: 252 ਡਾਇਲ ਕੀਤਾ। ਸਤਿਗੁਰੂ ਜੀ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਨੇ ਰੀਸੀਵਰ ਉਠਾਇਆ।

"ਸਤਿਗੁਰੂ ਜੀ ਕਿਥੇ ਹਨ ?"

"ਬਿਰਾਜੇ ਹੋਏ ਹਨ !"

"ਹੱਦ ਹੋ ਗਈ ! ਭੂੰਤਰ ਤਾਂ ਦਰਸ਼ਨਾਂ ਦੀ ਉਡੀਕ ਵਿਚ ਹੈ ਸਵੇਰ ਦਾ !"

"ਉਡੀਕ ਸਫਲ ਹੋਵੇਗੀ ਪਰ 14 ਮਈ ਨੂੰ। ਮਨਾਲੀ ਵਲ ਜਾਂਦੇ ਹੋਏ ਦਰਸ਼ਨ ਦੇਣਗੇ। ਅਸਾਂ ਕਿਸੇ ਨੂੰ ਨਹੀਂ ਆਖਿਆ ਕਿ ਅੱਜ ਭੂੰਤਰ ਜਾਂ ਮਨਾਲੀ ਜਾ ਰਹੇ ਹਾਂ।"

ਅਤੇ ਅਸਾਂ ਹੌਲੀ-ਹੌਲੀ ਤੇ ਘਰ-ਘਰ ਸੁਨੇਹਾ ਭੇਜਿਆ ਕਿ ਉਡੀਕਾਂ 14 ਮਈ ਲਈ ਅਗੇ ਪਾ ਦਿਓ।

## ਪੱਗ ਤੋਂ ਪੁੱਤਰ

ਰਾਤੀਂ, ਹਮਰਾਹੀ ਦੇ ਨਿਵਾਸ ਦੇ ਨਜ਼ਦੀਕ ਹੀ, ਮੈਂ ਅਤੇ ਹਮਰਾਹੀ ਸੰਤ ਗੁਰਮੁਖ ਸਿਘ-ਦਲਜੀਤ ਸਿੰਘ ਕੇ ਘਰ ਗਏ। ਦਲਜੀਤ ਸਿੰਘ ਤਾਂ ਲੁਧਿਆਣੇ ਕਿਸੇ ਕੰਮ ਗਿਆ ਸੀ ਪਰ ਨੂੰਹ ਜੁਗਿੰਦਰ ਪਾਲ, ਸਹੁਰਾ ਸੰਤ ਗੁਰਮੁਖ ਸਿੰਘ, 9 ਵਜੇ ਰਾਤੀਂ ਵੀ ਕਪੜੇ ਸਿਊਂ-ਸਿਵਾ ਰਹੇ ਸਨ। ਸਤਿਗੁਰੂ ਜੀ ਦੀ ਉਡੀਕ ਤੋਂ ਗੱਲ ਤੁਰਦੀ ਉਹਨਾਂ ਦੀ ਘਰੋਗੀ ਸਮੱਸਿਆ ਤੇ ਪਹੁੰਚ ਗਈ।

ਗੁਰਮੁਖ ਸਿੰਘ ਜੀ (60) ਨੇ ਕਿਹਾ : ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸਾਡੀ ਭੈਣ ਕਿਰਪਾਲ ਕੌਰ, ਸੰਤ ਭੂਰੀ ਵਾਲਿਆਂ ਦੇ ਕਹਿਣ ਉਤੇ, ਲੁਧਿਆਣੇ ਸ੍ਰੀ ਹਰਨਾਮ ਸਿੰਘ ਵਲ ਵਿਆਹ ਦਿਤੀ। ਇਹ ਖੁਲ੍ਹਾ ਪਰਵਾਰ ਸੀ। ਮਾਸ ਖ਼ੂਬ ਖਾਣ ਤੇ ਸ਼ਰਾਬ ਨਾਲ ਰੱਜਣ। ਰੱਜ-ਪੁੱਜ ਕੇ ਸਾਡੀ ਭੈਣ ਦੀ ਸ਼ਾਮਤ ਲਿਆਉਣ। ਭੈਣ ਨੂੰ ਸਾਧ ਸੰਗਤ ਤੇ ਸਤਿਗੁਰੂ ਜੀ ਦੇ ਦਰਸ਼ਨ ਨਾ ਕਰਨ ਦੇਣ, ਸੌ-ਸੌ ਗੱਲਾਂ ਕਰਨ।

ਜੇ ਕਦੇ ਚੋਰੀ ਛੱਪੀ ਚਲੀ ਜਾਵੇ ਤਾਂ ਆ ਕੇ ਖ਼ੂਬ ਮਾਰ ਖਾਵੇ। ਅਸੀਂ ਪੁੱਜ ਕੇ ਦੁਖੀ ਹੁਏ। ਪਰ ਸਾਡੀ ਭੈਣ ਨੇ ਹੌਸਲਾ ਨਾ ਛੱਡਿਆ। ਘਰ ਸੰਤਾਨ ਨਹੀਂ ਸੀ ਹੁੰਦੀ। ਹਰਨਾਮ ਸਿੰਘ ਹੁਰਾਂ ਬਥੇਰੇ ਡੇਰਿਆਂ, ਪੀਰਾਂ, ਫ਼ਕੀਰਾਂ ਦੇ ਭੱਜ-ਨੱਠ ਕੀਤੀ ਪਰ ਗੱਲ ਨਾ ਬਣੀ।

"ਅੰਤ ਇਕ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਜਾ ਚਰਨੀਂ ਲਗੇ। ਭੈਣੀ ਸਾਹਿਬ ਗਏ। ਇਕ ਵਾਰ। ਦੋ ਵਾਰ। ਤਿੰਨ ਵਾਰ। ਸਤਿਗੁਰੂ ਜੀ ਨੂੰ ਨਮਸਕਾਰ ਕਰਨ ਅਤੇ ਅਰਜ਼ ਵੀ ਕਰ ਦੇਣ। ਸਤਿਗੁਰੂ ਜੀ ਵੀ ਮਾਲਾ ਫੇਰ ਕੇ ਅਰਦਾਸ ਕਰਨ ਲਈ ਆਖ ਦੇਣ।

"ਇਕ ਦਿਨ ਸਾਡੀ ਭੈਣ ਕਿਰਪਾਲ ਕੌਰ ਨੂੰ ਡਿਡੋਲਿਕੀ ਜਿਹੀ ਵੇਖ ਸਤਿਗੁਰਾਂ ਬਚਨ ਕੀਤਾ : ਇਹਨੂੰ (ਪਰਾਹੁਣੇ ਨੂੰ ਜੋ ਕੋਲ ਹੀ ਖਲਾ ਸੀ) ਕਹੁ ਪੱਗ ਸਿੱਧੀ ਕਰ ਲਵੇ ਅਤੇ ਮਨ ਵੀ ਸਿੱਧਾ ਕਰੇ। ਬੱਚੇ ਤਾਂ ਗੁਰੂ ਘਰ ਆਇਆਂ ਮਿਲਣੇ ਔਖੀ ਗੱਲ ਨਹੀਂ।

"ਗਰਜ਼ ਬੰਦੇ ਨੂੰ ਹਰ ਗੱਲ ਮਨਾ ਲੈਂਦੀ ਹੈ। ਹਰਨਾਮ ਸਿੰਘ ਨੇ ਪੱਗ ਸਿੱਧੀ ਕਰ ਲਈ। ਮਨ ਵੀ ਸਿੱਧਾ ਕਰ ਲਿਆ ਹੋਵੇਗਾ। ਬਿਨਾ ਕਿਸੇ ਦਵਾਈਓਂ ਅਠਰਾਹ ਦੀ ਬਿਮਾਰੀ ਦੂਰ ਹੋ ਗਈ। ਸਿੰਘ ਸਜੇ ਹਰਨਾਮ ਸਿੰਘ ਨੂੰ ਉਸੇ ਸਾਲ ਪੁੱਤਰ ਰਤਨ ਪ੍ਰਾਪਤ ਹੋ ਗਿਆ। ਤਦ ਤੋਂ ਸਾਡੀ ਭੈਣ ਦੀ ਦੁਬਿਧਾ ਵੀ ਮੁਕ ਗਈ ਤੇ ਘਰ ਵਿਚ ਸੁਖ-ਸੁਆਦ ਦੀ ਬਹਾਰ ਵੀ ਆ ਗਈ।

ਅਤੇ ਸੰਤ ਗੁਰਮੁਖ ਸਿੰਘ ਨੇ ਸਰੋਤਿਆਂ ਨੂੰ ਯੋਗ ਸਮਝ ਆਪਣੀ ਭੈਣ ਦੇ ਸਿਦਕ ਦੀ ਕਰਾਮਾਤ ਵੀ ਸੁਣਾ ਦਿਤੀ।

## 13 ਮਈ 1978 ਸ਼ਨੀਚਰਵਾਰ
## ਭੁੰਤਰ (ਕੁਲੂ)

ਮੈਂ ਅਤੇ ਮੇਰੀ ਪੁਤਰੀ ਕੁਲਵੰਤ ਸਾੜਾਬਾਈ ਤੋਂ ਮਿੱਤਰਜਨਾਂ ਨੂੰ ਮਿਲ ਕੇ ਆ ਰਹੇ ਸਾਂ ਕਿ ਸ: ਜਗਦੀਸ਼ ਸਿੰਘ ਸਰਾਫ਼ ਨੇ ਇਤਲਾਹ ਦਿਤੀ : ਸਤਿਗੁਰੂ ਜੀ ਕੱਲ੍ਹ ਸਵੇਰੇ 9 ਵਜੇ ਆ ਰਹੇ ਹਨ। ਲੰਗਰ ਸਾਡੇ ਘਰ ਛਕਣ ਦੀ ਕਿਰਪਾ ਕਰਨਗੇ। ਅੱਜ ਹੀ ਫੋਨ ਆਇਆ ਸੀ 5-30 ਵਜੇ। ਕੱਲ ਦੋ ਵਜੇ ਦੇ ਸਤਿਗੁਰੂ ਜੀ ਮੰਡੀ ਆਏ ਹੋਏ ਹਨ। ਮੈਂ ਦਰਸ਼ਨ ਕੀਤਾ ਤਾਂ ਸਤਿਗੁਰੂ ਜੀ ਨੇ ਦੱਸਿਆ ਕਿ ਉਹ ਸਵੇਰੇ ਮਨਾਲੀ ਜਾ ਰਹੇ ਹਨ। ਮੈਂ ਘਰ ਚਰਨ ਪਾਉਣ ਤੇ ਲੰਗਰ ਕਰਨ ਦੀ ਬੇਨਤੀ ਕੀਤੀ। ਜੋ ਇਸ ਗੱਲ ਨਾਲ ਪਰਵਾਨ੍ਹ ਹੋਈ ਕਿ ਲਉਂਦੇ ਵੇਲੇ ਫੋਨ ਕਰਕੇ ਦੱਸਾਂਗੇ।

ਸਾਰੇ ਨਾਮਧਾਰੀਆਂ ਵਿਚ ਇਹ ਖ਼ਬਰ ਵੀ ਬੇਤਾਰ ਬਰਕੀ ਵਾਂਗ ਚਲੀ ਗਈ। ਹਰ ਕੋਈ ਅਗਲਾ ਦਿਨ ਬੜੇ ਚਾਅ ਨਾਲ ਉਡੀਕ ਰਿਹਾ ਸੀ।

ਜਗਦੀਸ਼ ਸਿੰਘ ਹੁਰਾਂ ਦੱਸਿਆ ਕਿ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰ ਦਿਤੀ ਗਈ ਸੀ ਕਿ ਭੁੰਤਰ ਵਿਚ ਨਾਮਧਾਰੀਆਂ ਵਿਚੋਂ ਸੋਧੀ ਸਿੰਘ ਨਹੀਂ ਮਿਲ ਸਕਣਾ, ਲਾਂਗਰੀਆਂ ਦਾ ਪ੍ਰਬੰਧ ਮੰਡੀਓਂ ਹੀ ਕਰਨਾ ਪਏਗਾ। ਸਤਿਗੁਰੂ ਜੀ ਨੇ

ਫ਼ਰਮਾ ਦਿਤਾ ਸੀ ਕਿ ਸਵੇਰੇ ਹੀ ਸੋਧੀ ਸਿੰਘ ਭੁੰਤਰ ਪੁੱਜ ਜਾਣਗੇ ।

## 14 ਮਈ 1978 ਐਤਵਾਰ
## ਭੁੰਤਰ (ਕੁਲੂ)

### ਭੁੰਤਰ ਵਿਚ ਮੇਲਾ

ਸਵੇਰੇ 8 ਵਜੇ ਮੈਂ ਸ: ਜਗਦੀਸ਼ ਸਿੰਘ ਹੁਰਾਂ ਦੇ ਘਰ ਵਲ ਨਿਕਲਿਆ ਤਾਂ ਵੇਖਿਆ ਦੋ ਗੱਡੀਆਂ ਉਹਨਾਂ ਦੀ ਰਿਹਾਇਸ਼ਗਾਹ ਦੇ ਵਿਹੜੇ ਵਿਚ ਖਲੋਤੀਆਂ ਹੋਈਆਂ ਸਨ । ਜਾ ਕੇ ਪਤਾ ਕੀਤਾ । ਲੰਗਰ ਦਾ ਪ੍ਰਬੰਧ ਕਰਨ ਲਈ ਜਥੇਦਾਰ ਸੇਵਾ ਸਿੰਘ, ਉਹਨਾਂ ਦੀ ਪਤਨੀ ਬੀਬੀ ਜਸਬੀਰ ਕੌਰ, ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ ਦੀ ਪਤਨੀ ਪ੍ਰੀਤਮ ਕੌਰ, ਸੰਤ ਕਸ਼ਮੀਰ ਸਿੰਘ ਜੀਵਨ ਨਗਰੀਏ ਦੀ ਲੜਕੀ, ਉਸਤਾਦ ਨੱਥਾ ਸਿੰਘ ਦੀ ਪੁੱਤਰੀ ਗੁਰਦੇਵ ਅਤੇ ਇਕ ਦੋ ਹੋਰ ਸੱਜਣ ਆਏ ਹੋਏ ਸਨ । ਕਾਰਾਂ ਵਿਚ ਸਾਮਾਨ ਅਤੇ ਬਿਸਤਰੇ ਵਗੈਰਾ ਵੀ ਸਨ ।

8-30 ਵਜੇ ਤਕ ਸ੍ਰੀ ਮਾਤਾ ਚੰਦ ਕੌਰ ਜੀ ਦੀ ਕਾਰ ਵੀ ਆ ਪਹੁੰਚੀ, ਪੀ. ਯੂ. ਆਈ. 12. ਪੀਜੋ । ਡਰਾਈਵਰ ਸੰਤ ਰਘੁਬੀਰ ਸਿੰਘ । ਗੱਡੀ ਵਿਚੋਂ ਉੱਤਰੇ ਸੰਤ ਕਿਰਪਾਲ ਸਿੰਘ ਝੱਬਰ, ਸਤਿਗੁਰੂ ਜੀ ਦਾ ਸਕੱਤਰ ਸੰਤ ਤਰਸੇਮ ਸਿੰਘ, ਬੀਬੀ ਬਲਜੀਤ ਕੌਰ, ਸੰਤ ਬਲਦੇਵ ਸਿੰਘ ਅਤੇ ਸ੍ਰੀ ਅਮਰਜੀਤ ਸਿੰਘ । ਸ: ਜਗਦੀਸ਼ ਸਿੰਘ ਦੇ ਘਰ ਜੁੜੇ ਭੁੰਤਰ ਦੇ ਨਾਮਧਾਰੀ ਪਰਵਾਰਾਂ ਮਾਤਾ ਜੀ ਦਾ ਸੁਆਗਤ ਕੀਤਾ ।

12 ਵਜਦੇ ਨੂੰ ਇਕ ਹੋਰ ਕਾਰ ਵੀ ਆ ਗਈ । ਇਸਨੂੰ ਡਰਾਈਵ ਕਰਕੇ ਸੰਤ ਗੁਰਚਰਨ ਸਿੰਘ ਦਿੱਲੀ ਲਿਆਇਆ ਸੀ । ਇਸ ਵਿਚੋਂ ਨਿਕਲੇ, ਸੇਠ ਕਿਰਪਾਲ ਸਿੰਘ ਡਾਲਟਨਗੰਜ, ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸੂਬਾ ਜੈਮਲ ਸਿੰਘ ਜੀ ਮੰਡੀ, ਸੰਤ ਭਜਨੀਕ ਸਿੰਘ ਮੰਡੀ, ਸੇਠ ਮਹਿੰਦਰ ਸਿੰਘ ਡਾਲਟਨਗੰਜ ।

ਸ੍ਰੀ ਸਤਿਗੁਰੂ ਜੀ ਬਾਰੇ ਪਤਾ ਲਗਾ ਕਿ ਆਪ ਗੁਰਮੁਖ ਸਿੰਘ ਦੁਆਰਾ ਚਲਾਈ ਜਾ ਰਹੀ ਕਾਰ ਵਿਚ ਸੇਠ ਤ੍ਰਿਲੋਕ ਸਿੰਘ, ਮਹਿੰਦਰ ਸਿੰਘ ਪੂਰਬਾ ਤੇ ਸ: ਹਰਵਿੰਦਰ ਸਿੰਘ ਨਾਲ ਬਨਜਾਰ ਤੋਂ ਹੋ ਕੇ ਆਉਣਗੇ । ਬਨਜਾਰ ਦਾ ਸ: ਮਹਿੰਦਰ ਸਿੰਘ ਰੇਂਜਰ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਤਲਬਗਾਰ ਸੀ । ਸਤਿਗੁਰੂ ਜੀ ਆਪਣੇ ਪਿਆਰਿਆਂ ਨੂੰ ਬਨਜਾਰ ਦਾ ਮੇਲਾ ਵੀ ਵਖਾ ਸਕਦੇ ਸਨ ।

### ਸੰਗੀਤ ਵਿਦਿਆਲਾ

ਸੂਬਾ ਜੈਮਲ ਸਿੰਘ ਜੀ ਨੇ ਮੈਨੂੰ ਦੱਸਿਆ : ਪਰਸੋਂ (12-5-78) ਨਾਮਧਾਰੀ ਧਰਮਸਾਲਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਆਸ਼ੀਰਵਾਦ ਅਤੇ ਹਜ਼ੂਰੀ ਵਿਚ ਇਕ ਸੰਗੀਤ ਵਿਦਿਆਲਾ ਦੀ ਸਥਾਪਨਾ ਹੋਈ ਹੈ । ਪੰਦਰਾਂ ਬੱਚੇ ਸੰਗੀਤ ਸਿੱਖਿਆ ਲਈ ਮੌਕੇ ਉਤੇ ਹੀ ਆ ਹਾਜ਼ਰ ਹੋਏ । ਉਸਤਾਦ, ਸ: ਮਹਿੰਦਰ ਸਿੰਘ ਅਮ੍ਰਿਤਸਰੀ ਮੁਕਰਰ ਕੀਤੇ ਗਏ ਹਨ । ਇਹ ਹਰ ਮਹੀਨੇ 2 ਤੋਂ 10 ਤਾਰੀਖ਼ ਤਕ, ਮੰਡੀ ਆ ਕੇ, ਰਿਹਾ ਕਰਨਗੇ ਅਤੇ ਸੰਗੀਤ ਸਿੱਖਿਆ ਦਿਆ ਕਰਨਗੇ ।

## ਨਾਮਧਾਰੀ ਸਕੂਲ

ਸੂਬਾ ਜੀ ਮੰਡੀ ਵਾਲਿਆਂ ਇਹ ਵੀ ਦੱਸਿਆ : ਮੰਡੀ ਦੇ ਨਾਮਧਾਰੀਆਂ ਮੰਡੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਸਕੂਲ ਖੋਲ੍ਹਿਆ ਹੋਇਆ ਹੈ ਜੋ ਹੁਣ ਮਿਡਲ ਤਕ ਪ੍ਰਵਾਨਤ ਹੈ। ਇਸ ਦਾ ਸਾਰਾ ਖਰਚਾ ਨਾਮਧਾਰੀ ਸੰਗਤ ਮੰਡੀ ਵਲੋਂ ਹੁੰਦਾ ਹੈ। ਇਸ ਸਕੂਲ ਰਾਹੀਂ ਅਸੀਂ ਆਪਣੀ ਬੋਲੀ ਤੇ ਆਪਣੇ ਵਿਚਾਰ ਵਿਦਿਆਰਥੀਆਂ ਨੂੰ ਦਿੰਦੇ ਹਾਂ। ਸਾਡੇ ਬੱਚਿਆਂ ਨੂੰ ਗ਼ਲਤ ਤਾਲੀਮ ਨਹੀਂ ਮਿਲਦੀ।

## ਆਮਦ ਪਿਆਰੇ ਦੀ

ਸ੍ਰੀ ਸਤਿਗੁਰੂ ਜੀ ਦੀ ਗੱਡੀ ਵੀ 11 ਵਜੇ ਤਕ ਆ ਪਹੁੰਚੀ। ਜਿਵੇਂ ਮੇਲੇ ਵਿਚ ਇਕਦਮ ਉਤਸਾਹ ਛਾ ਗਿਆ। ਸ: ਜਗਦੀਸ਼ ਸਿੰਘ ਦੀ ਕਰਾਏ ਦੀ ਕੋਠੀ ਸਾਹਵੇਂ 6 ਕਾਰਾਂ ਖਲੋਤੀਆਂ ਹਨ। ਸਾਧ ਸੰਗਤ, ਇਸਤਰੀ-ਪੁਰਸ਼, ਬਾਲ-ਬਿਰਧ ਏਧਰ-ਓਧਰ ਫਿਰ ਰਹੇ ਹਨ। 'ਲੰਗਰ ਦਉਲਤਿ ਵੰਡੀਐ ਰਸ ਅੰਮ੍ਰਿਤ ਖੀਰ ਘਿਆਲੀ' ਵਾਲੀ ਗੱਲ ਬਣੀ ਹੋਈ ਹੈ। ਸ੍ਰੀ ਮਾਤਾ ਚੰਦ ਕੌਰ ਜੀ ਨੇ ਆਪ ਲੰਗਰ ਵਰਤਾਣ ਦੀ ਸੇਵਾ ਨਿਭਾਈ। ਬੜੇ ਪ੍ਰੇਮ ਨਾਲ ਸੰਭਲ-ਸੰਭਲ ਕੇ ਮਿਠੇ-ਲੂਣੇ ਚੌਲ, ਦਾਲਾਂ, ਸਬਜ਼ੀਆਂ, ਚਟਨੀ, ਪ੍ਰਸ਼ਾਦੇ ਆਦਿ ਵਰਤਾਂਦੇ ਰਹੇ। ਭੁੰਤਰ ਦੀਆਂ ਬੀਬੀਆਂ ਅੱਜ ਦੇ ਇਸ ਮਹਾਨ ਵਰਤਾਰੇ ਨੂੰ ਗਹੁ ਨਾਲ ਨਿਹਾਰ ਰਹੀਆਂ ਸਨ।

ਸਾਧ ਸੰਗਤ ਸਤਿਗੁਰੂ ਜੀ ਦੇ ਸੁਆਗਤ ਹਿਤ ਕਤਾਰਾਂ ਵਿਚ ਖਲੋਤੀ ਸੀ। ਸਤਿਗੁਰੂ ਜੀ ਜਿਉਂ ਹੀ ਕਾਰ ਵਿਚੋਂ ਉਤਰੇ ਸਾਧ ਸੰਗਤ ਨੇ ਸਿਰ ਝੁਕਾ, ਹੱਥ ਜੋੜ ਕੇ ਸੁਆਗਤ ਨਮਸਕਾਰ ਕੀਤੀ ਅਤੇ ਜੈਕਾਰਾ ਗਜਾਇਆ।

ਜਾਂ ਮੈਂ ਸਤਿਗੁਰੂ ਜੀ ਦੇ ਨਜ਼ਦੀਕ ਗਿਆ, ਹੰਸਪਾਲ ਹੁਰਾਂ ਕਿਹਾ : ਹੱਦ ਹੋ ਗਈ ! ਤੁਸੀਂ ਤਾਂ ਪਹਿਲਾਂ ਹੀ ਏਥੇ ਆਏ ਹੋਏ ਹੋ !! ਸਤਿਗੁਰੂ ਜੀ ਨੇ ਮੇਰੇ ਸਨੇਹ ਨੂੰ ਹੋਰ ਵੀ ਉਛਾਲਾ ਦੇਣ ਵਾਸਤੇ ਆਪਣੀ ਛਾਤੀ ਵਲ ਹਸਤ ਕਵਲ ਕਰ ਕੇ ਆਖਿਆ : ਏਥੇ ਤਾਂ ਕਵੀ ਹੁਰੀਂ ਪਹਿਲਾਂ ਹੀ ਆਏ ਹੋਏ ਸਨ, ਨਜ਼ਰ ਹੀ ਹੁਣ ਪਏ ਹਨ। ਅਤੇ ਮੈਂ ਇਹ ਕੁਛ ਵੇਖ ਸੁਣ ਬਾਗ਼-ਬਾਗ਼ ਹੋ ਗਿਆ। ਅੱਜ ਮੇਰੇ ਜਿਹਾ ਕੌਣ ਵਡਭਾਗਾ ਸੀ !

ਸਤਿਗੁਰੂ ਜੀ ਨੂੰ ਸੁਆਗਤ ਕਮਰੇ ਵਿਚ ਸਫ਼ੈਦ ਵਿਛੇ ਪਲੰਘ ਤੇ ਬੈਠਾਇਆ ਗਿਆ। ਸੰਗਤਾਂ ਭੇਟਾ ਧਰ-ਧਰ ਨਮਸਕਾਰਾਂ ਕਰਨ ਲਗੀਆਂ। ਉਪਰੰਤ ਸਤਿਗੁਰੂ ਜੀ ਇਸ਼ਨਾਨ ਕਰਨ ਲਈ ਉਠੇ। ਸਤਿਗੁਰੂ ਜੀ ਦੇ ਪ੍ਰਸ਼ਾਦ ਛਕਣ ਸਮੇਂ ਮਾਤਾ ਜੀ ਨੇ ਇਸ਼ਾਰਾ ਕਰ ਕੇ ਸੇਠ ਤ੍ਰਿਲੋਕ ਸਿੰਘ ਅਤੇ ਹੰਸਪਾਲ ਨੂੰ ਕੋਲ ਬੈਠ ਕੇ ਪ੍ਰਸ਼ਾਦ ਛਕਣ ਲਈ ਬੁਲਾ ਲਿਆ।

ਮੰਡੀ ਵਿਚੋਂ ਸੇਠ ਸੰਤੋਖ ਸਿੰਘ, ਸੰਤ ਮੋਹਣ ਸਿੰਘ ਆਦਿ ਹੋਰ ਵੀ ਅਨੇਕਾਂ ਸਰੀਰ ਆ ਪਹੁੰਚੇ। ਬਾਰਾਂ ਵਜੇ ਤਕ ਲਾਂਗਰੀਆਂ ਅਤੇ ਸੰਗੀਤਕਾਰ ਬੱਚਿਆਂ ਦਾ ਜਥਾ ਮਨਾਲੀ ਵਲ ਨੂੰ ਤੋਰ ਦਿਤਾ ਗਿਆ। ਸੰਗੀਤ ਗਰੁਪ ਵਿਚ ਮੋਹਣ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ (ਤ੍ਰੈਵੇ ਭੈਣੀ ਸਾਹਿਬੀਏ) ਬਲਜੀਤ ਸਿੰਘ

ਅੰਮ੍ਰਿਤਸਰੀ, ਬਲਦੇਵ ਸਿੰਘ ਜਗਜੀਤ ਨਗਰੀਆ, ਸੁਖਦੇਵ ਸਿੰਘ ਜਲੰਧਰੀ ਹਨ।

## ਮਨਾਲੀ ਨੂੰ

ਮੈਂ ਤਾਂ ਪਹਿਲੋਂ ਤੋਂ ਹੀ ਉਡੀਕਦਾ ਪਿਆ ਸਾਂ ਕਿ ਸਤਿਗੁਰੂ ਆਉਣ ਅਤੇ ਮੈਂ ਮਨਾਲੀ ਜਾਵਾਂ। ਸਤਿਗੁਰੂ ਜੀ ਦੇ ਪੂਰਬਾ ਨੇ ਆਣ ਆਖਿਆ : ਹੋਵੋ ਤਿਆਰ, ਮਨਾਲੀ ਚੱਲੀਏ ! ਮੈਂ ਅਤੇ ਹਮਰਾਹੀ ਸੂਟਕੇਸ ਚੁਕੀ ਆ ਰਹੇ ਸਾਂ ਕਿ ਸਤਿਗੁਰੂ ਜੀ ਨੇ ਸਾਡੇ ਕੋਲ ਗੱਡੀ ਆ ਰੁਕਵਾਈ : ਗਹਿਰੇ ਰੰਗ ਦਾ ਚਸ਼ਮਾ ਲਾ ਕੇ, ਬਾਰੀ ਦਾ ਸ਼ੀਸ਼ਾ ਖੋਲ੍ਹ ਕੇ ਫਰਮਾਉਂਦੇ ਹਨ : ਬੱਸ ਜੀ, ਚਲੋ ਹੁਣ, ਏਨਾ ਹੀ ਕੰਮ ਸੀ। ਇਸ ਦੇ ਦੋ ਮਤਲਬ ਸਨ, ਸਾਨੂੰ ਮਾਣ ਦੇਣ ਲਈ ਗੱਡੀ ਖਲਿਹਾਰਨਾਂ ਅਤੇ ਚੇਤੇ ਕਰਵਾਉਣਾ ਕਿ ਮਨਾਲੀ ਜਾ ਰਹੇ ਹਾਂ, ਰੰਗੀਨ ਚਸ਼ਮਾ ਲਿਆਉਣਾ ਨਾ ਭੁਲਣਾ। 1964 ਵਿਚ ਅਸੀਂ ਰੁਹਤਾਂਗ ਪਾਸ ਗਏ ਸਾਂ। ਚੁਤਰਫ਼ੀਂ ਬਰਫ਼ ਹੀ ਬਰਫ਼ ਹੋਣ ਕਰ ਕੇ ਅੱਖਾਂ ਖ਼ਰਾਬ ਕਰ ਕੇ ਮੁੜੇ ਸਾਂ। ਏਸੇ ਦਿਨ ਪੰਡਤ ਜਵਾਹਰ ਲਾਲ ਜੀ ਦੀ ਮਿਰਤੂ ਹੋਈ ਸੀ—ਇਹ ਖ਼ਬਰ ਰੁਹਤਾਂਗ ਪਾਸ ਤੋਂ ਮੁੜ ਕੇ ਮਨਾਲੀ ਆਇਆਂ ਸੁਣੀ ਸੀ। ਫੇਰ 3-4 ਦਿਨ ਮੰਡੀ ਇਲਾਜ ਕਰਵਾ ਕੇ ਪੰਜਾਬ ਨੂੰ ਪਰਤੇ ਸਾਂ। ਬਰਫ਼ ਕੀਤੇ ਅੰਨ੍ਹਿਆਂ ਦਾ ਗਰੁਪ 15 ਕੁ ਜਣਿਆਂ ਤੇ ਨਿਰਭਰ ਸੀ। ਤਦੋਂ ਕੇਵਲ ਸਤਿਗੁਰੂ ਜੀ ਹੀ ਨੇਤਰ ਰੋਗ ਤੋਂ ਬਚੇ ਸਨ।

ਤੁਰਨ ਨੂੰ ਤਾਂ ਸਾਡੀ ਗੱਡੀ ਦੂਜੀ ਸੀ, ਜਿਸ ਵਿਚ ਮੇਰੇ ਅਤੇ ਡਰਾਈਵਰ ਸੰਤ ਗੁਰਚਰਨ ਸਿੰਘ ਤੋਂ ਛੁਟ ਸ: ਸੇਵਾ ਸਿੰਘ ਨਾਮਧਾਰੀ, ਸੇਠ ਕ੍ਰਿਪਾਲ ਸਿੰਘ, ਸੇਠ ਮਹਿੰਦਰ ਸਿੰਘ (ਦੋਵੇਂ ਡਾ: ਗੰ:) ਅਤੇ ਮੇਰੇ ਨਾਲ ਹੀ ਬੈਠਾ ਸੀ ਸ੍ਰੀ ਸਤਿਗੁਰੂ ਜੀ ਦਾ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ।

## ਡਾ: ਅਵਨਿੰਦਰ ਸਿੰਘ ਦਾ ਬੰਗਲਾ

ਸਤਿਗੁਰੂ ਜੀ ਨੇ ਪੂਰਬਾ ਨੂੰ ਸਾਡੇ ਵਾਲੀ ਗੱਡੀ ਵਿਚ ਭੇਜ ਕੇ ਸੂਬਾ ਜੈਮਲ ਸਿੰਘ ਜੀ ਨੂੰ ਮਾਣ ਦਿਤਾ ਸੀ ਕੋਲ ਬੈਠਣ ਦਾ। ਸੂਬਾ ਜੀ ਨੇ ਕਿਸੇ ਤਰ੍ਹਾਂ ਸਤਿਗੁਰੂ ਜੀ ਨੂੰ ਮਨਾ ਲਿਆ ਕਿ ਉਹ ਕੁਲੂ ਉਹਨਾਂ ਦੇ ਲੜਕੇ ਅਵਨਿੰਦਰ ਸਿੰਘ ਦੇ ਘਰ ਜ਼ਰੂਰ ਚਰਨ ਪਾਉਣ।

ਅਵਨਿੰਦਰ ਸਿੰਘ ਡਾਕਟਰ ਹੈ ਅਤੇ ਉਸ ਦੇ ਹੱਥ ਵਿਚ ਸ਼ਫ਼ਾ ਹੈ। ਬਹੁਤ ਦੂਰ-ਦੂਰ ਤੋਂ ਲੋਕ ਉਸ ਪਾਸ ਇਲਾਜ ਲਈ ਆਉਂਦੇ ਹਨ। ਰੋਜ਼ਾਨਾ 10 ਤੋਂ 20 ਰੁਪਏ ਦੀ ਦਵਾਈ ਮੁਫ਼ਤ ਵੀ ਦਿਤੀ ਜਾਂਦੀ ਹੈ। ਪਿਤਾ ਸੂਬਾ ਜੀ ਦਾ ਬਚਨ ਮੰਨ ਕੇ ਉਹ ਮਾੜਿਆਂ, ਮੁਸੀਬਤ ਮਾਰਿਆਂ ਦਾ ਫ਼੍ਰੀ ਇਲਾਜ ਵੀ ਕਰਦਾ ਹੈ।

ਕੁਲੂ ਪਹੁੰਚ ਕੇ ਸਤਿਗੁਰੂ ਜੀ ਡਾ: ਅਵਨਿੰਦਰ ਸਿੰਘ ਦੇ ਬੰਗਲੇ ਚਰਨ ਪਾਉਣ ਨੂੰ ਚਲੇ ਤਾਂ ਸਾਡੇ ਲਈ ਵੀ ਪਿਛੇ ਆਉਣ ਦਾ ਹੁਕਮ ਦੇ ਗਏ। ਸੜਕੋਂ ਜ਼ਰਾ ਉਚਾਈ ਤੇ ਲਹਿੰਦੀ ਤਰਫ਼ ਡਾ: ਅਵਨਿੰਦਰ ਸਿੰਘ ਦਾ ਬਾਹਰੋਂ ਵੇਖਣ ਨੂੰ ਬੜਾ ਸਾਦਾ ਜਿਹਾ ਬੰਗਲਾ ਹੈ। ਪਰ ਜਦੋਂ ਸਤਿਗੁਰੂ ਜੀ ਦੇ ਦਰਸ਼ਨ ਅਸਾਂ ਅੰਦਰ ਜਾ ਕੇ ਕੀਤੇ ਤਾਂ ਪਤਾ ਲਗਾ ਕਿ ਬੰਗਲਾ ਅੰਦਰੋਂ ਹੁਸਨ ਤੇ ਸਲੀਕੇ ਨਾਲ ਭਰਪੂਰ ਹੈ।

ਸਤਿਗੁਰੂ ਜੀ ਇਕ ਸਫ਼ੇਦ ਵਿਛੇ ਸੋਫ਼ੇ ਤੇ ਵਿਰਾਜਮਾਨ ਸਨ । ਸਾਹਮਣੇ ਬੈਠਾ ਸੀ ਅਵਨਿੰਦਰ ਪਰਵਾਰ, ਸੇਠ ਤ੍ਰਿਲੋਕ ਸਿੰਘ, ਸ: ਹੰਸਪਾਲ ਅਤੇ ਸੂਬਾ ਜੈਮਲ ਸਿੰਘ ਜੀ ।

ਬੰਗਲਾ ਅੰਦਰੋਂ ਲਕੜ ਦੇ ਸੁਹਣੇ ਕੰਮ ਨਾਲ ਆਕਰਸ਼ਕ ਸੀ । ਅੰਦਰ ਰੱਖੀ ਹਰ ਚੀਜ਼ ਵਿਸ਼ੇਸ਼ ਸੁਆਦ ਦੀ ਲਖਾਇਕ ਸੀ । ਦੀਵਾਰਾਂ ਨਾਲ ਲਕੜ ਦਾ ਸੁੰਦਰ ਕੰਮ, ਛੱਤ ਉਤੇ ਮਟਕਦਾਰ ਵੇਤਰਾਂ ਬੜੀਆਂ ਦਿਲਕਸ਼ । ਮੈਂ ਮੁਗਧ ਹੋ ਵਾਹ-ਵਾਹ ਕੀਤੀ । ਸਤਿਗੁਰੂ ਜੀ ਨੇ ਡਾਕਟਰ ਜੀ ਬਾਰੇ ਜਾਣਕਾਰੀ ਦਿੰਦਿਆਂ ਮੈਨੂੰ ਆਖਿਆ : ਜੀ ਕਰਦਾ ਏ ਇਹ ਅੰਦਰੋਂ ਉਹੋ ਜਿਹਾ ਹੋ ਜਾਵੇ ਜਿਹੋ ਜਿਹਾ ਗੋਲ ਛੱਪਰ (ਸ੍ਰੀ ਭੈਣੀ ਸਾਹਿਬ) ਵਿਚ ਸ੍ਰੀ ਸਤਿਗੁਰੂ (ਪ੍ਰਤਾਪ ਸਿੰਘ) ਜੀ ਦੇ ਪਾਸ ਬੈਠਿਆਂ ਹੋਇਆ ਕਰਦਾ ਸੀ । ਅਰਥਾਤ ਸਨਿਮਰ, ਆਗਿਆਕਾਰ ਅਤੇ ਸ਼ਰਧਾ ਸੰਜੁਗਤ । ਭਾਵੇਂ ਇਹ ਉਤੋਂ ਹੁਣ ਵੈਸਾ ਨਹੀਂ ਹੋ ਸਕਦਾ ।

ਡਾ: ਅਵਨਿੰਦਰ ਸਿੰਘ ਦੀ ਦਸਤਾਰ ਸਿੱਧੀ ਸੀ, ਪਰ ਹੇਠ ਬੁਸ਼ਰਟ ਤੇ ਪੈਂਟ ਸਨ । ਦਾੜ੍ਹੀ ਬੱਝੀ ਤੇ ਰੰਗੀ ਹੋਈ । ਉਹਦੇ ਪੇਸ਼ੇ ਨੂੰ ਮੁਖ ਰੱਖਦਿਆਂ ਪਿਆਰ ਨਾਲ ਸਤਿਗੁਰੂ ਜੀ ਉਹਦੇ ਅੰਦਰਲੇ ਨੂੰ ਨਰਮਾ ਰਹੇ ਸਨ । ਮੈਂ ਬਾਹਰਲੇ ਦ੍ਰਿਸ਼ ਦੀ ਪ੍ਰਸੰਸਾ ਕੀਤੀ । ਅੰਦਰੋਂ ਹੀ ਬਾਹਰ ਵੇਖਿਆ ।

ਬਿਆਸ ਦੇ ਪੂਰਬੀ ਕੰਢੇ ਉਤੇ, ਪਹਾੜੀ ਦੀ ਢਲਵਾਨ ਉਤੇ, ਬਾਹਰੋਂ ਸਾਦਾ ਪਰ ਅੰਦਰੋਂ ਸਮਰਿਧ ਕੋਠੀਆਂ । ਚੀਲਾਂ ਦੇ ਜੰਗਲ ਨਾਲ ਪਹਾੜੀ ਦੀ ਵੱਖੀ ਅਤੇ ਚੋਟੀ ।

## ਯਾਦਾਂ ਦੀ ਬਾਰਾਤ

ਸਤਿਗੁਰੂ ਜੀ ਬੂਹਾ ਖੋਲ੍ਹ ਬਾਹਰ ਆਏ ਅਤੇ ਦੂਰ ਪਰਬਤ ਦੀ ਇਕ ਘੋਨੀ ਚੋਟੀ ਪਾਸ, ਸਫ਼ੇਦ ਦਿੱਸਦੇ, ਉਸਰੇ ਸਥਾਨ ਨੂੰ ਤਕਾ ਕੇ ਬੋਲੇ : ਪਾਰਬਤੀ ਨਦੀਓਂ ਉਰਲੇ ਪਾਰ ਬਿਆਸ ਦੇ ਦੂਜੇ ਪਾਸੇ, ਇਸ ਪਰਬਤ ਦੀ ਚੋਟੀ ਤੇ ਬਿਜਲੀ ਮਹਾਦੇਉ ਦਾ ਮੰਦਰ ਹੈ । ਇਸ ਬਾਰੇ ਕਥਾ ਪ੍ਰਚਲਤ ਹੈ ਕਿ ਇਕ ਵਾਰ ਏਸ ਮੰਦਰ ਤੇ ਬਿਜਲੀ ਗਿਰੀ । ਮੰਦਰ ਜਲ ਗਿਆ । ਪੂਜਾ ਆਧਾਰ ਸ਼ਿਵਲਿੰਗ ਦੋਫਾੜ ਹੋ ਗਿਆ । ਕਹਿੰਦੇ ਹਨ ਕਿ ਪੁਜਾਰੀ ਨੇ ਸਵੇਰੇ ਆ ਕੇ ਮੱਖਣ ਦੀ ਸੰਧੀ ਦੇ ਕੇ ਜੋੜਿਆ ਅਤੇ ਪ੍ਰਾਰਥਨਾ ਕੀਤੀ ਤਾਂ ਸ਼ਿਵਲਿੰਗ ਜੁੜ ਗਿਆ ਅਤੇ ਅਜੇ ਤਕ ਉਹੋ ਸ਼ਿਵਲਿੰਗ ਫੇਰ ਨਵੇਂ ਬਣੇ ਮੰਦਰ ਵਿਚ ਸਥਾਪਤ ਹੈ ।

ਇਕ ਪੁਰਾਣਾ ਵਾਕਿਆ ਸਤਿਗੁਰੂ ਜੀ ਨੂੰ ਹੋਰ ਯਾਦਾਂ ਵਿਚ ਉਭਰਿਆ । ਬਚਨ ਕੀਤਾ : ਜਦੋਂ 1939 ਵਿਚ ਦੂਜੀ ਸੰਸਾਰ ਜੰਗ ਛਿੜੀ, ਸਾਨੂੰ ਦੋਹਾਂ ਭਰਾਵਾਂ ਨੂੰ ਮਾਤਾ ਨਿਕਲੀ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਰਾਮ ਆਉਣ ਤੇ ਸਾਨੂੰ ਸਿਹਤ ਬਹਾਲੀ ਲਈ ਕੁਲੂ ਭੇਜ ਦਿਤਾ । ਦਾਗ਼ਾਂ ਨਾਲ ਸਾਡੇ ਚਿਹਰੇ ਭਰਪੂਰ । ਏਸੇ ਪਰਬਤ ਉਤੇ, ਜਿਸਨੂੰ ਬਿਜਲੀ ਮਹਾਦੇਉ ਪਰਬਤ ਕਹਿੰਦੇ ਹਨ, ਏਧਰ, ਕੁਲੂ ਵਾਲੇ ਪਾਸੇ ਹੀ, ਕਿਸੇ ਦਿੱਲੀ ਦੇ ਡਾਕਟਰ ਦੀ, ਕੋਠੀ ਵਿਚ ਰਿਹਾ ਕਰਦੇ ਸਾਂ । ਸਤਿਗੁਰਾਂ ਨੇ ਸਾਡੇ ਵਾਸਤੇ ਸ਼ੁਧ ਦੁਧ ਲਈ ਇਕ ਗਊ ਵੀ ਭੇਜ ਦਿਤੀ । ਅਸੀਂ ਉਥੇ, ਬਿਜਲੀ

ਮਹਾਦੇਉ ਮੰਦਰ ਦੇ ਨਜ਼ਦੀਕ ਗੁੱਛੀਆਂ (ਇਕ ਤਰ੍ਹਾਂ ਦੀ ਪਹਾੜੀ ਖੁੰਬ ਜੁ ਸਬਜ਼ੀ ਬਣਾਨ ਦੇ ਕੰਮ ਆਉਂਦੀ ਹੈ, ਅੱਜ ਕੱਲ ਉਸਦਾ ਭਾ 8-9 ਸੌ ਰੁਪੈ ਕਿਲੋ ਹੈ) ਦੀ ਭਾਲ ਵਿਚ ਜਾਇਆ ਕਰਦੇ ਸਾਂ। ਏਥੇ ਗੁੱਛੀ ਬਹੁਤ ਹੁੰਦੀ ਸੀ।

ਸਤਿਗੁਰੂ ਜੀ ਨੇ ਇਸ ਯਾਦ ਨੂੰ ਦੁਹਰਾਂਦਿਆਂ ਇਹ ਵੀ ਚੇਤੇ ਕਰਵਾਇਆ : ਜਦੋਂ ਕਵੀ ਹੁਰਾਂ ਨੂੰ ਚੇਚਕ ਨਿਕਲੀ ਸੀ, ਉਦੋਂ ਹੋਰ ਸਭ ਮਾਤਾ ਸਤਾਏ ਲੋਕਾਂ ਨੂੰ ਦੁੱਧ ਮਿਲਦਾ ਸੀ ਪਰ ਇਹਨਾਂ ਨੂੰ ਨਹੀਂ ਸੀ ਦਿਤਾ ਜਾਂਦਾ।

ਸਤਿਗੁਰੂ ਜੀ ਨੂੰ ਜਿਵੇਂ ਉਸ ਕਿਸ਼ੋਰ, ਸਮੇਂ ਦੀਆਂ ਸਾਰੀਆਂ ਘਟਨਾਵਾਂ ਪੂਰੇ ਵੇਰਵੇ ਨਾਲ ਯਾਦ ਸਨ। ਫੇਰ ਮੇਰੇ ਵਲ ਸ੍ਰੀ ਮੁਖ ਕਰਕੇ ਬੋਲੇ : ਦੂਸਰੇ ਤਾਂ ਅਜਿਹਾ ਚੇਤਾ ਕਰਨੋਂ ਡਰਦੇ ਹਨ, ਪਰ ਮੈਂ ਯਾਦ ਰਖਦਾ ਹਾਂ ਤਾਕਿ ਫੇਰ ਐਸੀ ਗ਼ਲਤੀ ਨਾ ਹੋਵੇ।

ਸਤਿਗੁਰੂ ਜੀ ਬੰਗਲੇ ਦੇ ਸਾਹਮਣੇ ਧੁੱਪ ਦੇ ਨਿੱਘ ਦਾ ਅਨੰਦ ਮਾਣਦੇ ਬਚਨ ਕਰ ਰਹੇ ਸਨ ਕਿ ਡਾ: ਅਵਨਿੰਦਰ ਸਿੰਘ ਨੇ ਦੂਰਬੀਨ ਲੈ ਆਂਦੀ। ਸਤਿਗੁਰੂ ਜੀ ਨੇ ਬਿਜਲੀ ਮਹਾਦੇਉ ਦਾ ਮੰਦਰ ਅਤੇ ਪਰਬਤ ਚੋਟੀ ਪਹਿਲਾਂ ਆਪ ਵੇਖੇ, ਫੇਰ ਸ: ਸੇਵਾ ਸਿੰਘ ਨਾਮਧਾਰੀ ਏਜੰਸੀ ਨੂੰ ਵਖਾਏ ਅਤੇ ਅੰਤ ਉਤੇ ਦੂਰਬੀਨ ਮੇਰੇ ਵਲ ਵਧੀ। ਦ੍ਰਿਸ਼ ਸੀ : ਸਫ਼ੈਦ ਦੀਵਾਰਾਂ ਵਾਲਾ ਮੰਦਰ, ਉਤੇ ਬਣਿਆਂ ਦੂਜਾ ਚਬੂਤਰਾ, ਪਾਸ ਇਕ ਖੰਭਾ। ਏਹ ਖੰਭਾ ਏਥੋਂ ਨੰਗੀ ਅੱਖ ਨਾਲ ਵੀ ਦਿਸ ਪੈਂਦਾ ਹੈ।

## ਤੁਰਾ-ਤੁਰੀ

ਅੱਧਾ ਘੰਟਾ ਠਹਿਰਨ ਬਾਅਦ ਡਾ: ਅਵਨਿੰਦਰ-ਮਨਜੀਤ ਦਾ ਇਹ ਸੁਖਦਾਈ ਘਰ ਤਿਆਗਿਆ। ਸਤਿਗੁਰੂ ਜੀ ਨੇ ਡਾਕਟਰ ਦੇ ਬੱਚਿਆਂ ਜਨਦੀਪ ਅਤੇ ਸੰਦੀਪ ਨੂੰ ਪਿਆਰਿਆ ਅਤੇ ਨਾਲ ਲੈ ਕੇ ਫੁਲ ਬੂਟੇ ਵੇਖੇ। ਬੀਬੀ ਮਨਜੀਤ ਨੇ ਨਵੀਂ ਕਿਸਮ ਦੇ ਪਿਆਜ਼ ਅਤੇ ਸਲਾਦ ਸਤਿਗੁਰੂ ਜੀ ਦੇ ਛਕਣ ਲਈ ਗੱਡੀ ਵਿਚ ਰਖਵਾ ਦਿਤੇ। ਗੱਡੀ ਵਿਚ ਸਤਿਗੁਰੂ ਜੀ ਦੇ ਬੈਠਣ ਤੋਂ ਪਹਿਲਾਂ ਡਾ: ਅਵਨਿੰਦਰ ਸਿੰਘ ਨੇ ਨਵੀਂ ਕਿਸਮ ਦੇ ਇਸ ਪਿਆਜ਼ ਬਾਰੇ ਗੱਲ ਕੀਤੀ। ਸਤਿਗੁਰਾਂ ਪੁੱਛਿਆ : ਇਸ ਨਵੀਂ ਕੁਆਲਿਟੀ ਦੀ ਕੀ ਵਿਸ਼ੇਸ਼ਤਾ ਹੈ ? ਇਸ ਵਿਚ ਪਾਣੀ ਜ਼ਿਆਦਾ ਹੈ ਜਾਂ ਪ੍ਰੀਜ਼ਰਵੇਸ਼ਨ ਵਧੇਰੇ ਹੋ ਸਕਦੀ ਹੈ ? ਪਰ ਡਾਕਟਰ ਦੱਸ ਨਹੀਂ ਸਕਿਆ। ਸਿਰਫ਼ ਏਨਾ ਹੀ ਬੋਲਿਆ : ਇਹ ਕਾਫ਼ੀ ਮੋਟਾ ਹੋ ਜਾਂਦਾ ਹੈ।

ਏਥੋਂ ਤੁਰਦਿਆਂ ਹੀ ਸੂਬਾ ਜੈਮਲ ਸਿੰਘ ਜੀ, ਸੰਤ ਪੂਰਬਾ ਦੀ ਥਾਂ ਮੇਰੇ ਪਾਸ ਆ ਬੈਠੇ। ਪੂਰਬਾ ਜੀ ਸਤਿਗੁਰਾਂ ਵਾਲੀ ਗੱਡੀ ਵਿਚ ਚਲੇ ਗਏ।

ਕੁਲੂ ਤੋਂ ਅਗੇ ਵਿਸ਼ੇਸ਼ ਕਿਸਮ ਦੀ ਸਕੂਨਤ, ਹਰਿਆਵਲ ਅਤੇ ਮਨ-ਮੋਹਕਤਾ ਤੁਰਦੀ ਹੈ। ਸੇਉਆਂ, ਪਲੱਮ, ਚੈਰੀ ਆਦਿ ਦੇ ਵਡੇ-ਵਡੇ ਬਾਗ਼, ਸੱਜੇ ਬਿਆਸ ਦਰਿਆ, ਖੱਬੇ ਰੁਖਾਂ ਭਰੀ ਪਰਬਤੀ ਉਚਿਆਈ, ਖੱਡਾਂ ਉਤੇ ਬਣੇ ਥਾਂ-ਥਾਂ ਪੁਲ, ਵਿਚਦੀ ਲੰਘਦੀਆਂ ਕਾਰਾਂ। ਕਟਰਾਈਂ ਤਕ ਗਿਆਂ ਜਾਪਦਾ ਸੀ ਦੁਨੀਆਂ ਕਾਫ਼ੀ ਬਦਲ ਗਈ ਹੈ।

ਸੇਠ ਮਹਿੰਦਰ ਸਿੰਘ ਡਾਲਟਨਗੰਜ, ਡਰਾਈਵਰ ਸੰਤ ਗੁਰਚਰਨ ਸਿੰਘ ਅਤੇ ਮੈਨੂੰ ਕੁਛ ਛਕਣ-ਛਕਾਣ ਦੀ ਤ੍ਰਿਸ਼ਨਾ ਉਠੀ। ਮੈਂ ਕਿਹਾ : ਜੇ ਤਾਂ ਸਾਡੇ ਵਰਗਾ ਖਾਣ ਪੀਣ ਕਰਨਾ ਜੇ ਤਾਂ ਚਲੋ ਕਿਸੇ ਵੀ ਢਾਬੇ ਵਿਚ ਬੈਠ ਚਲਦੇ ਹਾਂ ਅਤੇ ਜੇ ਤੁਹਾਡੀ ਸੇਠਾਈ ਇਹ ਪਰਵਾਨ ਨ ਕਰੇ ਤਾਂ ਕਿਸੇ ਹੋਟਲ ਵਿਚ ਚਲੇ ਚਲੀਏ। ਅਸੀਂ ਕਟਰਾਈਂ ਲੰਘ ਕੇ ਸਪੈਨ ਮੋਟਲ ਵਿਚ ਪਹੁੰਚ ਗਏ।

## ਸਪੈਨ ਮੋਟਲ

ਬਹੁਤ ਵਧੀਆ ਬੰਗਲਿਆਂ (ਇਕ ਪਰਵਾਰ ਯੋਗ) ਦਾ ਸਮੂਹ, ਪਰ ਜਿਸ ਨੂੰ ਪਹੁੰਚ-ਸੜਕ ਬੜੀ ਗਈ-ਗੁਜ਼ਰੀ। ਨ ਚੱਜ ਦੀ ਰੋੜੀ ਪਈ ਹੋਈ, ਰੋਲਰ ਜਾਂ ਲੁੱਕ ਦੀ ਤਾਂ ਗੱਲ ਹੀ ਛੱਡੋ। ਮੋਟਲ ਦਾ ਉਜੜਿਆ ਜਿਹਾ ਮੂੰਹ ਵੇਖ ਤੁਰ ਹੀ ਚਲੇ ਸਾਂ ਕਿ ਇਕ ਮੁੰਡੇ ਨੇ ਪਰੇਰਿਆ : ਲੰਘ ਜਾਓ, ਅੰਦਰ ਸਭ ਕੁਝ ਹੈ। ਰੈਸਟੋਰੈਂਟ ਵਿਚ ਜਾਓ। ਪਹੁੰਚੇ। ਬੜਾ ਸੁੰਦਰ ਅੰਦਰੂਨ ਦ੍ਰਿਸ਼, ਜਿਵੇਂ ਯੂਰਪ ਵਿਚ ਹੀ ਆ ਗਏ ਹੋਵੀਏ।

ਮੋਟਲ ਵਾਲੇ ਸਾਨੂੰ ਛੇ ਜਣਿਆਂ ਨੂੰ ਅਲੌਕਾਰ ਪੁਸ਼ਾਕਾਂ ਵਿਚ ਵੇਖ ਹੈਰਾਨ ਵੀ ਹੋਏ ਤੇ ਬੇਪਰਵਾਹ ਬੋਲ ਚਾਲ ਵਲੋਂ ਪ੍ਰਭਾਵਤ ਵੀ। ਅਸਾਂ ਜੂਸ ਜਾਸ ਪੀਤੇ ਸਿਉਆਂ ਦੇ।

ਕੇ: ਕੇ: ਸਿੰਘ ਪ੍ਰਸਿਧ ਹੋਟਲਿਸਟ ਦੇ ਜਤਨਾਂ ਸਦਕਾ ਹੀ ਇਹ ਮੋਟਲ ਵਜੂਦ ਵਿਚ ਆਇਆ ਸੀ। ਮੋਟਲ ਦੇ ਸੁਆਗਤਕਾਰੀ ਸਰਦਾਰ ਜੀ ਮਿਲੇ। ਮੈਨੇਜਰ ਸ: ਰਣਜੀਤ ਸਿੰਘ ਵੀ ਸਾਡੇ ਕੋਲ ਆ ਬੈਠੇ। ਬਿਆਸ ਦਰਿਆ ਦੇ ਨਾਲ ਲਗਦੀ ਰੈਸਟੋਰੈਂਟ ਦੀ ਸ਼ੀਸ਼ੇ ਦੀ ਕੈਬਿਨ ਵਿਚ ਗੱਲੀਂ ਜੁਟੇ ਹੋਏ ਸਾਂ ਕਿ ਮਿਸਿਜ਼ ਕੇ. ਕੇ. ਸਿੰਘ ਵੀ ਆ ਗਈ। ਅਸਾਂ ਉਹਨੂੰ ਉਹਨਾਂ ਦੇ ਮੋਟਲ ਦੇ ਮੁਖੜੇ ਦੀ ਸ਼ਕਾਇਤ ਕੀਤੀ : 'ਬੋਰਡ ਆਕਰਸ਼ਕ ਨਹੀਂ। ਸੜਕ ਉਤੇ ਰੋੜੀ ਵੀ ਚੱਜ ਨਾਲ ਨਹੀਂ ਪਈ।' ਸ੍ਰੀਮਤੀ ਕੇ. ਕੇ. ਸਿੰਘ ਨੰਗੇ, ਸਾਧਾਰਨ ਢੰਗ ਨਾਲ ਪਿਛਾਂ ਨੂੰ ਕੱਠੇ ਕੀਤੇ ਵਾਲ, ਲਾਲ, ਪੰਜਾਬੀ ਸੂਟ, ਮੂੰਹ ਦਾਗ਼ਦਾਰ, ਆਦਰ ਅਤੇ ਸਨੇਹ ਨਾਲ ਮਜਬੂਰੀ ਦੱਸਦੀ ਬੋਲੀ : ਮਨਾਲੀ ਦਾ ਸੀਜ਼ਨ ਪਹਿਲਾਂ ਛੇ ਮਹੀਨੇ ਦਾ ਹੁੰਦਾ ਸੀ, ਸਾਡੇ ਇਸ ਹੋਟਲ ਦੀ ਤਿਆਰੀ ਬਾਅਦ ਹੁਣ ਦੋ ਮਹੀਨੇ ਦਾ ਹੋ ਗਿਆ ਹੈ। ਹਵਾਈ ਸਰਵਿਸ ਬੰਦ ਹੈ। ਸਾਨੂੰ ਏਥੇ ਬਹੁਤ ਘਾਟਾ ਪੈ ਰਿਹਾ ਹੈ। 24 ਰਿਹਾਇਸ਼ੀ ਕਮਰੇ ਸਾਡੇ ਪਾਸ ਹਨ, ਟੂਰਿਸਟਾਂ ਦੀ ਥੁੜੋਂ ਕਾਰਨ ਸਾਰਾ ਸਮਾਂ ਬੁਕ ਨਹੀਂ ਹੁੰਦੇ। ਕਾਰਿੰਦਿਆਂ ਨੂੰ ਰੱਖਣਾ, ਅਤੇ ਤਨਖਾਹਾਂ ਦੇਣੀਆਂ ਪੈਂਦੀਆਂ ਹਨ। ਮੈਂ ਦੋ ਮਹੀਨੇ ਲਈ ਏਥੇ ਨਿਗਹਬਾਨੀ ਲਈ ਆ ਜਾਂਦੀ ਹਾਂ। ਭਾਵੇਂ 600/- ਦਾ ਹੀ ਖਰਚ ਹੋਰ ਕਰਨਾ ਪੈਣਾ ਹੈ ਪਰ ਮੇਰਾ ਹਸਬੈਂਡ (ਪਤੀ) ਆਗਿਆ ਨਹੀਂ ਦਿੰਦਾ।

ਬਹੁਤ ਵਧੀਆ ਮੋਟਲ ਦੀ ਇਹ ਗ਼ਰੀਬੀ ਵੇਖ ਕੇ ਤਰਸ ਆ ਗਿਆ। ਏਥੋਂ ਦੇ ਡਬਲ ਬੈੱਡ ਕਮਰਿਆਂ ਦਾ ਕਿਰਾਇਆ 230/- ਇਕ ਰਾਤ ਲਈ ਹੈ।

ਸਾਡੇ ਸਾਥੀ ਸੇਵਾ ਸਿੰਘ ਹੁਰੀਂ ਤਾਂ, "ਮਹੀਨੇ ਭਰ ਲਈ ਕੀ ਰਿਆਇਤ ਕਰੋਗੇ,

ਜੇ ਖਾਣਾ ਸਾਡਾ ਆਪਣਾ ਹੋਵੇ" ਪੁਛ ਬੈਠੇ। ਬੀਬੀ ਨੇ ਅੰਤਮ ਗੱਲ ਕਰ ਦਿਤੀ 100/- ਰੋਜ਼ਾਨਾ।

## ਮਨਾਲੀ ਕੋਠੀ ਵਿਚ

ਜਦ ਨੂੰ ਸਾਡਾ ਜਥਾ ਮਨਾਲੀ ਗੁਰੂ ਕੀ ਕੋਠੀ ਪਹੁੰਚਾ, ਸਭ ਸੰਗਤਾਂ ਬਿਰਾਜ ਚੁਕੀਆਂ ਸਨ। ਮੇਰੇ ਨਾਲ ਦੇ ਵੀ ਆਉਂਦਿਆਂ ਹੀ ਲੰਮ-ਲੇਟ ਹੋ ਗਏ । ਮੈਂ ਇਕੱਲਾ ਬਾਹਰ ਨਿਕਲ ਆਇਆ। ਝਾਤ ਮਾਰੀ। ਸਤਿਗੁਰੂ ਜੀ ਦੇ ਸਫ਼ੈਦ-ਸਫ਼ੈਦ ਬਸਤਰ ਸੇਊਆਂ ਦੇ ਬਗ਼ੀਚੇ ਵਿਚ ਬੱਝੀਆਂ ਡੋਰੀਆਂ ਤੇ ਸੁਕਣੇ ਪਏ ਸਨ ਅਤੇ ਇਹਨਾਂ ਵਰਗੀ ਚਿੱਟਕ ਹੀ ਮਨਾਲੀ ਤੋਂ ਦੂਰ ਦਿਸਦੀਆਂ ਪਹਾੜੀਆਂ ਦੀਆਂ ਚੋਟੀਆਂ ਤੇ ਬਰਫ਼ਾਨੀ ਤਾਜਾਂ ਦੀ ਸੀ। ਬਰਫ਼ਾਨੀ ਸਿਖਰਾਂ ਦੀ ਸਫ਼ੈਦੀ ਤੇ ਸਤਿਗੁਰੂ ਜੀ ਦੇ ਬਸਤਰਾਂ ਦੀ ਸਫ਼ੈਦੀ ਨੇ ਪਰਸਪਰ ਸਾਂਝ ਸਥਾਪਤ ਕਰ ਲਈ ਸੀ। ਕੋਠੀ ਦੇ ਲਹਿੰਦੇ ਪਾਸੇ ਬਿਆਸਾ ਨਦੀ ਦਾ ਅਰੁਕ ਸੰਘਰਸ਼-ਸੰਗੀਤ ਸੁਣਾਈ ਦੇ ਰਿਹਾ ਸੀ। ਜੁਗਾਂ ਤੋਂ ਇਕਸਾਰ ਵਗਦਾ ਅਤੇ ਪੱਥਰਾਂ ਨਾਲ ਖਹਿਸਰ ਕੇ ਲੰਘਦਾ ਅਨੰਤ ਜਲ ! ਨੇੜੇ ਦੀਆਂ ਪਹਾੜੀਆਂ ਅਤੇ ਬਿਆਸ ਪਾਰਲਾ ਚੀਲਾਂ ਦਾ ਵਿਸ਼ਾਲ ਜੰਗਲ ਅੱਖਾਂ ਨੂੰ ਸੁਖ-ਸੁਖ ਦੇ ਰਿਹਾ ਸੀ। ਮਨਾਲੀ ਅੱਜ ਖਿੜੀ-ਖਿੜੀ ਲਗਦੀ ਸੀ।

ਸ੍ਰੀ ਸਤਿਗੁਰੂ ਜੀ ਉਪਰਲੀ ਛੱਤ ਦੇ ਕਮਰਿਆਂ ਵਿਚੋਂ 3 ਕੁ ਵਜੇ ਹਿਠਾਂਹ ਉਤਰੇ। ਗੁਰਮੁਖ ਸਿੰਘ ਡਰਾਈਵਰ ਬਾਰੇ ਜਾਣ ਕੇ ਹੇਠਾਂ ਬਿਆਸ ਦੇ ਕੰਢੇ ਵਲ ਨੂੰ ਉਤਰ ਗਏ। 4-15 ਵਜੇ ਸੰਗੀਤ ਪਾਰਟੀ ਨੂੰ ਬੁਲਾ ਲਿਆ ਗਿਆ । ਜਦ ਨੂੰ ਹਰਵਿੰਦਰ ਸਿੰਘ ਹੁਰੀਂ ਮੈਨੂੰ ਨਾਲ ਲੈ ਕੇ ਦਰਿਆ ਵਲ ਨੂੰ ਕਈ ਪੌੜੀਆਂ ਹੇਠਾਂ ਉਤਰੇ ਤਾਂ ਸਤਿਗੁਰੂ ਜੀ ਆਪਣੀ ਸਿਮਰਨ-ਸਿਲਾ ਦੇ ਨਜ਼ਦੀਕ ਬੱਚਿਆਂ ਤੋਂ ਪੱਥਰ ਸੁਟਵਾ ਰਹੇ ਸਨ। ਪੂਰਬਾ ਨਾਲ ਸੀ। ਸਿਮਰਨ ਸਿਲਾ ਅਤੇ ਲਾਂਘੇ ਦੇ ਦਰਮਿਆਨ ਹੁਣ ਸੁਕੀ ਜਗਹ ਬਣ ਗਈ।

## ਸਿਆਣੀ ਬੇਹੋਸ਼ੀ

ਏਸੇ ਦੌਰਾਨ ਸਾਨੂੰ ਸਤਿਗੁਰੂ ਜੀ ਨੇ ਈਸ਼ਵਰੀ ਲੀਲ੍ਹਾ ਦਾ ਜ਼ਿਕਰ ਕਰਦਿਆਂ ਦੱਸਿਆ : ਅੱਜ ਭੁੰਤਰ ਤੋਂ 5-6 ਮੀਲ ਪਰ੍ਹਾਂ ਹੀ ਗੱਡੀ ਚਲਾਂਦੇ-ਚਲਾਂਦੇ ਗੁਰਮੁਖ ਸਿੰਘ ਨੇ ਗੱਡੀ ਇਕ ਪਾਸੇ ਲਾ ਕੇ ਗੇਅਰ 'ਚੋਂ ਕੱਢ ਦਿਤੀ ਅਤੇ ਬੰਦ ਕਰ ਦਿਤੀ। ਮੈਂ ਹੈਰਾਨ ਹੋ ਗਿਆ। ਆਵਾਜ਼ ਦਿਤੀ। ਪਰ ਕੋਈ ਉੱਤਰ ਨਾ। ਫਿਰ ਬੁਲਾਇਆ। ਪਰ ਕੋਈ ਚਿੰਨ੍ਹ ਨਾ ਹਿਲਜੁਲ ਦੇ। ਜੇ ਮੂੰਹ ਵੇਖਿਆ ਤਾਂ ਡੇਲੇ ਪੁੱਠੇ ਹੋਏ ਪਏ। ਰੰਗ ਉਡ ਗਿਆ। ਨਬਜ਼ ਠੀਕ ਸੀ। ਅਚਾਨਕ ਇਹ ਕੀ ਹੋ ਗਿਆ ! ਇਹ ਤਾਂ ਚੰਗਾ ਭਲਾ ਤੇ ਤਿਆਰ-ਬਰਤਿਆਰ ਸੀ। ਇਕ ਪਲ ਵਿਚ ਕੀ ਹੋ ਗਿਆ ? ਮਿੰਟ ਡੇਢ ਦੇ ਵਕਫ਼ੇ ਬਾਅਦ ਫਿਰ ਬੁਲਾਇਆ। ਉਸ ਅੱਖਾਂ ਖੋਲ੍ਹ ਲਈਆਂ। ਪੁੱਛਿਆ : ਕੀ ਹੋ ਗਿਆ ? ਉਸ ਤੋਂ ਬੋਲਿਆ ਨਹੀਂ ਗਿਆ। ਸਿਰਫ਼ ਦਿਲ ਨੂੰ ਹੱਥ ਲਾਇਆ। ਪੰਜ-ਸੱਤ ਮਿੰਟਾਂ ਪਿਛੋਂ ਸ਼ਕਤੀ ਪੂਰੀ ਤਰ੍ਹਾਂ ਬਹਾਲ ਹੋਈ ਤਾਂ ਗੱਡੀ ਚਲਣ ਲਗੀ।

ਏਨੀ ਗੱਲ ਸੁਣਾਕੇ ਸਤਿਗੁਰੂ ਜੀ ਨੇ ਫਿਰ ਬਚਨ ਕੀਤਾ : ਏਥੇ ਸਭ ਕੁਝ ਹੀ

ਹੋ ਸਕਦਾ ਸੀ। ਉਹ ਮਰ ਵੀ ਸਕਦਾ ਸੀ। ਜੇ ਖ਼ਰਾਬ ਸਚਿਊਏਸ਼ਨ ਵਿਚ ਖਲੋਤੇ ਹੁੰਦੇ ਤਾਂ ਅਸੀਂ ਵੀ ਸਮੇਤ ਗੱਡੀ ਰਿੜ੍ਹ ਸਕਦੇ ਸਾਂ, ਅਗੇ ਭਾਵੇਂ ਬਿਆਸ ਦੀ ਝੋਲੀ ਵਿਚ ਹੀ ਜਾ ਪੈਂਦੇ।

ਅਤੇ ਸਚਮੁਚ ਇਹ ਕਾਫ਼ੀ ਭਿਆਨਕ ਸਥਿਤੀ ਸੀ।

ਸਤਿਗੁਰੂ ਜੀ ਨੇ ਸਾਨੂੰ ਮੁੜ ਸਹੀ ਥਾਂ ਲਿਆਉਣ ਲਈ ਬਿਆਸ ਦੇ ਪਾਰਲੇ ਕੰਢੇ ਵਲ ਤਕਾਕੇ ਦੱਸਿਆ : ਇਹ ਚੀਲ੍ਹਾਂ ਦਾ ਜੰਗਲ ਹੈ। ਮਨਾਲੀ ਦੀ ਸੁੰਦਰਤਾ ਬਣਾਈ ਰਖਣ ਲਈ ਇਸਨੂੰ ਕੱਟਿਆ ਨਹੀਂ ਜਾਂਦਾ।

## ਅਠਖੇਲੀ

ਜਦੋਂ ਸਤਿਗੁਰੂ ਜੀ ਨੇ ਬਣਦੇ ਲਾਂਘੇ ਨੂੰ ਐਨ ਮੁਕੰਮਲ ਹੋਇਆਂ ਵੇਖਿਆ ਤਾਂ ਬੱਚਿਆਂ ਨੂੰ ਆਖਿਆ : "ਬੱਸ ਕਰੋ ਹੁਣ" ਅਤੇ 15-20 ਸੈਕਿੰਡ ਦੇ ਵਕਫ਼ੇ ਬਾਅਦ ਪਹਿਲੇ ਵਾਕ ਨਾਲ ਸ਼ਬਦ ਜੋੜੇ, "ਕੁੱਲੂ ਦੀ !" ਅਜਿਹੀਆਂ ਬੁੱਧੀਮਤਾ ਪੂਰਣ ਤੇ ਮਿੱਠੀਆਂ ਅਠਖੇਲੀਆਂ ਤਾਂ ਆਪ ਦਿਨ ਵਿਚ ਕਈ ਵਾਰ ਕਰ ਜਾਂਦੇ ਹਨ। ਅਜਿਹੇ ਸਮਿਆਂ ਤੇ ਮੇਰੀਆਂ ਅੱਖਾਂ ਅਤੇ ਆਪ ਜੀ ਦੇ ਨੇਤਰ ਜ਼ਰੂਰ ਮਿਲ ਜਾਂਦੇ ਹਨ। ਐਸੀਆਂ ਚਟਖ਼ਾਰੀਆਂ ਨਾਲ ਮੇਰਾ ਹਿਰਦਾ ਆਨੰਦਤ ਕਰ ਦਿੰਦੇ ਹਨ।

ਪੰਜ ਵਜ ਚੁੱਕੇ ਸਨ। ਹੇਠਾਂ, ਦਰਿਆ ਦੇ ਨਾਲ ਠੰਢ ਵੀ ਸੀ ਤੇ ਹਵਾ ਵੀ ਵਗਣ ਲਗ ਪਈ ਸੀ। ਹਰਵਿੰਦਰ ਸਿੰਘ ਹੁਰੀਂ ਸੇਠ ਹੁਰਾਂ ਨਾਲ, ਸਮੇਤ ਮੇਰੇ, ਮਾਰਕਿਟ ਜਾਣਾ ਚਾਹੁੰਦੇ ਸਨ। ਉਹਨਾਂ ਆਗਿਆ ਲਈ। ਤੁਰਨ ਲਗਿਆਂ, ਸਤਿਗੁਰੂ ਜੀ ਨੇ ਮਾਤਾ ਜੀ ਵਾਸਤੇ ਗੱਡੀ ਰੁਕਵਾ ਲਈ। ਮਾਤਾ ਜੀ ਨਾਲ ਅਸੀਂ ਮਨਾਲੀ ਦੀ ਮਾਰਕਿਟ ਵਿਚ ਗਏ। ਪਰ ਅੱਜ ਐਤਵਾਰ ਸੀ । ਦੁਕਾਨਾਂ ਬੰਦ ਅਤੇ ਰੋਡ-ਬਾਜ਼ਾਰ ਲਗਾ ਹੋਇਆ। ਸੇਠ ਹੁਰੀਂ ਘਰੋਂ ਪੂਰੀ ਤਿਆਰੀ ਨਾਲ ਨਹੀਂ ਸਨ ਆਏ ਹੋਏ, ਸਵੈਟਰ ਖ਼ਰੀਦਣੀ ਸੀ। ਪਰ ਸਾਰੇ ਬਾਜ਼ਾਰ ਵਿਚੋਂ ਉਨ੍ਹਾਂ ਦੇ ਮੇਚ ਦੀ ਕੋਈ ਸਾਧਾਰਨ ਸਵੈਟਰ ਵੀ ਨਾ ਮਿਲੀ ਤਾਂ ਵੀ ਸਤਿਗੁਰੂ ਜੀ ਅਤੇ ਸੰਗਤ ਵਾਲੇ ਸਵੈਟਰ ਲੈ ਕੇ ਦੋ ਢਾਈ ਸੌ ਰੁਪੈਆ ਖਰਚ ਕਰਕੇ ਕੋਠੀ ਵਲ ਪਰਤੇ।

ਆਉਂਦਿਆਂ ਨੂੰ, ਰਾਹ ਵਿਚ ਹੀ, ਸਤਿਗੁਰੂ ਜੀ ਆਪਣੀ ਗੱਡੀ ਵਿਚ ਮਿਲੇ। ਆਪ ਗੁਰਮੁਖ ਸਿੰਘ (ਚਾਲਕ) ਦੀ ਭਾਲ ਵਿਚ ਸਨ। ਕਿਤੇ ਨਜ਼ਰ ਨਹੀਂ ਪਿਆ। ਖ਼ਿਆਲ ਹੋਇਆ ਖਉਰੇ ਸਾਡੇ ਨਾਲ ਹੀ ਹੋਵੇ ! ਸਤਿਗੁਰੂ ਜੀ ਨੂੰ ਤਦ ਤਕ ਆਰਾਮ ਨਹੀਂ ਮਿਲਿਆ ਜਦ ਤਕ ਉਸਨੂੰ ਪ੍ਰਾਪਤ ਹੀ ਨਹੀਂ ਕਰ ਲਿਆ । ਅਤੇ ਉਹਦੀ ਸਿਹਤ ਬਾਰੇ ਤਸੱਲੀ ਨਹੀਂ ਕਰ ਲਈ। ਸਤਿਗੁਰੂ ਜੀ ਦੇ ਸੁਭਾਅ ਦਾ ਇਹ ਹਿੱਸਾ ਹੈ ਕਿ ਆਪਣੇ ਨਾਲ ਲਦਿਆਂ ਦਾ ਪਲ-ਪਲ ਧਿਆਨ ਰਖਣਾ।

ਇਸ ਪਾਸਿਓਂ ਜ਼ਰਾ ਕੁ ਮਾਨਸਿਕ ਸੁਖ ਮਿਲਿਆ ਹੀ ਸੀ ਕਿ ਸੰਤ ਗੁਰਚਰਨ ਸਿੰਘ ਨੇ ਆਣ ਦੱਸਿਆ : ਪੇਟ ਵਿਚ ਕੁਛ ਦਰਦ, ਡਰਾਈਵਰ ਰਘੁਬੀਰ ਸਿੰਘ ਨੂੰ ਵੀ ਹੋ ਰਿਹਾ ਹੈ ਅਤੇ ਉਸ ਲਈ ਓਹੜ-ਪੋਹੜ ਕੀਤਾ ਜਾ ਰਿਹਾ ਹੈ।

## ਥੋੜ੍ਹੀ ਜਿਹੀ ਬੈਟਰੀ

ਸਤਿਗੁਰੂ ਜੀ ਨਾਲ ਸੇਠ ਜੀ, ਹੰਸਪਾਲ ਅਤੇ ਮੈਂ ਕੁਛ ਪੜ੍ਹਨ ਲਈ ਉਨ੍ਹਾਂ ਦੇ ਕਮਰੇ ਵਿਚ ਬੈਠੇ ਸਾਂ ਕਿ ਵਿਚਾਲੇ ਹੀ ਕਾਰ ਵਿਚਲੇ ਰੇਡੀਓ ਤੇ ਖ਼ਬਰਾਂ ਸੁਣਨ ਦੇ ਖਿਆਲ ਨਾਲ ਸਕੱਤਰ ਤਰਸੇਮ ਸਿੰਘ ਆ ਗਿਆ : "ਸੇਠ ਜੀ ਥੋੜੀ ਜਿਹੀ ਬੈਟਰੀ ਦੇਣੀ !" ਉਹ ਤਾਂ ਅਜੇ ਟਾਰਚ ਬਾਰੇ ਸੋਚ ਹੀ ਰਹੇ ਸਨ ਕਿ ਸਤਿਗੁਰੂ ਜੀ ਨੇ ਹਥਲੀ ਟਾਰਚ ਦਾ ਪਿਛਲਾ ਢਕਣਾ ਕਢ ਕੇ ਉਸ ਵਲ ਕੀਤਾ । ਸੁਭਾਵਕ ਸੀ "ਥੋੜੀ ਜਿਹੀ ਬੈਟਰੀ" ਵੇਖਕੇ ਹਾਸਾ ਮਚਦਾ ।

ਸਾਨੂੰ ਪੜ੍ਹਦੇ-ਸੁਣਦਿਆਂ 9-50 ਹੋ ਗਏ ਤਾਂ ਤਰਸੇਮ ਸਿੰਘ ਨੇ ਫਿਰ ਦਰਸ਼ਨ ਦਿਤੇ : ਸੱਚੇ ਪਾਤਸ਼ਾਹ, ਆਪ ਨੂੰ ਬੁਲਾਇਆ ਜਾ ਰਿਹਾ ਹੈ, ਆਪ ਨੇ ਬਿਰਾਜਣਾ ਵੀ ਹੈ ।

## ਸਰਮਾਇਆ ਤੇ ਸਾਹਿਤ

ਸਾਡੇ ਨਾਲ ਆਏ ਹੋਏ ਸਭ ਸੁਖਾਸਣ ਹੋਏ-ਹੋਏ ਹਨ । ਬੱਚੇ ਲੰਗਰ ਉਤਲੇ ਕਮਰੇ ਵਿਚ । ਪਹਿਲੀ ਕੋਠੀ ਵਿਚ ਸੂਬਾ ਜੀ, ਡਾਲਟਨ ਗੰਜੀਏ ਤੇ ਸ: ਸੇਵਾ ਸਿੰਘ ਮੰਜਿਆਂ ਉਤੇ ਸਨ । ਹੇਠਾਂ ਲੇਫ਼, ਉਪਰ ਲੇਫ਼ । ਸਤਿਗੁਰੂ ਜੀ ਪਾਸ ਸੇਠ ਜੀ ਤੇ ਹੰਸਪਾਲ ਹੁਰਾਂ ਸੌਣਾ ਸੀ । ਭੂੰਤਰੋਂ ਅਤੇ ਮੰਡੀਓਂ ਆਏ ਸੱਜਣ ਭੁੰਜੇ ਹੀ ਲੇਫ਼ ਤਲਾਈਆਂ ਸੁੱਟ ਪੈ ਗਏ । ਜਦੋਂ ਮੇਰੇ ਇੰਤਜ਼ਾਮ ਦਾ ਸੁਆਲ ਪੈਦਾ ਹੋਇਆ ਤਾਂ ਸ੍ਰੀ ਸਤਿਗੁਰੂ ਜੀ ਨੇ ਫ਼ਰਮਾਇਆ : ਕਵੀ ਹੁਰਾਂ ਲਈ ਪੂਰਬਾ ਖ਼ਾਸ ਖਿਆਲ ਰਖਦਾ ਹੈ । ਪਰ ਅੱਜ ਤਾਂ ਕਵੀ ਹੁਰਾਂ ਲਈ ਕੋਈ ਪ੍ਰਬੰਧ ਨਹੀਂ ਸੀ । ਜੈ ਸਿੰਘ, ਕੋਠੀ ਦੇ ਰਖਵਾਲੇ ਨੂੰ ਕਿਹਾ ਗਿਆ : ਕੋਈ ਕਰ ਜਤਨ । ਉਸ ਦੱਸਿਆ ਉਹ ਅੱਗੇ ਦੋ ਮੰਜੇ ਮੰਗ ਕੇ ਲਿਆਇਆ ਹੈ । ਪ੍ਰਬੰਧਕ ਮੇਰੇ ਲਈ ਫ਼ਿਕਰ ਹੀ ਕਰ ਰਹੇ ਸਨ ਕਿ ਸਤਿਗੁਰੂ ਜੀ ਨੇ ਮਾਤਾ ਜੀ ਵਾਲਾ ਮੰਜਾ ਵਿਹਲਾ ਕਰਵਾਕੇ ਉਨ੍ਹਾਂ ਲਈ ਭੁੰਜੇ ਪੈਣ ਦਾ ਪ੍ਰਬੰਧ ਦੱਸਕੇ ਜੈ ਸਿੰਘ ਹੱਥੀਂ ਮੇਰੇ ਲਈ ਮੰਜਾ ਭੇਜ ਦਿਤਾ । ਮੇਰੇ ਲਈ ਸਚਮੁਚ ਹੀ ਇਹ ਬਹੁਤ ਵੱਡੀ ਗੱਲ ਸੀ । ਪਰ ਸਤਿਗੁਰੂ ਜੀ ਨੂੰ ਸਰਮਾਏਦਾਰਾਂ ਦੇ ਟਾਕਰੇ ਸਾਹਿਤਕਾਰ (?) ਦਾ ਵੀ ਫ਼ਿਕਰ ਸੀ । ਮਾਤਾ ਜੀ ਦਾ ਭੁੰਜੇ ਬਿਰਾਜਣਾ ਮੈਨੂੰ ਅਖਰਦਾ ਸੀ । ਮਹਿੰਦਰ ਸਿੰਘ ਪੂਰਬਾ ਨੂੰ ਜਦੋਂ ਮੈਂ ਅਪਣੀ ਮੁਸ਼ਕਲ ਦੱਸੀ, ਉਸ ਕਿਹਾ : ਚਿੰਤਾ ਨਾ ਕਰੋ । ਆਰਾਮ ਨਾਲ ਸੌਂ ਜਾਓ ।

### 15 ਮਈ 1978 ਸੋਮਵਾਰ
### ਮਨਾਲੀ (ਹਿ: ਪ੍ਰ:)

## ਆਸਾ ਦੀ ਵਾਰ

ਜਦੋਂ ਕਿ ਦਿੱਲੀ ਵਿਚ ਇਹਨੀਂ ਦਿਨੀਂ ਟੈਂਕੀਆਂ ਵਿਚ ਪਏ ਹੋਏ ਪਾਣੀ ਉਬਲਦੇ ਹੁੰਦੇ ਹਨ ਤੇ ਟੂਟੀਆਂ ਥੱਲੇ ਪਿੰਡਾ ਕੀਤਿਆਂ ਸੜਦਾ ਹੈ, ਮਨਾਲੀ ਵਿਚ ਠੰਢੇ ਪਾਣੀ ਨਾਲ ਨਹਾਣੋਂ ਡਰ ਲਗਦਾ ਹੈ । ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸੇਵਕ

ਸਦਾ ਠੰਢੇ ਪਾਣੀ ਨਾਲ ਇਸ਼ਨਾਨ ਕਰਦੇ ਹਨ। ਪਹਾੜ ਵਾਸੀ ਜਵਾਨ ਨਾਮਧਾਰੀਆਂ ਤਾਂ ਸਵੇਰਸਾਰ ਦੇ 'ਸ਼ਨਾਨ ਠੰਢੇ ਪਾਣੀ ਨਾਲ ਹੀ ਕੀਤੇ ਜਦੋਂ ਕਿ ਸਾਨੂੰ ਬੁੱਢੇ-ਠੇਰਿਆਂ ਨੂੰ ਅਤੇ ਆਰਾਮ ਤਲਬ ਵਿਅਕਤੀਆਂ ਨੂੰ ਗਰਮ ਪਾਣੀ ਮਿਲ ਗਿਆ।

3 ਵਜੇ ਤੋਂ ਹੀ ਆਸਾ ਦੀ ਵਾਰ ਸ਼ੁਰੂ ਸੀ। ਸ਼ੀਸ਼ਿਆਂ ਵਾਲੀ ਕੈਬਿਨ ਵਿਚੋਂ ਕੀਰਤਨ ਦੀਆਂ ਧੁਨਾਂ, ਮੰਦਰਾਂ ਵਿਚ ਪਈਆਂ ਅਗਰ ਬੱਤੀਆਂ ਦੇ ਵਲਾਵੇਂਦਾਰ ਧੂਏਂ ਵਾਂਗ ਉਠ ਰਹੀਆਂ ਸਨ। ਸ੍ਰੀ ਸਤਿਗੁਰੂ ਜੀ ਇਕ ਪਾਸੇ ਬੈਠੇ ਸ਼ੋਭਾ ਪਾ ਰਹੇ ਸਨ, ਨਾਲ ਅਤੇ ਏਧਰ-ਓਧਰ ਸੰਗਤ ਬੈਠੀ ਹੋਈ ਸੀ।

ਮਨਾਲੀ ਵਿਚ, ਜਿਥੇ ਲੋਕ ਐਸ਼ ਇਸ਼ਰਤ ਕਰਨ ਅਤੇ ਪੀਣ-ਖਾਣ ਹੀ ਜਾਂਦੇ ਹਨ, ਅਮ੍ਰਿਤ ਵੇਲੇ ਆਸਾ ਦੀ ਵਾਰ ਲੋਕਾਂ ਲਈ ਤਾਂ 'ਬੇਥੱਵਿਆਂ ਦਾ ਇਕ ਕਰਮ' ਹੀ ਜਾਪਦਾ ਹੋਵੇਗਾ ਪਰ ਨਾਮਧਾਰੀ ਸਮਾਜ ਵਿਚ ਅਤੇ ਸਤਿਗੁਰੂ ਜੀ ਦੀ ਮੌਜੂਦਗੀ ਵਿਚ ਇਹ ਕੀਰਤਨ ਏਸੇ ਵੇਲੇ ਜੁਗਾਂ ਤੋਂ ਹੁੰਦਾ ਆਇਆ ਹੈ। ਕੈਬਨ ਦੇ ਸ਼ੀਸ਼ਿਆਂ 'ਚੋਂ ਬਾਹਰ ਝਾਕਿਆਂ ਪ੍ਰਭਾਤ ਦੀ ਲੋਅ ਵਿਚ ਬਰਫ਼ੀਲੀਆਂ ਚੋਟੀਆਂ ਵੀ ਦਿਸਦੀਆਂ ਸਨ ਤੇ ਨੇੜੇ-ਤੇੜੇ ਦੇ ਪਰਬਤਾਂ ਦੀਆਂ ਚੀਲਾਂ ਕੱਜੀਆਂ ਵੱਖੀਆਂ ਅਤੇ ਸਿਖਰਾਂ ਵੀ। ਦ੍ਰਿਸ਼ ਬੜਾ ਲੁਭਾਵਨਾ ਸੀ : ਕੰਨਾਂ ਵਿਚ ਸੰਗੀਤ ਗੁੰਧਾ ਕੀਰਤਨ, ਸਾਹਵੇਂ ਸਤਿਗੁਰੂ ਜੀ, ਆਪਣੇ ਮਹਾਂ ਪਿਆਰੇ ਦੇ ਦਰਸ਼ਨ ਤੇ ਦੂਰਾਈਆਂ ਵਲ ਨਿਹਾਰਿਆਂ ਪਰਕ੍ਰਿਤੀ ਨਾਲ ਇਕਮਿਕਤਾ। ਦੋਹੀਂ ਹੱਥੀਂ ਲੱਡੂ ਹੀ ਨਹੀਂ, ਮੂੰਹ ਵਿਚ ਵੀ ਲੱਡੂ।

## ਰਘੁਬੀਰ ਦੀ ਪੀੜਾ

ਅੱਜ ਵਾਰ ਦੇ ਕੀਰਤਨ ਪਿਛੋਂ ਫ਼ੌਰਨ ਲੰਗਰ ਵਰਤ ਗਿਆ ਕਿਉਂਕਿ 6-30 ਤਕ ਰੁਹਤਾਂਗ ਪਾਸ ਲਈ ਬੱਸ ਤੇ ਜਾਣਾ ਸੀ। ਮੰਡੀ ਦੀ ਸੰਗਤ ਵਲੋਂ ਕੱਲ 600/- ਦੇ ਕੇ 30 ਸਵਾਰੀਆਂ ਵਾਲੀ ਸਾਲਮ ਬਸ ਕਰ ਲਈ ਗਈ ਸੀ। ਸਤਿਗੁਰੂ ਜੀ ਨੂੰ ਪੌੜੀਆਂ ਉਤਰਦਿਆਂ ਹੀ ਸੰਤ ਗੁਰਚਰਨ ਸਿੰਘ ਦਿੱਲੀ ਨੇ ਰਿਪੋਰਟ ਕੀਤਾ : ਸਾਰੀ ਰਾਤ ਰਘੁਬੀਰ ਸਿੰਘ ਤੜਪਿਆ ਹੈ। ਡਾ: ਸ਼ਰਨਜੀਤ ਵਲ ਲੈ ਗਏ ਸਾਂ। ਉਸ ਨੇ ਟੀਕੇ ਕੀਤੇ; ਇਕ, ਦੋ, ਤਿੰਨ, ਪਰ ਆਰਾਮ ਸੀ ਕਿ ਆਉਣ ਦਾ ਨਾਂ ਨਹੀਂ ਸੀ ਲੈਂਦਾ। ਫਿਰ ਮੈਂ 12 ਵਜੇ ਰਾਤੀਂ ਗੱਡੀ ਲੈ ਕੇ ਸਿਵਲ ਹਸਪਤਾਲ ਗਿਆ। ਉਥੋਂ ਇਕ ਖ਼ਾਸ ਟੀਕਾ ਲਿਆਂਦਾ। ਕੁਛ ਆਰਾਮ ਤਾਂ ਹੈ ਪਰ ਅਜੇ ਦਰਦ ਖ਼ਤਮ ਨਹੀਂ ਹੋਈ। ਸਤਿਗੁਰੂ ਜੀ ਨੇ ਪੁਛਿਆ : ਰਘੁਬੀਰ ਕਿਥੇ ਹੈ ? ਦੱਸਿਆ ਗਿਆ : ਡਾ: ਦੇ ਪਾਸ ਹੀ ਹੈ। ਸਤਿਗੁਰੂ ਜੀ ਨੇ ਗੁਰਚਰਨ ਸਿੰਘ ਦੀ ਡਿਊਟੀ ਲਗਾਈ ਕਿ ਉਹ ਉਸ ਦੇ ਪਾਸ ਹੀ ਰਹੇ ਤੇ ਉਸਦੀ ਦੇਖ-ਭਾਲ ਕਰੇ। ਸਤਿਗੁਰਾਂ ਗੁਰਮੁਖ ਸਿੰਘ ਬਾਰੇ ਵੀ ਜਾਣਕਾਰੀ ਲੇ ਲਈ।

ਬੱਸ 6-30 ਵਜੇ ਜਗਤ ਸੁਖ ਵਾਲੀ ਸੜਕ ਤੇ ਕੋਠੀ ਦੇ ਬੂਹੇ ਪਾਸ ਆ ਰੁਕੀ। ਸਤਿਗੁਰੂ ਜੀ ਨੇ ਸੰਤ ਤਰਸੇਮ ਸਿੰਘ ਨੂੰ ਕਹਿਕੇ ਸਵਾਰੀਆਂ ਬਿਠਾਈਆਂ। ਜਥੇਦਾਰ ਸੇਵਾ ਸਿੰਘ ਮੰਡੀ ਨੇ ਬੇਨਤੀ ਕੀਤੀ ਕਿ ਉਸਦੀ ਪਤਨੀ ਵੀ ਰੁਹਤਾਂਗ ਲਈ ਨਾਲ ਜਾਣਾ ਚਾਹੁੰਦੀ ਹੈ। ਬਚਨ ਹੋਇਆ ਤੂੰ ਕਿਤੇ ਫੇਰ ਵਖਾ ਲਿਆਵੀਂ, ਹੁਣ ਸਵਾਰੀਆਂ

ਪੂਰੀਆਂ ਹਨ। ਦੋ ਮਿੰਟ ਰੁਕ ਕੇ ਜਥੇਦਾਰ ਨੂੰ ਕਿਹਾ : ਲੈ ਆਓ ਜਥੇਦਾਰਨੀ ਨੂੰ ਚੱਲੀਏ। ਤਾਂ ਸੇਵਾ ਸਿੰਘ ਨੇ ਕਿਹਾ : ਹੁਣ ਮੇਰੀ ਕੁੜਮਣੀ ਸੇਵਾ ਕੌਰ ਵੀ ਨਾਲ ਜਾਣਾ ਚਾਹੁੰਦੀ ਹੈ। ਸਤਿਗੁਰਾਂ ਫ਼ਰਮਾਇਆ : ਤੂੰ ਮੇਰੇ ਵਲ ਗੋਲਾ ਸੁਟਿਆ ਸੀ, ਮੈਂ ਤੇਰੇ ਵਲ ਸੁੱਟ ਦਿਤਾ। ਹੁਣ ਦੋਹਾਂ ਨੂੰ ਰਹਿਣ ਦਿਓ। ਤੁਸਾਂ ਲੰਗਰ ਤਿਆਰ ਕਰ ਰੱਖਣਾ।

## ਜੁਗਾਂ ਦਾ ਗਾਈਡ

ਨਾਲ ਕੌਣ-ਕੌਣ ਸਨ ? 30 ਸਰੀਰ, ਜਿਨ੍ਹਾਂ ਦੇ ਨਾਂ ਭੂੰਤਰ ਵਿਖੇ ਗਿਣ ਦਿਤੇ ਸਨ। ਬਸ ਅਜੇ ਮਨਾਲੀ ਪੁਲ ਕੋਲ ਹੀ ਪੁਜੀ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਟੂਰਿਸਟ ਬਸ ਦਾ ਮਾਈਕ ਫੜ ਲਿਆ। ਇਸ ਦੇ ਅਨੇਕਾਂ ਕਾਰਨ ਸੀ। ਪ੍ਰਤੱਖ ਕਾਰਨ ਸੀ ਸਾਨੂੰ ਵਾਕਫ਼ੀ ਦੇਣਾ। ਅਤੇ ਫਿਰ ਸਤਿਗੁਰੂ ਜੀ ਨੇ ਏਨੀ ਖ਼ੂਬਸੂਰਤੀ ਨਾਲ ਕੁਦਰਤ ਦੀ ਸੁੰਦਰਤਾ ਨਾਲ ਢੁਕਦੇ-ਮਿਚਦੇ ਸ਼ਬਦਾਂ ਵਿਚ ਨਾਲਿਆਂ, ਖੱਡਾਂ, ਝਰਨਿਆਂ, ਤਰ੍ਹਾਂ-ਤਰ੍ਹਾਂ ਦੇ ਰੁੱਖ ਬੂਟਿਆਂ, ਪਰਬਤ ਸਿਖਰਾਂ ਅਤੇ ਬਰਫ਼ਾਨੀ ਚੋਟੀਆਂ ਦਾ ਜ਼ਿਕਰ ਕਰਨਾ ਸ਼ੁਰੂ ਕੀਤਾ ਕਿ ਇਸ ਜੁੱਗਾਂ ਦੇ ਗਾਈਡ ਨੂੰ ਨਮਸਕਾਰ ਕਰਨ ਤੇ ਜੀ ਕਰ ਆਇਆ। ਜਾਪਦਾ ਸੀ ਕਿ ਸਤਿਗੁਰੂ ਜੀ ਕਥਨ ਦੀ ਕਲਾਤਮਕਤਾ ਨਾਲ ਸਾਡੇ ਵਿਚ ਬੈਠੇ ਹਰ ਤਰ੍ਹਾਂ ਦੇ ਵਿਅਕਤੀਆਂ ਨਾਲ ਸਾਂਝ ਵੀ ਦਰਸਾ ਰਹੇ ਸਨ ਤੇ ਚੂੰਢੀਆਂ ਦੀ ਕਿਰਪਾ ਵੀ ਕਰ ਰਹੇ ਸਨ।

ਇਸ ਸਮੇਂ ਸਤਿਗੁਰੂ ਜੀ ਨੇ ਆਪਣੇ ਪਿਤਾ-ਸਤਿਗੁਰੂ ਜੀ ਨਾਲ ਕੀਤੀ ਪ੍ਰਥਮ ਯਾਤਰਾ ਦਾ ਵਿਵਰਣ ਵੀ ਸੁਣਾਇਆ। 1939-40 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਰੁਹਤਾਂਗ ਪਾਸ ਅਤੇ ਇਸ ਤੋਂ ਅਗੇ ਤਕ ਵੀ ਕੁਦਰਤ-ਭਰਮਣ ਦਾ ਆਨੰਦ ਮਾਣਿਆ ਸੀ। ਅਤੇ ਇਸ ਦਾ ਜ਼ਿਕਰ ਉਦੋਂ ਚਿੱਠੀ ਦੁਆਰਾ ਮੈਨੂੰ ਵੀ ਭੇਜਿਆ ਸੀ। ਉਹਨੀਂ ਦਿਨੀ "ਸਤਿਜੁਗ" ਭੈਣੀ ਸਾਹਿਬ ਤੋਂ ਪ੍ਰਕਾਸ਼ਤ ਹੁੰਦਾ ਸੀ ਅਤੇ ਮੈਂ ਉਸਦਾ ਸੰਪਾਦਕ ਸਾਂ। ਮੈਂ ਉਹ ਪੱਤਰਕਾ ਸਤਿਜੁਗ ਵਿਚ ਛਾਪ ਦਿਤੀ। ਸੱਚੇ ਪਾਤਸ਼ਾਹ ਜੀ ਨੇ ਉਸ ਵੇਲੇ ਤੋਂ ਲੈ ਕੇ ਹੁਣ ਤਕ ਦੀਆਂ ਸਾਰੀਆਂ ਰੁਹਤਾਂਗ ਫੇਰੀਆਂ, ਬਰਫ਼ ਖੇਡਾਂ ਨਾਲ ਸਾਡੀ ਸਾਂਝ ਪੁਆਈ ਅਤੇ ਇਸ ਦਾ ਸਿਹਰਾ ਵੀ ਸਾਡੇ ਸਿਰ ਬੰਨ੍ਹ ਦਿਤਾ ਕਿ ਸਾਡੇ ਕਰਕੇ ਪਿਛਲੇ ਸਾਲਾਂ ਦੀਆਂ ਸਾਰੀਆਂ ਘਟਨਾਵਾਂ ਅੱਖਾਂ ਅਗੇ ਆ ਗਈਆਂ ਸਨ।

ਇਸ ਸੁਹਾਣੇ ਸਫ਼ਰ ਨੂੰ ਆਪ ਨੇ ਜੀਵਨ ਯਾਤਰਾ ਮੁੜ ਚਿਤਾਰਨ ਦਾ ਨਾਮ ਦਿਤਾ। ਪਿੱਛੇ ਛੱਡ ਆਈਆਂ ਸੜਕਾਂ, ਮਕਾਨਾਂ, ਪਿੰਡਾਂ ਨਾਲ ਤੁਲਨਾ ਦਿਤੀ ਬੀਤੀਆਂ ਘਟਨਾਵਾਂ ਦੀ ਤੇ ਆਖਿਆ : ਮੋਹ ਨਹੀਂ ਪਾਉਣਾ ਚਾਹੀਦਾ, ਚਲਦੇ ਚਲੇ ਜਾਣਾ ਚਾਹੀਦਾ ਹੈ। ਅਸਾਂ ਹੀ ਅੱਗੇ ਜਾਣਾ ਹੈ ਵਸਤਾਂ ਨੇ ਏਥੇ ਹੀ ਰਹਿਣਾ ਹੈ। ਅਤੇ ਫੇਰ ਵਿਆਖਿਆ ਸਹਿਤ ਬਚਨ ਕੀਤਾ : ਕੁਦਰਤ ਨੇ ਸਾਡੇ ਲਈ ਕਿਵੇਂ ਜੰਗਲ ਪਹਾੜ, ਝਰਨੇ, ਦਰਿਆਵਾਂ ਆਦਿ ਦਾ ਤਾਣਾ-ਬਾਣਾ ਤਣ ਰਖਿਆ ਹੈ ਤਾਕਿ

ਦੁਨੀਆਂ ਵਿਚ ਸਾਡਾ ਦਿਲ ਵੀ ਲਗਾ ਰਹੇ ਅਤੇ ਇਹਨਾਂ ਦੁਆਰਾ ਕੰਮ ਕਾਰ ਵੀ ਮਿਲਿਆ ਰਹੇ ।

## ਮੜ੍ਹੀ ਦੇ ਪੈਰਾਂ ਵਿਚ

ਅਸੀਂ ਡੇਢ ਕੁ ਘੰਟੇ ਵਿਚ ਮਨਾਲੀਓਂ ਮਸਾਂ 28 ਕਿਲੋ ਮੀਟਰ ਹੀ ਜਾ ਸਕੇ। ਮੜ੍ਹੀ ਤੋਂ ਵੀ 5 ਕਿਲੋ ਮੀਟਰ ਪਿੱਛੇ ਹੀ ਅਟਕਣਾ ਪਿਆ। ਅਗੇ ਸੜਕ ਜੀਪ ਏਥਲ ਤਾਂ ਸੀ ਪਰ ਬਸ ਯੋਗ ਨਹੀਂ ਸੀ। ਬਰਫ਼ ਦੇ ਵਡੇ-ਵਡੇ ਚਾਪੜ ਤਾਂ ਸਾਨੂੰ ਕੋਠੀ (ਸਮੁੰਦਰ ਤਲ ਤੋਂ 2627 ਮੀਟਰ, ਮਨਾਲੀ ਤੋਂ 13 ਕਿ: ਮੀ: ਇਕ ਜਗਹ ਵਿਸ਼ੇਸ਼ ਦਾ ਨਾਮ) ਤੋਂ ਅਗੇ ਹੀ ਮਿਲਣ ਲਗੇ ਪਰ ਗੁਲਾਬਾ ਕੈਂਪ ਤੋਂ ਅਗੇਰੇ ਤਾਂ ਥਾਂ ਪਰ ਥਾਂ ਬਰਫ਼-ਚਾਪੜ ਦਿੱਸਣ ਲਗੇ । ਗੱਡੀ ਹੌਲੀ-ਹੌਲੀ ਪਹਾੜ ਦੀ ਵੱਖੀ ਨਾਲ ਰੇਂਗਦੀ, ਮੋੜ ਤੇ ਮੋੜ ਕਟਦੀ ਚੋਟੀ ਵਲ ਨੂੰ ਵਧਦੀ ਜਾ ਰਹੀ ਸੀ । ਕਿਸੇ ਮੌਕੇ ਤਾਂ ਹੇਠ, ਲੰਘ ਕੇ ਆਈਆਂ 6-6 ਸੜਕਾਂ ਵੀ ਦਿੱਸ ਪੈਂਦੀਆਂ। ਅਸੀਂ ਪਲੋ-ਪਲੀ ਉੱਚਿਓਂ ਉਚੇਰੇ ਹੋਈ ਚਲੇ ਜਾ ਰਹੇ ਸਾਂ। ਦੁਨੀਆਂ, ਇਹ ਦੇ ਫ਼ਿਕਰੋ-ਗ਼ਮ ਸਭ ਪਿਛੇ ਰਹਿ ਗਏ ਸਨ। ਸਤਿਗੁਰੂ ਜੀ ਨੇ ਠੀਕ ਹੀ ਫ਼ਰਮਾਇਆ ਸੀ ਕਿ ਮਨੁੱਖ ਜਿਉਂ-ਜਿਉਂ ਗਿਆਨਵਾਨ ਹੁੰਦਾ ਜਾਂਦਾ ਹੈ, ਉਹ ਇੰਜ ਹੀ ਹੇਠਲੇ ਪੱਧਰ ਤੋਂ ਉਪਰ ਨੂੰ ਉਠਦਾ ਚਲਾ ਜਾਂਦਾ ਹੈ।

ਹੁਣ ਅਸੀਂ ਬਰਫ਼ਾਨੀ ਚੋਟੀਆਂ ਵਿਚਾਲੇ ਸਾਂ। ਜੰਮੇ ਪਏ ਝਰਨਿਆਂ ਨੂੰ ਪਾਣੀ ਬਣ-ਬਣ ਖੁਰਦਿਆਂ ਵੇਖਦੇ ਆਨੰਦ ਵਿਭੋਰ ਹੋ ਰਹੇ ਸਾਂ। ਜਿਉਂ-ਜਿਉਂ ਉਪਰ ਨੂੰ ਗਏ ਚੀਲਾਂ ਦੇ ਜੰਗਲ ਹੇਠਾਂ ਰਹਿ ਗਏ। ਕਿਤੇ-ਕਿਤੇ ਕੈਲ, ਪੜਤਲ ਆਦਿ ਦੇ ਰੁਖ ਗਰੋਹਾਂ ਦੇ ਰੂਪ ਵਿਚ ਨਜ਼ਰ ਪੈਂਦੇ। ਸਤਿਗੁਰੂ ਜੀ ਨੇ ਸਾਨੂੰ ਉਚਾਈ ਦੀ ਸਿਖਰ ਤੋਂ ਥੋੜ੍ਹਾ ਕੁ ਹੇਠਾਂ ਭੋਜ ਪੱਤਰ ਦੇ ਬਿਰਛ ਵੀ ਵਖਾਏ। ਇਸ ਰੁਖ ਦਾ ਤਣਾ ਤੇ ਟਾਹਣੀਆਂ ਚਿੱਟੀਆਂ-ਚਿੱਟੀਆਂ ਹੁੰਦੀਆਂ ਹਨ ਜਿਵੇਂ ਬਰਫ਼ਾਂ ਨਾਲ ਏਕਾਕਾਰਤਾ ਇਹਦੀ ਲੋੜ ਹੋਵੇ !

ਪਰਸ ਰਾਮ ਡਰਾਈਵਰ ਨੇ ਜਿਉਂ ਹੀ ਗੱਡੀ ਖਲ੍ਹਿਆਰੀ, ਸਵਾਰੀਆਂ ਹੇਠਾਂ ਉਤਰੀਆਂ। ਪਰ ਬਰਫ਼ ਠੰਢੀ ਹਵਾ ਦੇ ਝੋਂਕਿਆਂ ਨੇ ਬੁਕਲਾਂ ਵਲ੍ਹੇਟਣ ਤੇ ਸਰਦੀਓਂ ਬਚਣ ਲਈ ਸੋਚਿਆਂ ਕਰ ਦਿਤਾ। ਏਸ ਸਿਖਰੀ ਉਚਾਈ ਉਤੇ ਵੀ ਫ਼ੌਜੀ ਸੜਕਾਂ ਦੀ ਦੇਖ-ਭਾਲ ਅਤੇ ਮੁਰੰਮਤ ਕਰਨ ਵਾਲੇ ਲੋਕ ਬਾਲ-ਬੱਚੇ ਸਮੇਤ ਤੰਬੂਆਂ ਤੰਬੋਟੀਆਂ ਵਿਚ ਰਹਿੰਦੇ ਹਨ।

ਮੜ੍ਹੀ ਤਾਂ ਦੂਰ ਸੀ। ਅਸੀਂ ਇਕ ਕਿਲੋਮੀਟਰ ਤਕ ਪੈਦਲ ਚਲੇ । ਦੁਆਲੇ ਜਿਵੇਂ ਬਰਫ਼ ਦਾ ਹੀ ਸਾਮਰਾਜ ਸੀ। ਸਤਿਗੁਰੂ ਜੀ ਨੇ ਬਚਨ ਕੀਤਾ : ਹੁਣ "ਭਲਮਾਣਸੀਆਂ" ਕੀਤੀਆਂ ਜਾ ਸਕਦੀਆਂ ਹਨ । ਅਤੇ ਨਾਲ ਆਏ ਜੁਆਨਾਂ ਤੇ ਬੱਚਿਆਂ ਨੂੰ ਜਿਵੇਂ ਸ਼ਰਾਰਤਾਂ ਕਰਨ ਲਈ ਹਰੀ ਝੰਡੀ ਮਿਲ ਗਈ। ਬੱਚਿਆਂ ਨੇ, ਸੜਕ ਦੇ ਪਾਸੇ ਨਾਲ ਪਏ ਹੋਏ 10-12-15 ਫੁਟ ਤੱਕ ਦੇ ਬਰਫ਼ ਦੇ ਕਟਾਂ ਨੂੰ ਠੁਡੇ, ਹੁੱਝਾਂ ਅਤੇ ਲਕੜਾਂ ਨਾਲ ਛੇੜਨਾ ਸੁਰੂ ਕੀਤਾ। ਸੜਕ ਨੂੰ ਚਾਲੂ ਰਖਣ ਲਈ

ਆਈਸ ਬਰੇਕਰਾਂ ਨੇ ਇਹ ਬਰਫ਼ ਕੱਟੀ ਹੁੰਦੀ ਹੈ। ਬਰਫ਼ ਉਤੇ ਵੱਟੇ ਰੇੜ੍ਹਕੇ ਤਸਵੀਰਾਂ ਵਿਚ ਸੰਭਾਲੇ ਗਏ।

## ਠੰਢਾਂ ਵਿਚ ਨਿੱਘ

ਏਧਰ, ਸਤਿਗੁਰੂ ਜੀ ਨੇ ਗੱਡੀਓਂ ਲਥਦਿਆਂ ਹੀ ਸਵੈਟਰ ਲਾਹ ਦਿਤੀ—ਜਦੋਂ ਕਿ ਅਸੀਂ ਦੋ ਦੋ ਪਜਾਮੇ ਕੁਰਤੇ ਚਾੜ੍ਹ ਉਪਰ ਦੋਹਰੀਆਂ ਸਵੈਟਰਾਂ ਨਾਲ ਵੀ ਠੰਢ ਅਨੁਭਵ ਕਰ ਰਹੇ ਸਾਂ। ਗਰਮ ਠੰਡੀਆਂ ਚੱਦਰਾਂ ਭਾਵੇਂ ਸੇਵਕਾਂ ਨੇ ਨਾਲ ਲਿਆਂਦੀਆਂ ਹੋਈਆਂ ਸਨ। ਪਰ ਸਤਿਗੁਰੂ ਜੀ ਨੂੰ ਆਨੰਦ ਆਉਂਦਾ ਹੈ ਇਉਂ ਆਪਣੇ ਆਪ ਨੂੰ ਪਰਖਕੇ ਜਾਂ ਕੁਦਰਤ ਨਾਲ ਦੂ-ਬ-ਦੂ ਹੋ ਕੇ। ਉਹੀ ਰੋਜ਼-ਮੱਰਾ ਦੇ ਬਸਤਰ ਸਨ ਗਲ ਵਿਚ। ਮੂਵੀ ਕੈਮਰਾ ਆਪਦੇ ਹੱਥਾਂ ਵਿਚ ਸੀ। ਉਹ ਨਾਲ ਆਇਆਂ ਦੇ ਹਰ ਗਰੁਪ ਵਲ ਵਾਰੀ-ਵਾਰੀ ਸੇਧਤ ਹੁੰਦਾ ਰਿਹਾ।

ਫੇਰ ਅਗੇ ਜਾਂਦਿਆਂ ਇਕ ਡਾਢੀ ਸਾਫ਼-ਸ਼ਫਾਫ਼ ਬਰਫ਼ ਦਾ ਗਲੇਸ਼ੀਅਰ ਜਿਹਾ ਆਇਆ ਕਿ ਬਿਨਾ ਕੁਝ ਦਿਕ ਤੋਂ, ਸਾਰੇ ਹੀ ਉਸ ਉਚਾਈ ਤੇ ਚੜ੍ਹਕੇ ਚਲਣ ਲਗੇ। ਬਰਫ਼-ਘੀਸੀ ਕਰਨ ਵਾਲਿਆਂ ਵਿਚ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਨੰਬਰ ਇਕ ਸੀ। ਸ: ਹਰਵਿੰਦਰ ਸਿੰਘ ਅਤੇ ਬੱਚਿਆਂ ਨੇ ਵੀ ਖੂਬ ਘੀਸੀ-ਆਨੰਦ ਲੁਟਿਆ।

"ਊਚੇ ਤੇ ਊਚਾ ਭਗਵੰਤ" ਵਾਂਗ, ਚੋਟੀਆਂ ਤਾਂ ਉਚੀਆਂ ਤੋਂ ਉਚੇਰੀਆਂ ਸਨ ਫੇਰ ਬਰਫ਼ ਕੱਜੀਆਂ, "ਗਿਰੈ ਤ ਠਾਹਰ ਨਾਹਿ" ਵਾਲੀ ਗੱਲ ਹੋ ਸਕਦੀ ਸੀ। ਪਰ ਸਭ ਕੁਛ ਠੀਕ ਹੀ ਰਿਹਾ ਅਤੇ ਡੇਢ ਘੰਟੇ ਬਾਅਦ ਵਾਪਸੀ ਹੋ ਗਈ।

## ਗੁਲਾਬਿਓਂ ਵਾਪਸੀ

ਵਾਪਸੀ ਸਮੇਂ ਦੇ ਨਜ਼ਾਰੇ ਵੀ ਅਕਥਨੀਅ ਹਨ। ਏਥੇ ਕਣਕ ਅਜੇ ਸਿੱਟੇ ਹੀ ਲੈ ਰਹੀ ਹੈ ਜਦੋਂ ਕਿ ਹੇਠਾਂ ਮੈਦਾਨਾਂ ਵਿਚ ਕਣਕਾਂ ਸਿੱਟਿਆਂ ਵਿਚੋਂ ਨਿਕਲ ਗੁਦਾਮਾਂ ਵਿਚ ਜਾ ਪਈਆਂ ਹਨ, ਜਾਂ ਸੋਕਿਆਂ ਦਾ ਸ਼ਿਕਾਰ ਹੋ ਰਹੀਆਂ ਹਨ।...ਛੋਟੇ-ਛੋਟੇ ਕੱਦ ਕਣਕਾਂ ਦੇ ਅਤੇ ਗਿੱਠ-ਗਿੱਠ ਉਚੀ ਸਰ੍ਹੋਂ ਦੀਆਂ ਕਿਆਰੀਆਂ। ਨਿੱਕੀ-ਨਿੱਕੀ ਸਰ੍ਹੋਂ ਦੇ ਖੇਤ ਇੰਜ ਲਗਦੇ ਹਨ ਜਿਵੇਂ ਸਰ੍ਹੋਂ ਨਹੀਂ ਫਲੀਆਂ ਹੀ ਉਗ ਆਈਆਂ ਹੋਣ।

ਸਫ਼ਰ ਦੌਰਾਨ ਸਤਿਗੁਰੂ ਜੀ ਨੇ ਦੱਸਿਆ ਕਿ ਪਹਾੜੀ ਮਕਾਨਾਂ ਦੀਆਂ ਛੱਤਾਂ ਦੀਆਂ ਸਲੇਟਾਂ ਜਿਉਂ-ਜਿਉਂ ਉਪਰ ਵਲ ਨੂੰ, ਭਾਵ ਪਹਾੜਾਂ ਦੀ ਉਚਾਈ ਵਲ ਨੂੰ, ਜਾਈਏ ਤਿਉਂ-ਤਿਉਂ ਮੋਟੀਆਂ ਹੁੰਦੀਆਂ ਜਾਂਦੀਆਂ ਹਨ, ਕਾਰਨ ਉਸਦਾ ਇਹ ਕਿ ਹੇਠਾਂ ਓਨੀ ਤੁੰਦ ਹਵਾ ਤੇ ਬਰਫ਼ਬਾਰੀ ਨਹੀਂ ਹੁੰਦੀ ਜਿੰਨੀ ਉਪਰ ਦੇ ਇਲਾਕਿਆਂ ਵਿਚ। ਇਸ ਲਈ ਛੱਤਾਂ ਦੀਆਂ ਭਾਰੀਆਂ ਸਲੇਟਾਂ ਨੂੰ ਨਾ ਉੱਡਣ ਦਾ ਡਰ ਹੁੰਦਾ ਹੈ ਨਾ ਬਰਫ਼ਾਂ ਦੇ ਭਾਰ ਨਾਲ ਟੁੱਟਣ ਦਾ।

ਵਾਪਸੀ ਸਮੇਂ ਮਨਾਲੀ ਦੇ ਨਜ਼ਦੀਕ ਸਤਿਗੁਰੂ ਜੀ ਨੇ ਪਹਾੜ ਉਪਰ ਚੜ੍ਹਦੀ ਇਕ ਹੋਰ ਸੜਕ ਵੀ ਵਿਖਾਈ ਜੋ ਬਿਆਸ ਦੀ ਪੂਰਬੀ ਬਾਹੀ ਤੋਂ ਮੁਖ ਸੜਕ ਤੋਂ ਪਾਟਦੀ

ਵਿਸ਼ਿਸ਼ਟ ਕੁੰਡ ਨੂੰ ਲਿਜਾਂਦੀ ਹੈ। ਵਿਸ਼ਿਸ਼ਟ ਕੁੰਡ ਗਰਮ ਪਾਣੀ ਦਾ ਚਸ਼ਮਾ ਹੈ। ਅੱਜ ਕੱਲ ਹਿਮਾਚਲ ਦੇ ਸੈਰ ਸਪਾਟਾ ਵਿਭਾਗ ਨੇ ਟੂਰਿਸਟਾਂ ਲਈ ਟਬ ਬਾਥ ਲਈ ਵਖ-ਵਖ ਗੁਸਲਖ਼ਾਨੇ ਵੀ ਬਣਾ ਰਖੇ ਹਨ।

## ਮੁੜ ਮਨਾਲੀ ਕੋਠੀ

11 ਵਜੇ ਤਕ ਅਸੀਂ ਜਗਤ ਸੁਖ ਸੜਕ ,ਤੇ ਕੋਠੀ ਵਿਚ ਪਰਤ ਆਏ। ਸੱਚੇ ਪਾਤਸ਼ਾਹ ਜੀ ਤਾਂ ਪ੍ਰਸ਼ਾਦ ਛਕਣ ਲਈ ਇਸ਼ਨਾਨ ਸਾਧਣ ਲਗੇ ਬਾਕੀ ਦੇ ਸੈਲਾਨੀ ਆਉਂਦਿਆਂ ਹੀ ਲੇਫ਼ ਤਾਣ ਕੇ ਸੌਂ ਗਏ। ਪਰ ਆਪਾਂ ਨੂੰ ਨੀਂਦ ਕਿਥੇ ?

ਮੋਟਰੋਂ ਉਤਰਦਿਆਂ ਹੀ ਸਤਿਗੁਰੂ ਜੀ ਨੇ ਰਘੁਬੀਰ ਸਿੰਘ ਬਾਰੇ ਪੁਛਿਆ। ਉਹ ਸ਼ਾਇਦ ਬਗੀਚੇ ਵਿਚ ਲੰਮਾ ਪਿਆ ਸੀ। ਜਾਕੇ ਡਿੱਠਾ। ਉਹ ਨੀਂਦ ਵਿਚ ਸੀ। ਉਹਦੇ ਸੁਖ ਨੂੰ ਮੁਖ ਰਖ ਆਪਣੇ ਕਮਰੇ ਦੀਆਂ ਪੌੜੀਆਂ ਚੜ੍ਹ ਗਏ।

ਮੇਰੀ ਉਦਰ ਪੂਰਤੀ ਲਈ ਸੰਤ ਗੁਰਚਰਨ ਸਿੰਘ ਮੈਨੂੰ ਕੋਠੀ-ਰਖਵਾਲੇ ਸ੍ਰੀ ਜੈ ਸਿੰਘ ਦੇ ਕਮਰੇ ਵਿਚ ਲੈ ਗਿਆ। ਸੰਤ ਦੀ ਗੱਲਬਾਤ ਤੋਂ ਪਤਾ ਲਗਾ ਕਿ ਉਸ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਸੀ ਕਿ ਬੁਢਾਪੇ ਵਿਚ ਉਸ ਨੂੰ ਰੁਲਣਾ ਨਾ ਪਵੇ, ਸੋ ਉਸ ਨੂੰ ਕੰਮ ਦੇ ਦਿਤਾ ਗਿਆ ਹੈ ਠਾਕਰ ਸ਼ਮਸ਼ੇਰ ਸਿੰਘ ਜੀ ਦੀ ਗੱਡੀ ਚਲਾਣ ਦਾ। ਉਸ ਦੀ ਕਾਰ ਵਿਕਵਾ ਕੇ ਬੈਂਕ ਦਾ ਲੋਨ ਸਮਾਪਤ ਕਰ ਦਿਤਾ ਗਿਆ ਹੈ। ਅਜੇ ਵੀ ਉਸਦੇ ਸਿਰ 12-14 ਹਜ਼ਾਰ ਰੁਪਿਆ ਕਰਜ਼ ਹੈ ਇਸ ਦੇ ਨਿਵਾਰਨ ਲਈ ਵੀ ਸਤਿਗੁਰੂ ਜੀ ਅਤੇ ਸੇਠ ਤ੍ਰਿਲੋਕ ਸਿੰਘ ਸੋਚ ਰਹੇ ਹਨ।

ਰਘਬੀਰ ਸਿੰਘ ਸੁੱਤਾ ਪਿਆ 3 ਵਜੇ ਉਠਿਆ। ਉਸ ਨੂੰ ਮੈਂ ਜਾ ਕੇ ਸੁਖ ਆਨੰਦ ਪੁਛੀ। ਉਸ ਦੱਸਿਆ : ਡਾ: ਨੇ ਮੇਰੀ ਪੀੜ ਨੂੰ ਦਰਦ ਗੁਰਦਾ ਦੱਸਿਆ ਹੈ। ਰਾਤੀਂ 5 ਟੀਕੇ ਲਗੇ ਸਨ। ਛੇਵਾਂ ਹਸਪਤਾਲੋਂ ਜਾਕੇ ਲਿਆਂਦਾ। ਹੁਣ ਆਰਾਮ ਹੈ। ਪਰ ਉਵੱਤ ਆਉਂਦੇ ਹਨ। ਸਤਿਗੁਰੂ ਕਿਰਪਾ ਕਰਨਗੇ।

"ਕਦੇ ਪਹਿਲਾਂ ਵੀ ਤਕਲੀਫ਼ ਹੋਈ ?" ਮੈਂ ਪੁਛਿਆ।

"ਪਰਸੋਂ ਮੰਡੀ ਵਿਚ ਪਹਿਲੀ ਵੇਰਾਂ ਦਰਦ ਛਿੜੀ। 10 ਵਜੇ ਰਾਤ ਤੋਂ 1-30 ਵਜੇ ਅਸਹਿ ਪੀੜਾ ਝੱਲੀ। ਸਤਿਗੁਰੂ ਜੀ ਨੂੰ ਰਾਤੀਂ ਉਠਾਕੇ ਪਰੇਸ਼ਾਨ ਕਰਨ ਤੇ ਜੀ ਨਾ ਕਰੇ। ਫਿਰ ਮੈਂ ਸਤਿਗੁਰਾਂ ਅਗੇ ਅਰਦਾਸ ਹੀ ਕੀਤੀ : ਜਿਵੇਂ ਹੋਵੇ ਬਚਾਓ, ਤਕਲੀਫ਼ ਨਾਲ ਮਰ ਰਿਹਾ ਹਾਂ। ਅਰਦਾਸ ਸੁਣੀ ਗਈ। ਅਗਲੇ 10 ਮਿੰਟਾਂ ਵਿਚ ਮੈਂ ਸੁਖ ਪੂਰਵਕ ਸੌਂ ਗਿਆ।

ਮੇਰਾ ਦਾਮਾਦ ਕੇਹਰ ਸਿੰਘ ਹਮਰਾਹੀ ਕਲ੍ਹ ਸ਼ਾਮ ਦਾ ਹੀ ਸੰਤ ਬਖਸ਼ੀਸ਼ ਸਿੰਘ ਨਾਲ ਮਨਾਲੀ ਆਇਆ ਹੋਇਆ ਸੀ। ਅੱਜ ਉਸ ਨੂੰ ਹੁਕਮ ਹੋਇਆ ਕਿ ਉਹ ਕੱਲ ਦੋ ਜੀਪਾਂ ਕਰਾਏ ਤੇ ਕਰ ਰਖੇ। ਸੰਤ ਗੁਰਦਿਆਲ ਸਿੰਘ ਦੇ ਘਰ ਲੰਗਰ ਹੋਣਾ ਹੈ, ਪਕਵਾਕੇ ਮਨੀਕਰਨ ਨਾਲ ਹੀ ਲੈ ਜਾਣਾ ਹੈ। ਮਨੀਕਰਨ ਜਾ ਕੇ ਛਕਣਾ ਹੈ।

ਜਥੇਦਾਰ ਸੇਵਾ ਸਿੰਘ ਅਤੇ ਉਨ੍ਹਾਂ ਦੇ ਘਰੋਂ ਬੀਬੀ ਹੋਰ ਭੈਣਾਂ ਦੀ ਸਹਾਇਤਾ ਨਾਲ ਭੁੰਤਰ ਵੀ ਲੰਗਰ ਕਰਦੇ ਰਹੇ ਅਤੇ ਮਨਾਲੀ ਵੀ। ਇਨ੍ਹਾਂ ਨੂੰ ਵੀ ਆਗਿਆ

ਹੋਈ ਕਿ ਉਹ ਅੱਜ ਰਾਤੀਂ ਜਾਂ ਕੱਲ੍ਹ ਸਵੇਰੇ ਭੂੰਤਰ ਸੰਤ ਗੁਰਦਿਆਲ ਸਿੰਘ ਹੁਰੀਂ ਚਲੇ ਜਾਣ ਅਤੇ ਲੰਗਰ ਤਿਆਰ ਰਖਣ ।

## ਸ਼ਾਮ ਦਾ ਦੀਵਾਨ

ਜਦ ਮੈਂ ਅਤੇ ਸੰਤ ਗੁਰਚਰਨ ਸਿੰਘ ਫਿਰ-ਫਿਰਾਕੇ ਕੋਠੀ ਅਪੜੇ ਤਾਂ ਲਉਢੇ ਪਹਿਰ ਦੇ ਸਵਾ ਚਾਰ ਵਜ ਚੁਕੇ ਸਨ । ਪਹਿਲਾਂ ਬਣੇ ਲਕੜ ਦੇ ਕਮਰਿਆਂ ਵਲ ਗਏ ਤਾਂ ਸਾਧ ਸੰਗਤ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਕਰ ਰਹੀ ਸੀ । ਮਨਾਲੀ ਦੀ ਠੰਢੀ ਸ਼ਾਂਤੀ ਵਿਚ ਹੋਰ ਵੀ ਸ਼ਾਂਤੀ ! ਅਤੇ 5 ਵਜੇ ਤੋਂ ਸੰਗੀਤਕਾਰ ਬੱਚਿਆਂ ਨੇ ਕੀਰਤਨ ਲਈ ਸਾਜ਼ ਖੋਲ੍ਹੇ ।

ਸ੍ਰੀ ਸਤਿਗੁਰੂ ਜੀ ਨੇ ਸ: ਸੇਵਾ ਸਿੰਘ ਦਿੱਲੀ ਨੂੰ ਕੋਲ ਬੁਲਾਕੇ ਆਗਿਆ ਕੀਤੀ : ਇਸ ਕਮਰੇ ਅਤੇ ਨਾਲ ਦੇ ਮੰਜਿਆਂ ਵਾਲੇ ਕਮਰੇ ਵਾਸਤੇ ਦਰੀਆਂ ਤਿਆਰ ਕਰਵਾ ਭੇਜੋ, ਫ਼ਰਸ਼ ਤੇ ਵਿਛਾਣ ਲਈ । ਮੇਚਾ ਲੈ ਲਓ, ਆਸਾ ਦੀ ਵਾਰ ਵਾਲੇ ਸਥਾਨ ਨੂੰ ਮਾਪ ਲੈਣਾ । ਸੂਬਾ ਜੈਮਲ ਸਿੰਘ ਜੀ ਨੇ ਸਲਾਹ ਦਿਤੀ : ਟਾਟ ਠੀਕ ਰਹਿਣਗੇ । ਜਦੋਂ ਲੋੜ ਪਏ ਵਲ੍ਹੇਟੇ ਵੀ ਜਾਣਗੇ । ਸਤਿਗੁਰਾਂ ਤੁਰੰਤ ਪਰਵਾਨਗੀ ਦਿਤੀ : ਹਾਂ ਠੀਕ ਹੈ, ਨਾਲੇ ਨਿੱਘੇ ਵੀ ਰਹਿਣਗੇ । ਸੋ ਹੁਣ ਸੇਵਾ ਸਿੰਘ ਜੀ ਸਾਰੀ ਤਿਆਰੀ ਕਰਵਾ ਕੇ ਭੇਜਣਗੇ ।

ਸਤਿਗੁਰੂ ਜੀ ਨੇ ਆਪਣਾ ਦਿਲਰੁਬਾ ਸੁਰ ਕਰ ਲਿਆ । ਤਰਬਾਂ ਨੂੰ ਟੁਣਕਾਂਦੀਆਂ ਕੋਮਲ ਉਂਗਲੀਆਂ ਮਾਲਕੌਂਸ ਦੀ ਸਿਰਜਣਾ ਕਰਨ ਲਗੀਆਂ । ਛੋਟੇ ਜਿਹੇ ਪਿੰਕੀ (ਸੁਖਵਿੰਦਰ) ਨੇ ਹੋਰ ਵੀ ਛੋਟੇ ਜਿਹੇ ਤਬਲੇ ਨੂੰ ਮੇਲਦਿਆਂ ਧਿੰਨ-ਧਿੰਨ ਕਰਨੀ ਸ਼ੁਰੂ ਕਰ ਦਿਤੀ । ਥੋੜੇ ਸਮੇਂ ਲਈ ਜਿਵੇਂ ਸਾਰਾ ਸੰਸਾਰ ਸੁਪਨੀਲਾ ਹੋ ਗਿਆ ਹੋਵੇ !

## ਹਰ ਚੀਜ਼ ਦਾ ਉਹਲਾ

ਸਮਾਪਤੀ ਉਪਰੰਤ ਜਦ ਮੈਂ ਸੁਆਦ-ਸੁਆਦ ਹੋਏ ਨੇ ਆਖਿਆ : ਤਰਬਾਂ ਦਾ ਆਪਣਾ ਹੀ ਆਨੰਦ ਹੈ । ਜਲ ਤਰੰਗ, ਸੰਤੂਰ ਭਾਵੇਂ ਚੰਗੇ ਸੁਖ ਸਿਰਜਕ ਹਨ ਪਰ ਇਹ ਵੀ ਤਾਂ ਕਮਾਲ ਹੈ, ਇਕੋ ਮੁਸ਼ਕਲ ਹੈ ਕਿ ਤਰਬਾਂ ਲੰਮਾ ਚਿਰ ਨਹੁੰਆਂ ਨਾਲ ਵਜਾਈਆਂ ਨਹੀਂ ਜਾ ਸਕਦੀਆਂ ਤਾਂ ਸਤਿਗੁਰਾਂ ਬਚਨ ਕੀਤਾ : ਇਹੋ ਹੀ ਗੱਲ ਹੈ । ਅਕਾਲ ਪੁਰਖ ਨੇ ਹਰ ਚੀਜ਼ ਵਿਚ ਜ਼ਰਾ-ਜ਼ਰਾ ਉਹਲਾ ਰਖ ਛਡਿਆ ਹੈ ਜਿਸ ਨਾਲ ਹਰ ਵਸਤੂ ਦਾ ਵੱਖ-ਵੱਖ ਸੁਆਦ ਹੋ ਜਾਂਦਾ ਹੈ ਤੇ ਜੀ ਕਰਦਾ ਰਹਿੰਦਾ ਹੈ, ਕਿਤੇ ਮੈਂ ਵੀ ਅਜਿਹਾ ਕਰ ਸਕਦਾ !

ਇਸ ਪਰਸੰਗ ਵਿਚ ਮੇਰੀ ਲਿਖਤ ਦੀ ਵੀ ਤਾਰੀਫ਼ ਹੋ ਗਈ । ਭਲਾ ਆਪਣੀ ਸਿਫ਼ਤ ਸੁਣ ਕੇ ਕੌਣ ਨ ਖੁਸ਼ ਹੋਵੇ ? ਫਿਰ ਕਵੀ ? ਇਹ ਤਾਂ ਹੋਏ ਹੀ ਪ੍ਰਸ਼ੰਸਾ ਪਾਣੀ ਦੀਆਂ ਮੱਛੀਆਂ ! ਮੇਰਾ ਜ਼ਿਕਰ ਕਰਦਿਆਂ ਸ੍ਰੀ ਸਤਿਗੁਰੂ ਜੀ ਨੂੰ ਬਨਾਰਸੀ ਦਾਸ ਚੁਤਰਵੇਦੀ ਜੀ, ਪ੍ਰਸਿਧ ਹਿੰਦੀ ਸਾਹਿਤਕਾਰ, ਯਾਦ ਆਏ । ਬਚਨ ਕੀਤਾ : ਪੰਡਿਤ ਚਤੁਰਵੇਦੀ ਜੀ ਪੰਡਿਤ ਸੁੰਦਰ ਲਾਲ ਜੀ (ਹਿੰਦ ਚੀਨ ਦੋਸਤੀ ਸਭਾ ਦੇ ਪ੍ਰਧਾਨ, ਹੁਣ ਸੁਰਗਵਾਸੀ) ਪਾਸ ਲਿਖਣਾ ਸਿਖਣ ਆਇਆ ਕਰਦੇ ਸਨ । ਮੈਂ ਵੀ ਕਦੇ-

ਕਦੇ ਪੰਡਿਤ ਜੀ ਨੂੰ ਮਿਲਣ ਜਾਇਆ ਕਰਦਾ ਸਾਂ। ਇਕ ਲੇਖ ਚਤੁਰਵੇਦੀ ਜੀ ਲਿਖ ਕੇ ਲਿਆਏ, ਸ਼ਾਇਦ ਹਿੰਦੂ ਮੁਸਲਿਮ ਏਕਤਾ ਬਾਰੇ ਸੀ, ਪੰਡਿਤ ਜੀ ਨੇ ਚਤੁਰਵੇਦੀ ਜੀ ਦੇ ਸ਼ਬਦਾਂ ਨੂੰ ਹੀ ਅੱਗੇ ਪਿਛੇ ਕਰਕੇ ਫ਼ਿਕਰਿਆਂ ਦੀ ਖ਼ੂਬਸੂਰਤੀ ਪੈਦਾ ਕਰ ਲੈਣੀ।

## ਮਹਾਂ ਲੇਖਕਾਂ ਦੀ ਯਾਦ

ਸਤਿਗੁਰੂ ਜੀ ਨੇ ਸੇਠ ਤ੍ਰਿਲੋਕ ਸਿੰਘ ਹੁਰਾਂ ਨੂੰ ਪੁਛਿਆ : ਦੋਵੇਂ ਜਿਉਂਦੇ ਹਨ ਨ ? ਉਨ੍ਹਾਂ "ਹਾਂ" ਵਿਚ ਸਿਰ ਹਿਲਾਕੇ ਆਖਿਆ : ਪੰਡਿਤ ਜੀ ਤਾਂ ਕਦੇ ਨ ਕਦੇ ਕੋਠੀ (ਦਿੱਲੀ) ਆ ਜਾਂਦੇ ਹਨ ਪਰ ਚਤੁਰਵੇਦੀ ਜੀ ਨਾਲ ਵੀ ਮੁਲਾਕਾਤ ਹੋ ਹੀ ਜਾਂਦੀ ਹੈ। ਸਤਿਗੁਰੂ ਜੀ ਦੇ ਧਿਆਨ ਵਿਚ ਪੰਡਿਤ ਸੁੰਦਰ ਲਾਲ ਜੀ ਦੀ ਅੰਗਰੇਜ਼ਾਂ ਵਲੋਂ ਜ਼ਬਤ ਕੀਤੀ ਕਿਤਾਬ "ਭਾਰਤ ਮੇਂ ਅੰਗਰੇਜ਼ੀ ਰਾਜ" ਆ ਗਈ। ਫ਼ਰਮਾਇਆ : ਅੰਗਰੇਜ਼ੀ ਰਾਜ ਦੀਆਂ ਕਰਨੀਆਂ ਦਾ ਕੱਚਾ ਚਿੱਠਾ ਏਸ ਖ਼ੂਬੀ ਨਾਲ ਪੰਡਿਤ ਜੀ ਨੇ ਪੇਸ਼ ਕੀਤਾ ਹੈ ਕਿ ਅੰਗਰੇਜ਼ਾਂ ਪਾਸ ਹੋਰ ਰਾਹ ਹੀ ਕੋਈ ਨਹੀਂ ਸੀ ਬਿਨਾ ਜ਼ਬਤੀ ਦੇ।

ਇਕ ਗੱਲ ਕੱਲ ਦੀ ਯਾਦ ਆਈ। ਜਦੋਂ ਆਪ ਜੀ ਲਉਢੇ ਪਹਿਰ ਬੱਚਾ ਪਾਰਟੀ ਨਾਲ ਬਿਆਸ ਕੰਢਿਓਂ ਉਪਰ, ਬਗ਼ੀਚੇ ਵਿਚ ਆਏ ਤਾਂ ਇਕ ਬੂਟੇ ਦੀ ਫੈਲਾਵਦਾਰ ਟਾਹਣੀ ਤੋੜ ਕੇ ਉੱਚੀ ਦਸਤਾਰ ਵਾਲੇ ਬਲਜੀਤ ਸਿੰਘ ਦੇ ਆਖ਼ਰੀ ਪੇਚ ਵਿਚ, ਸਾਹਵੇਂ ਟੁੰਗ ਦਿਤੀ। ਉਹ ਉਂਜ ਦਾ ਉਂਜ ਹੀ ਦੂਜੇ ਸੱਜਣਾਂ ਵਿਚ ਆ ਗਿਆ। ਹਰ ਕੋਈ ਉਸਨੂੰ ਵੇਖ ਪ੍ਰਸੰਨ ਹੋਵੇ। ਅਸਲ ਵਿਚ ਆਪ ਜੀ ਨੂੰ ਬਲਜੀਤ ਸਿੰਘ ਦੀ ਪੱਗ ਵੇਖ ਕੇ ਗੁਰੂ ਰਾਮ ਸਿੰਘ ਜੀ ਦਾ ਦਸਤਾਰਾ ਚੇਤੇ ਆਇਆ ਸੀ।

ਅੱਜ ਸੰਗੀਤ ਸਮਾਪਤੀ ਸਮੇਂ ਸੇਠ ਜੀ, ਹੰਸਪਾਲ ਅਤੇ ਮੈਂ ਆਗਿਆ ਲੈ ਕੇ ਫਿਰ ਮਨਾਲੀ ਬਾਜ਼ਾਰ ਵਲ ਆ ਗਏ। ਫਿਰਦੇ ਤੁਰਦਿਆਂ ਸਵਾ ਅੱਠ ਹੋ ਗਏ। ਆਉਂਦਿਆਂ ਹੀ ਸਤਿਗੁਰੂ ਜੀ ਨੇ ਦੱਸਿਆ ਕਿ ਉਹ ਉਡੀਕ-ਉਡੀਕ ਕੇ ਇਕ ਚੱਕਰ ਬਾਜ਼ਾਰ ਦਾ ਲਾ ਆਏ ਹਨ ਤੇ ਇਹ ਸਮਝ ਕੇ ਪਰਤ ਆਏ ਕਿ ਸ਼ਾਇਦ ਸਾਡੀ ਵਾਪਸੀ ਹੋ ਗਈ ਹੋਵੇ।

8-30 ਤੋਂ 10-30 ਤਕ ਸ੍ਰੀ ਸਤਿਗੁਰੂ ਜੀ ਦੀ ਸੰਗਤ ਕਰਨ ਦਾ ਮੈਨੂੰ ਫੇਰ ਅਵਸਰ ਮਿਲਿਆ। ਇਸ ਮੌਕੇ ਸੇਠ ਜੀ ਅਤੇ ਹੰਸਪਾਲ ਵੀ ਕੋਲ ਸਨ।

## ਆਪਣਿਆਂ ਦਾ ਫ਼ਿਕਰ

ਰਾਤੀਂ 11-15 ਵਜੇ ਲੀੜੇ ਲਾਹ ਕੇ ਬਿਸਤਰੇ ਵਿਚ ਵੜਿਆ ਹੀ ਸਾਂ ਕਿ ਬੈਟਰੀ ਦਾ ਚਾਨਣ ਸਾਡੇ ਕਮਰਿਆਂ ਵਲ ਆਉਂਦਿਆਂ ਵੇਖਿਆ। ਫੇਰ ਦੋ ਮੂਰਤੀਆਂ ਕਮਰੇ ਵਿਚ ਦਾਖ਼ਲ ਹੋਈਆਂ। ਮੇਰੇ ਵਾਲਾ ਕਮਰਾ ਛਡ ਅਗਲੇ ਵਿਚ ਗਈਆਂ। ਚਾਲਕ ਰਘੁਬੀਰ ਸਿੰਘ ਨੂੰ ਵੇਖਿਆ ਤੇ ਮੁੜ ਆਈਆਂ। ਇਹ ਸਤਿਗੁਰੂ ਜੀ ਹੀ ਸਨ, ਸ: ਹੰਸਪਾਲ ਨੂੰ ਨਾਲ ਲੈ ਕੇ ਆਏ। ਰਘੁਬੀਰ ਸਿੰਘ ਦਾ ਪਤਾ ਕਰਨ ਏਨੀ ਕੁਵੇਲੇ ਆਉਣਾ ਦੋ ਗੱਲਾਂ ਦਾ ਸੂਚਕ ਸੀ। ਇਕ ਤਾਂ ਉਹਦੀ ਸਿਹਤ ਬਾਰੇ ਫ਼ਿਕਰ,

ਦੂਜੇ ਕਿ ਆਪ ਜੀ ਨੂੰ ਅਜੇ ਵੀ ਆਰਾਮ ਦਾ ਮੌਕਾ ਨਹੀਂ ਮਿਲਿਆ ।

ਵਿਚਾਰੇ ਸੇਠ ਜੀ ਤੇ ਹੰਸਪਾਲ ਘਰੋਂ ਇਕ ਰਾਤ ਲਈ ਭੈਣੀ ਸਾਹਿਬ ਗੁਰੂ ਦਰਸ਼ਨਾਂ ਨੂੰ ਗਏ ਸਨ ਕਿ ਚਾਰ ਦਿਨਾਂ ਲਈ ਸਤਿਗੁਰੂ ਜੀ ਨਾਲ ਲੈ ਆਏ । ਉਹ ਵੀ ਠੰਢਿਆਂ ਪਹਾੜਾਂ ਵਿਚ । ਉਹ ਆਪਣੇ ਪਰਵਾਰਾਂ ਤੇ ਕਾਰੋਬਾਰਾਂ ਨਾਲ ਸੰਬੰਧ ਨਹੀਂ ਸਥਾਪਤ ਕਰ ਸਕੇ । ਹਰ ਘੰਟੇ ਘਰ ਵਾਲਿਆਂ ਨਾਲ ਫੋਨ ਸਾਂਝਾ ਕਰਨ ਵਾਲੇ ਹੁਣ ਛੁੱਟੀ ਲਈ ਉਤਾਵਲੇ ਸਨ ਪਰ ਆਗਿਆ ਲੈਣ ਤੇ ਵੀ ਜੀ ਨਹੀਂ ਸੀ ਕਰਦਾ ।

ਅੱਜ ਚਾਹਿਓ ਨੇ ਕਿ ਸਵੇਰ ਤੋਂ ਛੁੱਟੀ ਲੈ ਲਈ ਜਾਇ ਪਰ ਏਧਰ ਮੈਂ ਕਹਿ ਦਿਤਾ : ਬਾਦਸ਼ਾਹੋ, ਤੁਹਾਡੇ ਵਾਸਤੇ ਹੀ ਤਾਂ ਸਵੇਰੇ ਸਤਿਗੁਰਾਂ ਨੇ ਮਨੀਕਰਨ ਯਾਤਰਾ ਦਾ ਪ੍ਰੋਗਰਾਮ ਬਣਾਇਆ ਹੈ ।

ਹੋਰ ਹੁਣ ਕੀ ਗੱਲ ਕਰਨੀ ਸੀ ।

## 16 ਮਈ 1978 ਮੰਗਲਵਾਰ
## ਮਨੀਕਰਨ (ਹਿ: ਪ੍ਰ:)

### ਚਲੋ ਚਲੀ

ਅੰਮ੍ਰਿਤ ਵੇਲੇ ਦੇ 3-15 ਹੀ ਹੋਏ ਸਨ ਕਿ ਸੰਤ ਕਿਰਪਾਲ ਸਿੰਘ ਝੱਬਰ, ਸ੍ਰੀ ਸਤਿਗੁਰੂ ਜੀ ਵਲੋਂ ਰਘੁਬੀਰ ਸਿੰਘ ਦਾ ਪਤਾ ਕਰਨ ਆ ਗਏ । ਅਜੇ ਉਹ ਸੁੱਤਾ ਹੋਇਆ ਸੀ । ਝੱਬਰ ਨੇ ਹੋਰ ਕੋਲ ਪਇਆਂ ਨੂੰ ਜਗਾਇਆ ਕਿ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਹੈ, ਉਠੋ । ਵਾਰ ਤੋਂ ਪਿਛੋਂ ਛੇਤੀ ਹੀ ਮਨੀਕਰਨ ਨੂੰ ਚਲਣਾ ਹੈ । ਸਤਿਗੁਰੂ ਜੀ ਨੇ ਤਾਂ 3-15 ਵਜੇ ਤੋਂ ਹੀ ਨਿਸਚਿਤ ਸਥਾਨ ਤੇ ਆ ਕੇ ਆਸਾ ਦੀ ਵਾਰ ਗਾਉਣੀ ਸ਼ੁਰੂ ਕਰ ਦਿਤੀ । ਪਰ, ਗਾਇਕ ਬੱਚੇ ਅਜੇ ਨਹਾਤੇ ਵੀ ਨਹੀਂ ਸਨ । ਸੰਤ ਪੂਰਬੇ ਦੇ ਇਕ ਦੋ ਫੇਰਿਆਂ ਨੇ ਬੱਚਿਆਂ ਨੂੰ ਸੌਮਨ ਕੀਤਾ ਅਤੇ ਸਭ ਸਰੀਰਾਂ ਨੇ ਮਨਾਲੀ ਦੇ ਬਰਫ਼ ਠੰਢੇ ਪਾਣੀ ਨਾਲ ਇਸ਼ਨਾਨ ਕਰਕੇ ਆਸਾ ਦੀ ਵਾਰ ਦਾ ਨਿੱਘ ਜਾ ਲਿਆ ।

ਪੌਣੇ ਪੰਜ ਵਜੇ ਵਾਰ ਦੀ ਸਮਾਪਤੀ ਹੋ ਗਈ ਅਤੇ ਲੰਗਰ ਵਿਚ ਤਿਆਰ ਜਲ ਪਾਣੀ ਪ੍ਰਾਪਤ ਕਰਨ ਲਈ ਸੰਗਤਾਂ ਉਤਾਵਲੀਆਂ ਹੋ ਗਈਆਂ । ਮਾਤਾ ਜੀ ਨੇ ਅੱਜ ਮੈਨੂੰ ਮਾਣ ਦਿਤਾ । ਗਰਮ ਕਰਕੇ ਦੁੱਧ ਲਿਆਏ । ਮੈਂ ਛਕ ਕੇ ਧੰਨਵਾਦ ਕੀਤਾ ਤਾਂ ਕਹਿਣ ਲਗੇ : ਸਸਤਾ ਹੀ ਧੰਨਵਾਦ ਮਿਲ ਗਿਆ ਏ, ਦੁਧ ਦਾ ਅੱਧਾ ਕੁ ਗਲਾਸ ਜ਼ਰਾ ਕੁ ਗਰਮ ਤੇ ਧੰਨਵਾਦ ਦੀ ਪ੍ਰਾਪਤੀ ।

ਸਤਿਗੁਰੂ ਜੀ ਦੀ ਕਾਰ ਪੂਰੇ ਪੰਜ ਵਜੇ ਭੂੰਤਰ ਲਈ ਚਲ ਪਈ । ਸੇਠ ਜੀ ਤੇ ਪੂਰਬਾ ਆਪ ਜੀ ਦੇ ਨਾਲ ਸਨ । 5-15 ਵਜੇ ਸਾਡੀ ਕਾਰ ਤੁਰੀ ਜਿਸ ਵਿਚ ਸੂਬਾ ਜੀ, ਡਾਲਟਨ ਗੰਜੀ ਵੀਰ ਅਤੇ ਸ: ਸੇਵਾ ਸਿੰਘ ਸਨ । ਸਾਥੋਂ ਪਿਛੋਂ ਮਾਤਾ ਜੀ ਤੇ ਬੱਚਾ ਪਾਰਟੀ ਚਲੀ । ਮਾਤਾ ਜੀ ਦੀ ਗੱਡੀ ਵਿਚ ਪੰਜ ਬੀਬੀਆਂ ਵੀ ਸਨ । ਇਸ ਗੱਡੀ ਨੂੰ ਅੱਜ ਹੰਸਪਾਲ ਨੇ ਡਰਾਈਵ ਕੀਤਾ ਕਿਉਂਕਿ ਰਘੁਬੀਰ ਸਿੰਘ ਦੀ ਹਾਲਤ

ਅਜੇ ਵੀ ਠੀਕ ਨਹੀਂ ਸੀ।

## ਮਨਾਲੀਓਂ ਵਿਦਾਇਗੀ

ਮਨਾਲੀ ਤੋਂ ਵਿਦਾ ਹੋਣ ਲਈ ਜਿਉਂ ਹੀ ਕੋਠੀਓਂ ਚਲੇ ਪ੍ਰਭਾਤ ਦੇ ਧੀਮੇ ਜਿਹੇ ਚਾਨਣ ਵਿਚ ਪਰਬਤਾਂ ਦੀਆਂ ਬਰਫ਼ਾਨੀ ਚੋਟੀਆਂ ਸੁੰਦਰ-ਸੁੰਦਰ ਲਗ ਰਹੀਆਂ ਸਨ ਅਤੇ ਦੁਆਲੇ ਦੀ ਹਰਿਆਵਲ ਵਿਚੋਂ ਜਿਵੇਂ ਅਸੀਂ ਧਰੀਕੀਦੇ ਚਲੇ ਜਾ ਰਹੇ ਸਾਂ। ਬੇ-ਆਸਾ ਤਾਂ ਰਾਤ ਵਾਂਗ ਹੀ ਪੱਥਰਾਂ ਨਾਲ ਟਕਰਾਂਦਾ, ਆਪਣੀ ਸ਼ਕਤੀ ਦਾ ਮੁਜ਼ਾਹਰਾ ਕਰਦਾ, ਰੌਲਾ ਪਾ ਰਿਹਾ ਸੀ। ਉਸਦਾ ਇਹ ਸ਼ੋਰ ਅਨਹਦ ਸੰਗੀਤ ਦਾ ਰੂਪ ਲੈ ਰਿਹਾ ਸੀ।

ਪਰਬਤ ਸਿਖਰਾਂ ਅਸਮਾਨ ਅਤੇ ਧਰਤੀ ਵਿਚਾਲੇ ਇਕ ਕਟਾਵਦਾਰ ਵਿਭਾਜਨ ਰੇਖਾ ਦਰਸਾ ਰਹੀਆਂ ਸਨ। ਅੱਜ ਤਾਂ ਇੰਜ ਲਗੇ ਜਿਵੇਂ ਮਨਾਲੀ ਨਾਂ ਦਾ ਇਹ ਛੋਟਾ ਜਿਹਾ ਕਸਬਾ ਅਥਵਾ ਪਹਾੜੀ ਸ਼ਹਿਰ, ਇਸਦੇ ਚੀਲਾਂ ਦਿਆਰਾਂ ਨਾਲ, ਭਰੇ ਵਣ, ਹਰੀ ਭਾਹ ਮਾਰਦੇ ਵੱਡੇ-ਵੱਡੇ ਪਰਬਤ ਉਦਾਸ-ਉਦਾਸ ਜਿਹੇ ਹੋਣ। ਸਤਿਗੁਰੂ ਜੀ ਤੇ ਸੰਗਤ ਦਾ ਵਿਛੋੜਾ ਜਿਵੇਂ ਉਹਨਾਂ ਦੀ ਬਰਦਾਸ਼ਤੋਂ ਬਾਹਰ ਹੋਵੇ! ਇਹਨਾਂ ਨੂੰ ਸ਼ਾਇਦ ਪਤਾ ਨਹੀਂ ਸਤਿਗੁਰੂ ਜੁਗਾਂ ਤੋਂ ਨਿਮੋਹੇ ਚਲੇ ਆਉਂਦੇ ਹਨ। ਪ੍ਰੇਮੀਆਂ ਦੇ ਹਿਰਦੇ ਵਿਲਕਦੇ ਹੀ ਰਹਿੰਦੇ ਹਨ। "ਅਜੇ ਨ ਜਾਓ" ਦੀਆਂ ਬੇਨਤੀਆਂ ਹੁੰਦੀਆਂ ਹੀ ਰਹਿੰਦੀਆਂ ਹਨ। "ਸਾਡੇ ਘਰ ਵੀ ਚਰਨ ਪਾਉਣ" ਦੀ ਕ੍ਰਿਪਾ ਕਰੋ ਦੀਆਂ ਅਰਜੋਈਆਂ ਅਜੇ ਕੰਠ ਵਿਚ ਹੀ ਹੁੰਦੀਆਂ ਹਨ ਕਿ ਸਤਿਗੁਰੂ 'ਅਹੁ ਗਏ', ਹੋ ਜਾਂਦੇ ਹਨ!

## ਮੁੜ ਭੁੰਤਰ ਵਿਚ

ਕੁੱਲੂ ਕੋਲੋਂ ਲੰਘਦਿਆਂ ਸੰਤ ਰਘੁਬੀਰ ਸਿੰਘ ਨੂੰ ਡਾ: ਅਵਨਿੰਦਰ ਸਿੰਘ ਦੇ ਘਰ ਜਾ, ਦਿਖਾਇਆ ਗਿਆ। ਉਹਦੀ ਸਮਝ ਸੀ ਕਿ ਇਹ ਦਰਦ ਗੁਰਦਾ ਨਹੀਂ ਕਿਸੇ ਨਾੜੀ ਦਾ ਵੁਲਾਉ ਹੈ। ਉਸ ਪਾਸੋਂ ਦਵਾਈ ਲੈ ਕਾਫ਼ਲਾ ਅਗੇ ਵਧਿਆ। ਸਾਡੇ ਭੁੰਤਰ ਜਾਂਦਿਆਂ ਨੂੰ ਸੰਤ ਗੁਰਦਿਆਲ ਸਿੰਘ ਦੇ ਘਰ ਸਾਡੀ ਉਡੀਕ ਲਈ ਰੁਕੇ ਸਤਿਗੁਰੂ ਜੀ ਵਿਸ਼ਰਾਮ ਕਰ ਰਹੇ ਸਨ। ਰਾਤ ਦੇ ਪਹੁੰਚੇ ਲਾਂਗਰੀਆਂ ਨੇ ਸਾਰੀ ਤਿਆਰੀ ਕਰ ਰਖੀ ਸੀ। ਜਿਨ੍ਹਾਂ ਮਨਾਲੀਓਂ ਕੁਛ ਨਹੀਂ ਸੀ ਛਕਿਆ ਉਹ ਥੋੜਾ-ਥੋੜਾ ਏਥੇ ਬੈਠ ਖਾ-ਪੀ ਰਹੇ ਸਨ। ਸੇਠ ਜੀ, ਹੰਸਪਾਲ ਅਤੇ ਮੈਂ ਸਤਿਗੁਰੂ ਜੀ ਦੇ ਪਾਸ ਹੀ ਬੈਠ ਕੇ ਥੋੜਾ-ਥੋੜਾ ਭੋਜਨ ਛਕ ਲਿਆ। ਸ੍ਰੀ ਸਤਿਗੁਰੂ ਜੀ ਨੇ, ਪਲੰਘ ਪਰ ਗੋਡਿਆਂ ਤੇ ਨਿਘਾ ਕੰਬਲ ਲਈ, ਮਾਤਾ ਜੀ ਦੁਆਰਾ ਲਿਆਂਦੀ ਹੋਈ ਥੋੜੀ ਕੁ ਸਬਜ਼ੀ ਹੀ ਛਕੀ।

## ਨੀਲਧਾਰੀਆਂ ਬਾਰੇ

ਏਥੇ ਜੋ ਗੱਲਬਾਤ ਹੋਈ ਉਸਦਾ ਵਿਸ਼ਾ ਸੀ, ਨੀਲਧਾਰੀਆਂ ਦਾ ਵਤੀਰਾ। ਸ੍ਰੀ ਕਿਹਰ ਸਿੰਘ ਹਮਰਾਹੀ ਰਾਹੀਂ ਪਤਾ ਲਗਾ ਸੀ ਕਿ ਨੀਲਧਾਰੀਆਂ ਦਾ ਉਪਰਲਾ

ਸਰਕਲ, ਇਹ ਸੋਚਦਾ ਹੈ ਕਿ ਉਹਨਾਂ ਨੂੰ ਅਤੇ ਨਾਮਧਾਰੀਆਂ ਨੂੰ ਨੇੜੇ ਲਿਆਉਣ ਦੇ ਸੂਤਰ ਲਭਣੇ ਚਾਹੀਦੇ ਹਨ। ਉਹ ਕਹਿੰਦੇ ਹਨ ਕਿ ਕਿਉਂਕਿ ਉਹ ਵੀ ਦੇਹਧਾਰੀ ਸੰਤਾਂ ਦੇ ਉਪਾਸ਼ਕ ਹਨ ਉਹਨਾਂ ਦੀ ਸਾਂਝ ਅਕਾਲੀਆਂ ਨਾਲ ਨਹੀਂ ਹੋ ਸਕਦੀ। ਨਾਮਧਾਰੀਆਂ ਨਾਲ ਸਾਂਝ ਹਾਰਦਿਕ ਹੈ, ਰਿਸ਼ਤੇਦਾਰੀਆਂ ਵਲੋਂ ਵੀ ਤੇ ਹੋਰ ਵੀ ਹੋ ਸਕਦੀ ਹੈ। ਪਰ ਨਾਮਧਾਰੀ ਨੀਲੇ ਪਟਕੇ ਨੂੰ ਨੇੜਤਾ ਨਹੀਂ ਦੇ ਸਕਦੇ। ਸੰਤ ਹਰਨਾਮ ਸਿੰਘ ਜੀ ਮਿਰਤੂ ਦੇ ਅਨੇਕਰੀਬ ਹਨ, ਉਪਰੰਤ ਨੀਲਧਾਰੀ ਕੀ ਕਰਨਗੇ! ਨੇੜਤਾ ਦਾ ਢੰਗ ਤਲਾਸ਼ਿਆ ਜਾਵੇ। ਸਤਿਗੁਰੂ ਜੀ ਬਚਨ ਕੀਤਾ : ਸਾਡੇ ਦੁਆਰ ਖੁਲ੍ਹੇ ਹਨ। ਪਰ ਸਾਡੀ ਸ਼ਰਤ 'ਵਖਰੇਵਾਂ ਨ ਵਖਾਣ' ਦੀ ਪਹਿਲੀ ਹੈ। ਦੂਜੀਆਂ ਗੱਲਾਂ ਫੇਰ।

ਭੂੰਤਰ ਤੋਂ 3 ਵਜੇ ਸੰਤ ਸੰਤੋਖ ਸਿੰਘ ਮੰਡੀ ਵਾਲਿਆਂ ਦੀ ਗੇਰੂਆ ਐਂਬੈਸੇਡਰ ਤੇ ਉਹਨਾਂ ਦੀ ਡਰਾਈਵਿੰਗ ਦੁਆਰਾ, ਸ੍ਰੀ ਸਤਿਗੁਰੂ ਜੀ, ਸੰਤ ਪੂਰਬਾ, ਸੇਠ ਜੀ, ਹੰਸਪਾਲ ਅਤੇ ਲੇਖਕ ਮਨੀਕਰਨ ਨੂੰ ਚਲੇ। ਦੋ ਜੀਪਾਂ ਏਥੋਂ ਕਰਾਏ ਤੇ ਕਰਨੀਆਂ ਹਨ ਅਤੇ ਇਕ ਸੰਤ ਤਰਲੋਕ ਸਿੰਘ ਮੰਡੀ ਵਾਲਿਆਂ ਦੀ ਗੱਡੀ ਨੇ ਚਲਣਾ ਸੀ।

## ਮਨੀਕਰਨ ਨੂੰ

ਭੂੰਤਰੋਂ ਤੁਰਦਿਆਂ ਪੁਰਾਣੇ ਪੁਲ ਥਾਣੀਂ ਲੰਘ ਕੇ, ਮਨੀਕਰਨ ਰੋਡ ਤੇ ਦੋ ਨਾਮਧਾਰੀ ਸਿੰਘਾਂ ਦੀਆਂ ਦੁਕਾਨਾਂ ਤੇ 5-5 ਮਿੰਟ ਦਰਸ਼ਨ ਦਿਤੇ। ਇਹਨਾਂ ਦੇ ਨਾਮ ਹਨ : ਸ੍ਰੀ ਗੁਰਚਰਨ ਸਿੰਘ ਅਤੇ ਬਿਅੰਤ ਸਿੰਘ।

ਅੱਗੇ ਵਲ ਚੱਲਣ ਲਈ ਕਾਰ ਵਿਚ ਬੈਠੇ ਤਾਂ ਸਤਿਗੁਰੂ ਜੀ ਨੇ ਆਪ ਸਟੇਅਰਿੰਗ ਫੜ ਲਿਆ : ਕਿਤੇ ਪਹਾੜ ਵਿਚ ਗੱਡੀ ਚਲਾਣੀ ਹੀ ਨ ਭੁਲ ਜਾਵੇ! ਕੱਚੀ ਅਤੇ ਉੱਚੀ ਨੀਵੀਂ ਸੜਕ ਧੂੜ-ਘੱਟੇ ਦੀ ਬਹੁਲਤਾ! ਸਤਿਗੁਰੂ ਜੀ ਦੀ ਤੁੰਦ-ਤੇਜ਼ ਡਰਾਈਵਿੰਗ, ਸ਼ਾਟ, ਜਰੀ ਅਤੇ ਕਸੌਲ (ਰਾਹ ਵਿਚਲੇ ਪਹਾੜੀ ਪਿੰਡ) ਨੂੰ ਪਾਰ ਕਰਦਿਆਂ ਅਸੀਂ 10 ਵਜਦੇ ਨੂੰ ਮਨੀਕਰਨ ਜਾ ਅਪੜੇ।

ਰਾਹ ਵਿਚ ਸਤਿਗੁਰੂ ਜੀ ਸੰਤ ਭਜਨੀਕ ਸਿੰਘ ਦਾ ਬਾਗ਼, ਆਪਣੇ ਅਤੇ ਸੇਠ ਹੁਰਾਂ ਦੇ ਇਸ ਥਾਂ ਜਗਹ ਖਰੀਦਣ ਦੇ ਪਹਿਲੇ ਜਤਨਾਂ ਦੀ ਕਹਾਣੀ ਸੁਣਾਣ ਦੇ ਨਾਲ-ਨਾਲ ਉਹ ਇਲਾਕੇ ਵੀ ਵਖਾਂਦੇ ਗਏ।

ਮਨੀਕਰਨ ਭੂੰਤਰ ਤੋਂ 35 ਕਿਲੋਮੀਟਰ ਪੂਰਬੋਤਰ ਵੱਲ ਉਚੇ ਪਰਬਤਾਂ ਵਿਚ ਘਿਰਿਆ ਰਮਣੀਕ ਸਥਾਨ ਹੈ। ਏਥੇ ਪਹੁੰਚਣ ਲਈ ਬਿਆਸ ਵਿਚ ਵਿਲੀਨ ਪਾਰਬਤੀ ਨਦੀ ਭੂੰਤਰੋਂ ਹੀ ਮਿਲ ਜਾਂਦੀ ਹੈ। ਇਸ ਦੇ ਕਿਨਾਰੇ-ਕਿਨਾਰੇ ਸੜਕ ਮਨੀਕਰਨ ਵਲ ਨੂੰ ਉਚਾਈਆਂ ਫੜਦੀ ਚਲੀ ਜਾਂਦੀ ਹੈ।

ਸਾਥੋਂ ਪਿਛੋਂ ਛੇਤੀ ਹੀ ਸੰਗੀਤਕਾਰ ਬੱਚਿਆਂ ਦੀ ਗੱਡੀ ਵੀ ਪਹੁੰਚ ਗਈ। ਸਤਿਗੁਰੂ ਜੀ 'ਹਰੀਹਰ ਘਾਟ' ਵਲ ਜਾਣ ਲਈ ਚੱਲੇ ਤਾਂ ਮਨੀਕਰਨ ਗੁਰਦੁਆਰੇ ਦੇ ਨੇੜੇ ਇਕ ਮੰਜੇ ਤੇ ਬੈਠੇ ਦੋ ਦਰਜ਼ੀ ਨਜ਼ਰ ਪਏ ਇਕ ਹਿੰਦੂ ਦੂਜਾ ਸਿਖ। ਪੀਲੇ ਪਟਕੇ ਤੇ ਸਫ਼ੇਦ ਬੰਨ੍ਹੀ ਪੱਗ ਵਾਲੇ 50-60 ਸਾਲ ਦੇ ਵਿਚਾਲੇ ਦੀ ਉਮਰ ਦੇ ਸਿੱਖ ਨੇ ਪਹਿਲਾਂ ਤਾਂ ਨੰਗੇ ਪੈਰੀਂ ਆ ਸਤਿਗੁਰਾਂ ਨੂੰ ਮੱਥਾ ਟੇਕਿਆ ਫਿਰ ਅਰਜ਼ ਕੀਤੀ

ਕਿ ਉਹ ਨਾਲ ਹੋ ਕੇ ਅੰਦਰ ਲੈ ਜਾਂਦਾ ਹੈ। ਉਸਦੇ ਪਿਛੇ ਅਸੀਂ ਸਾਰੇ ਹੋ ਤੁਰੇ।

## ਹਰੀਹਰ ਘਾਟ

ਅਤੇ ਉਹ ਹਰੀਹਰ ਘਾਟ ਵਾਲੀਆਂ ਪੌੜੀਆਂ, ਜਿਨ੍ਹਾਂ ਨੂੰ ਇਸ ਡੇਰੇ ਦੇ ਸੰਸਥਾਪਕ ਬਾਬਾ ਨਾਰਾਇਣ ਹਰੀ ਜੀ ਨੇ ਬਣਵਾਇਆ ਸੀ ਅਤੇ ਜਿਨ੍ਹਾਂ ਦੇ ਪਰਵੇਸ਼ ਤੇ ਬਾਬਾ ਜੀ ਦੇ ਨਾਮ ਦਾ ਪੱਥਰ ਵੀ ਲਗਾ ਹੋਇਆ ਸੀ, ਤੋਂ ਹੇਠਾਂ ਨੂੰ ਲੈ ਗਿਆ। ਪੌੜੀਆਂ ਦੇ ਖੱਬੇ ਹੱਥ ਇਕ ਚਾਰ ਮੰਜ਼ਲਾ ਇਮਾਰਤ ਉਸਰੀ ਖੜੀ ਹੈ ਜਿਸਦੇ ਬੰਦ ਪਰਵੇਸ਼ ਦੁਆਰ ਤੇ "ਇਤਿਹਾਸਕ ਗੁਰਦੁਆਰਾ ਗੁਰੂ ਨਾਨਕ ਦੇਵ ਜੀ" ਲਿਖਿਆ ਹੋਇਆ ਹੈ। ਅੱਜ ਤਾਂ ਨਹੀਂ, ਪਰ ਹੋ ਸਕਦਾ ਹੈ ਕਿ ਜਦੋਂ ਕਦੇ ਆਮਦਨ ਦੇ ਵਸੀਲੇ ਵਧ ਗਏ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਇਸ ਤੇ ਕਬਜ਼ਾ ਕਰਨ ਦੀ ਵਿਵਸਥਾ ਕਰੇ।

ਸ੍ਰੀ ਸਤਿਗੁਰੂ ਜੀ ਦੇ ਪਿਛੇ-ਪਿਛੇ ਸੰਗਤਾਂ ਨੇ ਵੀ ਹਰੀਹਰ ਘਾਟ ਦੀਆਂ ਭੀੜੀਆਂ ਗਲੀਆਂ ਵਿਚ ਦੀ ਪਰਵੇਸ਼ ਕੀਤਾ। ਡੇਰੇ ਵਿਚ ਕੰਮ ਕਰਦੇ ਸਜਣਾਂ ਨੇ ਆਦਰ ਯੁਕਤ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ।

## ਮਨੀਕਰਨ ਗੁਰਦੁਆਰਾ

ਮਨੀਕਰਨ ਗੁਰਦੁਆਰਾ, ਪਾਰਬਤੀ ਨਦੀ ਦੇ ਉੱਤਰੀ ਕੰਢੇ ਨਾਲ ਲਗਦੇ ਪਹਾੜ ਵਿਚੋਂ ਗਰਮ ਪਾਣੀ ਦੇ ਫੁੱਟੇ ਚਸ਼ਮੇ ਨੂੰ ਸੰਭਾਲ ਕੇ ਸਥਾਪਤ ਕੀਤਾ ਗਿਆ ਹੈ। ਇਸ ਪਾਣੀ ਨੂੰ ਠੰਢੇ ਜਲ ਨਾਲ ਮਿਲਾ ਛੋਟੇ-ਛੋਟੇ ਨਹਾਉਣ-ਤਲਾ ਤਿਆਰ ਕੀਤੇ ਗਏ ਹਨ। ਕੀਮੀਆਈ ਗਰਮ ਪਾਣੀ ਦੀ ਮਾਤਰਾ ਸਰੀਰ ਦੇ ਜਰਨਯੋਗ ਬਣਾ ਕੇ ਸੰਗਤਾਂ ਦੇ ਇਸ਼ਨਾਨ ਲਈ ਪ੍ਰਬੰਧ ਕੀਤਾ ਗਿਆ ਹੈ। ਖੱਬੇ ਪਾਸੇ ਗਰਮ ਚਸ਼ਮੇ ਦੇ ਉਬਲਦੇ ਪਾਣੀ ਦੇ ਕੁੰਡ ਨਜ਼ਦੀਕ, ਜੋ ਬਾਬਾ ਨਾਰਾਇਣ ਹਰੀ ਜੀ ਨੇ ਆਪ ਹੀ ਬਣਵਾਇਆ ਹੈ ਛੋਟਾ ਜਿਹਾ ਸ਼ਿਵਲਿੰਗ ਸਥਾਪਤ ਮੰਦਰ ਵੀ ਹੈ। 6 ਕੁ ਫੁਟ ਜਗਹ ਨੂੰ ਉਸਾਰ ਕੇ ਉਪਰੋਂ ਮੰਦਰ ਦੀ ਸ਼ਕਲ ਦਿਤੀ ਗਈ ਹੈ।

ਬਾਬਾ ਨਾਰਾਇਣ ਹਰੀ ਜੀ ਕਿਤੇ ਦੂਰ-ਨੇੜੇ ਸਨ। ਉਹਨਾਂ ਦੀ ਉਡੀਕ ਵਿਚ ਹੇਠਲੀ, ਲੰਗਰ ਵਰਤਾਣ ਵਾਲੀ ਰੌਂਸ ਤੇ, ਸਤਿਗੁਰੂ ਜੀ ਵਾਸਤੇ ਆਸਣ ਵਿਛਾ ਦਿਤਾ ਗਿਆ। 5-7 ਮਿੰਟ ਪਿਛੋਂ ਬਾਬਾ ਨਾਰਾਇਣ ਹਰੀ ਜੀ ਵੀ ਆ ਗਏ। ਗੇਰੂਏ ਬਸਤਰ, ਤੇੜ ਧੋਤੀ, ਉਪਰ ਗੇਰੂਆ ਕੁੜਤੀ, ਸਿਰ ਤੇ ਗੇਰੂਆ ਬੈਠਵੀਂ ਜਿਹੀ ਪਗੜੀ, ਸਫ਼ੈਦ ਦਾੜ੍ਹਾ। ਉਹ ਆ ਕੇ ਚਰਨਾਂ ਵਲ ਝੁਕੇ ਤਾਂ ਸਤਿਗੁਰੂ ਜੀ ਨੇ ਉਠ ਕੇ ਉਹਨਾਂ ਦੇ ਮੋਢੇ ਫੜਕੇ ਉਚਿਆਂ ਕੀਤਾ। ਬਾਬਾ ਜੀ ਨੇ ਗੋਡਿਆਂ ਨੂੰ ਹੱਥ ਲਾ ਸਤਿਕਾਰ ਪਰਗਟ ਕੀਤਾ।

## ਸੇਵਾ ਸਤਿਕਾਰ ਦੀ ਮੂਰਤੀ

ਫਿਰ ਸ੍ਰੀ ਸਤਿਗੁਰੂ ਜੀ ਲਈ ਅਤੇ ਨਾਲ ਦੇ ਸਰੀਰਾਂ ਵਾਸਤੇ ਖੜਾਵਾਂ ਮਗਵਾਈਆਂ ਗਈਆਂ। ਬਾਬਾ ਨਾਰਾਇਣ ਹਰੀ ਜੀ ਸੇਵਾ, ਪ੍ਰੇਮ, ਸਿਦਕ, ਸਿਰੜ

ਅਤੇ ਮਿੱਠਤ ਦੀ ਮੂਰਤੀ ਹਨ। ਇਸ ਮੂਰਤੀਪਣ ਵਿਚ ਵੱਧ ਤੋਂ ਵੱਧ ਸਤਿਕਾਰ ਰਲਾ ਕੇ ਉਨ੍ਹਾਂ ਸਤਿਗੁਰਾਂ ਨੂੰ ਇਸ ਉਸਾਰੀ ਦੇ ਜਤਨਾਂ ਬਾਰੇ ਸਵਿਸਥਾਰ ਦੱਸਿਆ। ਨਵੀਂ ਉਸਾਰੀ ਪਾਸ ਲੈ ਜਾਕੇ ਬਾਬਾ ਜੀ ਨੇ ਕਿਹਾ : ਇਹਨਾਂ ਕੁੰਡਾਂ ਵਿਚ ਰੇਡੀਅਮ-ਤੱਤਾ ਪਾਣੀ ਅਤੇ ਪਾਰਬਤੀ ਦਾ ਠੰਢਾ ਪਾਣੀ ਨਿੱਘੇ ਤੋਂ ਵੱਧ ਗਰਮੀ ਵਿਚ ਜਮਾ ਰਹੇਗਾ। ਨਦੀ ਦੀ ਤਰਫ਼ ਜੋ ਇਹ ਨਿਕਾਸ ਟੂਟੀਆਂ ਦਿਸਦੀਆਂ ਹਨ, ਇਹਨਾਂ 'ਚੋਂ ਨਿਕਲਦੇ ਗਰਮ ਪਾਣੀ ਨਾਲ ਬਾਹਰ, ਉਹਲੇ ਵਿਚ ਖਲੋਕੇ, ਅਨੇਕਾਂ ਲੋਕ ਨਹਾ ਲਿਆ ਕਰਨਗੇ। ਹੇਠਲੀ ਜਗਹ ਤੇ ਫਲੱਸ਼ ਟੱਟੀਆਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਜਦੋਂ ਪਾਰਬਤੀ ਦਾ ਪਾਣੀ ਹੋਰ ਹੇਠਾਂ ਉਤਰੇਗਾ ਉਦੋਂ ਇਕ ਤਹਿ ਹੋਰ ਹੇਠ ਜਾਕੇ ਫਲੱਸ਼ ਸਿਸਟਮ ਜਾਰੀ ਕੀਤਾ ਜਾਵੇਗਾ।

ਬਾਬਾ ਜੀ ਨੇ ਸਤਿਗੁਰੂ ਜੀ ਨੂੰ ਉਹ ਥਾਂ ਵੀ ਵਿਖਾਈ ਜਿਥੇ ਜੈਨਰੇਟਰ ਲਈ ਗਰਮ ਪਾਣੀ ਨਾਲ ਗਿੜਨ ਵਾਲਾ ਪੱਖਾ ਲਗਾ ਹੋਇਆ ਸੀ। ਇਹਨਾਂ ਨਵੇਂ ਬਣੇ ਜਲ-ਕੁੰਡਾਂ ਦਾ ਲੱਖਾਂ ਗੈਲਨ ਪਾਣੀ ਇਕ ਪਾਈਪ ਦੁਆਰਾ ਪੱਖਿਆਂ ਉੱਤੇ ਸੁਟਕੇ ਲੁੜੀਂਦੀ ਬਿਜਲੀ ਪੈਦਾ ਕੀਤੀ ਜਾਣੀ ਹੈ।

ਬਾਬਾ ਜੀ ਨੇ, ਨਾਲ ਹੋ ਕੇ, ਸਤਿਗੁਰੂ ਜੀ ਨੂੰ ਗੁਰਦੁਆਰੇ ਦੀਆਂ ਨਵੀਆਂ ਉਸਰੀਆਂ ਮੰਜ਼ਲਾਂ ਵੀ ਵਖਾਈਆਂ। ਦੋ ਤਿੰਨਾਂ ਹਾਲਾਂ ਵਿਚ ਤਾਂ ਸਤਿਗੁਰੂ ਰਾਮ ਸਿੰਘ ਜੀ ਦੀਆਂ ਮੁਸੱਵਰ ਵਰਿਆਮ ਸਿੰਘ ਜੀ ਦੁਆਰਾ ਤਿਆਰ ਕੀਤੀਆਂ ਫੋਟੋ ਕਾਪੀਆਂ ਵੀ ਲਗੀਆਂ ਹੋਈਆਂ ਸਨ। ਇਕ ਥੰਮਲ੍ਹੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫੋਟੋ ਵੀ ਲਗੀ ਹੋਈ ਵੇਖੀ।

### ਬਾਬਾ ਜੀ ਨਾਲ ਬਚਨ

ਬਾਬਾ ਨਾਰਾਇਣ ਹਰੀ ਜੀ ਨੇ ਇਸ ਸਥਾਨ ਨੂੰ ਸਰਬ ਸਾਂਝਾ ਬਣਾਈ ਰਖਣ ਦਾ ਜਤਨ ਕੀਤਾ ਹੈ। ਬਾਬਾ ਜੀ ਨੇ ਇਕ ਕਲਮੀ ਤਸਵੀਰ ਵਿਖਾਕੇ ਵਿਆਖਿਆ ਕੀਤੀ : ਮਾਨ ਤਲਾਈ ਸਰੋਵਰ ਏਥੋਂ 60 ਮੀਲ ਦੇ ਫਾਸਲੇ ਤੇ ਹੈ। ਏਥੋਂ ਹੀ ਬਿਆਸ ਅਤੇ ਪਾਰਬਤੀ ਨਦੀ ਦਾ ਨਿਕਾਸ ਹੈ। ਵੱਖੋ-ਵੱਖਰੀ ਥਾਈਂ ਸਫ਼ਰ ਕਰਦਿਆਂ ਦੋਵੇਂ ਨਦੀਆਂ ਫਿਰ ਭੂੰਤਰ ਜਾ ਮਿਲਦੀਆਂ ਹਨ। ਇਸ ਥਾਓਂ 6 ਮੀਲ ਦੇ ਫ਼ਾਸਲੇ ਅਤੇ ਉਚਾਈ ਉੱਤੇ ਖੀਰ ਗੰਗਾ ਦਾ ਸਥਾਨ ਹੈ।

''ਪਹੁੰਚਦਿਆਂ ਦੋ ਦਿਨ ਲਗ ਜਾਂਦੇ ਹੋਣਗੇ ?''

''ਹਾਂ ਜੀ, ਲਗ ਜਾਂਦੇ ਹਨ। ਪਰ ਅਸੀਂ ਜੁ ਅਭਿਅਸਤ ਅਤੇ ਜਾਣਕਾਰ ਹਾਂ, ਅਸੀਂ ਜਲਦੀ ਵੀ ਪਹੁੰਚ ਜਾਂਦੇ ਹਾਂ।''

''ਅੱਗੇ ਆਬਾਦੀ ਕਿਥੋਂ ਤੀਕ ਹੈ ?''

''ਖੀਰ ਗੰਗਾ ਤੋਂ 4 ਮੀਲ ਉੱਤੇ ਤਕ ਮਾੜੀ ਮੋਟੀ ਆਬਾਦੀ ਮਿਲ ਜਾਂਦੀ ਹੈ, ਅੱਗੇ ਤਾਂ ਕੇਵਲ ਰੱਬ ਦਾ ਨਾਂ ਹੀ ਹੈ।''

ਬਾਬਾ ਜੀ ਨੇ ਦੱਸਿਆ ਕਿ ਮਨੀਕਰਨ ਪਰਬਤ ਵਿਚ ਸੋਨਾ, ਚਾਂਦੀ, ਹੀਰੇ, ਪੰਨੇ, ਨੀਲਮ, ਰੇਡੀਅਮ ਆਦਿਕ ਬਹੁਮੁਲੇ ਪਦਾਰਥਾਂ ਦਾ ਅਮੁਕ ਭੰਡਾਰ ਹੈ।

ਉਹਨਾਂ ਇਕ ਜਰਮਨ ਵਿਗਿਆਨੀ ਦਾ ਨਾਂ ਲੈਕੇ ਆਖਿਆ : ਉਸ ਕਿਹਾ ਸੀ ਮਨੀਕਰਨ ਦੇ ਭੰਡਾਰ ਸਾਰੀ ਦੁਨੀਆਂ ਨੂੰ ਅਤਿਅੰਤ ਸੁਖਦਾਈ ਰਹਿਣ-ਸਹਿਣ ਅਤੇ ਵਰਤਣ ਨੂੰ ਅਤਿ ਆਧੁਨਿਕ ਸਾਧਨ ਦੇ ਸਕਦੇ ਹਨ ਤੇ ਜੇ ਦੁਨੀਆਂ ਭਸਮ ਹੀ ਕਰਨੀ ਹੋਵੇ ਤਾਂ ਵੀ ਏਥੇ ਬੇਓੜਕ ਸਮੱਗਰੀ ਹੈ।

ਬਾਬਾ ਜੀ ਨੇ ਦੱਸਿਆ ਕਿ ਉੱਤਰੀ ਤਰਫ਼ ਦਾ ਇਹ ਸਾਰਾ ਪਰਬਤ ਉਬਲਦੇ ਪਾਣੀਆਂ ਦੇ ਅਥਾਹ ਭੰਡਾਰ ਛਿਪਾਈ ਬੈਠਾ ਹੈ। ਸਰਕਾਰ ਨੇ ਦੋ ਵੱਖ-ਵੱਖ ਥਾਈਂ ਡਰਿਲਿੰਗ ਕਰਵਾ ਕੇ ਪਤਾ ਕੀਤਾ ਹੈ। ਏਥੇ ਇਕ ਥਾਂ ਛੇਕ ਮਾਰਿਆ ਤਾਂ 36 ਫੁਟ ਉੱਚਾ ਗਰਮ ਫੁਹਾਰਾ ਉਠਿਆ। ਨਦੀ ਦਾ ਬਰਫ਼ੀਲਾ ਪਾਣੀ ਛਡਕੇ ਜੇ ਪਾਰਲੇ ਪਰਬਤ 'ਚੋਂ ਪਾਣੀ ਲਈਏ ਤਾਂ ਉਹ ਨਿੱਘਾ-ਨਿੱਘਾ ਹੋਵੇਗਾ।

ਹੇਠਾਂ ਉਤਰਦਿਆਂ ਨੂੰ ਮਾਤਾ ਜੀ ਅਤੇ ਬੀਬੀਆਂ ਵਾਲੀ ਗੱਡੀ ਵੀ ਆ ਗਈ ਜੋ ਭੁੰਤਰ ਪੁਲ ਦੇ ਕੋਲ ਹੀ ਦਮ ਹਾਰ ਬੈਠੀ ਸੀ। ਸਤਿਗੁਰੂ ਜੀ ਬਚਨ ਕੀਤਾ : ਤਰਲੋਕ ਸਿੰਘ ਬੜਾ ਹਠੀ ਸਿੰਘ ਹੈ, ਇਸਨੇ ਗੱਡੀ ਨੂੰ ਚਾਲੂ ਕਰਕੇ ਹੀ ਦਮ ਲਿਆ ਹੋਵੇਗਾ।

ਮਾਤਾ ਜੀ ਤੇ ਨਾਲ ਦੇ ਇਸਤਰੀ ਜਥੇ ਨੂੰ ਮਨੀਕਰਨ ਬਾਰੇ ਸਾਰੀ ਜਾਣਕਾਰੀ ਮੈਂ ਹੀ ਦੇ ਦਿਤੀ।

## ਪ੍ਰਕਾਸ਼ ਰਾਜ ਨਾਲ ਮਿਲਣੀ

ਏਥੇ ਸਤਿਗੁਰੂ ਜੀ ਦੇ ਦਰਸ਼ਨ ਵੈਸਟ ਬੰਗਾਲ ਤੋਂ ਆਏ ਇਕ ਹੋਰ ਪੰਜਾਬੀ ਨੇ ਵੀ ਕੀਤੇ। ਸਤਿਗੁਰਾਂ ਉਸਨੂੰ ਤਕਦਿਆਂ ਹੀ ਕਿਹਾ । ਤੁਸੀਂ ਤਾਂ ਬਹੁਤ ਕਰਕੇ ਅੰਮ੍ਰਿਤਸਰ ਦੇ ਰਘੁਨੰਦਨ ਭਾਟੀਆ ਐਮ. ਪੀ. ਨਾਲ ਮਿਲਦੇ ਹੋ । ਪਹਿਲੀ ਨਜ਼ਰੇ ਤਾਂ ਅਸਲੋਂ ਉਹੋ ਲੱਗੇ। ਇਸ ਸਜਣ ਦਾ ਨਾਮ ਹੈ ਸ੍ਰੀ ਪ੍ਰਕਾਸ਼ ਰਾਜ । ਬੀ, ਟੈਂਕ ਪਟਿਆਲਾ ਵਿਖੇ ਇਹਨਾਂ ਦਾ ਮੁੱਢਲਾ ਘਰ ਹੈ। ਐਮ. ਈ. ਐਸ. ਵਿਚ ਜੀ. ਈ. ਹਨ । ਹਾਸੀ ਮਾਰਾਂ (ਸਿਲੀ ਗੁੜੀ ਤੇ ਗੁਹਾਟੀ ਦਰਮਿਆਨ) ਬੰਗਾਲ ਵਿਚ ਇੰਜਨੀਅਰ ਹਨ। ਸਤਿਗੁਰੂ ਜੀ ਨੇ ਸ੍ਰੀ ਪ੍ਰਕਾਸ਼ ਰਾਜ ਦੀ ਯੋਗਤਾ ਦਾ ਓਦੋਂ ਹੀ ਅੰਦਾਜ਼ਾ ਕਰ ਲਿਆ ਸੀ, ਜਦੋਂ ਉਨ੍ਹਾਂ ਬਾਬਾ ਜੀ ਨੂੰ ਪੁਛਿਆ ਸੀ : ਜਲ ਕੁੰਡਾਂ ਦੁਆਰਾ ਪ੍ਰੈਸ਼ਰ ਬਣਾ ਕੇ ਦੇਣ ਦੀ ਤਜਵੀਜ਼ ਕਿਸਨੇ ਦਿਤੀ ਸੀ। ਪ੍ਰਕਾਸ਼ ਰਾਜ ਜੀ ਨੂੰ ਵੀ ਸਤਿਗੁਰੂ ਜੀ ਬਾਰੇ ਜਾਣਕੇ ਬਹੁਤ ਖੁਸ਼ੀ ਹੋਈ।

ਜਦੋਂ ਅਸੀਂ ਵਾਪਸ ਪਰਤਣ ਲਗੇ ਤਾਂ ਮੈਂ ਬਾਬਾ ਜੀ ਦੇ ਹੱਥ ਵਿਚ 100-100 ਦੇ ਨੋਟਾਂ ਦੀਆਂ ਥਹੀਆਂ ਵੇਖੀਆਂ। ਸ: ਹਰਵਿੰਦਰ ਸਿੰਘ ਨੂੰ ਪੁਛਣ ਤੇ ਉਸ ਦੱਸਿਆ : ਸਤਿਗੁਰੂ ਜੀ ਨੇ 4000/- ਬਾਬਾ ਜੀ ਨੂੰ ਬਖ਼ਸ਼ਿਆ ਹੈ ਜਿਥੇ ਜੀ ਕਰੇ ਖਰਚਣ। ਨਾਲ ਹੀ ਹੰਸਪਾਲ ਨੇ ਇਹ ਵੀ ਦੱਸਿਆ ਕਿ ਇਹ ਰਕਮ ਕਈ ਧਿਰਾਂ ਤੋਂ ਫੜਕੇ ਦਿਤੀ ਹੈ। ਮੈਨੂੰ ਚੇਤੇ ਆਇਆ ਕਿ ਸਤਿਗੁਰੂ ਜੀ ਨੇ ਭੁੰਤਰ ਹੀ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਕੁਛ ਵਾਧੂ ਰਕਮ ਨਾਲ ਲੈ ਕੇ ਚਲਣ ਲਈ ਕਿਹਾ ਸੀ। ਉਸਨੇ ਹਜ਼ਾਰ ਦੋ ਹਜ਼ਾਰ ਨੂੰ ਹੀ ਵਾਧੂ ਰਕਮ ਸਮਝ ਲਿਆ ਹੋਵੇਗਾ, ਏਥੇ ਤਾਂ

4000/- ਲੁੜੀਂਦੀ ਸੀ । ਸੋ ਫੜ-ਤੁੜਕੇ ਬੁਤਾ ਸਾਰਨਾ ਪਿਆ ।

## ਜਨ ਉਪਕਾਰੀ

ਮੇਰੇ ਜਾਂਦਿਆਂ ਨੂੰ ਬਾਬਾ ਜੀ ਸਤਿਗੁਰਾਂ ਨੂੰ ਦੱਸ ਰਹੇ ਸਨ : ਪਾਰਲੇ ਪਾਰ ਇਕ ਗਊਸ਼ਾਲਾ ਬਣਾਈ ਜਾ ਰਹੀ ਹੈ । ਡੇਰੇ ਦੀਆਂ ਗਊਆਂ, ਜਾਂ ਕੋਈ ਆਵਾਰਾ ਗਊ ਮਿਲ ਗਈ, ਤਾਂ, ਸੰਭਾਲੀਆਂ ਜਾਣਗੀਆਂ ।

"ਕੁੱਲ ਦੁੱਧ ਕਿੰਨਾ ਕੁ ਮਿਲਦਾ ਹੈ ਇਨ੍ਹਾਂ ਗਊਆਂ ਤੋਂ ?"

"ਜੀ, 10 ਕਿਲੋ !"

"ਜੇ ਇਕੋ ਹੀ ਗਊ 10 ਕਿਲੋ ਦੁੱਧ ਦੇਣ ਵਾਲੀ ਮਿਲ ਜਾਏ !"

ਬਾਬਾ ਜੀ ਦੀਆਂ ਅੱਖਾਂ ਚਮਕ ਪਈਆਂ ਤੇ ਚਿਹਰਾ ਖਿੜ ਗਿਆ ।

"ਫੇਰ ਤਾਂ ਜੀ ਹੱਦ ਹੀ ਹੋ ਜਾਇ !"

"ਮੈਂ ਭੇਜਾਂਗਾ । ਪਰ ਚਿਠੀ ਲਿਖਕੇ ਤੁਸਾਂ ਯਾਦ ਕਰਵਾਂਦੇ ਰਹਿਣਾ । ਜਦੋਂ ਵੀ ਮੈਂ ਵਿਹਲਾ ਹੋਇਆ ਅਤੇ ਆਪਣੀ ਪਸ਼ੂਸ਼ਾਲਾ ਪਾਸ ਗਿਆ, ਇਕ ਗਊ ਤੁਹਾਡੇ ਲਈ ਛਾਂਟਾਂਗਾ ।" ਸਤਿਗੁਰੂ ਜੀ ਬਚਨ ਦਿਤਾ । ਸਾਨੂੰ ਦੱਸਿਆ ਕਿ ਪਹਿਲਾਂ ਵੀ ਇਕ ਕੀਮਤੀ ਸਾਹਣ ਏਥੇ ਭੇਜਿਆ ਸੀ । ਪਰ ਉਸਨੂੰ ਕੋਈ ਮਾਰਖੋਰਾ ਜਾਨਵਰ ਪੈ ਗਿਆ ਤੇ ਪਾੜ-ਖਾ ਗਿਆ ।

## ਵਾਪਸੀ ਭੂੰਤਰ ਨੂੰ

ਹੁਣ ਤਕ 11-30 ਹੋ ਗਏ ਸਨ । ਸਤਿਗੁਰੂ ਜੀ ਵਾਲਾ ਜਥਾ ਮੁੜਨ ਨੂੰ ਤਿਆਰ ਹੋ ਪਿਆ । ਬਾਬਾ ਨਾਰਾਇਣ ਹਰੀ ਜੀ ਡੇਰੇ ਦੀ ਹਦੂਦ ਤਕ ਪ੍ਰੇਮ ਅਤੇ ਸਤਿਕਾਰ ਭਰੇ ਵਿਦਾ ਕਰਨ ਲਈ ਆਏ । ਅੰਤ ਤੇ ਕਹਿਣ ਲਗੇ : ਬਹੁਤ ਕਿਰਪਾ ਕੀਤੀ ਜੇ ਦਰਸ਼ਨ ਦੇਣ ਦੀ । ਫਿਰ ਵੀ ਕਦੇ ਸਮਾ ਮਿਲੇ ਤਾਂ ਨਿਵਾਜਣਾ । ਸਤਿਗੁਰਾਂ ਬਚਨ ਕੀਤਾ : ਤੁਹਾਡਾ ਪ੍ਰੇਮ-ਪੱਤਰ ਤੇ ਇਸ਼ਤਿਹਾਰ ਮਿਲਿਆ ਸੀ ਮੇਲੇ ਦਾ । ਮੇਰੇ ਲਈ ਮੇਲੇ ਨੂੰ ਤਾਂ ਸਮਾ ਨਹੀਂ ਸੀ ਨਿਕਲਣਾ, ਹੁਣ ਮੰਡੀ-ਮਨਾਲੀ ਆਇਆਂ ਮੈਂ ਮਨੀਕਰਨ ਆਉਣ ਦਾ ਮਨ ਬਣਾ ਲਿਆ ।

## ਬੇ-ਕਾਰ

ਵਾਪਸੀ ਸਮੇਂ ਕਾਰ ਸੰਤੋਖ ਸਿੰਘ ਚਲਾ ਰਿਹਾ ਸੀ । ਕਸੋਲ ਤੋਂ ਭੂੰਤਰ ਵਲ ਜਾਂਦਿਆਂ ਇਕ ਮੋੜ ਤੇ, ਜੁ ਖੱਡ ਦੇ ਪੁਲ ਪਾਸ ਹੈ, ਸ੍ਰੀ ਕੇਹਰ ਸਿੰਘ ਹਮਰਾਹੀ, ਸ: ਸੇਵਾ ਸਿੰਘ ਦਿੱਲੀ, ਸੇਠ ਕਿਰਪਾਲ ਸਿੰਘ ਡਾ: ਗੰ: ਅਤੇ ਸੂਬਾ ਜੈਮਲ ਸਿੰਘ ਜੀ ਬਸ ਤੋਂ ਉਤਰ ਕੇ ਮਿਲੇ । ਹਮਰਾਹੀ ਨੇ ਸਤਿਗੁਰੂ ਜੀ ਨੂੰ ਦੱਸਿਆ : ਜੀਪ ਤਾਂ ਮਿਲ ਗਈ, ਪੈਟਰੋਲ ਨਾ ਮਿਲੇ । ਜੇ ਕਿਸੇ ਦੀ ਗੱਡੀਓਂ ਕਢਵਾ ਕੇ ਤੁਰੇ ਤਾਂ ਏਥੇ, ਨੇੜੇ ਆਕੇ, ਖ਼ਰਾਬ ਹੋ ਗਈ । ਹੁਣ ਇਹ ਸਾਰੇ ਬੱਸ ਤੇ ਜਾਣਗੇ ।

ਅਤੇ ਹਮਰਾਹੀ ਸਾਡੇ ਵਾਲੀ ਕਾਰ ਵਿਚ ਹੀ ਘੁਸੜ ਕੇ ਖ਼ਰਾਬ ਜੀਪ ਤਕ ਜਾਣ ਲਈ ਬੈਠ ਗਿਆ । ਖੱਡ ਦਾ ਪੁਲ ਲੰਘ ਕੇ, ਗੱਡੀ ਰੋਕ, ਇਕ ਕੂਲ੍ਹ ਤੋਂ ਪਾਣੀ

ਪੀਣ ਲਗੇ ਤਾਂ ਚੱਲਣ ਲਗਿਆਂ ਡਰਾਈਵਰ ਵਾਲੀ ਤਾਕੀ ਨ ਬੰਦ ਹੋਵੇ। ਏਥੇ ਧੁੱਪ ਕਾਫ਼ੀ ਤੇਜ਼ ਸੀ। ਸ: ਹੰਸਪਾਲ ਨੇ ਉਤਰ ਕੇ ਆਪਣੇ ਇੰਜਨੀਅਰੀ ਗਿਆਨ ਨੂੰ ਬਥੇਰਾ ਵਰਤਿਆ ਪਰ ਤਾਕੀ ਟੱਸ ਤੋਂ ਮੱਸ ਨ ਹੋਵੇ। ਅੰਤ ਨੂੰ ਇਕ ਰੱਸੀ ਨੇ ਹੀ ਮਦਦ ਕੀਤੀ, ਉਸ ਨਾਲ ਬੰਨ੍ਹਕੇ ਅਗਲਾ ਸਫ਼ਰ ਜਾਰੀ ਕੀਤਾ। ਘੱਟੇ ਤੋਂ ਡਰਦਿਆਂ ਸ਼ੀਸ਼ੇ ਚਾੜ੍ਹ ਲਏ ਅਤੇ ਗਰਮੀ ਨਾਲ ਹਾਕਲ ਬਾਕਲ ਹੋਏ ਮਸਾਂ ਹੀ 1-30 ਵਜੇ ਭੁੰਤਰ ਪਹੁੰਚੇ।

ਸਤਿਗੁਰੂ ਜੀ ਤਾਂ ਇਸ਼ਨਾਨ ਪਾਣੀ ਕਰ, ਪ੍ਰਸ਼ਾਦ ਛਕ, ਬਿਰਾਜਣ ਲਈ ਸੰਤ ਗੁਰਦਿਆਲ ਸਿੰਘ ਘਰੋਂ ਸ੍ਰੀ ਜਗਦੀਸ਼ ਸਿੰਘ ਦੇ ਘਰ ਚਲੇ ਗਏ, ਪਿਛੇ ਸਮੁੱਚੀ ਸੰਗਤ ਨੇ ਪ੍ਰਸ਼ਾਦ ਪਾਣੀ ਵਲੋਂ ਨਿਸਚਿੰਤਤਾ ਹਾਸਲ ਕੀਤੀ। ਗੁਰਦਿਆਲ ਸਿੰਘ ਪਰਵਾਰ ਖੁਲ੍ਹੇ ਦਿਲ, ਚਾਅ ਨਾਲ ਸੇਵਾ ਵਿਚ ਜੁਟਿਆ ਰਿਹਾ।

## ਪੁੱਤਰੀ ਤੇ ਮਿਹਰ

ਮੰਡੀ ਜਾਣ ਲਈ ਸਤਿਗੁਰੂ ਜੀ ਕਾਰ ਵਿਚ ਬੈਠੇ ਤਾਂ ਮੇਰੀ ਪੁੱਤਰੀ ਕੁਲਵੰਤ ਨੇ ਆ ਮੱਥਾ ਟੇਕਿਆ। ਸਤਿਗੁਰੂ ਜੀ ਨੇ ਕੁਕੂ (ਕੁਲਵੰਤ) ਵਲ ਵੇਖ ਬਚਨ ਕੀਤਾ: ਹੁਣ ਤਾਂ ਇਹ ਬੀਬੀ ਪਹਿਲਾਂ ਨਾਲੋਂ ਵਧੇਰੇ ਕੂਕਣ ਲਗਦੀ ਹੈ। ਅਤੇ ਮਾਤਾ ਜੀ ਨੂੰ ਫਰਮਾਇਆ: ਇਸ ਨੂੰ ਨਾਮਧਾਰੀ ਕਪੜੇ ਸਿਊਣੇ ਸਿਖਾ ਦਿਓ।

4-50 ਵਜੇ ਸ੍ਰੀ ਸਤਿਗੁਰੂ ਜੀ ਤੇ ਨਾਲ ਆਏ ਸਾਰੇ ਸਰੀਰ ਵਿਦਾ ਹੋ ਗਏ। ਮੈਂ ਤਾਂ ਏਥੇ ਹੀ ਰਹਿਣਾ ਸੀ। ਪਰ ਭੁੰਤਰ ਭਾਂ-ਭਾਂ ਕਰ ਰਿਹਾ ਸੀ।

# 19 ਮਈ ਤੋਂ 30 ਮਈ 1978
## ਭੁੰਤਰ (ਕੁਲੂ)

ਮੈਂ ਸਵੇਰੇ 7 ਤੋਂ 12 ਤਕ ਲਿਖਦਾ ਪੜ੍ਹਦਾ ਹਾਂ, ਸ਼ਾਮੀਂ 6 ਤੋਂ ਰਾਤ ਦੇ 11 ਵਜ ਜਾਂਦੇ ਹਨ। 12 ਤੋਂ 6 ਵਜੇ ਤਕ ਦਾ ਸਮਾਂ ਖਾਣ ਪੀਣ ਤੇ ਸੈਰ ਸਪਾਟੇ ਵਿਚ ਨਿਕਲਦਾ ਹੈ।

19-5-78 ਨੂੰ ਮੈਂ ਪਿੰਡ ਖੋਖਣ ਗਿਆ। ਇਹ ਪਿੰਡ ਭੁੰਤਰੋਂ ਲਹਿੰਦੇ ਵਲ ਪਹਾੜ ਦੀ ਢਾਕ ਤੇ ਹੈ। ਮੈਨੂੰ ਬੜੇ ਚਿਰ ਦਾ ਰੜਕਦਾ ਪਿਆ ਸੀ। ਰੋਜ਼ ਹਮਰਾਹੀ ਦੇ ਘਰੋਂ ਦਿਸਦੀਆਂ ਬੱਤੀਆਂ ਜਲਦੀਆਂ ਵੇਖਦਾ ਸਾਂ। ਅੱਜ ਏਥੇ ਪਹੁੰਚਣ ਦਾ ਫ਼ੈਸਲਾ ਕਰ ਲਿਆ। ਪੱਕੀ ਸੜਕ ਜੁ ਪਿੰਡ ਸ਼ਮਸੀ ਤੋਂ, ਉੱਪਰ ਵਲ ਨੂੰ ਜਾਂਦੀ ਹੈ ਉਸ ਤੇ 1½ ਕਿਲੋ ਮੀਟਰ ਚਲਕੇ, ਸੜਕ ਛਡ ਦਿਤੀ। ਕੋਲ ਦਿਸਦੀ ਪਹਿਲੀ ਖਨ੍ਹੇੜੀ ਤੇ ਸਿੱਧਿਆਂ ਚੜ੍ਹਨਾ ਸ਼ੁਰੂ ਕਰ ਦਿਤਾ। ਉਂਜ ਸੜਕ ਦੇ ਨਾਲ ਹੀ ਏਸੇ ਖਨ੍ਹੇੜੀ ਤੇ ਚੜ੍ਹਨ ਲਈ ਗੁਜ਼ਾਰੇ ਯੋਗ ਪੌੜੀਆਂ ਵੀ ਸਨ, ਪਰ ਮੈਨੂੰ ਅਜ਼ਮਾਇਸ਼ ਵਿਚ ਪੈਣ ਦਾ ਮਜ਼ਾ ਆ ਰਿਹਾ ਸੀ।

## ਪਹਾੜੀ ਜੀਵਨ

ਖਨ੍ਹੇੜੀ ਦੀ ਸਿੱਧੀ ਚੜ੍ਹਾਈ ਮੈਂ ਔਖੇ ਸੌਖੇ ਹੋ ਚੜ੍ਹ ਲਈ। ਇਸ ਦੇ ਚੜ੍ਹਾਈ

ਵਾਲੇ ਖੇਤਰ ਵਿਚ ਸਰਕਾਰੀ ਤੌਰ ਤੇ ਚੀਲ੍ਹਾਂ ਦੇ ਬੂਟੇ ਲਗਾਏ ਗਏ ਸਨ, ਜਾਪਦਾ ਸੀ ਇਹ ਏਸੇ ਸਾਲ ਹੀ ਲਗੇ ਹਨ। ਖਨ੍ਹੇੜੀ ਦਾ ਮਤਲਬ ਪਠਾਰ ਹੈ। ਏਥੇ ਏਨੇ ਖੁਲ੍ਹੇ ਖੇਤ ਮਿਲਦੇ ਨਹੀਂ। ਖੇਤ ਕਣਕ ਦੇ ਸਨ। ਕਣਕ ਪੱਕੀ ਹੋਈ ਸੀ। ਇਕ ਖੇਤ ਵਿਚ ਕਣਕ ਦੀ 'ਵਾਢੀ' ਪਈ ਹੋਈ ਸੀ। ਇਕ ਲੜਕੀ ਵੱਢ ਰਹੀ ਸੀ। ਦੂਜੀਆਂ ਦੋ ਕਿਤੇ ਦੂਰ ਬੈਠੀਆਂ ਹੋਈਆਂ ਸਨ।

ਅਗੇ ਅਤੇ ਉਪਰ ਵਲ ਨੂੰ ਚੜ੍ਹਦਿਆਂ, ਇਕ ਦਰਮਿਆਨੀ ਉਮਰ ਦਾ, ਪਰ ਬੁਢਿਆਂ ਵਰਗਾ, ਬੰਦਾ ਨਜ਼ਰੀਂ ਪਿਆ। ਇਹ ਤਿੱਖੜ ਦੁਪਹਿਰੀਂ ਕਰੀਬ 20 ਕਿਲੋ ਕਣਕ ਦਾ ਲਾਂਗਾ, ਪਿੱਠ ਪਿਛੇ, ਲੱਕ ਨਾਲ ਅੜਾਈ, ਲੱਕੜ ਤੇ ਉਠਾਈ, ਆ ਰਿਹਾ ਸੀ। ਗਰੀਬੜਾ ਜਿਹਾ ਕਿਸਾਨ ਦਇਆ ਦਾ ਪਾਤਰ ਹੀ ਸੀ। ਇਸ ਦੇ ਅੱਗੇ ਏਸੇ ਦੇ 3-4 ਮਰੀਅਲ ਜਿਹੇ ਪਰ ਛੋਟੇ ਕੱਦ ਦੇ ਗੋਕੇ ਪਸ਼ੂ ਲੱਤਾਂ ਧੂੰਹਦੇ ਅਗਾਂਹ ਵੱਲ ਨੂੰ ਵਧ ਰਹੇ ਸਨ।

ਥੋੜ੍ਹੀ ਦੂਰ ਗਿਆਂ ਇਕ ਰੁੱਖ ਦੇ ਮੁੱਢ ਨਾਲ 3-4 ਸਾਲ ਦਾ ਝੀਂਗਾ ਜਿਹਾ ਮੁੰਡਾ ਬੈਠਾ ਹੋਇਆ ਵੇਖਿਆ। ਉਹ ਆਲੇ ਦੁਆਲੇ ਡੌਰ-ਭੌਰੀਆਂ ਨਜ਼ਰਾਂ ਸੁਟਦਾ ਵੇਖ ਰਿਹਾ ਸੀ। ਪਤਾ ਨਹੀਂ ਉਹ ਕੁਝ ਸੋਚਣ ਯੋਗ ਵੀ ਹੋਵੇ ਜਾਂ ਨਾ।

ਥੋੜ੍ਹਾ ਹੋਰ ਅਗੇ ਵਧਿਆਂ, ਇਕ ਬੱਚਾ ਮਿਲਿਆ ਜੋ ਕਰੀਬ 10 ਕਿਲੋ ਕਣਕ ਦੇ ਪੱਠੇ (ਨਾੜ ਅਤੇ ਸਿੱਟੇ ਮਿਲਵੇਂ) ਪਹਿਲੇ ਮਿਲੇ ਕਿਸਾਨ ਵਾਂਗ ਪਿੱਠ ਪਿਛੇ ਇਕ ਫੱਟੀ ਤੇ ਟਿਕਾਈ, ਲਈ ਆ ਰਿਹਾ ਸੀ। ਪੁਛਿਆ : ਤੇਰੀ ਉਮਰ ? ਕਹਿਣ ਲਗਾ : 4 ਸਾਲ। ਪਰ ਉਹਨੂੰ ਜ਼ਰੂਰ ਆਪਣੀ ਆਯੂ ਦਾ ਪਤਾ ਨਹੀਂ ਸੀ।

ਥੱਕ ਤਾਂ ਗਿਆ ਸਾਂ ਪਰ ਹੇਠਲੇ ਖੋਖਣ (ਪਿੰਡ ਦਾ ਨਾਂ) ਤਕ ਪਹੁੰਚ ਹੀ ਗਿਆ ਤੇਹ ਕਾਫ਼ੀ ਲਗੀ ਹੋਈ ਸੀ। ਘਰੋਂ ਕੇਵਲ ਰੋਟੀ ਖਾ ਕੇ ਤੁਰਿਆ ਸਾਂ, ਪਾਣੀ ਨਹੀਂ ਪੀਤਾ। ਤੇਜ਼ ਧੁਪ ਅਤੇ ਚੜ੍ਹਾਈ ਦੇ ਸਫ਼ਰ ਕਾਰਨ ਵੀ ਪੇਟ ਦੀਆਂ ਆਂਦਰਾ ਪਾਣੀ-ਪਾਣੀ ਪੁਕਾਰ ਰਹੀਆਂ ਸਨ।

ਪਾਣੀ ਦਾ ਤਿਹਾਇਆ ਇਕ ਘਰ ਜਾ ਵੜਿਆ। ਨਿੱਕਾ ਜਿਹਾ ਵਿਹੜਾ। ਸਿਲਾਂ ਨਾਲ ਪੱਕਾ ਕੀਤਾ ਹੋਇਆ। ਇਥੇ ਹੀ ਕਣਕ ਦਾ 'ਖਲਵਾੜਾ' ਲਗਣਾ ਸੀ। ਦੋ-ਛੱਤਾ ਲੱਕੜ ਤੇ ਮਿੱਟੀ ਦਾ ਮਕਾਨ। ਸੁਆਮੀ ਵਰਾਂਡੀ ਜਿਹੀ ਵਿਚ ਲੱਤਾਂ ਪਸਾਰੀ ਪਿਆ ਸੀ। ਸੁਆਮਿਨ ਨੇ ਮੇਰੀ ਆਵਾਜ਼ ਸੁਣੀ। ਸਮਝਕੇ, ਪਾਣੀ ਲਿਆਂਦਾ। ਤ੍ਰਿਖਾ ਬੁਝੀ ਤਾਂ ਪੁੱਛਿਆ : ਕਿੰਨੀ ਕੁ ਭੁਇੰ ਹੈ ? ਜੁਆਬ ਇਕ ਮੁਸਕਾਨ ਵਿਚ ਮਿਲਿਆ। ਧੰਨਵਾਦ।

ਉਪਰਲੇ ਘਰਾਂ ਵਿਚੋਂ ਲੰਘ ਕੇ ਹੋਰ ਚੜ੍ਹਾਈ ਚੜ੍ਹੀ। ਇਕ ਜੋੜਾ ਆਪਣੇ ਮਕਾਨ ਵਿਚ ਨਜ਼ਰ ਪਿਆ। ਜੁਆਨ ਸਨ। ਮੁੰਡੇ ਨੂੰ ਪੁਛਿਆ : ਇਸ ਮਕਾਨ ਤੇ ਕਿੰਨਾ ਕੁ ਖ਼ਰਚ ਆਇਆ !

"ਨੌਂ ਹਜ਼ਾਰ !"

"ਕਿੰਨੇ ਕਮਰੇ ?"

"ਇੱਕੋ ਹੀ !"

ਭਾਵੇਂ ਉਸ ਇੱਕੋ ਆਖਿਆ, ਇਹ ਇਹਨਾਂ ਦੇ ਵੱਸਣ ਲਈ ਸੀ। ਦੂਸਰਾ ਇਸ ਦੇ ਹੇਠਾਂ ਸੀ ਜਿਸ ਵਿਚ ਪਸ਼ੂ ਬਝਦੇ ਸਨ। ਮਕਾਨ ਅਜੇ ਤਾਜ਼ਾ ਬਣਿਆ ਲਗਦਾ ਸੀ।

ਥੋੜਾ ਹੋਰ ਉੱਚਾ ਚੜ੍ਹਨ ਤੇ ਇਕ ਪੁਰਾਣੇ ਮਕਾਨ ਨੇ ਮੇਰੀ ਨਜ਼ਰ ਖਿੱਚ ਲਈ। ਉਸ ਦੇ ਮੋਟੇ ਹੰਢਣ ਸਾਰ ਬੂਹੇ ਬਾਰੀਆਂ। ਇਹਨਾਂ ਉਤੇ ਕੁਰੇਦਣ ਦਾ ਕੰਮ ਸੀ, ਵੇਲ, ਬੂਟੇ, ਮੂਰਤਾਂ, ਕੋਲ ਹੀ ਇਕ ਮਾੜਚੂ ਜਿਹੇ ਪਹਾੜੀਏ ਦਾ ਘਰ ਸੀ। ਘਰ ਵਾਲਾ ਮਹੀਨਿਆਂ ਦੇ ਮੈਲੇ ਕਪੜਿਆਂ ਵਿਚ ਡਟਿਆ ਹੋਇਆ ਹੁੱਕੀ ਗੁੜਗੁੜਾ ਰਿਹਾ ਸੀ। ਉਸਦੀ ਝੀਖੀ ਜਿਹੀ, ਏਦੂੰ ਵੀ ਵੱਧ ਮੈਲੇ ਕਪੜਿਆਂ ਵਿਚ ਅੜੀ ਹੋਈ ਤੀਵੀਂ ਮੇਰੀ ਆਮਦ ਤੇ ਹੈਰਾਨ ਸੀ।

"ਇਹ ਕੀਹਦਾ ਘਰ ਹੈ ?" ਮੈਂ ਮਕਾਨ ਵਲ ਇਸ਼ਾਰਾ ਕੀਤਾ।

"ਇਹ 'ਆਦਿ ਬ੍ਰਹਮ' ਦਾ ਮੰਦਰ ਹੈ।"

"ਕਦੋਂ ਦਾ ਬਣਿਐਂ ?"

"ਜਦੋਂ ਦਾ ਪਿੰਡ !"

"ਪਿੰਡ ਕਦੋਂ ਕੁ ਦਾ ?"

"ਪਤਾ ਨਹੀਂ।"

ਹੋਰ ਉਚਾਈ ਤੇ ਚੜ੍ਹਿਆਂ ਦੋ ਬਜ਼ੁਰਗ ਦਿਸਦੇ ਬੰਦੇ ਹੁੱਕੀ ਪੀ ਰਹੇ ਸਨ। ਮੈਂ ਪੁਛਿਆ : ਜ਼ਮੀਨ ਕਿੰਨੀ ਕੁ ਜੇ ?

"ਹੋਵੇਗੀ 40-50 ਵਿਘੇ !" (ਵਿਘਾ ਚਾਰ ਕਨਾਲ ਦਾ)।

"ਕਣਕ ਪਰਵਾਰ ਜੋਗੀ ਆ ਜਾਂਦੀ ਹੈ ?"

"ਕਿਥੇ ਜੀ, ਮਸਾਂ ਗੁਜ਼ਾਰਾ ਹੁੰਦੈ।"

"ਗੁਜ਼ਾਰਾ ਕਿਵੇਂ ?"

"ਮੱਕੀ ਬੀਜ ਕੇ ਅਤੇ ਚੌਲ ਮੁੱਲ ਲੈ ਕੇ !"

"ਕੋਈ ਮਦਦ ਸਰਕਾਰ ਵੀ ਕਰਦੀ ਹੈ ?"

"ਕਦੇ ਕਦਾਈਂ, ਜੇ ਕੋਈ ਵਧੇਰੇ ਹਾਲ ਪਾਹਰਿਆ ਕਰੇ !"

"ਸੁਖੀ ਹੋ ?"

"ਹੋਰ ਕੀ ਆਖੀਏ, ਜਿਥੇ ਟੰਗੇ ਹਾਂ ਏਥੇ ਏਹੋ ਆਖਣਾ ਬਣਦਾ ਹੈ ! ਪਰ ਜੇ ਸਾਡੇ ਏਥੇ, ਤੁਹਾਡੇ ਪੰਜਾਬ ਵਾਂਗ ਨਹਿਰਾਂ ਹੋਣ ਤਾਂ ਪਹਾੜੀਆਂ ਤੋਂ ਤਾਂ ਅਨਾਜ ਵਾਧੂ ਕਰ ਦੇਈਏ।"

## ਖੋਖਣ

ਖੋਖਣ ਦਾ ਆਮ ਦ੍ਰਿਸ਼ ਹੈ, ਹੇਠੋਂ ਉਤਾਂਹ ਚੜ੍ਹਦੇ ਘਰ। ਮਿੱਟੀ ਪੱਥਰ ਦੀਆਂ ਕੰਧਾਂ, ਲੱਕੜ ਦੇ ਫ਼ਰਸ਼ ਤੇ ਛੱਤਾਂ ਢਾਲਵੀਆਂ, ਤਿਕੋਨੀਆਂ। ਸਲੇਟਦਾਰ ਮਕਾਨਾਂ ਦੀਆਂ ਸਿਖਰਾਂ, ਮਕਾਨਾਂ ਦੇ ਤਿੰਨ ਤਰਫ਼ੀਂ ਜਾਂ ਚੁਤਰਫ਼ੀਂ ਹੀ 4-5 ਫੁਟੀ ਗੈਲਰੀ।

ਹੇਠਲਾ ਹਿੱਸਾ ਪਸ਼ੂਆਂ ਲਈ ਤੇ ਨੀਰੇ-ਚਾਰੇ ਲਈ, ਉਪਰਲਾ ਭਾਗ ਰਿਹਾਇਸ਼ ਵਾਸਤੇ। ਗੈਲਰੀਆਂ ਦੇ ਥਮਲਿਆਂ ਨਾਲ ਰੱਸੀਆਂ ਉਤੇ ਗਰਮ ਕੋਟ, ਗਰਮ ਪਜਾਮੇ— ਸਭੇ ਟਾਕੀਆਂ ਲਗੇ, ਹੋਰ ਲੀੜਾ ਕਪੜਾ, ਰਜ਼ਾਈਆਂ ਤੁਲਾਈਆਂ ਤੱਕ ਵੀ। ਪਰਾਲੀ ਦੀਆਂ ਚਿਟਾਈਆਂ ਹੇਠ ਵਿਛਾਣ ਲਈ, ਜਿੰਨੇ ਜੀਅ ਓਨੀਆਂ ਚਟਾਈਆਂ। ਪਰਾਹੁਣਿਆਂ ਲਈ ਇਕ ਦੋ ਵੱਧ।

ਹਰ ਘਰ ਵਿਚ ਖੱਡੀ, ਉੱਨ ਦੀ ਲੁਹਾਈ, ਪਿੰਜਾਈ, ਕਤਾਈ ਤੇ ਉਣਾਈ। ਡੱਬੀਦਾਰ ਕੰਬਲ, ਸਫੇਦ ਜਾਂ ਕਾਲੇ, ਔਰਤਾਂ ਦੁਆਲੇ ਵਲ੍ਹੇਟੀ ਰੱਖਣ ਲਈ। ਹਾੜ ਸਿਆਲ ਦਾ ਇਹੋ ਹੀ ਗਹਿਣਾ। ਹਰ ਘਰ ਸ਼ਾਲਾਂ ਦੀ ਉਣਾਈ ਬਾਜ਼ਾਰ ਵੇਚਣ ਲਈ। ਤਕੜੇ ਜ਼ਿਮੀਦਾਰਾਂ ਪਾਸ 50-60 ਵਿਘੇ ਤਕ ਜ਼ਮੀਨ। ਛੋਟੇ ਕਿਸਾਨਾਂ ਪਾਸ ਮਸਾਂ ਦੋ, ਚਾਰ, ਛੇ ਵਿਘੇ। ਕਿਸੇ-ਕਿਸੇ ਦੇ ਸੇਉ, ਪਲੱਮ, ਅਲੂਚੇ ਦੇ ਬੂਟੇ ਵੀ। ਘਰਾਂ ਵਿਚ ਸੁਖ ਸੁਵਿਧਾ ਲਈ ਕੋਈ ਵੀ ਚੀਜ਼ ਨਾਦਾਰਦ।

ਹੋਰ ਉਪਰ ਚੜ੍ਹ ਗਿਆ। ਇਕ ਖੱਡ ਦੇ ਉਪਰ ਵਾਰੋਂ ਲੰਘ ਚਿੱਛਤ ਨਿਸ਼ਾਨੇ ਖੋਖਣ ਦੇ ਦੱਖਣ ਵਲ ਦੇ ਦੇਉਦਾਰ-ਜੰਗਲ ਵਿਚ ਪਹੁੰਚਣਾ ਸੀ। ਇਹ ਜੰਗਲ ਜਿਵੇਂ ਮੇਰੀ ਰਿਹਾਇਸ਼ ਤੋਂ ਰੋਜ਼ ਮੈਨੂੰ ਆਪਣੇ ਕੋਲ ਬੁਲਾਂਦਾ ਸੀ।

ਲੱਤਾਂ ਦੁਖਣ ਲਗ ਪਈਆਂ। ਪੈਰਾਂ ਦੀਆਂ ਉਂਗਲਾਂ ਨੂੰ ਖਾਸ ਮੁਸ਼ਕਲ ਸੀ। ਚੜ੍ਹਾਈ ਤੇ ਉਤਰਾਈ ਸਮੇਂ ਜੁੱਤੀ ਵਿਚ ਵੀ ਇਹਨਾਂ ਦੇ ਵੱਖ-ਵੱਖ ਤੋਲ ਬਣਾ ਕੇ ਚੱਲਣਾ ਪੈਂਦਾ ਹੈ। ਹਿੰਮਤ ਨਹੀਂ ਹਾਰੀ ਤੇ ਪਹੁੰਚ ਗਿਆ, ਉਪਰ ਦੇਉਦਾਰ ਦੇ ਝੁੰਡਾਂ ਵਿਚਾਲੇ। ਸੋਹਣੀ ਠੰਢੀ ਥਾਂ। ਸ਼ੋਰ ਸ਼ਰਾਬੇ ਦਾ ਕੋਈ ਨ ਨਾਂ। ਹੋਰ ਦੂਰ ਪਰ੍ਹਾਂ ਭੇਡਾਂ ਦਾ ਇਕ ਇੱਜੜ ਵੀ ਆਰਾਮ ਫ਼ਰਮਾ ਰਿਹਾ ਸੀ।

ਪੰਜ-ਮਿੰਟ ਇਕ ਪੱਥਰ ਉਤੇ ਬੈਠਣ ਉਪਰੰਤ, ਫਿਰ ਉਤਰਾਈ ਲਈ ਕਮਰ ਕੱਸ ਲਈ। ਕੰਡਿਆਲੀਆਂ ਝਾੜੀਆਂ, ਨਿਵਾਣ ਹੀ ਨਿਵਾਣ, ਕੋਈ ਰਾਹ-ਡੰਡੀ ਨਹੀਂ। ਪਰ ਮੈਂ ਕੰਡਿਆਂ ਨੂੰ ਲਾਂਭੇ ਕਰਦਾ ਰਾਹ ਬਣਾਂਦਾ, ਪਲੋਪਲ ਹਿਠਾਂਹ ਲਹਿ ਰਿਹਾ ਸਾਂ।

ਹੁਣ ਮੈਂ ਦੱਖਣੀ ਖੋਖਣ ਵਿਚ ਸਾਂ। ਖੱਡ ਵਿਚ ਪਾਣੀ ਵਹਿ ਰਿਹਾ ਸੀ। ਪਿੰਡ ਦੇ ਸਾਰੇ ਲੋਕ ਏਸੇ ਪਿਛਵਾੜੇ ਵਿਚੋਂ ਇਕ ਬਾਉਲੀ ਤੋਂ ਜਲ ਭਰਦੇ ਸਨ। ਮੈਂ ਸਿਧੀ ਉਤਰਾਈ ਛੱਡ ਨਵੀਂ ਸੜਕ ਦਾ ਰਸਤਾ ਲੈ ਲਿਆ।

ਇਕ ਘਰ ਦੇ ਛੋਟੇ ਜਿਹੇ ਵਿਹੜੇ ਵਿਚ ਦੋ ਢੱਗੀਆਂ ਨਾਲ ਇਕ ਤੀਵੀਂ ਕਣਕ ਗਾਹ ਰਹੀ ਸੀ। ਗਰਮ ਕੰਬਲ ਉਸ ਨੇ ਵੀ ਵਲ੍ਹੇਟਿਆ ਹੋਇਆ ਸੀ, ਜਦੋਂ ਕਿ ਮੈਂ 68 ਸਾਲਾ ਸਿਆਣੇ ਨੇ ਕੇਵਲ ਕੁੜਤਾ ਹੀ ਪਹਿਨ ਰਖਿਆ ਸੀ—ਕੰਬਲ ਵਲ੍ਹੇਟਣ ਨੂੰ ਪੱਟੂ ਬੰਨ੍ਹਣਾ ਕਿਹਾ ਜਾਂਦਾ ਹੈ।

ਸੜਕ ਰਸਤੇ 5 ਕਿਲੋ ਮੀਟਰ ਸਫ਼ਰ ਕਰਕੇ ਘਰ ਆ ਲੱਥਾ। ਸ਼ਾਮ ਨੂੰ ਬੜੀ ਤਸੱਲੀ ਨਾਲ ਕੰਮ ਕੀਤਾ।

... ... ... ...

ਇਕ ਦਿਨ ਮੰਡੀ ਵਲ ਜਾਂਦੀ ਸੜਕ ਤੇ ਭੁੰਤਰੋਂ ਬਾਹਰ ਨਿਕਲ ਕੇ ਇਕ ਬਾਉਲੀ ਤੋਂ ਪੱਛਮੀ ਪਠਾਰ ਨੂੰ ਡੰਡੀਓ ਡੰਡੀ ਚੜ੍ਹਨ ਲਗਾ। ਨਿਸ਼ਾਨਾ ਸੀ ਆਪਣੇ ਜਾਣੂੰ

ਸ੍ਰੀ ਓਮ ਪ੍ਰਕਾਸ਼ ਢਾਕਾ ਐਸ. ਡੀ. ਓ. ਪਾਰਬਤੀ ਪ੍ਰਾਜੈਕਟ ਸਕੀਮ ਅਤੇ ਉਹਦੀ ਘਰ ਵਾਲੀ ਪ੍ਰੇਮ ਨੂੰ ਮਿਲਣਾ। ਇਹਨਾਂ ਦੇ ਘਰ ਬਾਲ ਹੈ ਨਹੀਂ। ਉਹਦੀ ਪ੍ਰਾਪਤੀ ਲਈ ਜ਼ਿਲਾ ਪਟਿਆਲਾ ਦੇ ਪਿੰਡ ਆਸਾ ਮਾਜਰਾ ਦੀ ਇਕ ਔਰਤ ਪਾਸ ਹਰ ਹਫ਼ਤੇ ਜਾਂਦੇ ਹਨ ਕਿ ਘਰ ਵਿਚ ਇਕ ਤੀਜੀ ਜ਼ਿੰਦਗੀ ਧੜਕ ਉਠੇ। ਆਸਾ ਮਾਜਰਾ ਪਿੰਡ ਦੀ ਚਰਚਾ ਏਨੀ ਦੂਰ ਪਹਾੜੀਆਂ ਵਿਚ ਵੀ ਪਹੁੰਚ ਚੁਕੀ ਹੈ। ਇਸ ਪਾਸੇ ਦੇ ਕਈ ਲੋਕ ਜਾਂਦੇ ਹਨ। ਭੂੰਤਰ ਵਿਚਲਾ ਇਕ ਹੋਰ ਸਿਖ ਪਰਵਾਰ ਵੀ ਸੰਤਾਨ ਪ੍ਰਾਪਤੀ ਲਈ ਆਸਾ ਮਾਜਰੇ ਜਾਂਦਾ ਰਹਿੰਦਾ ਹੈ। ਵਿਸ਼ਵਾਸ ਦੇ ਕੱਚੇ ਜੀਆਂ ਨੂੰ ਥਾਂ-ਥਾਂ ਦੀ ਭਟਕਣ ਧੁਰ ਦਰਗਾਹੋਂ ਲਿਖੀ ਹੋਈ ਹੁੰਦੀ ਹੈ। ਮੈਂ ਤਾਂ ਸਾੜ੍ਹਾ ਬਾਈ ਪ੍ਰੇਮ-ਢਾਕਾ ਨੂੰ, ਜੇ ਹੋਣ ਤਾਂ, ਮਿਲ ਲਵਾਂਗਾ ਨਹੀਂ ਤਾਂ ਚਹਿਲ ਕਦਮੀ ਤਾਂ ਹੋ ਹੀ ਜਾਵੇਗੀ।

## ਪਹਾੜੀ ਕਿਸਾਨੀ

ਸਾੜ੍ਹਾ ਬਾਈ ਨੂੰ ਜਾਂਦਿਆਂ ਮੇਰੀ ਪਗਡੰਡੀ ਮੈਨੂੰ ਖੇਤਾਂ ਵਿਚ ਵੱਸੇ ਇਕ ਘਰ ਕੋਲ ਲੈ ਗਈ। ਕੱਚੇ ਜਿਹੇ ਸਾਧਾਰਨ ਕੋਠੇ ਨੂੰ ਕੁਝ ਹਰੇ ਰੁੱਖਾਂ ਨੇ ਘੇਰਿਆ ਹੋਇਆ ਸੀ। ਇਸ ਘਰ ਦੇ ਪਿਛਵਾੜੇ ਇਕ ਪਿੜ ਵਿਚ ਇਕ ਪਹਾੜੀ ਕਿਸਾਨ 5 ਕ ਵੱਛੀਆਂ ਵੱਗੀਆਂ ਅਤੇ ਛੋਟੇ-ਛੋਟੇ ਦੋ ਬੈਲ ਜੁੱਟ ਕਰਕੇ ਕਣਕ ਗਾਹ ਰਿਹਾ ਸੀ। ਉਸ ਦਾ ਪੈਰ ਕਿਤੇ ਅੜਕ ਗਿਆ, ਅਤੇ ਉਹ ਸਿਰ ਪਰਨੇ ਡਿਗ ਪਿਆ। ਲੱਤਾਂ ਅਸਮਾਨ ਵਲ ਚੁਕੀਆਂ ਗਈਆਂ। ਦੋ ਜਣੀਆਂ ਉਸਦੀਆਂ ਤੀਵੀਆਂ ਸਨ ਜਾਂ ਕੁਛ ਹੋਰ, ਖ਼ੂਬ ਠਹਾਕਾ ਮਾਰਕੇ ਹੱਸੀਆਂ। ਮੈਨੂੰ ਵੀ ਉਹਨਾਂ ਨੋਟ ਕਰ ਲਿਆ ਕਿ ਇਸ ਕੁਦ੍ਰਿਸ਼ ਦਾ ਦਰਸ਼ਕ ਹਾਂ। ਉਠਿਆ, ਤਾਂ ਮੈਂ ਹਮਦਰਦੀ ਜਤਾਣ ਖ਼ਾਤਰ ਕੋਲ ਹੋਇਆ ਅਤੇ ਫਿਰ ਪੁਛਿਆ : ਤੇਰੀ ਕਿੰਨੀ ਕੁ ਜ਼ਮੀਨ ਹੈ ਭਾਈ ਮੇਰੇ ?

"ਪਤਾ ਨਹੀਂ। ਅਹਿ ਸਾਹਵੇਂ ਦੇ ਖੇਤ ਮੇਰੇ ਹੀ ਹਨ।"

"ਕਿੰਨੀ ਕੁ ਕਣਕ ਪੈਦਾ ਕਰ ਲੈਨੇਂ ?"

"ਦਸ ਮਣ !"

"ਸਰ ਜਾਂਦੇ ?"

"ਕਾਹਨੂੰ ਜੀ, ਮੱਕੀ ਵੀ ਥੀਜੋ ਦੀ ਹੈ ਤੇ ਚੌਲ ਵੀ ਖ਼ਰੀਦਣੇ ਪੈਂਦੇ ਹਨ।"

"ਚੌਲ ਕਿਥੋਂ ਆਉਂਦੇ ਹਨ ?"

"ਨੀਚਿਓਂ !"

"ਪੈਸੇ ਹੁੰਦੇ ਨੇ ਖ਼ਰਚਣ ਜੋਗੇ ?"

"ਨਹੀਂ ਜੀ ਕਿਤੋਂ ਕਰਜ਼ ਲਈਦਾ ਹੈ।"

## ਸਾੜ੍ਹਾ ਬਾਈ ਦੇ ਮਿੱਤਰ

ਗੌਰਮਿੰਟ ਕਾਲੋਨੀ ਸਾੜ੍ਹਾ ਬਾਈ ਗਿਆ ਤਾਂ ਪ੍ਰੇਮ ਤਿਆਰ ਹੋ ਕੇ ਆਪਣੇ ਫ਼ਲੈਟ ਤੋਂ ਉਤਰੀ ਹੀ ਸੀ ਆਸਾ ਮਾਜਰੇ ਜਾਣ ਲਈ। ਸਾਡਾ ਮਿੱਤਰ ਢਾਕਾ ਉਹਨਾਂ ਲਈ ਭੂਤਰੋਂ ਸੀਟਾਂ ਰਾਖਵੀਆਂ ਕਰਵਾਣ ਗਿਆ ਸੀ। 5-6 ਜ਼ਨਾਨੀਆਂ ਦਾ ਗਰੁਪ ਆਸਾ

ਮਾਜਰੇ ਆਪਣੀ ਨਿਰਾਸਤਾ ਖ਼ਤਮ ਕਰਵਾਣ ਜਾ ਰਿਹਾ ਸੀ ।

ਮੈਂ ਤੁਰਤ ਵਾਪਸ ਪਰਤਿਆ ਅਤੇ ਬਿਆਸ ਦਰਿਆ ਦਾ ਕੰਢਾ, ਭੁੰਤਰ ਪਹੁੰਚਣ ਲਈ, ਫੜਿਆ । ਇਸ ਦੇ ਨਾਲ ਹਵਾਈ ਅੱਡਾ ਹੋਣ ਕਰਕੇ ਕੰਢਾ ਸਾਫ਼ ਸੀ ਤੇ ਮੈਨੂੰ ਛੋਟੀ ਜਿਹੀ ਡੰਡੀ ਮਿਲ ਗਈ ਸੀ । ਪਹਾੜੀਆਂ ਨੇ ਆਪਣਾ ਭੰਗੀ ਨਦੀਆਂ ਨਾਲਿਆਂ ਨੂੰ ਮਿਥਿਆ ਹੋਇਆ ਹੈ । ਜਦੋਂ ਵੀ ਦਰਿਆ ਜਾਂ ਨਦੀ ਨਾਲੇ ਵਿਚ ਪਾਣੀ ਬਾਹਲਾ ਆਵੇ ਇਹਨਾਂ ਦੇ ਗੰਦ ਨੂੰ ਰੋੜ੍ਹ ਕੇ ਲੈ ਜਾਵੇ ।

ਦੁਨੀਆਂ ਵੀ ਬੜੀ ਦਿਲਚਸਪ ਹੈ । ਕੁਝ ਇਲਾਕਿਆਂ ਦੇ ਲੋਕ ਖ਼ਵਾਜਾ ਖ਼ਿਜ਼ਰ ਅਰਥਾਤ ਜਲ-ਦੇਵਤਾ ਨੂੰ ਨਮਸਕਾਰ ਕਥਨ ਹਿਤ ਲੰਘਦੇ ਟੱਪਦੇ ਪੈਸੇ-ਟਕੇ ਪਾਣੀ ਵਿਚ ਸੁਟਦੇ ਹਨ, ਦੂਜੇ ਪਾਸੇ ਪਹਾੜੀਏ ਟੱਟੀ-ਪਿਸ਼ਾਬ ਦੀ ਭੇਟਾ ਕਰਦੇ ਹਨ । ਓਧਰ ਮੈਦਾਨੀ ਇਲਾਕਿਆਂ ਵਿਚ ਨਦੀਆਂ-ਨਾਲਿਆਂ ਦਾ ਪਾਣੀ ਪੀਣ ਲਈ ਪਵਿੱਤਰ ਮਿਥਿਆ ਜਾਂਦਾ ਹੈ ।

ਤੱਤ ਇਹ ਕਿ ਜੇ ਗੰਦਗੀ ਦੂਰੋਂ ਘੁਲਕੇ ਆਵੇ ਤਾਂ ਸਾਨੂੰ ਉਸ ਬਾਰੇ ਬਾਹਲੀ ਵਿਚਾਰ ਕਰਨ ਦੀ ਲੋੜ ਨਹੀਂ ਹੁੰਦੀ । ਨੇੜੇ ਹੋਵੇ ਤਾਂ ਅਪਵਿਤਰਤਾ ਦਾ ਆਭਾਸ ਹੋਣਾ ਸੁਭਾਵਕ ਹੈ ।

## ਕੱਕੂ ਦੀ ਸਹੇਲੀ

ਇਕ ਦਿਨ ਆਪਣੀ ਲੜਕੀ ਕੁਲਵੰਤ ਦੀ ਇਕ ਭੈਣ, ਸਹੇਲੀ, ਨਿਰਮਲਾ ਦੇ ਘਰ ਗਿਆ । ਉਹ 30 ਸਾਲ ਦੀ ਉਮਰ ਵਿਚ ਵੀ ਕੁਆਰੀ ਹੈ । ਆਪਣੇ ਭਾਈਚਾਰੇ ਲਾਹੁਲਿਆਂ ਵਿਚ ਵਿਆਹੇ ਜਾਣਾ ਪਸੰਦ ਨਹੀਂ ਕਰਦੀ ਕਿਉਂਕਿ ਉਹ ਤਾਂ ਔਰਤਾਂ ਨੂੰ ਖੇਤੀ ਕਰਵਾ-ਕਰਵਾ ਹੀ ਮਾਰ ਛਡਦੇ ਹਨ । ਉਹ ਆਪਣੇ ਵੱਡੇ ਘਰ ਵਿਚ ਆਦਰ ਸਤਿਕਾਰ ਰਖਵਾਂਦੀ ਅਤੇ ਸ਼ਾਲ ਉਣਕੇ ਆਪਣੇ ਲਈ ਖ਼ਰਚਾ ਅਤੇ ਘਰ ਵਾਲਿਆਂ ਦਾ ਹੱਥ ਵੀ ਵਟਾਂਦੀ ਹੈ । ਉਸ ਦੱਸਿਆ ਕਿ ਸਾਧਾਰਨ ਸ਼ਾਲ ਉਣਾਈ ਦੇ 30/- ਲਈਦੇ ਹਨ । ਵਿਸ਼ੇਸ਼ ਬਾਰਡਰ ਅਤੇ ਬੂਟਿਆਂ ਦਾ ਕੰਮ ਜੇ ਕਰਨਾ ਪਏ ਤਾਂ 150/- ਤਕ ਪ੍ਰਾਪਤ ਕੀਤੇ ਜਾਂਦੇ ਹਨ । ਇਕ ਸ਼ਾਲ ਤਿੰਨ ਦਿਨ ਤਾਂ ਲੈ ਹੀ ਲੈਂਦਾ ਹੈ । ਬੀਬੀ ਨਿਰਮਲਾ ਚੌਧਰੀ ਰਾਮ ਚੰਦ ਦੀ ਪੁੱਤਰੀ ਹੈ ਜਿਸਦਾ ਘਰ ਖੁਲ੍ਹਾ-ਡੁਲ੍ਹਾ ਅਤੇ ਏਅਰ ਪੋਰਟ ਦੇ ਨਾਲ ਹੀ ਹੈ । ਮੇਰੀ ਇਹ ਪਹਾੜਨ ਧੀ ਹੈ । ਮੇਰੀਆਂ ਦੂਜੀਆਂ ਧੀਆਂ ਨਾਲ ਵੀ ਇਸਦੀ ਭੈਣਾਂ ਵਰਗੀ ਨੇੜਤਾ ਹੈ ।

## ਬੁਢੀ ਮਾੜੀ ਵਾਲਿਆਂ ਨਾਲ

23.5.78 ਨੂੰ ਸੰਤ ਤਰਨ ਸਿੰਘ "ਵਹਿਮੀ" ਕਰਤਾ "ਜਸ ਜੀਵਨ" ਦਾ ਲੜਕਾ ਬਲੀ ਸਿੰਘ ਅਤੇ ਇਕ ਹੋਰ ਨੌਜਵਾਨ ਰਾਜਿੰਦਰ ਸਿੰਘ ਪਿੰਡ ਬੁਢੀ ਮਾੜੀ (ਸਰਸਾ) ਹਰਿਆਣਾ ਤੋਂ ਆਏ । ਇਹ ਇਸ ਸਰੋਤ ਨਾਲ ਆਏ ਸਨ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਕਲ੍ਹ ਮੰਡੀ ਵਿਖੇ ਹਨ । ਪਰ ਸਤਿਗੁਰੂ ਜੀ ਨੂੰ ਮੰਡੀ ਵਿਚ ਨ ਪ੍ਰਾਪਤ ਕਰਕੇ, ਭੁੰਤਰ, ਆਪਣੇ ਮਿੱਤਰ ਸ੍ਰੀ ਕੇਹਰ ਸਿੰਘ ਹਮਰਾਹੀ ਕੋਲ ਪਹੁੰਚ ਗਏ । ਦੁਪਹਿਰ ਦੇ ਫੇਰੇ-ਤੋਰੇ ਲਈ ਮੈਨੂੰ ਵੀ ਸਾਥ ਮਿਲ ਗਿਆ, ਅਗਲੇ ਦਿਨ ਇਹ

ਮਨੀਕਰਨ ਨੂੰ ਚਲੇ ਗਏ। 25.5 78 ਨੂੰ ਮੇਰੇ ਬਣਾਏ ਪ੍ਰੋਗਰਾਮ ਅਨੁਸਾਰ ਕੋਲ ਦਿੱਸਦੀ ਇਕ ਹੋਰ ਪਹਾੜੀ ਤੇ ਚੜ੍ਹਨ ਲਈ ਤਿਆਰ ਹੋ ਗਏ।

**ਨੜੋਏ ਦੇ ਦਰਸ਼ਨ**

ਭੁੰਤਰ ਦੀ ਉੱਤਰ-ਪੱਛਮੀ ਪਹਾੜੀ ਤੇ ਪਿੰਡ ਭੁਲੰਗ ਵਿਖੇ ਜਾਣਾ ਸੀ। ਪਹਾੜੀ ਵੜ੍ਹਦੀ ਇਕ ਕੱਚੀ ਸੜਕ ਦਾ ਆਸਰਾ ਲੈਕੇ ਚਲੇ। ਸਿਰੀ ਭੇਡ ਨਾਮੀਂ ਗਾਂਵ ਲੰਘ ਕੇ ਉਪਰ ਤੋਂ ਉਪਰ ਦੇ ਰਸਤੇ ਫੜੀ ਤੁਰਦੇ ਗਏ। ਭੁੰਤਰ ਤੋਂ ਕੋਈ 4 ਕਿਲੋਮੀਟਰ ਦੂਰ ਪਹਾੜੀ ਤੇ ਇਕ ਇਕੱਲਾ ਬਿਰਛ ਹੈ। ਇਹ ਵੀ ਕਈ ਵਾਰ ਬੁਲਾਇਆ ਕਰਦਾ ਸੀ। ਅੱਜ ਪਤਾ ਲਗਾ ਕਿ ਰੀਠੇ ਦਾ ਇਹ ਬਿਰਛ ਕਿੰਨੀ ਦੂਰ ਹੈ। ਇਸ ਕੋਲ ਅਸਾਂ ਉਪਰ ਵਲੋਂ, ਬੜੀ ਅੱਛੀ ਤਰ੍ਹਾਂ ਨਾਲ ਲਾਲ ਰੇਸ਼ਮੀ ਕਪੜਿਆਂ ਵਿਚ ਵਲ੍ਹੇਟਿਆ ਅਤੇ ਦਬਾਇਆ ਹੋਇਆ, ਨੜੋਆ ਆਉਂਦਾ ਵੇਖਿਆ। ਚਾਰ ਜਣੇ ਉਸਨੂੰ ਮੋਢਿਆਂ ਤੇ ਚੁਕੀ ਰਵਾਂ, ਰਵੀਂ ਹੇਠਾਂ ਉਤਰ ਰਹੇ ਸਨ। ਹਰੇਕ ਨੇ ਸਿਰ ਉਤੇ ਇਕ-ਇਕ ਲੱਕੜ ਉਠਾਈ ਹੋਈ ਸੀ। ਇਕ ਹੋਰ ਆਦਮੀ ਸੁਨਹਿਰੀ ਢੋਲ ਤੇ ਡਗਾ ਲਗਾਂਦਾ ਚਲ ਰਿਹਾ ਸੀ, ਦੂਜਾ ਰੁਪਹਿਰੀ ਨਫ਼ੀਰੀ ਦੀ ਆਵਾਜ਼ ਨਾਲ ਮੇਲ ਰਿਹਾ ਸੀ। ਇਹ ਸਾਰੇ ਪਹਾੜੀਓਂ ਉਤਰਦੇ ਇੰਜ ਲਗ ਰਹੇ ਸਨ ਜਿਵੇਂ ਅਸਮਾਨੋਂ ਉਤਰ ਰਹੇ ਹੋਣ।

ਅੱਜ ਸਵੇਰੇ ਹੀ ਰਾਜਿੰਦਰ ਸਿੰਘ ਨੇ ਸੁਆਲ ਕੀਤਾ ਸੀ ਕਿ ਪਹਾੜੀ ਲੋਕ ਆਪਣੇ ਮੁਰਦੇ ਨੂੰ ਕੀ ਕਰਦੇ ਹੋਣ। ਉੱਤਰ ਦੇਣ ਹਿਤ ਮੁਰਦਾ ਹੀ ਸਾਹਵੇਂ ਆ ਹਾਜ਼ਰ ਹੋਇਆ। ਜਦ ਇਹ ਨੜੋਆ ਸਾਡੇ ਪਾਸ ਆਇਆ, ਵੇਖਣ ਨੂੰ ਭਾਵੇਂ ਇਹ ਗ਼ਰੀਬ ਲੋਕ ਦਿੱਸਦੇ ਸਨ ਪਰ ਇਹਨਾਂ ਦਾ ਵਿਸ਼ਵਾਸ ਤਕੜਾ ਅਮੀਰ ਸੀ।

ਉਨ੍ਹਾਂ ਤੋਂ ਪੁੱਛਿਆ : ਇਸਨੂੰ ਸਸਕਾਰੋਗੇ ? ਤੇ ਕਿਥੇ ? "ਭੁੰਤਰ ਦੇ ਨਵੇਂ ਬਣੇ ਪੁਲ ਦੇ ਕੋਲ ਬਿਆਸ ਦਰਿਆ ਕੰਢੇ ਸਸਕਾਰਾਂਗੇ।" ਇਹ ਵੀ ਪਤਾ ਲਗਾ ਕਿ ਹਿਮਾਚਲ ਸਰਕਾਰ ਮੁਰਦਿਆਂ ਪ੍ਰਤੀ ਆਪਣੀ ਭਾਵਨਾ ਰਖਦੀ ਹੈ ਅਤੇ ਪ੍ਰਤੀ ਮੁਰਦਾ ਇਕ ਬਿਰਛ ਉਹਦੇ ਸਸਕਾਰ ਲਈ ਭੇਟ ਕਰਦੀ ਹੈ। ਇਸ ਵਿਚ ਸੰਦੇਹ ਹੈ ਕਿ ਇਕ ਬਿਰਛ ਨਾਲ ਹੀ ਮੁਰਦੇ ਦਾ ਕੰਮ ਤਮਾਮ ਹੋ ਜਾਂਦਾ ਹੋਵੇ।

ਨੜੋਏ ਨੂੰ ਵਿਦਾ ਕਰ ਜਦੋਂ ਅਸੀਂ ਇਕੱਲੇ ਬਿਰਛ ਵਲ ਵਧਣਾ ਸ਼ੁਰੂ ਹੋਏ ਤਾਂ ਪਤਾ ਲਗਾ ਕਿ ਸਿੱਧੀ ਚੜ੍ਹਾਈ ਚੜ੍ਹਨਾ ਕਿੰਨਾ ਮੁਸ਼ਕਲ ਹੈ। ਬਿਰਛ ਪਾਸ ਪਹੁੰਚਿਆਂ ਡਿੱਠਾ ਕਿ ਇਕ ਨੌਂਵੀਂ ਪੜ੍ਹਦੀ ਕੁੜੀ ਅਤੇ ਇਕ ਉਸ ਤੋਂ ਛੋਟਾ ਦਿੱਸਦਾ ਮੁੰਡਾ ਏਥੇ ਪਸ਼ੂ ਚਾਰਨ ਆਏ ਹੋਏ ਸਨ। ਕੁੜੀ ਨੇ ਸਾਡੀਆਂ ਪੁੱਛਾਂ ਦੇ ਜੁਆਬ ਮਿੱਠੀ ਆਵਾਜ਼ ਤੇ ਸੁਰੁਚੀ ਪੂਰਣ ਦਿਤੇ। ਦੱਸਿਆ ਗਿਆ ਪਿੰਡ ਭੁਲੰਗ ਨੇੜੇ ਹੀ ਹੈ ਤੇ ਪਹਾੜ ਦੇ ਦੂਜੇ ਬੰਨੇ ਨੁੱਕਰ ਦੇ ਨਾਲ ਕਰਕੇ ਹੀ ਹੈ।

**ਭੁਲੰਗ ਨੂੰ ਭੁੱਲਕੇ...**

ਅਸਮਾਨ ਛੁੰਹਦੇ ਦੇਉਦਾਰਾਂ ਵਿਚਦੀ ਕੱਚੀ ਡੰਡੀ ਟਟੋਲਦੇ ਅਸੀਂ ਪਰਬਤ ਦੀ ਉਚਾਈ ਵਲ ਨੂੰ ਕਦਮ ਪੁਟ ਰਹੇ ਸਾਂ। ਬੜੀ ਵਿਕਟ ਜਿਹੀ ਪਗਡੰਡੀ ਸਾਨੂੰ ਇਕ ਸਿਉ-ਬਾਗ਼ੀਚੇ ਪਾਸ ਲੈ ਗਈ। ਇਕ ਦੋ ਆਦਮੀ ਪਸ਼ੂ ਚਾਰਦੇ ਮਿਲੇ। ਹਰ ਕੋਈ

ਦੱਸ ਰਿਹਾ ਸੀ : ਭੁਲੰਗ ਨੇੜੇ ਹੀ ਹੈ। ਪਰ ਉਹ ਨੇੜੇ ਨਹੀਂ ਸੀ। ਸਾਡੀਆਂ ਲੱਤਾਂ ਫੁੱਲ ਗਈਆਂ ਸਨ ਤੇ ਪੈਰ ਮਣ-ਮਣ ਦੇ ਹੋ ਗਏ ਸਨ ਤਾਂ ਵੀ ਗੱਲ "ਆਗਾਹਾ ਕੂ ਤ੍ਰਾਘ" ਵਾਲੀ ਸੀ, 3-4 ਕਿਲੋਮੀਟਰ ਅਜੇ ਹੋਰ ਉਪਰ-ਹੇਠਾਂ ਚਲਣਾ ਸੀ।

ਔਖੇ ਸੌਖੇ ਹੋਕੇ ਅਸੀਂ ਭੁਲੰਗ ਦੇ ਇਕ ਘਰ ਪਾਸ ਪਹੁੰਚ ਹੀ ਗਏ। ਦੋ ਬੱਚੇ ਮਿਲੇ। ਇਕ, ਦਸਵੀਂ ਪਾਸ, ਦੂਜਾ, ਅਸਲੋਂ ਅਨਪੜ੍ਹ। ਦੋਵੇਂ ਦੁਪਹਿਰ ਦੇ 12 ਵਜੇ ਦੰਦਾਂ ਨੂੰ ਬੁਰਸ਼ ਕਰ ਰਹੇ ਸਨ। ਕੇਹੜਾ ਵੇਲਾ ਦੰਦ ਸਾਫ਼ ਕਰਨ ਦਾ ! ਅਸੀਂ 9 ਵਜੇ ਦੇ ਤੁਰੇ ਹੋਏ ਸਾਂ। 'ਜਲ ਕੀ ਪਿਆਸ' ਵੀ ਲੱਗੀ ਹੋਈ ਸੀ। ਪਰ ਭੁਲੰਗ ਤਾਂ ਬੜਾ ਖਿੰਡਵਾਂ ਜਿਹਾ ਸੀ। ਲੜਕਿਆਂ ਦੱਸਿਆ : ਹੋਰ ਉਪਰ ਜਾਓ। ਰਾਜਪੂਤਾਂ ਦੇ ਘਰੋਂ ਪਾਣੀ ਪੀ ਲਿਓ। ਉਸ ਤੋਂ ਉਪਰ ਹਰੀਜਨਾਂ ਦਾ ਘਰ ਹੈ। ਇਸ ਤੋਂ ਹੋਰ ਉਚੇਰੇ ਨੈਣਾਂ ਦੇਵੀ ਦਾ ਮੰਦਰ ਹੈ, ਉਥੇ ਜ਼ਰੂਰ ਜਾਣਾ।

ਬੜੇ ਥੱਕੇ ਹੋਏ ਸਾਂ। ਖਲੋਕੇ ਚੁਤਰਫ਼ੀਂ ਝਾਤ ਮਾਰੀ। ਏਥੋਂ ਕੁਲੂ ਦੇ ਬੰਗਲੇ ਅਤੇ ਸ਼ਹਿਰ ਨਜ਼ਰ ਪੈ ਰਿਹਾ ਸੀ। ਸਾਡੇ ਵਾਲੇ ਪਹਾੜ ਤੋਂ ਅਗਲਾ ਦਿਸਦਾ ਪਰਬਤ ਸ਼ਿਕਾਰਾ ਪਰਬਤ ਹੈ, ਖ਼ੂਬ ਹਰਾ-ਭਰਾ ਤੇ ਕਾਫ਼ੀ ਵੱਸੋਂ ਵਾਲਾ। ਇਸ ਦੇ ਪੈਰਾਂ ਤੋਂ ਚੋਟੀ ਤਕ ਆਬਾਦੀ ਅਤੇ ਕਣਕ ਦੇ ਖੇਤ ਬੜੇ ਭਲੇ-ਭਲੇ ਲਗ ਰਹੇ ਸਨ। ਸਾਡੇ ਪਰਬਤ ਦੇ ਪੈਰਾਂ ਹੇਠਾਂ 'ਮੌਲ੍ਹ' ਨਾਮ ਦੀ ਬਸਤੀ ਹੈ। ਸ਼ਮਸੀ ਦੀ ਭੁੱਟੀ ਕਾਲੋਨੀ, ਵਰਕਸ਼ਾਪ ਅਤੇ ਹੋਰ ਸਭੋ ਕੁਝ ਨੇੜੇ-ਨੇੜੇ ਜਾਪ ਰਿਹਾ ਸੀ।

ਸਾਨੂੰ ਅਜੇ ਕਾਫ਼ੀ ਚੜ੍ਹਾਈ ਚੜ੍ਹਨੀ ਪੈਣੀ ਸੀ। ਪਹਿਲੇ ਹੀ ਘਰ ਪਾਸ ਜਾਕੇ ਆਵਾਜ਼ ਲਗਾਈ : ਹੈ ਕੋਈ ? ਦੋ ਤਿੰਨ ਬੱਚੇ ਭੱਜ ਕੇ ਸਾਡੇ ਵਲ ਆਏ। ਪਾਣੀ ਮੰਗਿਆ ਤਾਂ ਉਹ ਗੜਵੀ ਲੈ ਆਏ। ਫਿਰ ਗਲਾਸ ਮੰਗਵਾਏ। ਜੀ ਭਰ ਕੇ ਪਾਣੀ ਪੀਤਾ ਤਾਂ ਜਿੰਦ-ਜਿੰਦ ਅਨੁਭਵ ਕੀਤੀ। ਇਹ ਘਰ ਵੀ ਕਿਸੇ ਕਿਸਾਨ ਦਾ ਸੀ। ਛੋਟੇ ਜਿੰਨੇ ਵਿਹੜੇ ਵਿਚ ਧਰਤੀ 'ਚ ਗੱਡੀਆਂ ਸਲੇਟਾਂ। ਕੱਚੇ ਮਕਾਨ ਦੀ ਪੱਧਰੀ, ਮਿੱਟੀ ਦੀ ਛੱਤ ਭਾਵੇਂ ਢਾਲਵੀਂ ਤੇ ਸਲੇਟੀ ਛੱਤ ਨਹੀਂ। ਖਿੰਡੇ ਪੁੰਡੇ ਕਣਕ ਦੇ ਪੂਲੇ, ਹੱਥ ਖੱਡੀ, ਥੋੜੇ ਜਿਹੇ ਫਲ-ਝਾੜੀ ਖਲੋਤੇ ਬੂਟੇ। ਬੱਚਿਆਂ ਨੂੰ ਟਾਫ਼ੀਆਂ ਦਿਤੀਆਂ। ਛੋਟੇ ਨੇ ਫੜ ਲਈਆਂ। ਵੱਡਿਆਂ ਨੇ ਨਹੀਂ : ਪਤਾ ਨਹੀਂ ਕੀ ਹੋਵੇ, ਕਿਉਂ ਦੇ ਰਹੇ ਹਨ ?

ਹੋਰ ਉਪਰ ਚੜ੍ਹੇ। ਰਾਜਿੰਦਰ ਸਿੰਘ ਦੇ ਕੁਝ ਹੋਰ ਸ਼ੰਕਿਆਂ ਦਾ ਸਮਾਧਾਨ ਹੋ ਗਿਆ। ਇਹ ਹਰੀਜਨਾਂ ਦਾ ਘਰ ਸੀ। 8-10 ਬੱਚੇ ਅੰਦਰ ਬਾਹਰ ਘੁੰਮ ਰਹੇ ਸਨ। 5-6 ਔਰਤਾਂ ਅਤੇ ਇਕ ਆਦਮੀ ਏਥੇ ਨਜ਼ਰ ਪਏ। ਪਤਾ ਲਗਾ ਇਸ ਘਰੋਂ ਹੁਣੇ ਹੀ ਨੜੋਆ ਹੇਠਾਂ ਨੂੰ ਗਿਆ ਹੈ। ਸਾਰੀ ਬਰਾਦਰੀ ਇਕੱਤਰ ਹੋਈ ਹੈ। 60 ਸਾਲ ਦਾ ਬੱਢਾ ਰੋਗ ਗ੍ਰਸਤ ਸੀ, ਜਿਸਦੀ ਜਾਨ ਖ਼ਲਾਸ ਹੋਈ ਹੈ। ਨਾਲ ਗਏ ਉਹਦਾ ਦਾਹ ਕਰਕੇ ਆਉਣਗੇ, ਤਦ ਤਕ ਏਥੇ ਖਾਣ-ਪੀਣ ਵਗ਼ੈਰਾ ਤਿਆਰ ਹੋ ਜਾਏਗਾ। "ਅਸੀਂ ਹੁਣ ਪਾਣੀ ਲੈਣ ਚਲੇ ਹਾਂ" ਉਸ ਆਦਮੀ ਕਿਹਾ। ਤਿੰਨਾਂ ਜ਼ਨਾਨੀਆਂ ਤੇ ਉਸ ਆਦਮੀ ਨੇ ਪਿੱਠਾਂ ਪਿਛੇ ਕਿਲਟੇ ਲਟਕਾ ਲਏ ਜਿਨ੍ਹਾਂ ਵਿਚ ਪਿੱਤਲ ਜਾਂ ਮਿੱਟੀ ਦੇ ਘੜੇ ਸਨ।

ਅਸਾਂ ਵੇਖਿਆ ਮੁਰਦੇ ਹੇਠ ਵਿਛੇ ਨਮਦੇ (ਸੇਲ੍ਹੇ) ਧੋ ਕੇ ਸੁਕਣੇ ਪਾਏ ਹੋਏ ਸਨ। ਅੱਜ ਗਰਮੀ ਏਥੇ ਵੀ ਕਾਫ਼ੀ ਸੀ। ਪਰ ਅਸੀਂ ਹੋਰ ਉੱਚੇ ਨੂੰ ਗਏ। ਮਾਤਾ ਨੈਣਾਂ ਦੇਵੀ ਦਾ ਮੰਦਰ ਸਾਡੇ ਸਾਹਵੇਂ ਸੀ। ਪਰਬਤ ਦੀ ਛੋਟੀ ਚੋਟੀ ਉਤੇ ਬਿਨਾਂ ਕਿਸੇ ਪੰਡੇ ਪੁਜਾਰੀ ਤੋਂ ਇਹ ਸ਼ਾਂਤ ਇਕਾਂਤ ਮੰਦਰ ਸੀ। ਮੋਟੀਆਂ-ਮੋਟੀਆਂ ਲੱਕੜਾਂ ਦੇ ਛਤੀਰ, ਥੰਮੇ ਅਤੇ ਸਰਦਲਾਂ, ਕੁਰੇਦ ਕੇ ਕਲਾਮਈ ਬਣਾਏ ਹੋਏ। ਇਕਦਮ ਪਰਵੇਸ਼ ਦੁਆਰ ਅਤੇ ਮੱਥੇ ਦੇ ਸਾਰੇ ਵਰਾਂਡੇ ਸਾਹਮਣੇ, ਲੱਕੜ ਤੇ ਮੇਖਾਂ ਨਾਲ ਲਗੇ ਅਤੇ ਮੋਟੇ ਪਤਲੇ ਖਰਾਦੇ ਹੋਏ ਡੰਡੇ ਜੁ ਕੇਵਲ ਫੁਟ-ਫੁਟ ਦੇ ਹੋਣਗੇ, ਲਟਕ ਰਹੇ ਸਨ। ਮੰਦਰ ਦੇ ਸਾਹਵੇਂ ਥੋੜ੍ਹਾ ਜਿਹਾ ਪੱਧਰਾ ਥਾਂ, ਉਪਰ ਰੀਠੇ ਦੇ ਬਿਰਛ ਦੀ ਛਾਂ। ਅਸੀਂ ਦਸ ਕੁ ਮਿੰਟ ਇਸ ਮੌਕੇ ਕੌੜੇ ਰੀਠੇ ਦੀ ਮਿੱਠੀ ਛਾਂ ਦਾ ਸੁਖ ਲਿਆ ਅਤੇ ਨਾਲ ਲਿਆਂਦੇ ਟਾਫ਼ੀਆਂ ਬਿਸਕੁਟ ਮੁਕਾਏ। ਥਕਾਵਟ ਲਥ ਗਈ। ਮਾਤਾ ਨੈਣਾਂ ਦੇਵੀ ਦਾ ਮੰਦਰ ਬਸ ਮੰਦਰ ਹੀ ਸੀ। ਕੋਈ ਨੈਣਾਂ ਦੇਵੀ ਅੰਦਰ ਨਹੀਂ ਸੀ ਤੇ ਲਗਦਾ ਸੀ ਜਿਵੇਂ ਅੱਜ ਸਾਡੇ ਹੀ ਪੈਰ ਏਥੇ ਪਏ ਹਨ ਹੋਰ ਕਿਸੇ ਦੇ ਨਹੀਂ।

## ਹਾਏ! ਏਨਾ ਕਠਿਨ ਜਿਉਣਾ?

ਮਨੋਰਥ ਪੂਰਾ ਹੋ ਗਿਆ ਸੀ। ਹੁਣ ਸਿੱਧਾ ਹੀ ਮੋਲ੍ਹ ਨੂੰ ਹੇਠਾਂ ਉਤਰਨਾ ਸ਼ੁਰੂ ਹੋ ਗਏ। ਬਹੁਤ ਵਿਕਟ ਉਤਰਾਈ ਜੋ ਅਸਾਂ ਮਸਾਂ ਢਾਈ ਵਜੇ ਤਕ ਮੁਕਾਈ। ਇਕ ਦੋ ਥਾਈਂ ਇਸ ਔਖੇ ਅਤੇ ਚੜ੍ਹਾਈ ਭਰੇ ਰਸਤੇ ਉਤੇ ਪਿੱਠਾਂ ਤੇ ਭੇਡ-ਖੱਲਾਂ ਵਿਚ ਆਟਾ ਲਈ ਜਾਂਦੇ ਪਰਬਤੀ ਲੋਕ ਵੇਖੇ। ਇਕ ਨੂੰ ਪੁਛਿਆ :

"ਕਿੰਨਾ ਕੁ ਵਜ਼ਨ ਉਠਾ ਕੇ ਚੜ੍ਹ ਲੈਂਦੇ ਹੋ?"

"40 ਕਿਲੋ ਤਕ ਤਾਂ ਚੁਕ ਹੀ ਲੈਂਦੇ ਹਾਂ।"

ਸਾਡੇ ਲਈ ਇਹ ਅਸਚਰਜ ਸੀ ਪਰ ਉਹ ਬੰਦਾ ਤਾਂ ਏਨੀ ਤੇਜ਼ੀ ਨਾਲ ਉਪਰ ਨੂੰ ਚੜ੍ਹ ਗਿਆ ਕਿ ਕੋਈ ਖ਼ੁਦਾਈ ਫ਼ਰਿਸ਼ਤਾ ਹੀ ਜਾਪਿਆ। ਪਹਾੜੀ ਮਾਣਸ ਜਾਂ ਮ੍ਹਾਨੂੰ ਕਾਫ਼ੀ ਮੁਸ਼ੱਕਤੀ ਹੈ। ਪਹਾੜੀ ਜੀਵਨ ਕਠਿਨਤਾ ਵਿਚ ਹੀ ਉਗਦਾ, ਵਿਕਾਸਦਾ ਤੇ ਅੰਤ ਪਾਉਂਦਾ ਹੈ। ਆਮ ਜੀਵਨ ਲਈ ਆਰਾਮ ਨਹੀਂ। ਏਥੇ ਜੀਵਨ ਦਾ ਸੁਆਦ ਏਸੇ ਵਿਸ਼ਵਾਸ ਵਿਚ ਹੈ ਕਿ ਇਹ ਜਿਉਂਦੇ ਹਨ।

ਉਪਰਲੀ ਚੋਟੀਓਂ ਕਾਫ਼ੀ ਹੇਠਾਂ ਉਤਰਕੇ ਜਦੋਂ ਥੱਲੇ ਵਲ ਝਾਤ ਮਾਰੀ ਤਾਂ ਅਜੇ ਮੰਡੀ-ਮਨਾਲੀ ਮੇਨ ਸੜਕ ਕਾਫ਼ੀ ਦੂਰ ਸੀ। ਛਤਰੀਆਂ ਤਿੰਨਾਂ ਪਾਸ ਸਨ ਕਿਉਂਕਿ ਰਾਤੀਂ ਬਰਸਾਤ ਇਕ ਚੰਗਾ ਛੁੱਟ ਲਾ ਗਈ ਸੀ। ਡਰ ਸੀ ਕਿਤੇ ਰਾਹ ਵਿਚ ਹੀ ਵਰਖਾ ਨ ਆਣ ਦੱਬੇ।

ਮੋਲ੍ਹ ਉਤਰਕੇ ਆਪਣੀ ਤੇਹ ਅਸਾਂ ਇਕ ਬਣਦੀ ਫਬਦੀ ਪਹਾੜਨ ਤੋਂ ਗੜਵੀਆਂ ਭਰ-ਭਰ ਪੀ ਕੇ ਬਝਾਈ ਅਤੇ ਰਾਹ ਪੁਛਦੇ-ਪੁਛਾਂਦੇ ਕੱਚੇ ਰਾਹ ਹੀ ਭੁੰਤਰ ਨੂੰ ਹੋ ਤੁਰੇ। ਮੇਨ ਸੜਕ ਦੀ ਬੱਸਾਂ-ਟਰੱਕਾਂ ਦੀ ਆਵਾਜਾਈ ਦੀ ਭਰਮਾਰ ਤੋਂ ਸ਼ਾਂਤ ਇਕਾਂਤ ਰਾਹ ਚੁਣਿਆ। ਰਸਤੇ ਵਿਚ 'ਸਹੇਲ', 'ਸਿਰੀ ਭੇਡ' ਅਤੇ "ਤੇਗੂ ਬੇਡ" ਪਾਸੋਂ ਲੰਘ ਕੇ

3-35 ਵਜੇ ਘਰ ਆਕੇ ਦੁਪਹਿਰ ਦਾ ਲੰਗਰ ਛਕਿਆ ।

... ... ... ...

## ਮੁੜ ਮਨਾਲੀ

ਅਗਲੇ ਦਿਨ ਮਨਾਲੀ ਵਾਸਤੇ ਭੁੰਤਰੋਂ ਚਲੇ ਸ਼ਾਮੀਂ 4 ਵਜੇ । ੬-15 ਵਜੇ ਮਨਾਲੀ ਜਾ ਪੁਜੇ । ਕੁਲੂ, ਰਾਇਸਿਨ, ਡੋਭੀ, ਕਟਰਾਈਂ ਰਾਹ ਦੇ ਸ਼ਹਿਰ ਤੇ ਪਹਾੜੀ ਕਸਬੇ ਸਨ । ਮਨਾਲੀ ਉਤਰਦਿਆਂ ਹੀ ਜਥੇਦਾਰ ਨਾਹਰ ਸਿੰਘ ਲੁਧਿਆਣਾ ਦਾ ਵੱਡਾ ਸੰਬੰਧੀ ਮੋਹਣ ਸਿੰਘ ਮਿਲਿਆ । ਝੁਕਿਆ । ਜਾਪਿਆ ਕੋਈ ਨਾਮਧਾਰੀ ਹੈ । ਪਰਸਪਰ ਜਾਣ-ਪਛਾਣ ਹੋਈ । ਉਹ ਸਾਨੂੰ ਸ਼ਕਲੋਂ ਕਿਸੇ ਨੂੰ ਨਹੀਂ ਸੀ ਜਾਣਦਾ । ਉਂਜ ਉਸਨੇ ਸਾਡੇ ਚੋਂ ਦੂੰਹ ਦੇ ਨਾਮ ਸੁਣੇ ਹੋਏ ਸਨ । ਉਸਨੇ ਸਾਨੂੰ ਸਵੇਰ ਦੇ ਰੁਹਤਾਂਗ ਵਲ ਦੇ ਸਫ਼ਰ ਲਈ ਸੀਟਾਂ ਬੁਕ ਕਰਵਾ ਦਿਤੀਆਂ ਅਤੇ ਨੇੜੇ ਹੀ ਇਕ ਗੁਰਦੁਆਰੇ ਵਿਚ ਰਿਹਾਇਸ਼ ਦਾ ਪ੍ਰਬੰਧ ਕਰ ਦਿਤਾ । ਇਹ ਗੁਰਦੁਆਰਾ ਏਥੋਂ ਦੇ ਸਿੱਖਾਂ ਦੇ ਉਦਮ ਨਾਲ ਅਜੇ ਤਿਆਰ ਹੀ ਹੋ ਰਿਹਾ ਸੀ ।

ਗ੍ਰੰਥੀ ਜਾਂ ਸੇਵਾਦਾਰ ਭਾਈ ਪ੍ਰੀਤਮ ਸਿੰਘ ਬੜੀ ਹਲੀਮੀ ਅਤੇ ਪ੍ਰੇਮ ਨਾਲ ਮਿਲਿਆ । ਰਾਤ ਰਹਿਣ ਲਈ ਉਸਨੇ ਰਜ਼ਾਈਆਂ-ਤੁਲਾਈਆਂ ਅਤੇ ਇਕ ਕਮਰਾ ਦਿਤਾ । ਆਪ ਲੰਗਰ ਪਕਾਕੇ ਛਕਾਇਆ । ਇਸ ਥਾਂ ਹੋਰ ਵੀ ਹਿੰਦੂ ਸਿੱਖ ਰਿਹਾਇਸ਼ ਰਖ ਰਹੇ ਸਨ । ਇਕ ਰਜਿਸਟਰ ਤੇ ਰਹਿਣ ਵਾਲੇ ਲੋਕਾਂ ਦੇ ਨਾਮ ਗਾਮ ਲਿਖੇ ਜਾਂਦੇ ਹਨ । ਅਤੇ ਬਿਲਡਿੰਗ ਫ਼ੰਡ ਲਈ ਕੁਛ ਸਹਾਇਤਾ ਲਈ ਜਾਂਦੀ ਹੈ । ਲੰਗਰ ਕੇਵਲ ਸਾਡੇ ਲਈ ਪਕਾ । ਇਹ ਉਦਮ ਤਾਰੀਫ਼ਯੋਗ ਸੀ । ਪ੍ਰੀਤਮ ਸਿੰਘ, ਸੰਤ ਜਵਾਲਾ ਸਿੰਘ ਹੁਰਾਂ ਦਾ ਸੇਵਕ ਹੈ । ਈਮਾਨਦਾਰੀ ਨਾਲ ਸੇਵਾ ਕਰ ਰਿਹਾ ਹੈ । ਕਮੇਟੀ ਵਾਲੇ ਇਸਨੂੰ ਬਿਹੰਗਮ ਜਾਣ ਕੇਵਲ 200/- ਮਹੀਨਾ ਦੇ ਰਹੇ ਹਨ ।

## ਮਨਾਲੀ ਕੋਠੀ

ਅਸੀਂ ਰਾਤ ਰਿਹਾਇਸ਼ ਦਾ ਪ੍ਰਬੰਧ ਕਰਕੇ ਸ੍ਰੀ ਸਤਿਗੁਰੂ ਜੀ ਦੀ ਕੋਠੀ ਵੇਖਣ ਗਏ । ਕੋਠੀ-ਰਾਖੇ ਸ੍ਰੀ ਜੈ ਸਿੰਘ ਲਾਹੁਲੇ ਨੇ ਖਿੜੇ ਮਥੇ ਸਾਡਾ ਸੁਆਗਤ ਕੀਤਾ ਅਤੇ ਪ੍ਰੇਮ ਨਾਲ ਕੋਠੀ ਦੇ ਸਾਰੇ ਕਮਰੇ ਵਿਖਾਏ । ਅਤੇ, ਆਗ੍ਰਹਿ ਕੀਤਾ ਕਿ ਰਾਤ 'ਆਪਣੇ ਹੀ ਘਰ ਰਹੀਏ ।'

ਏਥੇ ਅਗੇ ਸੰਤ ਆਤਮਾ ਸਿੰਘ ਮਸਤਾਨਾ 'ਏਅਰੋ ਪਲੇਨ' ਕੁਝ ਹੋਰ ਇਸਤਰੀ ਪੁਰਸ਼ਾਂ ਨਾਲ ਪਨਾਹ ਲੈ ਰਿਹਾ ਸੀ । ਦੱਸਿਓ ਸੂ : ਗੱਡੀ ਖ਼ਰਾਬ ਹੋ ਗਈ ਹੈ । ਜੈ ਸਿੰਘ ਦਾ ਕਹਿਣਾ ਸੀ : ਮੰਡੀਓਂ ਫੋਨ ਆਇਆ ਹੈ ਕਿ ਕੋਈ ਸੱਜਣ ਬੰਬਈ ਤੋਂ ਏਥੇ ਰਿਹਾਇਸ਼ ਲਈ ਆ ਰਹੇ ਹਨ । ਕਾਫ਼ੀ ਰਾਤ ਗਏ ਅਸੀਂ ਗੁਰਦੁਆਰੇ ਪਰਤੇ ।

ਇਸੇ ਮਹੀਨੇ ਪਹਿਲਾਂ ਜਦੋਂ ਸ੍ਰੀ ਸਤਿਗੁਰੂ ਜੀ ਨਾਲ ਮਨਾਲੀ ਆਇਆ ਸਾਂ ਤਾਂ ਬਾਜ਼ਾਰ ਵਿਚ ਦੇਸੀ ਤੇ ਲੋਕਲ ਆਦਮੀ ਹੀ ਆਮ ਨਜ਼ਰ ਪੈਂਦੇ ਸਨ ਪਰ ਅੱਜ ਦੇਸੀ ਵਿਦੇਸੀ ਟੂਰਿਸਟਾਂ ਦੀ ਕਾਰ ਤੇ ਕਾਰ ਅਤੇ ਬੱਸ ਤੇ ਬੱਸ ਆਉਂਦੀ ਰਹੀ । ਮਨਾਲੀ ਦੇ ਬਾਜ਼ਾਰ ਅਤੇ ਚੌਂਕਾਂ ਵਿਚ ਅਮੀਰ ਭੀੜਾਂ ਨਜ਼ਰ ਪੈਂਦੀਆਂ ।

## ਮੜ੍ਹੀਓਂ ਉਰੇ ਮੁਕਾਮ ਨਾ ਕੋਈ

ਅਗਲੀ ਸਵੇਰ ਬਰਸਾਤ ਹੋਣ ਨੂੰ ਉਤਾਵਲੀ ਸੀ ਕਿ ਅਸੀਂ ਨਿਕੀ-ਨਿਕੀ ਕਣੀ ਵਿਚ ਸਵੇਰੇ 5-30 ਦੀ ਬੱਸ ਫੜ ਲਈ। ਇਹ ਕੇਵਲ ਮੜ੍ਹੀ ਤਕ ਜਾਣੀ ਸੀ ਅਤੇ ਇਕ ਸਵਾਰੀ ਦੇ 4-4 ਰੁਪਏ ਲਗਣੇ ਸਨ। ਟੂਰਿਸਟ ਬੱਸਾਂ ਤੇ ਏਨੇ ਸਫ਼ਰ ਦੇ ਹੀ 30 ਤੋਂ 40 ਰੁਪਏ ਫ਼ੀ ਸਵਾਰੀ ਲਗਦੇ ਹਨ।

ਸਵੇਰੇ 5-30 ਦੇ ਚਲੇ ਹੋਏ 7-30 ਤਕ ਮੜ੍ਹੀ ਪਹੁੰਚ ਗਏ। ਠੰਢ, ਉਚਾਈ, ਬਰਫ਼ ਅਤੇ ਤੇਜ਼ ਹਵਾ ਦੇ ਅਨੁਭਵ ਕੀਤੇ। ਅਤੇ ਪ੍ਰਤੀਤ ਕੀਤਾ ਕਿ ਇਹ ਜਗਹ ਬਹੁਤ ਲੋਕਾਂ ਲਈ ਮੜ੍ਹੀ ਹੀ ਹੋਵੇਗੀ, ਕਿਤੇ ਬੰਦਾ ਬਰਸਾਤ ਜਾਂ ਬਰਫ਼ਬਾਰੀ ਵਿਚ ਘਿਰ ਜਾਵੇ ਤਾਂ ਬਚਣ ਦਾ ਕੋਈ ਸਾਧਨ ਨਹੀਂ।

ਮੜ੍ਹੀਓਂ ਅਗੇ ਬੱਸਾਂ ਲਈ ਰਾਹ ਨਹੀਂ, ਜੀਪਾਂ ਕਾਰਾਂ ਆ ਜਾ ਸਕਦੀਆਂ ਹਨ। ਉਚਾਈ ਬਹੁਤ ਹੋਵੇਗੀ। ਰੁਹਤਾਂਗ ਦੱਰਾ ਅਜੇ ਕਾਫ਼ੀ ਦੂਰ ਸੀ 10 ਕਿਲੋਮੀਟਰ। ਅਗੇ ਗਏ ਲੋਕਾਂ ਲਈ ਇਹੋ ਬੱਸ ਮਦਦ ਕਰਦੀ ਸੀ, ਹੋਰ ਕਿਸੇ ਨਹੀਂ ਸੀ ਆਉਣਾ ਜਾਣਾ। ਸੋ 8-30 ਵਜੇ ਹੀ ਇਸੇ ਬੱਸ ਦੁਆਰਾ ਵਾਪਸੀ ਕਰਕੇ 11 ਵਜੇ ਮਨਾਲੀ ਆ ਪਹੁੰਚੇ।

## ਸੋਚਵੀਂ ਮੁਲਾਕਾਤ

11-30 ਤਕ ਅਸਾਂ ਮਨਾਲੀ ਵੀ ਛੱਡ ਦਿਤੀ। ਕੁੱਲੂ ਵਲ ਆਉਂਦੀ ਬਸ ਫੜੀ। ਰਾਹ ਵਿਚਲੇ ਮੋਹਕ ਇਲਾਕਿਆਂ ਨੂੰ ਵੇਖਦਿਆਂ ਸ਼ਹਿਰ ਕੁੱਲੂ ਆਣ ਉਤਰੇ। 3 ਕਿਲੋਮੀਟਰ ਪੈਦਲ ਚਲਕੇ ਜਾਂ ਮੇਨ-ਸੜਕ ਤੇ ਆ, ਭੁੰਤਰ ਲਈ ਬੱਸ ਫੜਨ ਲਗੇ ਤਾਂ ਮੈਨੂੰ ਇਕ ਨੀਲਧਾਰੀ ਸੱਜਣ ਸ੍ਰੀ ਤੇਜਾ ਸਿੰਘ ਭੁੰਤਰ ਨੇ ਰੋਕ ਲਿਆ : ਤੁਹਾਨੂੰ ਮੈਂ ਸਕੂਟਰ ਤੇ ਨਾਲ ਲੈ ਜਾਵਾਂਗਾ। ਤੁਹਾਡੇ ਸਾਥੀ ਬੱਸ ਤੇ ਆ ਜਾਣਗੇ!

ਸ੍ਰੀ ਤੇਜਾ ਸਿੰਘ ਇਕ ਬਿਰਧ ਨੀਲਧਾਰੀ ਨੂੰ ਇਕ ਮੀਲ ਅਗੇ ਛਡਕੇ ਫੇਰ ਮੈਨੂੰ ਨਾਲ ਲੈ ਤੁਰੇ। ਉਨ੍ਹਾਂ ਗੱਲ ਸ਼ੁਰੂ ਕੀਤੀ : ਤੁਹਾਡਾ ਕੇਹਰ ਸਿੰਘ ਬੜਾ ਪ੍ਰੇਮ ਕਰਦਾ ਹੈ ਅਤੇ ਕਹਿੰਦਾ ਹੈ ਕਿਸੇ ਤਰ੍ਹਾਂ ਸਾਨੂੰ ਆਪਸ ਵਿਚ ਇਕੱਠੇ ਹੋ ਜਾਣਾ ਚਾਹੀਦਾ ਹੈ। ਉਹ ਕਹਿੰਦਾ ਸੀ ਕਿ ਉਹ ਸਤਿਗੁਰਾਂ ਪਾਸ ਅਰਜ਼ ਕਰੇਗਾ। ਪਰ ਸਤਿਗੁਰਾਂ ਪਾਸ ਕੁਛ ਐਸੇ ਸੱਜਣ ਹਨ ਜੋ ਸਾਨੂੰ ਮਿਲਣ ਨਹੀਂ ਦਿੰਦੇ।

ਮੈਂ ਉਨ੍ਹਾਂ ਨੂੰ ਸਮਝਾਇਆ ਕਿ ਸਤਿਗੁਰੂ ਸਭ ਦੀ ਸੁਣਦੇ ਤੇ ਸਮਝਦੇ ਹਨ ਅਤੇ ਫ਼ੈਸਲਾ ਆਪ ਲੈਂਦੇ ਹਨ। ਉਹਨਾਂ ਦੀ ਸਮਝ ਤਕ ਹਾਰੀ-ਸਾਰੀ ਨਹੀਂ ਪਹੁੰਚ ਸਕਦਾ। ਜੇ ਨਾਮਧਾਰੀਆਂ ਨਾਲ ਭਾਈਵਾਲ ਦੇ ਤੌਰ ਤੇ ਗੱਲ ਕਰਨੀ ਹੋਵੇ ਤਾਂ ਸ਼ਰਤਨਾਮੇ ਦੀ ਲੋੜ ਪੈਂਦੀ ਹੈ। ਅਤੇ ਇਹ ਸ਼ਰਤਨਾਮਾ ਨਹੀਂ ਚਲੇਗਾ। ਜੇ ਸਤਿਗੁਰੂ ਪਾਸ ਜਾਣਾ ਹੋਵੇ ਤਾਂ ਸਮਰਪਣ ਦੀ ਭਾਵਨਾ ਪਹਿਲੀ ਗੱਲ ਹੁੰਦੀ ਹੈ। ਸਤਿਗੁਰੂ ਦੇ ਸਿੱਖ ਬਣਨ ਲਈ, ਉਹਦੇ ਨਾਲ ਮਾਨਸਿਕ ਸਾਂਝ ਸਥਾਪਤ ਕਰਨ ਲਈ ਤਾਂ 'ਸਮਰਪਣ' ਹੀ ਮਦਦਗਾਰ ਹੋ ਸਕਦਾ ਹੈ। ਤੇਜਾ ਸਿੰਘ ਹੁਰਾਂ ਏਸ ਤੱਥ ਨੂੰ ਸਵੀਕਾਰਿਆ।

ਓਧਰੋਂ ਭੁੰਤਰ ਆ ਗਿਆ।

... ... ... ...

## ਬੁਧ-ਮੰਦਰ ਵਿਚ

28 ਮਈ ਨੂੰ ਰਾਮਪੁਰ (ਬੁਢੀ ਮਾੜੀ) ਵਾਲੇ ਸੱਜਣ ਤਾਂ ਹਰਿਆਣੇ ਨੂੰ ਧਾਈਆਂ ਕਰ ਗਏ। ਮੈਂ ਆਵਾਰਗੀ ਲਈ ਅੱਜ ਇਕੱਲਾ ਸਾਂ। ਦੁਪਹਿਰ ਦੇ ਸਮੇਂ ਭੁੰਤਰ ਦੇ ਹੀ ਇਕ 'ਬੁੱਧ ਵਿਹਾਰ' ਵਿਚ ਪਹੁੰਚ ਗਿਆ। ਇਹ ਮੇਨ ਬਾਜ਼ਾਰ ਦੇ ਪਿਛਵਾੜੇ ਜ਼ਰਾ ਉਚੇਰੀ ਜਗਹ ਤੇ ਹੈ। ਜਿਉਂ ਹੀ ਮੈਂ ਮੰਦਰ ਵਿਹੜੇ ਵਿਚ ਪਰਵੇਸ਼ ਕੀਤਾ ਮੈਨੂੰ ਬੋਧ ਸਾਧੂਆਂ ਦੁਆਰਾ ਪੜ੍ਹੇ ਜਾਂਦੇ ਮੰਤਰਾਂ ਦੀ ਧੁਨ ਸੁਣਾਈ ਦਿਤੀ। ਮੁੱਖ ਮੰਦਰ ਦੀ ਦਹਿਲੀਜ਼ ਕੋਲ ਗਿਆ ਤਾਂ ਵੇਖਿਆ ਅੰਦਰ 14 ਜਣੇ ਬੁੱਧ-ਗ੍ਰੰਥਾਂ ਦਾ ਪਾਠ ਕਰ ਰਹੇ ਸਨ। ਦੋ ਪਾਠੀ ਤਾਂ ਉਕਾ ਹੀ ਅਨਦਾੜ੍ਹੀਏ ਬੱਚੇ ਸਨ। ਲਾਲ ਗੇਰੂਏ ਬਸਤਰਾਂ ਵਾਲੇ ਘੋਨ ਮੋਨ ਸਾਧੂ ਅਨੁਸ਼ਠਾਨ ਕਰ ਰਹੇ ਸਨ—ਅਰਥਾਤ ਇਕ ਤਰ੍ਹਾਂ ਦਾ ਅਖੰਡ ਪਾਠ ਹੀ ਕਰ ਰਹੇ ਸਨ।

ਇਹਨਾਂ ਦੀਆਂ ਪਾਠ ਕਰਨ ਵਾਲੀਆਂ ਪੋਥੀਆਂ ਪੌਣੇ-ਪੌਣੇ ਗਜ਼ ਦੇ ਚੱਪਾ ਭਰ ਪੱਤਰਿਆਂ ਦਾ ਸਮੂਹ ਸਨ ਜਿਸ ਉਤੇ ਪਾਲੀ ਜਾਂ ਤਿਬਤਨ ਲਿਪੀ ਨਾਲ ਹੀ ਉਸੇ ਬੋਲੀ ਵਿਚ ਸ਼ਲੋਕ ਅੰਕਤ ਸਨ। ਅਜਿਹੇ ਹੋਰ ਵੀ ਧਰਮ ਗ੍ਰੰਥ ਦੂਹਰੇ ਤੀਹਰੇ ਸੁੰਦਰ ਰੁਮਾਲਾਂ ਵਿਚ ਸਸ਼ੋਭਤ ਸਨ। ਇਥੇ ਹਰੇਕ ਦੇ ਅਗੇ ਚੌਕੀਆਂ ਉਤੇ ਧਰੇ ਪਿੱਤਲ ਦੇ ਸਾਫ਼ ਸੁੰਦਰ ਦੀਵੇ ਘਿਉ-ਬੱਤੀਆਂ ਨਾਲ ਜਗ ਰਹੇ ਸਨ ਅਤੇ ਹਰੇਕ ਦੇ ਨਾਲ ਇਕ ਸਾਫ਼ ਸੁਥਰੀ ਜਲ-ਕੌਲੀ ਵੀ ਸੀ। ਦੈਵੀ ਦ੍ਰਿਸ਼ ਉਪਸਥਿਤ ਸੀ।

ਭਗਵਾਨ ਬੁੱਧ ਦੀ ਅਸਲ ਨਾਲੋਂ 5-7 ਗੁਣਾਂ ਵੱਡੀ ਇਕ ਮੂਰਤੀ ਅਤੇ ਹੋਰ ਦੇਵਤਿਆਂ ਜਾਂ ਬੁੱਧ ਭਗਵਾਨ ਦੀਆਂ ਵੱਖ-ਵੱਖ ਮੁੱਦਰਾਵਾਂ ਵਿਚ ਚਮਕਦੀਆਂ ਪਿੱਤਲ ਦੀਆਂ ਮੂਰਤੀਆਂ ਵੀ ਅਲਮਾਰੀਆਂ ਵਿਚ ਸੁਭਾਇਮਾਨ ਸਨ।

ਪਾਠ ਮਗਨ ਬੋਧਾਂ ਬਿਨਾਂ, ਓਥੇ ਹੋਰ ਕੋਈ ਸੇਵਾਦਾਰ ਜਾਂ ਸਾਧੂ ਨ ਮਿਲਣ ਕਰਕੇ ਹੋਰ ਪੁਛ ਗਿਛ ਨਹੀਂ ਹੋ ਸਕੀ।

ਉਂਜ ਭੁੰਤਰ, ਕੁੱਲੂ ਅਤੇ ਮਨਾਲੀ ਵਿਚ ਵੇਖਿਆ ਹੈ ਕਿ ਲਾਮੇ ਅਤੇ ਲਾਹੁਲੀਏ, ਇਹਨਾਂ ਵਿਚ ਤਿੱਬਤੀ ਸ਼ਰਨਾਰਥੀ ਵੀ ਹੋ ਸਕਦੇ ਹਨ, ਕਰੀਬ-ਕਰੀਬ ਸਾਰੇ ਹੀ, ਚੰਗੀ ਆਰਥਕ ਸਥਿਤੀ ਵਿਚ ਹਨ। ਇਹ ਆਮ ਪਹਾੜੀਆਂ ਵਾਂਗ ਕਠਿਨ ਜੀਵਨ ਨਹੀਂ ਜਿਉਂਦੇ। ਇਹਨਾਂ ਦੇ ਆਕਾਰ ਪਰਕਾਰ ਅਤੇ ਪਹਿਰਾਵੇ ਸੁੰਦਰ ਕਪੜਿਆਂ ਦੇ ਅਤੇ ਜਚਵੇਂ ਹੁੰਦੇ ਹਨ।

## ਈਸਾਈ ਮਿੱਤਰ

ਭੁੰਤਰ ਨਿਵਾਸ ਸਮੇਂ ਈਸਾਈ ਮਿਸ਼ਨਰੀਆਂ ਵਲੋਂ ਚਲਾਈ ਜਾਂਦੀ ਇਕ ਕ੍ਰਿਸ਼ਚੀਅਨ ਲਾਇਬ੍ਰੇਰੀ ਵੀ ਵੇਖੀ। ਈਸਾਈ ਵੀ ਇਸ ਇਲਾਕੇ ਵਿਚ ਪਰਚਾਰ ਪਰਸਾਰ ਵਿਚ ਜੁਟੇ ਹੋਏ ਹਨ। ਯਸੂ-ਵਾਕਾਂ ਦੇ ਛੋਟੇ-ਛੋਟੇ ਪੈਂਫਲਿਟ ਇਹ ਲੋਕ ਵੰਡਦੇ ਰਹਿੰਦੇ ਹਨ। ਏਥੋਂ ਦਾ ਮੁਖੀ ਸ੍ਰੀ ਪਰਮ ਜਿਓਤੀ ਸੱਤਿਆ ਨਾਥਨ ਇਕ ਮਦਰਾਸੀ

ਸੱਜਣ ਹੈ। ਇਹ ਜੋੜਾ ਵੀ ਮੇਰੇ ਮੁਹੱਬਤੀਆਂ ਵਿਚੋਂ ਹੈ। ਵਿਚਾਰ ਚਰਚਾ ਚਲਦੀ ਰਹੀ ਹੈ। ਜੁਆਨ ਜੋੜੇ ਘਰ, 8 ਸਾਲ ਦੇ ਵਿਆਹੇ ਹੋਣ ਤੇ ਵੀ ਬਾਲ ਨਹੀਂ ਹੋਇਆ।

... ... ... ...

## ਮੁਲਾਕਾਤ ਨੀਲਧਾਰੀ ਆਗੂ ਨਾਲ

29-5-78 ਨੂੰ ਸ੍ਰੀ ਕੇਹਰ ਸਿੰਘ ਹਮਰਾਹੀ ਦੇ ਉੱਦਮ ਨਾਲ ਸੰਤ ਹਰਨਾਮ ਸਿੰਘ ਜੀ ਕਿਲੇ ਵਾਲਿਆਂ ਦੇ ਪ੍ਰਮੁਖ ਰਾਗੀ ਸੰਤ ਕਰਮ ਸਿੰਘ ਨੀਲਧਾਰੀ ਨਾਲ ਮਿਲਣ ਦਾ ਪ੍ਰੋਗਰਾਮ ਬਣ ਗਿਆ। ਕਰਮ ਸਿੰਘ ਜੀ ਸਾਡੇ ਘਰ ਦੇ ਨੇੜੇ ਦੀ ਇਕ ਦੁਕਾਨ ਤੇ ਕੁਛ ਛਕ-ਛਕਾ ਰਹੇ ਸਨ। ਮੈਂ ਵੀ ਹਮਰਾਹੀ ਦੇ ਨਾਲ ਉਸੇ ਥਾਂ ਪਹੁੰਚ ਗਿਆ। ਇਹ ਆਪਣਾ ਪੀਣ-ਖਾਣ ਵਿਚੇ ਛੱਡ ਕੇ ਅੱਗੋਂ ਆਣ ਕੇ ਮਿਲੇ। ਚੌੜਾ ਚਕਲਾ ਸਰੀਰ, ਕਰੜ ਬਰੜਾ ਫੈਲਵਾਂ ਦਾੜ੍ਹਾ, ਸਿਰ ਤੇ ਨੀਲਾ ਸਾਫ਼ਾ, ਲੱਕ ਬੱਧਾ ਨੀਲਾ ਪਟਕਾ, ਰੰਗਦਾਰ ਕਪੜਿਆਂ ਵਿਚ ਮਬਲੂਸ ਪੈਰੀਂ ਹੱਥ ਲਾਣ ਤਕ ਝੁਕਿਆਂ ਨੂੰ ਮੈਂ ਬਾਹੋਂ ਫੜ ਉਹਨਾਂ ਨਾਲ ਨਮਸਕਾਰ ਵਟਾਈ। ਅਸਾਂ ਆਖਿਆ : ਛਕ-ਛਕਾ ਕੇ ਅਹਿ ਨਾਲ ਦੇ ਮਕਾਨ ਵਿਚ ਆ ਜਾਣਾ।

15 ਮਿੰਟ ਬਾਅਦ ਉਹ ਆਏ। ਕਰਮ ਸਿੰਘ ਜੀ ਨਾਲ ਉਹਨਾਂ ਦਾ ਜਾਂ ਸਮੁਚੇ ਗਰੁਪ ਦਾ ਲਾਂਗਰੀ ਭਾਈ ਦਲੀਪ ਸਿੰਘ ਵੀ ਸੀ। ਉਮਰੋਂ ਦੋਵੇਂ ਹਾਣ ਪਰਮਾਣ। ਇਕ ਵਾਰ ਫਿਰ ਝੁਕ ਕੇ ਸਤਿਕਾਰ ਵਟਾਂਦਰਾ।

ਕਰਮ ਸਿੰਘ ਹੁਰਾਂ ਗੱਲ ਤੋਰੀ : ਪਤਾ ਲਗਾ ਹੈ ਤੁਸੀਂ ਕੋਈ ਪੁਸਤਕ ਲਿਖ ਰਹੇ ਹੋ ?

"ਜੀ ਹਾਂ, ਲਿਖ ਰਿਹਾ ਹਾਂ !"

"ਕੀ ਲਿਖ ਰਹੇ ਓ ?"

"ਨਾਮਧਾਰੀ ਵਿਸ਼ੇਸ਼ ਇਸਤਰੀਆਂ ਦੇ ਜੀਵਨ ਹਨ।"

"ਬਹੁਤ ਚੰਗਾ। ਪਰ ਅਜੇ ਤਕ ਸਾਹਿਬਾਂ ਦੇ ਉਹ ਬਚਨ ਲਿਖੇ ਹੋਏ ਨਹੀਂ ਮਿਲਦੇ ਜੁ ਸੰਤ ਜੀ ਮਹਾਰਾਜ ਸੁਣਾਇਆ ਕਰਦੇ ਹਨ। ਮੈਂ ਮਾਲਵੇਂਦਰ ਪੜ੍ਹਿਆ ਹੈ, ਪਸੰਦ ਨਹੀਂ। ਨਾ ਕਵਿਤਾ ਵਲੋਂ ਨਾ ਤੱਤ ਵਲੋਂ। ਇਹ ਮੇਰੀ ਨਿੱਜੀ ਰਾਇ ਹੈ ਹੋਰ ਲੋਕਾਂ ਨੂੰ ਖਉਰੇ ਬਹੁਤ ਜਚਦਾ ਹੋਵੇ। ਹਾਂ ਸੰਤ ਧਿਆਨ ਸਿੰਘ ਜੀ ਦਾ "ਸਤਿਗੁਰੂ ਬਿਲਾਸ" ਬਹੁਤ ਚੰਗਾ ਲਗਾ ਹੈ। ਕਵਿਤਾ ਵਲੋਂ ਵੀ ਤੇ ਵਿਸ਼ੇ ਪੱਖੋਂ ਵੀ।

ਮੈਂ ਕਿਹਾ : ਤੁਸੀਂ ਗੱਲਾਂ ਦਾ ਵਿਸਥਾਰ ਭਾਲਦੇ ਹੋ। ਇਹ ਨਹੀਂ ਇਹਨਾਂ ਪੁਸਤਕਾਂ ਵਿਚੋਂ ਲੱਭਣਾ। ਹੁਣ ਤਕ ਨਾਮਧਾਰੀਆਂ ਨੇ ਮੁਸ਼ਕਲਾਂ ਤੇ ਮੁਸੀਬਤਾਂ ਹੀ ਝੱਲੀਆਂ ਹਨ। ਜੋ ਲਿਖਿਆ ਗਿਆ ਹੈ ਉਹ ਰਾਜਨੀਤਕ ਜੀਵਨ ਨਾਲ ਹੀ ਸੰਬੰਧਤ ਹੈ। ਧਾਰਮਿਕ, ਸਮਾਜੀ ਤੇ ਨਿਜੀ ਚਰਿੱਤਰ ਬਹੁਤ ਘੱਟ ਛੋਹੇ ਗਏ ਹਨ। ਹਾਂ, ਤੁਹਾਡਾ ਘਰ ਪੂਰਨ ਲਈ ਸੰਤ ਤਰਨ ਸਿੰਘ "ਵਹਿਮੀ" ਦਾ "ਜੱਸ ਜੀਵਨ" ਹੈ। ਉਸ ਨੇ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਲਿਖਿਆ ਹੈ। ਹੈ ਉਹ ਵੀ ਸੰਖੇਪ ਪਰ ਉਸ ਵਿਚ ਆਪ ਦੀ ਲੋੜ ਦੇ "ਬਚਨ" ਜ਼ਰੂਰ ਹਨ।

ਥੋੜਾ ਰੁਕ ਕੇ ਮੈਂ ਪਹਿਲ ਕੀਤੀ : ਹਮਰਾਹੀ ਜੀ ਨੇ ਦੱਸਿਆ ਹੈ ਕਿ ਆਪ ਸਭ ਸਤਿਗੁਰਾਂ ਦੇ ਚਰਨਾਂ ਵਿਚ ਆਉਣਾ ਚਾਹੁੰਦੇ ਹੋ ?

"ਹਾਂ ਜੀ, ਮੈਂ ਤਾਂ ਬਹੁਤ ਚਿਰ ਤੋਂ ਚਾਹੁੰਦਾ ਸਾਂ ਪਈ ਕੋਈ ਢੰਗ ਨਿਕਲੇ ਜਿਸ ਨਾਲ ਅਸੀਂ ਵੀ ਸਾਹਿਬਾਂ ਨੂੰ ਮੱਥਾ ਟੇਕ ਸਕੀਏ, ਦਰਸ਼ਨ ਕਰ ਸਕੀਏ।"

"ਸਤਿਗੁਰੂ ਜਗਜੀਤ ਸਿੰਘ ਜੀ ਤਾਂ ਬੜੇ ਉਦਾਰ ਹਨ ਅਤੇ ਆਪ ਜੀ ਗੱਦੀ ਉਤੇ ਬੈਠਦਿਆਂ ਹੀ ਸੰਤ ਜੀ ਮਹਾਰਾਜ ਦੇ ਅਫਜ਼ ਕਰਨ ਤੇ ਨੁਸ਼ਹਿਰੇ ਵੀ ਗਏ ਸਨ ਤਾਕਿ ਵਿਛੜਿਆ ਸਮਾਜ ਨੇੜੇ ਹੋ ਸਕੇ।"

ਹਮਰਾਹੀ ਨੇ ਜੋੜਿਆ : ਉਹਨਾਂ ਤਾਂ ਮਹਾਰਾਜ ਨਿਹਾਲ ਸਿੰਘ ਪਰਵਾਰ ਨਾਲ ਵੀ ਏਕਤਾ ਸਥਾਪਤ ਕਰ ਲਈ ਹੈ। ਹੁਣ ਦੋਵੇਂ ਪਰਵਾਰ ਇਕਮਿਕ ਹਨ।

ਕਰਮ ਸਿੰਘ ਜੀ : ਇਹ ਮੈਨੂੰ ਪਤਾ ਹੈ ਮਹਾਰਾਜ (ਸਤਿਗੁਰੂ ਜੀ) ਬੜੇ ਵਿਸ਼ਾਲ ਦਿਲ ਹਨ। ਜਦੋਂ ਵੀ ਨੁਸ਼ਹਿਰੇ ਆਪਣੇ ਸੇਵਕ ਕੋਲ ਗਏ ਹਨ ਮੇਰੀ ਬੇਨਤੀ ਤੇ ਮੇਰੇ ਘਰ ਵੀ ਚਰਨ ਪਾਉਣ ਦੀ ਕ੍ਰਿਪਾ ਕੀਤੀ ਨੇ। ਇਕ ਵਾਰ ਮੰਡੀ ਵਿਖੇ ਮੈਨੂੰ ਦਰਸ਼ਨਾਂ ਨੂੰ ਦੇਰ ਹੋ ਗਈ, ਸਾਹਿਬਾਂ ਮੁੜ ਆਕੇ ਦਰਸ਼ਨ ਦੇ ਕੇ ਨਿਵਾਜਿਆ।

ਲੇਖਕ : ਤਾਂ ਤੁਸੀਂ ਉਹਨਾਂ ਦੇ ਪਹਿਲਾਂ ਤੋਂ ਹੀ ਕ੍ਰਿਪਾਪਾਤ੍ਰ ਹੋ। ਤੁਸੀਂ ਤਾਂ 'ਮਿਲਬੇ ਕੀ ਮਹਿਮਾ' ਅੱਛੀ ਤਰ੍ਹਾਂ ਪਹਿਚਾਣਦੇ ਹੋ। ਪਰ ਸਤਿਗੁਰੂ ਜੀ ਪਾਸ ਜੇ ਸ਼ਿੱਸ਼ ਬਣਕੇ ਜਾਣਾ ਹੋਵੇ ਤਾਂ ਸਮਰਪਣ ਦੀ ਭਾਵਨਾ ਜ਼ਰੂਰੀ ਹੈ। ਸ਼ਰਤਨਾਮੇ ਮਿਲਣੀ ਵਿਚ ਰੋੜਾ ਅਟਕਾਂਦੇ ਹਨ। ਤੁਸੀਂ ਨੀਲੇ ਪਹਿਨਦੇ ਹੋ। ਸਤਿਗੁਰੂ ਨੀਲੋਂ ਹਟਕਦੇ ਹਨ। ਜੇ ਉਹਨਾਂ ਦੀ ਸੇਵਾ ਵਿਚ ਹਾਰਦਿਕ ਮਿਲਣੀ ਦੀ ਅਰਜੋਈ ਕਰਨੀ ਹੋਵੇ ਤਾਂ ਮਨੋਂ-ਤਨੋਂ ਸਿਧੇ ਹੋ ਕੇ ਜਾਣ ਦੀ ਲੋੜ ਪਏਗੀ। ਨਹੀਂ, ਭਾਈਚਾਰਕ ਮਿਲਣੀ ਤਾਂ ਜ਼ਰੂਰਤ ਅਨੁਸਾਰ ਹੁੰਦੀ ਹੈ। ਤੁਹਾਡਾ ਜੀ ਕਰੇ ਮਿਲੋ, ਨਾ ਜੀ ਕਰੇ ਤਾਂ ਨਾ ਮਿਲੋ। ਤੁਹਾਡੇ ਪਾਸ ਉਹ ਕਿਹੜੇ ਸੂਤਰ ਹਨ ਜਿਨ੍ਹਾਂ ਦੇ ਆਧਾਰ ਤੇ ਨਾਮਧਾਰੀ ਸੰਗਤ ਨਾਲ ਮੇਲ-ਗੇਲ ਬਣਿਆ ਰਹੇ।

"ਨਹੀਂ", ਐਸਾ ਤਾਂ ਕੋਈ ਸੋਚਿਆ ਨਹੀਂ। ਮੈਂ ਤਾਂ ਨਾ ਕੁਛ ਸੰਤ ਜੀ ਮਹਾਰਾਜ ਨੂੰ ਕਹਿ ਸਕਦਾ ਹਾਂ ਨਾ ਏਧਰ ਮਹਾਰਾਜ (ਸਤਿਗੁਰੂ) ਜੀ ਨੂੰ ਕੁਛ ਮਨਾ ਸਕਦਾ ਹਾਂ। ਬੱਸ ਸਾਹਿਬਾਂ ਦੀ ਕਿਰਪਾ ਦੀ ਹੀ ਲੋੜ ਹੈ ਕਿ ਅਸੀਂ ਮਿਲਦੇ-ਗਿਲਦੇ ਰਹੀਏ।"

"ਕਿਰਪਾ ਤਾਂ ਲੋੜਵੰਦਾਂ ਤੇ ਹੁੰਦੀ ਹੀ ਰਹਿੰਦੀ ਹੈ। ਤੁਹਾਡਾ ਸਤਿਗੁਰਾਂ ਨਾਲ ਪ੍ਰੇਮ ਹੈ ਤੁਸੀਂ ਜਾ ਕੇ ਵੀ ਮਿਲ ਲੈਂਦੇ ਹੋ ਅਤੇ ਜਦੋਂ ਚਾਹੋ ਤੁਹਾਨੂੰ ਜਾ ਕੇ ਵੀ ਦਰਸ਼ਨ ਦੇ ਆਉਂਦੇ ਹਨ। ਪਰ ਪੂਰੇ ਸਮਾਜ ਦੀ ਮਿਲਣੀ ਤਾਂ ਸਤਿਗੁਰੂ ਜੀ ਦੀ ਸੇਵਾ ਵਿਚ ਵਖਰੇਵੇਂ ਦੇ ਹਥਿਆਰ ਸੁੱਟ ਕੇ ਆਇਆਂ ਹੀ ਹੋ ਸਕਦੀ ਹੈ। ਸਤਿਗੁਰੂ ਨਾਲ ਸਿੱਖ ਦਾ ਕੋਈ ਸ਼ਰਤਨਾਮਾ ਨਹੀਂ ਹੁੰਦਾ। ਹਾਂ, ਲੋੜ ਦਾ ਮੂਲ ਹਰ ਕੋਟੀ ਤਾਰਦਾ ਹੈ।"

ਹਮਰਾਹੀ : ਸੰਤ ਜੀ, ਤੁਸੀਂ ਮੇਰੇ ਮਿਲਣ ਤੋਂ ਬਾਅਦ ਕਿਸੇ ਹੋਰ ਨੂੰ ਤਾਂ ਨਹੀਂ ਮਿਲਕੇ ਆਏ ? ਤੁਸੀਂ ਓਦੋਂ ਤਾਂ ਕਹਿੰਦੇ ਸਾਓ ਕਿ ਏਸ ਪਾਸੇ (ਨੀਲਧਾਰੀਆਂ) ਦਾ ਮੈਂ ਜ਼ਿਮੇਵਾਰ ਹਾਂ, ਉਸ (ਸਤਿਗੁਰਾਂ ਵਾਲੇ) ਪਾਸੇ ਦੀ ਜ਼ਿਮੇਂਵਾਰੀ ਤੁਸੀਂ ਲੈ ਲਓ। ਪਾੜੇ ਮੇਲ ਦੇਈਏ।

ਕਰਮ ਸਿੰਘ ਜੀ : ਜਿਵੇਂ ਇਹਨਾਂ (ਲੇਖਕ ਵਲ ਇਸ਼ਾਰਾ) ਆਖਿਆ ਹੈ, ਜੇ ਇੰਜ ਦੀ ਗੱਲ ਹੈ ਤਾਂ ਮੇਰੇ ਪਾਸ ਤਾਕਤ ਨਹੀਂ।

ਲੇਖਕ : ਮੈਂ ਤੁਹਾਡੇ ਸੁਜਤਨਾਂ ਦੀ ਗੱਲ ਸੇਠ ਤ੍ਰਿਲੋਕ ਸਿੰਘ ਹੁਰਾਂ ਨਾਲ ਕੀਤੀ ਸੀ। ਉਨ੍ਹਾਂ ਦੱਸਿਆ ਸੀ ਕਿ ਸੰਤ ਕਿਲ੍ਹੇ ਵਾਲਿਆਂ ਇਕ ਵਾਰ ਥਾਈਲੈਂਡ ਵਿਚ ਬਚਨ ਕਰਦਿਆਂ ਕਿਹਾ ਸੀ : ਤੁਸਾਂ ਵੇਖਣਾ, ਮੈਂ ਕਦੇ ਨ ਕਦੇ ਸਾਰੀ ਸੰਗਤ ਲੈ ਕੇ ਸਤਿਗੁਰਾਂ ਦੇ ਚਰਨੀਂ ਜਾ ਲਗਣਾ ਹੈ। ਅਤੇ ਅਸੀਂ ਉਡੀਕ ਰਹੇ ਹਾਂ ਸੰਤ ਜੀ ਦਾ ਬਚਨ ਕਦੋਂ ਪੂਰਾ ਹੋਵੇ।

ਕਰਮ ਸਿੰਘ ਜੀ : ਹਾਂ ਜੀ, ਕੀਤਾ ਹੋਵੇਗਾ। ਉਹਨਾਂ ਦੀ ਉਮਰ 101 ਸਾਲ ਦੀ ਹੋ ਗਈ ਹੈ। ਜਿਵੇਂ ਰਜ਼ਾ ਹੈ ਤਿਵੇਂ ਕਰਨਗੇ।

ਅਤੇ ਗੱਲਬਾਤ ਖ਼ਤਮ ਹੋ ਗਈ। ਸਾਨੂੰ ਇਹ ਪਤਾ ਲਗ ਗਿਆ ਕਿ ਸੰਤ ਕਰਮ ਸਿੰਘ ਸ਼ੁਭ ਇਛਕ ਤਾਂ ਹਨ ਪਰ ਐਗਜ਼ੇਕਟਿਵ ਪਾਵਰ ਨਹੀਂ ਰਖਦੇ। ਹਮਰਾਹੀ ਨੇ 'ਜੱਸ ਜੀਵਨ' ਦਾ ਪਹਿਲਾ ਅਤੇ ਦੂਜਾ ਭਾਗ ਪੜ੍ਹਨ ਨੂੰ ਦਿਤਾ ਅਤੇ ਜੋੜੀ ਵਿਦਾ ਹੋ ਗਈ।

## 1 ਜੂਨ 1978 ਵੀਰਵਾਰ
## ਨਵੀਂ ਦਿੱਲੀ

### ਸਾਥੀਆਂ ਵਿਚ

31-5-78 ਨੂੰ ਸਵੇਰੇ 5-45 ਦੀ ਬੱਸ ਲੈ ਕੇ ਪੰਜਾਬ ਦੇ ਮੈਦਾਨਾਂ ਨੂੰ ਨਿਕਲ ਗਿਆ। 4 ਵਜੇ ਲਉਢੇ ਪਹਿਰ ਤਕ, ਬੱਸਾਂ ਬਦਲ-ਬਦਲਾ, ਚੰਡੀਗੜ੍ਹ ਆਣ ਉਤਰਿਆ। ਸੀ.ਪੀ.ਆਈ. ਦੇ ਪੁਰਾਣੇ ਸਾਥੀਆਂ ਨੂੰ ਮਿਲਿਆ। ਪੰਜਾਬ ਬੁਕ ਸੈਂਟਰ ਗਿਆਂ ਪਤਾ ਲਗਾ ਕਿ ਜਲੰਧਰ "ਨਵਾਂ ਜ਼ਮਾਨਾ" ਦੇ ਪ੍ਰੈਸ, ਅਵਾਮੀ ਪ੍ਰਿੰਟਿੰਗ (ਕੋ-ਆਪ) ਪ੍ਰੈਸ, ਜਿਥੇ ਮੈਂ 9 ਸਾਲ ਮੈਨੇਜਰੀ ਕੀਤੀ ਸੀ, ਮੇਰੀ ਸੀਟ ਸੰਭਾਲਣ ਵਾਲਾ 9000 ਦਾ ਚੈਕ ਭੁਨਾਕੇ ਕਿਤੇ ਚੰਪਤ ਹੋ ਗਿਆ ਹੈ। ਮੇਰੇ ਪਹਿਲੇ ਸਾਥੀਆਂ ਦਾ ਜੀ ਕਰਦਾ ਸੀ ਮੈਂ ਮੁੜ ਆਪਣੀ ਕੁਰਸੀ ਸੰਭਾਲ ਲਵਾਂ। ਪਰ, ਮੇਰਾ ਕਦੋਂ ਕੁਰਸੀ ਨਾਲ ਮੋਹ।

ਦਿੱਲੀ ਪਹੁੰਚਣ ਲਈ ਸ੍ਰੀ ਹੇਮਰਾਜ ਜੈਨ, ਮੈਨੇਜਰ ਪੰਜਾਬ ਬੁਕ ਸੈਂਟਰ ਨਾਲ ਜੀਪ ਉਤੇ ਰਾਤੀਂ 7 ਵਜੇ ਤੋਂ ਚਲਕੇ 1 ਵਜੇ ਅੱਧੀ ਰਾਤੋਂ ਬਾਅਦ ਜੇ-3/199 ਰਾਜੌਰੀ ਗਾਰਡਨ ਆਪਣੇ ਘਰ ਪਹੁੰਚ ਗਿਆ।

### ਦਿੱਲੀ ਵਿਚ ਦਰਸ਼ਨ

ਸਵੇਰੇ ਉਠ, ਦਿਨ ਭਰ ਆਰਾਮ ਕਰ, ਲਉਢੇ ਵੇਲੇ 3 ਵਜੇ ਸੇਠ ਤ੍ਰਿਲੋਕ ਸਿੰਘ

ਦੀ ਕੋਠੀ 1/6 ਬੀ, ਪੂਸਾ ਰੋਡ, ਗਿਆ। ਮੇਰੀ ਖ਼ੁਸ਼ੀ ਨੂੰ ਖੰਭ ਲਗ ਗਏ ਜਦੋਂ ਵੇਖਿਆ ਕਿ ਹਾਲ ਵਿਚ ਸਤਿਗੁਰੂ ਜੀ ਕੁਛ ਸੰਗਤ ਸਮੇਤ ਨਾਮ ਸਿਮਰਨ ਕਰਕੇ ਹਟੇ ਹਨ।

ਇਹ ਕਿਥੇ ਇਸ ਵੇਲੇ ? ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਲਾਡ ਤੇ ਪਿਆਰ ਨਾਲ ਮੇਰੀ ਧੌਣ ਨੂੰ ਹੇਠਾਂ ਨੱਪਿਆ ਤੇ ਫ਼ਰਮਾਇਆ : ਮੈਂ ਆਖਿਆ ਮੈਨੂੰ ਕਿਤੇ ਪਰ੍ਹਾਂ ਹੀ ਨਾ ਧੱਕ ਦੇਵੋ। ਇਸ ਮੌਕੇ ਸ੍ਰੀ ਹਜ਼ੂਰ ਕੋਲ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਸ: ਹਰਵਿੰਦਰ ਸਿੰਘ ਹੰਸਪਾਲ, ਸ: ਅਵਤਾਰ ਸਿੰਘ ਝੱਬਰ, ਸ: ਗਣੇਸ਼ਾ ਸਿੰਘ ਪਖ਼ਤੂਨ, ਸੰਤ ਹਜ਼ੂਰ ਸਿੰਘ ਚੰਦੂਹਾਂਸ, ਸੰਤ ਮਹਿੰਦਰ ਸਿੰਘ ਪੂਰਬਾ, ਸ੍ਰੀ ਧਰਮਵੀਰ ਸਿੰਘ ਸਿਤਾਰ ਵਾਦਕ, ਸ਼ੇਰ ਸਿੰਘ ਸੇਠ-ਸਪੁਤਰ, ਸੇਠ ਤ੍ਰਲੋਕ ਸਿੰਘ ਅਤੇ ਕੋਈ 10 ਕੁ ਸਿੰਘ ਹੋਰ ਖਲੋ ਸਨ। ਬੀਬੀਆਂ ਵਿਚੋਂ ਬੀਬਾ ਜੀ, ਬੀਬੀ ਨਰਿੰਦਰ, ਬੀਬੀ ਮਹਿੰਦਰ ਕੌਰ ਸੇਠਣੀ, ਇਸਦੀ ਨੂੰਹ ਗੁਰਚਰਨ ਰਾਜ, ਦੂਜੀ ਨੂੰਹ ਅਤੇ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ। ਕੁਛ ਹੋਰ ਵੀ ਕੋਲ ਸਨ।

ਸੱਚੇ ਪਾਤਸ਼ਾਹ ਜੀ ਨੇ ਮੈਨੂੰ ਸੰਬੋਧਨ ਕੀਤਾ : ਮੈਨੂੰ ਪਰਸੋਂ ਤੁਸੀਂ ਬੜੇ ਯਾਦ ਆਏ। ਅਸੀਂ ਜੀਵਨ ਨਗਰ ਇਲਾਕੇ ਦੀਆਂ ਪੰਚਾਇਤ ਚੋਣਾਂ ਬਾਰੇ ਭੈਣੀ ਸਾਹਿਬੋਂ ਚਲੇ ਸਾਂ (29-5-78)। ਦੇਰ ਬਾਅਦ ਮਸਤਾਨਗੜ੍ਹ ਜਾ ਕੇ ਲੰਗਰ ਛਕਿਆ, ਇਹ ਜੀਵਨ ਨਗਰੋਂ ਹੀ ਸੋਚ ਕੇ ਗਿਆ ਸਾਂ। ਮਸਤਾਨਗੜ੍ਹ ਵਿਚ ਇਸ ਵਾਰ ਦੋ ਮੁਰੱਬੇ ਸਬਜ਼ੀ ਲਗਵਾਈ ਹੈ। ਸਤਿਗੁਰਾਂ ਯਾਦ ਕੀਤਾ : ਅਨੇਕਾਂ ਸਾਲਾਂ ਪਿਛੋਂ ਐਤਕਾਂ ਖਰਬੂਜ਼ਿਆਂ ਦੇ ਵਾੜੇ ਵਿਚ ਬੈਠ ਖਰਬੂਜ਼ੇ ਖਾਧੇ ਹਨ।

ਪੰਚਾਇਤਾਂ ਬਾਰੇ ਸਾਰੀ ਪਰ੍ਹੇਬੰਦੀ ਦੱਸ ਕੇ ਫ਼ਰਮਾਇਆ : ਸੰਤ ਨਗਰੋਂ ਹੀਰਾ ਸਿੰਘ ਨੂੰ ਸਰਪੰਚ ਟਿੱਕਿਆ ਹੈ, ਉਮੀਦ ਹੈ ਸਫਲ ਹੋਵੇਗਾ।

## ਸੰਗੀਤ ਸਭਾ

ਸਤਿਗੁਰੂ ਜੀ ਨੇ ਫਿਰ, ਬੱਚਾ ਪਾਰਟੀ ਤੋਂ ਸੰਗੀਤ ਸੁਣਿਆ। ਮਹਾਰਾਜ ਜੀ ਤਬਲਾ ਵਜਾਂਦੇ ਰਹੇ। ਮੋਹਣ ਸਿੰਘ-ਸੁਖਦੇਵ ਦਾ ਜੁੱਟ ਅਛਾ ਰਿਹਾ। ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਬੱਚਿਆਂ ਜੁਝਾਰ ਸਿੰਘ-ਬਲਵੰਤ ਸਿੰਘ ਨੇ ਵੀ ਸ਼ਬਦ ਸੁਣਾਇਆ। ਫਿਰ ਸੁਖਦੇਵ-ਸੁਖਵਿੰਦਰ ਪਿੰਕੀ ਦੇ ਛੋਟੇ ਭਾਈ ਸੁਰਿੰਦਰ ਨੂੰ ਵੀ ਸੁਣਿਆ। ਅਮਰਜੀਤ ਅੰਬੇ ਦੀ ਵੀ ਇਕ ਸ਼ਬਦ ਲਈ ਵਾਰੀ ਆਈ। ਇਸ ਮੌਕੇ ਸ: ਹਰਵਿੰਦਰ ਸਿੰਘ ਨੇ ਤੋੜਾ ਝਾੜਿਆ : ਹੁਣ ਤਾਂ ਵਾਰੀ ਧਰਮ ਸਿੰਘ (ਸੇਠ ਸਪੁੱਤਰ) ਦੇ ਕਾਕੇ ਦੀ ਆਉਣੀ ਚਾਹੀਦੀ ਹੈ। (ਉਹ ਅਜੇ 2 ਕੁ ਸਾਲ ਦਾ ਹੈ)। ਸਤਿਗੁਰੂ ਮੁਸਕਰਾ ਪਏ : ਗੱਲ ਤਾਂ ਠੀਕ ਹੈ, ਇਸ ਤੋਂ ਛੋਟਾ ਏਥੇ ਸਾਡੇ ਕੋਲ ਹੋਰ ਹੋਣਾ ਕੋਈ ਨਹੀਂ।

ਦੀਵਾਨ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ ਨੇ ਕੀਤੀ।

ਉਪਰੰਤ ਦਿੱਲੀ ਸਿੱਖ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ: ਜਸਵੰਤ ਸਿੰਘ ਸੇਠੀ, ਸ: ਸੁਲੱਖਣ ਸਿੰਘ (ਨਾਮਧਾਰੀ) ਮੈਂਬਰ ਗੁਰਦੁਆਰਾ ਕਮੇਟੀ ਨਾਲ ਗੁਰੂ ਕੇ ਦਰਸ਼ਨਾਂ

ਨੂੰ ਆਏ। ਉਨ੍ਹਾਂ ਸੁਲੱਖਣ ਸਿੰਘ ਵਾਂਗ ਹੀ 10/- ਧਰਕੇ ਗੁਰੂ ਚਰਨਾਂ ਵਿਚ ਨਮਸਕਾਰ ਕੀਤੀ। ਅਤੇ ਫਿਰ ਸੇਠ ਜੀ, ਮਹਾਰਾਜ ਜੀ ਤੇ ਹੰਸਪਾਲ ਨਾਲ ਉਨ੍ਹਾਂ ਨੂੰ ਕੋਠੀ ਦੇ ਦੱਖਣ ਪੂਰਬੀ ਕਮਰੇ ਵਿਚ ਲੈ ਗਏ ਜਿਹੜਾ ਅੱਜ ਕੱਲ ਬੈਠਣ ਕਮਰਾ ਹੈ ਸਤਿਗੁਰਾਂ ਦਾ।

## ਪਖ਼ਤੂਨ ਦੀ ਬੇਨਤੀ

ਏਥੋਂ ਵਿਹਲਿਆਂ ਹੋ ਕੇ ਸ੍ਰੀ ਸਤਿਗੁਰੂ ਜੀ ਨੇ ਬਾਬਾ ਗਣੇਸ਼ਾ ਸਿੰਘ ਪਖ਼ਤੂਨ ਨੂੰ ਸਮਾਂ ਦਿਤਾ। ਖਲੇ-ਖਲੋਤਿਆਂ ਉਸਦੀ ਗੱਲ ਸੁਣੀ। ਹੋਰ ਗੱਲਾਂ ਨਾਲ ਮੁੱਢ ਬੰਨ੍ਹ ਉਸ ਤੋੜਾ ਝਾੜਿਆ : ਪਿਛਲੇ 20 ਸਾਲ ਤੋਂ ਮੈਨੂੰ ਗੁਰੂ ਘਰੋਂ 50 ਰੁਪੈ ਮਹੀਨਾ ਮਿਲਦੇ ਆ ਰਹੇ ਹਨ। ਕ੍ਰਿਪਾ ਕਰਕੇ ਉਹ ਰਕਮ ਵਧਾਈ ਜਾਵੇ, ਅੱਜ ਕੱਲ ਮਹਿੰਗਾਈ ਬਹੁਤ ਹੋ ਗਈ ਹੈ। ਜਾਂ ਫਿਰ ਦੋ ਬੋਰੀਆਂ ਕਣਕ ਦੀ ਕ੍ਰਿਪਾ ਕੀਤੀ ਜਾਵੇ। ਮੈਂ ਸੁੱਚਾ ਸਿੰਘ ਸੋਖੀ ਨੂੰ ਵੀ ਆਖਿਆ ਸੀ। ਸਤਿਗੁਰੂ ਜੀ ਬਚਨ ਕੀਤਾ : ਸੁੱਚਾ ਸਿੰਘ ਨੂੰ ਕਹੋ ਕਿ ਮੈਨੂੰ ਮੁੜਕੇ ਆਇਆਂ ਦੱਸੇ। ਸੋਚ ਲਵਾਂਗੇ। ਕਰ ਲਵਾਂਗੇ। ਥੋੜਾ ਕੁ ਰੁਕ ਕੇ ਆਖਿਆ : ਬਾਕੀ ਦੀਆਂ ਗੱਲਾਂ ਕਵੀ ਹੁਰਾਂ ਨਾਲ ਕਰ ਲਓ।

ਸਾਡੀ ਗੱਲਬਾਤ ਵੀ ਛੇਤੀ ਖ਼ਤਮ ਹੋ ਗਈ।

ਸੰਤ ਵਿਰਸਾ ਸਿੰਘ, ਸੰਤ ਤਰਲੋਕ ਸਿੰਘ ਆਰੇ ਵਾਲਾ, ਸੰਤ ਗੁਰਬਖ਼ਸ਼ ਸਿੰਘ ਮਸਤਾਨਾ, ਸ: ਇੰਦਰ ਸਿੰਘ ਚੀਫ਼ ਸ੍ਰੀ ਜੀਵਨ ਨਗਰ, ਆਦਿ ਕੁਛ ਹੋਰ ਸੱਜਣ ਦਰਸ਼ਨਾਂ ਖ਼ਾਤਰ ਆਏ। ਸੰਤ ਮਹਿੰਦਰ ਸਿੰਘ ਬਾਲੀ ਨਗਰ ਵੀ ਆਪਣੇ ਸਹੁਰਾ (ਕੁਲੂ ਵਾਲੇ ਸੰਤ ਨਿਰੰਜਨ ਸਿੰਘ) ਸਾਹਿਬ ਦੇ ਅਖੰਡ ਪਾਠ ਦੀ ਅਰਜ਼ ਕਰ ਰਿਹਾ ਸੀ। ਸਤਿਗੁਰਾਂ ਬਚਨ ਕੀਤਾ : ਯੂ. ਪੀ. ਫ਼ਾਰਮ ਤੇ ਗਿਆਂ ਤਰਸੇਮ ਸਿੰਘ (ਨਿਜੀ ਸਕੱਤਰ) ਨਾਲ ਤਾਲਮੇਲ ਕਰਕੇ ਖ਼ਬਰ ਦੇ ਦਿਆਂਗੇ। ਮਹਿੰਦਰ ਸਿੰਘ ਪੂਰਬਾ ਨੇ ਜ਼ਿਮੇਵਾਰੀ ਲੈ ਲਈ ਕਿ ਯੂ. ਪੀ. ਫ਼ਾਰਮ ਵਿਚ ਜਾ ਕੇ ਉਹ ਤਾਰੀਖ਼ ਨਿਸਚਿਤ ਕਰਵਾ ਦੇਵੇਗਾ।

## ਪੈਰਵੀ ਕਰਨੀ ਜ਼ਰੂਰੀ

ਏਥੇ ਬੈਠਿਆਂ ਹੀ ਸ੍ਰੀ ਸਤਿਗੁਰੂ ਜੀ ਨੇ ਸ: ਅਵਤਾਰ ਸਿੰਘ ਕਰੀਵਾਲੇ ਨੂੰ ਕਿਹਾ : ਕਈ ਗੱਲਾਂ ਆਖੀਦੀਆਂ ਨੇ ਪਰ ਉਹਨਾਂ ਦਾ ਪਿੱਛਾ ਕਰਨ ਵਾਲਾ ਕੋਈ ਨਾ ਹੋਣ ਕਰਕੇ ਅਮਲ ਵਿਚ ਨਹੀਂ ਆਉਂਦੀਆਂ। ਐਸਾ ਨਿੱਗਰ ਬੰਦਾ ਚਾਹੀਦਾ ਹੈ ਕਿ ਮੂੰਹੋਂ ਗੱਲ ਕੀਤੀ ਬਿਰਥਾ ਨਾ ਜਾਵੇ।

## ਸ਼ਾਮ ਦਾ ਦੀਵਾਨ

ਸ਼ਾਮ ਦੇ 7 ਵਜ ਗਏ ਸਨ। ਸਤਿਗੁਰਾਂ ਬਚਨ ਕੀਤਾ : ਪੰਡਿਤ ਜੀ ਦਾ ਦੀਵਾਨ ਸੁਣਨ ਜਾਣਾ ਹੈ। ਕਵੀ ਹੁਰੀਂ ਨਾਲ ਜਾਣਗੇ। ਤਿਆਰੀ ਰਖੀ ਜਾਇ ਤਾਕਿ ਆਉਂਦਿਆਂ ਹੀ ਸਟੇਸ਼ਨ ਵਲ ਤੁਰ ਪਈਏ।

ਫੇਰ ਮੈਨੂੰ ਦੱਸਿਆ : 30 ਮਈ ਨੂੰ ਬਿਰਜੂ ਮਹਾਰਾਜ ਤੇ ਉਹਨਾਂ ਦੇ ਸ਼ਾਗਿਰਦਾਂ

ਨੂੰ ਸੁਣਨ ਲਈ ਵਕਤ ਦਿਤਾ ਸੀ। ਰਾਤ 8 ਵਜੇ, ਏਥੇ ਕੋਠੀ ਵਿਚ ਹੀ। ਪਰ ਉਹ ਇਕ ਘੰਟਾ ਲੇਟ ਪੁਜੇ। ਇੰਤਜ਼ਾਰ ਹੋ ਰਹੀ ਸੀ। ਫਿਰ ਏਥੇ, ਗੀਆਨਾ ਦਾ ਹਬਸ਼ੀ, ਪੰਡਤ ਬਿਰਜੂ ਦਾ ਸ਼ਾਗਿਰਦ ਹੈ ਉਸਦੀ ਨਿਰਤ ਵੇਖੀ, ਖੂਬ ਨੱਚਿਆ। ਮੇਰੇ ਵਲ ਵਿਸ਼ੇਸ਼ ਤਕ ਕੇ ਸਤਿਗੁਰਾਂ ਫ਼ਰਮਾਇਆ : ਮੈਨੂੰ ਯਾਦ ਆਏ। ਕਵੀ ਹੁਰੀਂ ਹੁੰਦੇ ਤਾਂ ਹੱਦ ਹੋ ਜਾਂਦੀ।

ਇੰਜ ਸਤਿਗੁਰੂ ਜੀ 31 ਮਈ ਦਾ ਪੂਰਾ ਦਿਨ ਵੀ ਦਿੱਲੀ ਰਹੇ ਸਨ।

ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੀ ਕਾਰ ਵਿਚ ਬੈਠਕੇ ਸ੍ਰੀ ਸਤਿਗੁਰੂ ਜੀ, ਸੰਤ ਪੂਰਬਾ, ਸੰਤ ਸੁਰਿੰਦਰ ਸਿੰਘ ਡਾ: ਗੰ: ਅਤੇ ਲੇਖਕ ਰਮੇਸ਼ ਨਗਰ ਨਾਮਧਾਰੀ ਕਾਲੋਨੀ ਨੂੰ ਚਲੇ। ਜਾਂਦਿਆਂ ਨੂੰ ਧਰਮਸਾਲਾ ਵਿਚ ਦੀਵਾਨ ਲਗਾ ਹੋਇਆ ਸੀ। ਹਰਭਜਨ ਸਿੰਘ-ਗੁਰਦੇਵ ਸਿੰਘ ਤੇ ਸੰਤ ਖਜ਼ਾਨ ਸਿੰਘ ਰਾਗੀ ਕੀਰਤਨ ਕਰਨ ਲਗੇ। ਪੰਡਿਤ ਗੋਪਾਲ ਸਿੰਘ ਪਿਛਲੇ 19-20 ਦਿਨਾਂ ਤੋਂ ਦਿੱਲੀ ਵਿਚ ਹੀ ਵੱਖ-ਵੱਖ ਥਾਈਂ ਰੋਜ਼ਾਨਾ ਹੱਲੇ ਦਾ ਦੀਵਾਨ ਲਗਾ ਰਹੇ ਹਨ। ਇਹ ਦੀਵਾਨ ਸੰਤ ਕਰਮ ਸਿੰਘ ਢੋਡਾ ਵਲੋਂ ਸੀ। ਸੱਚੇ ਪਾਤਸ਼ਾਹ ਇਕ ਘੰਟਾ ਦਰਸ਼ਨ ਦੇ ਕੇ ਕੋਠੀ ਚਲੇ ਆਏ।

## ਦਲਬੀਰ ਨੂੰ ਪਿਆਰ

ਕੋਠੀ ਗਿਆਂ ਪਤਾ ਲਗਾ ਕਿ ਵੇਟ ਲਿਫ਼ਟਰ ਨਾਮਧਾਰੀ ਸ: ਦਲਬੀਰ ਸਿੰਘ ਨੇ ਦਰਸ਼ਨ ਦੀ ਇਛਾ ਨਾਲ ਕੋਠੀ ਦਾ ਇਕ ਫੇਰਾ ਮਾਰਿਆ ਹੈ ਪਰ ਸਤਿਗੁਰੂ ਤਾਂ ਰਮੇਸ਼ ਨਗਰ ਸਨ। ਸਤਿਗੁਰੂ ਜੀ ਨੇ ਸਵੇਰ ਤੋਂ ਹੀ ਉਹਨੂੰ ਫੋਨ ਕਰਨ ਲਈ ਕਿਹਾ ਹੋਇਆ ਸੀ, ਪਰ ਸੰਪਰਕ ਨਹੀਂ ਸੀ ਹੋ ਰਿਹਾ। ਅੰਦਰਲੀ ਤਾਰ ਕੰਮ ਕਰ ਗਈ।

ਦੋ ਚਾਰ ਮਿੰਟਾਂ ਬਾਅਦ ਦਲਬੀਰ ਸਿੰਘ ਅਪਣੀ ਚਾਚੀ ਜੀ ਤੇ ਉਨ੍ਹਾਂ ਦੇ ਲੜਕੇ ਨੂੰ ਨਾਲ ਲੈ ਕੇ ਆ ਗਿਆ ਉਹਦੇ ਚਰਨੀਂ ਲਗਣ ਤੇ ਸਤਿਗੁਰਾਂ ਥਾਪੀ ਦਿਤੀ। ਉਸ ਨੇ ਕਿਹਾ : ਅੱਜ ਇਕ ਕਾਰ ਮਥੇ ਲਗੀ ਤਾਂ ਜਾਪਿਆ ਸ਼ਾਇਦ ਆਪ ਹੀ ਪਧਾਰੇ ਹੋਵੋ। ਜੀ ਕਰਦਾ ਸੀ ਦਰਸ਼ਨਾਂ ਨੂੰ। ਅਤੇ ਉਸ ਆਪ ਹੀ ਆਖਿਆ : ਆਪ ਜੀ ਦੀ ਕਿਰਪਾ ਨਾਲ ਸ਼ਰਾਬ ਤਾਂ ਛੁਟ ਗਈ ਹੈ। ਇਹ ਤਾਂ ਮੈਂ ਜਦ ਤੋਂ ਭਜਨ ਪੁਛਿਆ ਹੈ, ਛੋਹੀ ਤਕ ਨਹੀਂ। ਕੇਸਾਂ ਬਾਰੇ (ਦਾੜ੍ਹੀ ਕਤਰਨੋਂ ਹਟਣਾ) ਅਜੇ ਮੈਥੋਂ ਤਿਆਰ ਨਹੀਂ ਹੋਇਆ ਗਿਆ।

ਸਤਿਗੁਰੂ ਜੀ ਸਮਝਾਇਆ : ਜਤਨ ਕਰੋ। ਪਹਿਲੀ ਕੋਸ਼ਸ਼ ਜੇ ਨਾ ਸਫਲ ਹੋਵੇ, ਫਿਰ ਹੋਰ ਜਤਨ ਕਰਨ ਨਾਲ ਹੀ ਅਗੇ ਵਧੀਦਾ ਹੈ। ਭਾਰ ਚੁਕਣਾ ਵੀ ਪਹਿਲੇ ਦਿਨ ਹੀ ਨਹੀਂ ਆ ਗਿਆ ਹੋਣਾ। ਹੌਲੀ-ਹੌਲੀ ਕਰਕੇ, ਅੱਜ ਤੁਸੀਂ 300 ਕਿਲੋ-ਗਰਾਮ ਤਕ ਉਠਾਣ ਲਗ ਪਏ ਹੋ।

ਅਤੇ ਜਦੋਂ ਕੇਵਲ 50 ਮਿੰਟ ਲਖਨਊ ਜਾਣ ਵਾਲੀ ਟਰੇਨ ਵਿਚ ਰਹਿ ਗਏ ਤਾਂ ਆਪ ਨੇ ਦੱਸਿਆ 15-20 ਮਿੰਟ ਲਈ ਮਾਤਾ ਸਤਵੰਤ ਕੌਰ ਜੀ (ਸੁਪਤਨੀ ਮਹਾਰਾਜ ਨਿਹਾਲ ਸਿੰਘ ਜੀ) ਨੂੰ ਵੀ ਮਿਲਣਾ ਹੈ।

ਮੈਂ ਵਿਦਾ ਕਰਕੇ ਘਰ ਪਰਤ ਆਇਆ।

## 11 ਜੂਨ 1978 ਐਤਵਾਰ
## ਨਵੀਂ ਦਿੱਲੀ

### ਨਿਤ ਨੇ ਉਡੀਕਾਂ...

ਪਿਆਰੇ ਤੇ ਪੂਜ ਸਤਿਗੁਰੂ ਜੀ ਦੀਆਂ ਅੱਜ ਉਡੀਕਾਂ ਸਨ। ਅੱਜ ਹੀ ਡਾ: ਅਮਰ ਭਾਰਤੀ, ਹਰਭਜਨ-ਗੁਰਦੇਵ ਸਿੰਘ ਤੇ ਮੇਰੀ ਹੰਸਪਾਲ ਘਰ ਰੋਟੀ ਸੀ, ਪਰ ਉਹ ਉਦੈਪੁਰੋਂ ਸਮੇਂ ਸਿਰ ਆ ਹੀ ਨ ਸਕੇ। ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਵੀ ਰਾਂਚੀਓਂ ਹਵਾਈ ਸਫ਼ਰ ਕਰਕੇ ਦਿੱਲੀ ਦਰਸ਼ਨ ਦੇਣਗੇ। ਅਸੀਂ ਅਮਰ ਭਾਰਤੀ ਦੇ ਘਰ ਲੰਗਰ ਕਰਕੇ ਸ਼ਾਮੀਂ ਕੋਠੀ 1-6 ਬੀ ਪੂਸਾਰੋਡ ਪਹੁੰਚ ਗਏ।

ਅਗੇ ਬਹੁਤ ਸਾਰੇ ਸਰੀਰ ਘਾਹ ਕਿੱਤੇ ਵਿਚ ਬੈਠੇ ਸਨ। ਕੁਛ ਦੇ ਨਾਂ ਯਾਦ ਹਨ: ਸੰਤ ਮਹਿੰਦਰ ਸਿੰਘ ਪੂਰਬਾ, ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟਰੈਵਲਜ਼, ਸ: ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਗੁਰਦੀਪ ਸਿੰਘ ਢੌਡਾ, ਸ੍ਰੀ ਹਰਭਜਨ ਸਿੰਘ ਢੌਡਾ, ਸ੍ਰੀ ਮਨਮੋਹਣ ਸਿੰਘ ਨਾਮਧਾਰੀ ਏਜੰਸੀਜ਼, ਸੇਠ ਚੰਦਰਹਾਂਸ, ਸ੍ਰੀ ਜਗਮੋਹਨ ਸਿੰਘ ਸਪੁਤਰ ਪੰ: ਗੋਪਾਲ ਸਿੰਘ, ਸ੍ਰੀ ਸੁਰਿੰਦਰ ਸਿੰਘ ਮਨਚੰਦਾ ਆਦਿ।

ਪੂਰਬਾ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਸੰਗਤਾਂ ਨੂੰ ਦਰਸ਼ਨ ਦੇ ਕੇ ਹੁਣ ਜ਼ਰਾ ਸੇਠ ਤ੍ਰਿਲੋਕ ਸਿੰਘ ਹੁਰਾਂ ਨਾਲ ਇਕਾਂਤ ਬੈਠੇ ਹਨ।

ਹਰਵਿੰਦਰ ਸਿੰਘ ਹੁਰਾਂ ਵਿਦਿਅਕ ਜਥਾ ਦਿੱਲੀ ਦੀ ਮੀਟਿੰਗ ਛੋਹੀ ਹੋਈ ਸੀ। ਏਜੰਡਾ ਸੀ: ਕਸ਼ਮੀਰ ਨੂੰ ਸੈਰ ਕਰਨ ਜਾਣ ਵਾਲਿਆਂ ਦੀ ਫ਼ਹਿਰਿਸਤ ਬਣਾਣੀ, 200/- ਪ੍ਰਤੀ ਵਿਅਕਤੀ ਇਕੱਤਰ ਕਰਨਾ।

ਸੰਤ ਪੂਰਬਾ ਤੋਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਪੰਜ ਵਜੇ ਹੀ ਪਾਲਮ ਏਅਰ ਪੋਰਟ ਤੇ ਉਤਰੇ ਸਨ ਤੇ ਓਥੋਂ ਤੁਰੰਤ ਕੋਠੀ ਆ ਗਏ। ਅਨੇਕਾਂ ਸਰੀਰ ਏਅਰ ਪੋਰਟ ਤੇ ਸੁਆਗਤ ਲਈ ਪਹੁੰਚੇ ਹੋਏ ਸਨ।

### ਅਰੱਜ ਦਰਸ਼ਨ

ਕਾਫ਼ੀ ਦੇਰ ਬਾਅਦ ਸਾਨੂੰ ਦੂਜੀ ਛੱਤੋਂ ਇਸ਼ਾਰਾ ਹੋਇਆ ਕਿ ਦਰਸ਼ਨ ਕਰ ਲਈਏ। ਕੋਠੀ ਦੇ ਉਪਰਲੇ, ਉੱਤਰੀ ਪਾਸੇ ਦੇ ਪੱਛਮੀ ਅੰਤਮ ਕਮਰੇ ਵਿਚ, ਜੁ ਸਤਿਗੁਰੂ ਜੀ ਦਾ ਆਰਾਮ ਕਮਰਾ ਸੀ, ਏਥੇ ਬੈਠਣ ਦੀ ਆਗਿਆ ਹੋਈ, ਲੰਮਾ ਤੇ ਸਾਦਾ ਕਮਰਾ ਜਿਸ ਵਿਚ ਕੂਲਰ ਦੀ ਘੂਕਰ ਜਾਰੀ ਸੀ, ਇਹਦੇ ਉੱਤਰੀ ਬਾਹੀ ਵਾਲੇ ਪਾਸੇ ਇਕ ਮੰਜਾ ਤੇ ਕੋਲ ਪਈ ਤਿਪਾਈ ਚਾਂਦੀ ਰੰਗੇ ਕਪੜੇ ਨਾਲ ਵਿਛੇ ਹੋਏ ਸਨ।

ਰਾਤ 8 ਵਜੇ ਦੇ ਕਰੀਬ ਸਤਿਗੁਰੂ ਜੀ ਨੇ ਇਸ ਕਮਰੇ ਵਿਚ ਪਰਵੇਸ਼ ਕੀਤਾ। ਆਪ ਜੀ ਨੇ ਚਿੱਟੇ ਖੱਦਰ ਦਾ ਕੁਰਤਾ ਤੇ ਕਛਹਿਰਾ ਪਹਿਨਿਆ ਹੋਇਆ ਸੀ, ਸੀਸ ਤੇ ਹਲਕਾ ਜਿਹਾ ਸਫ਼ੈਦ ਪਰਨਾ। ਅੰਦਰ ਬੈਠਿਆਂ ਅਸਾਂ ਸਭ ਨੇ ਚਰਨ ਬੰਦਨਾ ਕੀਤੀ। ਪ੍ਰੀਤਮ ਸਤਿਗੁਰ ਜੀ ਨੇ ਹਰੇਕ ਨੂੰ ਉਹਦੇ ਮਨ ਭਾਂਦੇ ਸ਼ਬਦ ਕਹਿ ਕੇ ਨਿਵਾਜਿਆ।

ਮੈਂ ਪੁਛਿਆ : ਆਪ ਜੀ ਦਾ ਯੂ. ਪੀ. ਵਿਚਲਾ ਕਾਰਜ ਕਰਮ ਕੈਸਾ ਰਿਹਾ ? ਆਪ ਜੀ ਨੇ ਦੱਸਿਆ ਕਿ ਪਹਿਲੇ 8 ਦਿਨ ਤਾਂ ਨਾਮਧਾਰੀ ਫ਼ਾਰਮਜ਼ ਗੋਲਾ ਵਿਖੇ ਹੀ ਰਹੇ । ਇਸ ਵਿਚੋਂ 4 ਤਾਰੀਖ਼ ਨੂੰ ਨੈਨੀਤਾਲ ਜਾ ਰਹੇ । ਰਾਤ ਇਕ ਹੋਟਲ ਦੇ ਖੁਲ੍ਹੇ ਕਮਰੇ ਵਿਚ ਹੀ ਕੱਟੀ, ਕੇਵਲ 62/- ਰਾਤ ਦੇ ਕੇ । ਨਾਲ ਸਨ ਮਾਤਾ ਸੀ, ਠਾਕੁਰ ਉਦੈ ਸਿੰਘ ਜੀ, ਪੂਰਬਾ, ਸਕੱਤਰ ਸੰਤ ਤਰਸੇਮ ਸਿੰਘ, ਸੁਰਜੀਤ ਸਿੰਘ ਯੂ. ਕੇ. ਵਾਲਾ । ਪ੍ਰਬੰਧ ਲਈ ਰਛਪਾਲ ਸਿੰਘ ਸਪੁਤਰ ਝਿੰਮਣ ਸਿੰਘ ਪਹਿਲਾਂ ਪਹੁੰਚਿਆ ਹੋਇਆ ਸੀ । ਅਗਲੀ ਸਵੇਰੇ ਸੜਕ ਸਫ਼ਰ ਕਰਕੇ ਗੋਲੇ ਪਹੁੰਚ ਗਏ ।

9-6-78 ਨੂੰ ਲਖਨਊਓਂ ਹਵਾਈ ਸਫ਼ਰ ਦੁਆਰਾ ਰਾਂਚੀ ਪਧਾਰੇ ਜਿਥੇ ਸਤਿਗੁਰੂ ਜੀ ਨਾਲ ਕੇਵਲ ਸੰਤ ਮਹਿੰਦਰ ਸਿੰਘ ਪੂਰਬਾ ਗਿਆ । ਏਥੇ ਡਾਲਟਨ ਗੰਜ ਵਾਲੇ ਸੇਠ ਕਿਰਪਾਲ ਸਿੰਘ, ਮਹਿੰਦਰ ਸਿੰਘ, ਸੰਤ ਬਲਵੰਤ ਸਿੰਘ, ਅਮਰ ਸਿੰਘ ਅਤੇ ਪ੍ਰੋ: ਇੰਦਰ ਸਿੰਘ ਵੀ ਆ ਪੁਜੇ । ਪਹਿਲਾਂ ਤਾਂ ਅੱਜ ਹੀ ਸੂਬਾ ਸਾਹਿਬ ਸਿੰਘ ਜੀ ਦੀ ਯਾਦ ਵਿਚ ਅੱਠਨਵਾਂ-ਸਵਰਗਵਾਸ-ਦਿਨ ਮਨਾਉਣ ਲਈ ਹਜ਼ਾਰੀ ਬਾਗ ਪਹੁੰਚਣ ਲਈ ਕਿਹਾ ਗਿਆ । ਫਿਰ ਇਹਨਾਂ ਹੀ ਆਣ ਆਖਿਆ ਕਿ ਰਾਤ ਰਾਂਚੀ ਹੀ ਆਰਾਮ ਕੀਤਾ ਜਾਏ ।

### ਮੇਲਾ ਹਜ਼ਾਰੀ ਬਾਗ਼ ਦਾ

ਸਤਿਗੁਰੂ ਜੀ ਨੇ ਦੱਸਿਆ ਕਿ ਅਗਲੇ ਦਿਨ ਹਜ਼ਾਰੀ ਬਾਗ਼ ਵਿਖੇ ਸੂਬਾ ਸਾਹਿਬ ਸਿੰਘ ਜੀ ਦੇ ਬਾਰੇ ਦੀਵਾਨ ਦਾ ਪ੍ਰਬੰਧ ਡਾਲਟਨ ਗੰਜ ਦੀ ਸਾਧ ਸੰਗਤ ਨੇ ਕੀਤਾ ।

ਰਾਂਚੀ ਵਿਚ ਜਦੋਂ ਵੀ ਸੱਚੇ ਪਾਤਸ਼ਾਹ ਜਾਣ ਸ: ਇੰਦਰ ਸਿੰਘ ਮੈਜਿਸਟਰੇਟ ਨੂੰ ਹੀ ਸੇਵਾ ਦਾ ਸੁਭਾਗ ਮਿਲਦਾ ਹੈ । ਇੰਦਰ ਸਿੰਘ ਜੀ ਦੇ ਇਕ ਮਿੱਤਰ, ਸਿੰਘ ਸਭੀਏ ਸ: ਅੰਗਦ ਸਿੰਘ ਹਨ ਜਿਨ੍ਹਾਂ ਦੇ ਘਰ, ਗੁਰੂ ਆਗਿਆ ਅਨੁਸਾਰ, ਹਜ਼ਾਰੀ ਬਾਗ਼ ਆਉਣ ਵਾਲੀ ਸੰਗਤ ਦੇ ਲੰਗਰ ਦਾ ਪ੍ਰਬੰਧ ਕੀਤਾ ਗਿਆ । ਸ: ਅੰਗਦ ਸਿੰਘ ਦਾ ਸਤਿਗੁਰੂ ਜੀ ਦੇ ਚਰਨਾਂ ਨਾਲ ਗੂੜ੍ਹਾ ਸਨੇਹ ਹੈ ।

ਹੋਰ ਕਈ ਪਰਕਾਰ ਦੀ ਸਿਆਸੀ ਗੱਲਬਾਤ ਕਰਦਿਆਂ ਰਾਤ ਦੇ 10 ਵਜ ਗਏ । ਅਸਾਂ ਘਰੀਂ ਜਾਣ ਦੀ ਆਗਿਆ ਲਈ । ਸੱਚੇ ਪਾਤਸ਼ਾਹ ਜੀ ਨੇ 12 ਵਜੇ ਰਾਤੀਂ ਮਹਾਰਾਜ ਬੀਰ ਸਿੰਘ ਜੀ ਨੂੰ ਫੋਨ ਕਰਨਾ ਸੀ ।

## 12 ਜੂਨ 1978 ਸੋਮਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਹੋਇਆ । ਜਦੋਂ ਮੈਂ ਪਰਵਾਰ ਸਮੇਤ ਪੁੱਜਾ ਕੀਰਤਨ ਦੀ ਸਮਾਪਤੀ ਹੋ ਚੁਕੀ ਸੀ ਅਤੇ ਸਤਿਗੁਰੂ ਜੀ ਕਿਸੇ ਵਿਅਕਤੀ ਦੇ ਸਮਾਜਕ ਬਾਈਕਾਟ ਬਾਰੇ ਜ਼ਿਕਰ ਕਰ ਰਹੇ ਸਨ, ਕਿਸੇ ਨੇ ਵਿਆਹ, ਮਰਿਆਦਾ ਦੀ ਉਲੰਘਣਾ ਕਰਕੇ ਕੀਤਾ ਸੀ ।

ਅਪਣੇ ਕਥਨ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸ: ਦਲਜੀਤ ਸਿੰਘ-ਪਰਮਜੀਤ ਸਿੰਘ ਅਤੇ ਉਨ੍ਹਾਂ ਦੇ ਪਿਤਾ ਜੀ ਨੂੰ ਸਾਧ ਸੰਗਤ ਵਿਚ ਖਲੋਕੇ ਦਰਸ਼ਨ ਦੇਣ ਲਈ

ਕਿਹਾ । ਕਿਉਂਕਿ ਵੱਡਾ ਵੀਰ ਵੇਟ ਲਿਫਟਰ ਤੇ ਛੋਟਾ ਗੋਲਾ ਸੁੱਟਣ ਵਾਲਿਆਂ 'ਚੋਂ ਹੈ । ਇਹ ਨਵੇਂ-ਨਵੇਂ ਸਿੰਘ ਸਜੇ ਹਨ ।

ਸਤਿਗੁਰੂ ਜੀ ਨੇ ਸ: ਹੰਸਪਾਲ ਨੂੰ ਹੁਕਮ ਕੀਤਾ ਕਿ ਉਹ ਠੇਕੇਦਾਰ ਗੁਰਬਚਨ ਸਿੰਘ ਰਾਜੌਰੀ ਗਾਰਡਨ ਦੇ ਲੜਕੇ ਗੁਰਨਾਮ ਸਿੰਘ ਨੂੰ ਵੀ ਬੁਲਾ ਲੈਣ । ਤਾਕਿ ਪਰਸਪਰ ਪ੍ਰੇਮ ਵੀ ਤੇ ਗੁਣ ਦਾ ਆਦਾਨ ਪ੍ਰਦਾਨ ਹੋ ਜਾਵੇ । ਉਹ ਵੀ ਕਾਲਿਜ ਰਹਿੰਦਿਆਂ ਭਾਰ-ਚੋਕਾ ਸੀ ।

ਸਤਿਗੁਰੂ ਜੀ ਨੇ ਉਪਰੋਕਤ ਦੋਹਾਂ ਭਰਾਵਾਂ ਦੀ ਸ਼ਕਤੀ, ਗੁਣ ਅਤੇ ਸਿੱਖੀ ਵਲ ਪਹੁੰਚ ਦੀ ਪ੍ਰਸੰਸਾ ਕਰਕੇ ਦੀਵਾਨ ਦੀ ਸਮਾਪਤੀ ਕਰ ਦਿਤੀ ।

ਸਤਿਗੁਰੂ ਜੀ ਕੋਠੀ ਗਏ ਤਾਂ ਇਹ ਪਿਤਾ-ਪੁੱਤਰ ਵੀ ਦੂਜੀ ਗੱਡੀ ਤੇ ਨਾਲ ਗਏ ਅਤੇ ਕੁਛ ਸਮਾਂ ਸਤਿਗੁਰੂ ਜੀ ਨਾਲ ਇਕਾਂਤ ਵਿਚ ਬੈਠੇ ।

## ਸੰਗੀਤ ਸਿਖਾਂਦਰੂ

ਉਪਰੰਤ ਸਤਿਗੁਰੂ ਜੀ ਦਿੱਲੀ ਵਿਚ ਸੰਗੀਤ ਸਿੱਖਣ ਵਾਲੇ ਬੱਚਿਆਂ ਨਾਲ ਬੈਠੇ । ਸ੍ਰੀ ਸੰਤੋਖ ਸਿੰਘ ਭੈ: ਸਾ: ਦਾ ਲੜਕਾ ਸੁਰਿੰਦਰ ਸਿੰਘ ਜੁ ਅੱਜ ਕੱਲ ਗੁਰਦੇਵ ਸਿੰਘ (ਸਰੋਦ) ਤੋਂ ਦਿਲਰੁਬਾ ਸਿਖਦਾ ਹੈ, ਉਸ ਤੋਂ ਦਿਲਰੁਬਾ ਸੁਣਿਆ । ਏਸੇ ਉਸਤਾਦ ਤੋਂ ਸੰਤ ਸੁਖਦਰਸ਼ਨ ਸਿੰਘ ਦਾ ਲੜਕਾ ਰਾਜਿੰਦਰ ਸਿੰਘ ਵੀ ਦਿਲਰੁਬਾ ਦੀ ਸਿੱਖਿਆ ਲੈਂਦਾ ਹੈ, ਇਸਨੂੰ ਵੀ ਸ੍ਰੀ ਸਤਿਗੁਰੂ ਜੀ ਸੁਣਿਆ । ਤਬਲੇ ਤੇ ਸੰਗਤ ਕਰਨ ਵਾਲੇ ਸਨ ਹਰਭਜਨ ਸਿੰਘ, ਪੱਪੂ ਸੁਰਜੀਤ ਸਿੰਘ, ਅਤੇ ਸ੍ਰੀ ਜੈ ਇੰਦਰ ਸਿੰਘ ਮੰਡੀ ।

ਕੁਝ ਮਾਇਆ ਮਾਤਾ ਜੀ ਦੇ ਭਤੀਜੇ, ਸੰਤ ਬਲੀ ਸਿੰਘ ਦੇ ਲੜਕੇ, ਅਮਰ ਸਿੰਘ ਤੋਂ ਧਰਵਾਂਕੇ ਨ੍ਰਿਤਕਾਰੀ ਦੇ ਉਸਤਾਦ ਬਿਰਜੂ ਮਹਾਰਾਜ ਦੇ ਸ਼ਾਗਿਰਦ ਬੈਠਾਇਆ ।

ਜਿਸ ਘੜੀ ਮੈਂ ਕੋਠੀ ਪਹੁੰਚਾ । ਸਤਿਗੁਰੂ ਜੀ ਬੈਠਣ ਕਮਰੇ ਦਾ ਬੂਹਾ ਬੰਦ ਕਰਵਾ ਅੰਦਰ ਬੱਚਿਆਂ ਨੂੰ ਸੁਣ ਰਹੇ ਸਨ । ਮੈਂ ਝਾਕਿਆ ਤਾਂ ਸੰਤ ਪਿਆਰਾ ਸਿੰਘ ਦੇ ਲੜਕੇ ਸੁਰਜੀਤ ਸਿੰਘ ਸ਼ਾਗਿਰਦ ਪੰਡਤ ਰਾਮ ਨਾਰਾਇਣ ਜੀ ਤੋਂ ਸਾਰੰਗੀ ਵਾਦਨ ਸੁਣ ਰਹੇ ਸਨ । ਪੱਪੂ ਸਚਿੰਦਰ ਸਿੰਘ ਤਬਲਾ ਵਜਾ ਰਿਹਾ ਸੀ । ਸੁਰਜੀਤ ਸਾਰੰਗੀ ਤੇ ਕੇਵਲ ਸਾ ਰੇ ਗਾ ਮਾ ਹੀ ਵਜਾਂਦਾ ਰਿਹਾ । ਉਸਨੂੰ ਅਜੇ ਹੋਰ ਕੁਛ ਨਹੀਂ ਆਉਂਦਾ । ਇਹ ਸਾਰੰਗੀ ਵਿਦਿਆਰਥੀ ਹਫਤੇ ਡੇਢ ਦਾ ਹੀ, ਆਪਣੇ ਉਸਤਾਦ ਪੰ: ਜੀ ਤੋਂ ਸਿਖ ਕੇ ਬੰਬਈ ਤੋਂ ਆਇਆ ਹੈ । ਸੱਚੇ ਪਾਤਸ਼ਾਹ ਜੀ ਨੇ ਬੰਬਈ ਵਿਚ ਪੰ: ਸ਼ਿਵਕੁਮਾਰ ਸੰਤੂਰ-ਵਾਦਕ ਦੇ ਨਾਮਧਾਰੀ ਸ਼ਾਗਿਰਦ ਬੱਚਿਆਂ, ਕਿਰਨਪਾਲ ਸਿੰਘ ਅਤੇ ਹਰਜਿੰਦਰ ਸਿੰਘ ਦੀ ਪ੍ਰਾਗਰੈਸ ਬਾਰੇ ਵੀ ਸੁਰਜੀਤ ਤੋਂ ਜਾਣਕਾਰੀ ਲਈ ।

ਫਿਰ ਥੋੜੇ ਸਮੇਂ ਲਈ ਆਪ ਜੀ ਨੇ ਆਪਣਾ ਦਿਲਰੁਬਾ ਵਜਾਣਾ ਸ਼ੁਰੂ ਕਰ ਲਿਆ ਅਤੇ ਉਂਗਲਾਂ ਦੇ ਨਹੁੰਆਂ ਨਾਲ ਹੀ ਸਾਰੰਗੀ ਵਾਲੀ ਗਮਕ ਕਢ ਲਈ । ਸਤਿਗੁਰੂ ਜੀ ਇਸ ਗੱਲੋਂ ਬੜੇ ਕੁਸ਼ਲ ਹਨ ਕਿ ਜਦੋਂ ਉਹਨਾਂ ਦੇ ਮਨ ਵਿਚ ਕੋਈ ਸੁਰ ਜਾ

ਤਾਲ ਜਾਂ ਗੱਲ ਆ ਜਾਵੇ, ਹਰ ਹੱਥ ਆਈ ਚੀਜ਼ ਨੂੰ ਮਾਧਿਅਮ ਬਣਾਕੇ ਵਰਤ ਲੈਂਦੇ ਹਨ ।

**ਜੋਧਪੁਰ ਨੂੰ ?**

ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਦੀ ਪਤਨੀ ਨੂੰ ਹਵਾਈ ਜਹਾਜ਼ ਦੁਆਰਾ ਜੋਧਪੁਰ ਲੰਗਰ ਕਰਨ ਵਾਸਤੇ, ਅੱਜ, ਭੇਜਿਆ ਗਿਆ ਹੈ ।

ਜਦੋਂ ਮੈਂ ਦੁਬਾਰਾ ਕੋਠੀ ਆਇਆ ਤਾਂ 12-30 ਵਜ ਚੁਕੇ ਸਨ । ਸਤਿਗੁਰੂ ਜੀ ਪ੍ਰਸ਼ਾਦ ਛਕ ਰਹੇ ਸਨ । ਬੀਬੀ ਸਤਵੰਤ ਕੌਰ ਉਨ੍ਹਾਂ ਦੀ ਨੂੰਹ ਤੇ ਪੋਤਰੀਆਂ ਵੀ ਕੋਲ ਸਨ ਤੇ ਹੋਰ ਪਿਆਰੇ ਵੀ । ਪੰਜ ਕੁ ਮਿੰਟ ਬਾਅਦ ਮੈਂ ਅੰਦਰ ਦਾਖ਼ਲ ਹੋ ਗਿਆ ਤਾਂ ਸਚੇ ਪਾਤਸ਼ਾਹ ਇਕ ਮੰਜੇ ਪਰ ਪਾਸੇ ਪਰਨੇ ਪਏ ਹੋਏ, ਸ: ਅਵਤਾਰ ਸਿੰਘ ਝੱਬਰ, ਸ: ਹੰਸਪਾਲ, ਸ: ਮਨਚੰਦਾ ਅਤੇ ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟਰੈਵਲਜ਼ ਨਾਲ ਕੋਈ ਵਿਹਾਰਕ ਬਚਨ ਕਰ ਰਹੇ ਸਨ ।

ਸਤਿਗੁਰੂ ਜੀ ਆਰਾਮ ਕਰਨ ਲਈ ਅੱਜ ਦੋ ਵਜੇ ਹੀ ਇਕੱਲੇ ਹੋਏ ।

ਬਾਹਰ ਆ ਕੇ ਸ: ਹਰਵਿੰਦਰ ਸਿੰਘ ਹੰਸਪਾਲ ਨੇ ਮੈਨੂੰ ਕਿਹਾ : ਪੂਰੇ 3-30 ਵਜੇ ਤੁਸਾਂ ਤੇ ਮੈਂ ਸਤਿਗੁਰੂ ਜੀ ਪਾਸ ਬੈਠਕੇ ਇਕ ਪੁਸਤਕ ਦੀ ਭੂਮਕਾ ਪੜ੍ਹਨੀ ਹੈ । ਮਸਾਂ-ਮਸਾਂ ਵਕਤ ਲਿਆ ਹੈ ।

ਸ: ਹਰਵਿੰਦਰ ਸਿੰਘ ਹੰਸਪਾਲ ਨੇ ਦੱਸਿਆ : ਅੱਜ ਸਵੇਰੇ ਹੀ ਸਤਿਗੁਰੂ ਜੀ ਦਾ ਹੁਕਮ ਸੁਖਦਰਸ਼ਨ ਸਿੰਘ ਰਾਹੀਂ ਮਿਲਿਆ ਹੈ ਕਿ ਮੈਂ ਉਨ੍ਹਾਂ ਨਾਲ ਸਵੇਰੇ ਜੋਧਪੁਰ ਲਈ ਫ਼ਲਾਈਟ ਫੜਨੀ ਹੈ, ਪਰ ਕੱਲ੍ਹ ਤਾਂ ਆਪ ਨੇ ਹੁਕਮ ਕੀਤਾ ਨਹੀਂ । ਮੈਂ ਸਪੱਸ਼ਟ ਕੀਤਾ : ਸਤਿਗੁਰੂ ਜੀ ਦੇ ਨਾਲ ਰਹਿਣ ਵਾਲਾ, ਜਾਂ ਜਿਸਨੂੰ ਸਤਿਗੁਰੂ ਜੀ ਪਿਆਰ ਅਥਵਾ ਪਸੰਦ ਕਰਦੇ ਹੋਣ ਉਹ ਘਰ-ਬਾਰ ਤੇ ਕੰਮ-ਕਾਰ ਦੀ ਦੇਖ-ਰੇਖ ਓਨੇ ਵਿਚ ਹੀ ਕਰ ਸਕਦਾ ਹੈ ਜਿੰਨਾ ਸਮਾਂ ਸਤਿਗੁਰੂ ਜੀ ਤੋਂ ਦੂਰ ਹੋਵੇ ।

**ਵਾਹਵਾ ! ਵਾਹਵਾ !!**

ਸ਼ਾਮ ਦਾ ਦੀਵਾਨ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਸੀ । ਪਹਿਲਾਂ ਨਾਮ ਸਿਮਰਨ ਹੋ ਕੇ ਸੁਖਦੇਵ ਮੋਹਣ ਸਿੰਘ ਤੋਂ 'ਸਾਧੋ ਮਨ ਕਾ ਮਾਨ ਤਿਆਗੋ' ਸੁਣਿਆ ਗਿਆ । ਉਪਰੰਤ ਸੁਰਿੰਦਰ ਸਿੰਘ "ਸੁਮਨ" ਤੋਂ ਉਸਦੀ ਦਾੜ੍ਹੀ ਖੁਲ੍ਹਾਕੇ ਕੇਦਾਰੇ ਵਿਚ "ਹਰਿ ਕੇ ਨਾਮ ਕੇ ਵਿਉਪਾਰੀ" ਦਾ ਆਨੰਦ ਲਿਆ ਗਿਆ । ਕੇਦਾਰਾ ਜੰਮ ਗਿਆ । ਸਤਿਗੁਰੂ ਜੀ ਨੇ ਦੋ ਚਾਰ ਪ੍ਰਮਾਣ ਦੇ "ਹਰੀ ਕੇ ਨਾਮ ਦੇ ਵਪਾਰੀ" ਨੂੰ ਚਮਕਾਇਆ । ਏਸੇ ਦੌਰਾਨ ਇਕ ਕਾਗਜ਼ ਦੇ ਪੁਰਜ਼ੇ ਤੇ ਕੁਛ ਲਿਖਕੇ ਸਤਿਗੁਰੂ ਜੀ ਨੇ ਨਾਮਧਾਰੀ ਧਰਮਸਾਲਾ ਦੀ ਛੱਤ ਵਲ ਧਿਆਨ ਦਿਵਾਇਆ । ਇਸ ਵਿਚ ਕੁਛ ਖ਼ਰਾਬਾ ਆ ਰਿਹਾ ਸੀ ।

6-30 ਵਜੇ ਤਾਂ ਸਤਿਗੁਰੂ ਜੀ ਨੇ ਆਪ ਦਿਲਰੁਬਾ ਨੂੰ ਮੋਢੇ ਲਾ ਗਜ਼ ਖਿੱਚਿਆ । ਹਰਭਜਨ ਸਿੰਘ ਸਿਤਾਰ ਨੇ ਹਾਰਮੋਨੀਅਮ ਪਕੜ ਲਿਆ ਅਤੇ ਤਬਲੇ ਤੇ ਧੀਮੀ-

ਧੀਮੀ ਲੈ ਉਠੀ। ਸਤਿਗੁਰੂ ਜੀ ਨੇ ਸ਼ਬਦ ਦੀ ਟੇਕ ਛੇੜੀ : "ਜੀ ਮੈਂ ਘੋਲ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤ ਪਛਾਣਾ" ਅਤੇ ਨਾਲ ਹੀ ਇਕ ਦੋ ਮਸਤਾਨੇ ਵਾਹਵਾ ਵਾਹਵਾ ਕੂਕਦੇ ਫਟਕ ਪਏ ਦੀਵਾਨ ਵਿਚਾਲੇ। ਕੇਸ ਖਿਲਰ ਗਏ। 'ਕੇਸਾਂ ਕਾ ਕਰਿ ਚਵਰ ਢੁਲਾਵਾਂ' ਵਾਲੀ ਗੱਲ ਬਣ ਗਈ। ਸਾਰੇ ਮੰਡਪ ਵਿਚ ਜਿਵੇਂ ਪ੍ਰੇਮ ਅਤੇ ਵੈਰਾਗ ਦਾ ਵਾਤਾਵਰਣ ਬਣ ਗਿਆ। ਆਓ ਜ਼ਰਾ ਸ਼ਬਦ ਦੀਆਂ ਤੁਕਾਂ ਵਲ ਵੀ ਧਿਆਨ ਮਾਰ ਲਈਏ। ਸਤਿਗੁਰੂ ਸਾਹਵੇਂ ਹੋਣ, ਆਪ ਗਾਉਂਦੇ ਹੋਣ, ਸ਼ਬਦ ਗੁਰਬਾਣੀ ਦਾ ਹੋਵੇ, ਸੰਗੀਤ ਨਾਲ ਤਰ ਬਤਰ, ਫਿਰ ਭਲਾ ਨਾਮ ਰਸੀਏ ਕਿਵੇਂ ਜਰ ਕੇ ਬਹਿਣ। ਸ਼ਬਦ ਤਾਂ ਵੇਖੋ :

ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ।
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ।
[ਸਲੋਕ ਮਹਲਾ ਪ, ਆਦਿ ਗ੍ਰੰਥ, ਪੰਨਾ 964

7-30 ਰਾਤ ਤਕ ਆਨੰਦ ਛਾਇਆ ਰਿਹਾ।

## ਸ: ਮਹਿੰਦਰ ਡਾ: ਗੰ: ਦੇ ਘਰ

ਅਰਦਾਸ ਉਪਰੰਤ ਸਤਿਗੁਰੂ ਜੀ ਕੋਠੀ ਪਧਾਰੇ। ਅਸੀਂ—ਲੇਖਕ, ਗੁਰਦੇਵ ਸਿੰਘ, ਹਰਭਜਨ ਸਿੰਘ ਸਿਤਾਰ ਅਤੇ ਸੁਰਿੰਦਰ ਸਿੰਘ ਸੁਮਨ 8-30 ਵਜਦੇ ਨੂੰ ਮੁੜ ਕੋਠੀ ਪੂਸਾ ਰੋਡ ਜਾ ਪਹੁੰਚੇ। ਸਤਿਗੁਰੂ ਜੀ ਨੇ ਸੰਤ ਸੁਖਦਰਸ਼ਨ ਸਿੰਘ ਨੂੰ ਭੇਜ ਕੇ ਸ: ਸੇਵਾ ਸਿੰਘ ਨਾਮਧਾਰੀ ਏਜੈਂਸੀਜ਼ ਨੂੰ, ਜਮਨਾ ਪਾਰ ਕ੍ਰਿਸ਼ਨ ਨਗਰੋਂ, ਬੁਲਵਾਇਆ। ਆਪ ਹੇਠ ਲਿਖੇ ਸਰੀਰਾਂ ਨਾਲ ਸ: ਮਹਿੰਦਰ ਸਿੰਘ ਡਾਲਟਨ ਗੰਜ ਵਾਲਿਆਂ ਦੇ ਘਰ ਨੂੰ (ਕਰੋਲ ਬਾਗ਼) ਪੈਦਲ ਹੀ ਚਲ ਪਏ। ਨਾਲ ਸਨ : ਸੇਠ ਤ੍ਰਿਲੋਕ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ, ਸ: ਅਵਤਾਰ ਸਿੰਘ ਕਰੀਵਾਲਾ, ਸ: ਸਾਧਾ ਸਿੰਘ ਕੁੰਦੂਆ ਫਾਰਮ ਯੂ. ਪੀ., ਸ੍ਰੀ ਗੁਰਭਜਨ ਸਿੰਘ, ਸ: ਸੁਲੱਖਣ ਸਿੰਘ ਤ੍ਰੀ ਨਗਰ ਅਤੇ ਕੁਛ ਹੋਰ ਸਰੀਰ। ਪੂਰਬਾ ਨੂੰ ਪਤਾ ਨਹੀਂ ਸੀ ਲਗਾ ਬਾਅਦ ਵਿਚ ਉਸਨੂੰ ਵੀ ਬੁਲਾ ਲਿਆ ਗਿਆ। ਘਰ ਪਹੁੰਚਣ ਤਕ ਸ: ਸੇਵਾ ਸਿੰਘ ਵੀ ਪਹੁੰਚ ਗਿਆ।

ਅਗੇ ਬੀਬੀ, ਸੁਪਤਨੀ ਸ: ਮਹਿੰਦਰ ਸਿੰਘ ਅਤੇ ਦੋ ਵੱਡੇ ਲੜਕੇ ਸਤਿਗੁਰੂ ਜੀ ਦੇ ਸੁਆਗਤ ਕਰਨ ਵਾਲਿਆਂ ਵਿਚ ਸਨ। ਕਮਰਾ ਖੁਲ੍ਹਾ ਸੀ। ਸਾਰੀ ਸੰਗਤ ਵਿਛੇ ਫ਼ਰਸ਼ ਤੇ ਬੈਠ ਗਈ। ਸਤਿਗੁਰੂ ਜੀ ਵਿਛੇ ਹੋਏ ਪਲੰਘ ਤੇ ਸਨ। ਘਰ ਵਾਲਿਆਂ ਖਰਬੂਜ਼ੇ, ਅੰਬ, ਅਲੀਚੀ ਆਦਿ ਫਲ ਲਿਆ ਭੇਟ ਕੀਤੇ। ਸ੍ਰੀ ਸਤਿਗੁਰੂ ਜੀ ਤੇ ਸੰਗਤ ਨੇ ਰਸਨੀਂ ਲਾਏ ਤੇ ਖ਼ੁਸ਼ੀਆਂ ਬਖਸ਼ੀਆਂ। ਏਥੇ ਹੀ ਇਕ ਹਾਰਮੋਨੀਅਮ ਆ ਗਿਆ। ਸੁਰਿੰਦਰ ਸਿੰਘ ਸੁਮਨ ਅਤੇ ਹਰਭਜਨ ਸਿੰਘ ਨੇ ਥੋੜਾ ਸਮਾਂ ਸੁਰ-ਸਰਗਰਮ ਨਾਲ ਆਨੰਦ ਬੰਨ੍ਹੀ ਰਖਿਆ। ਗੱਲ ਗ਼ਜ਼ਲ ਦੀ ਤੁਰੀ ਤਾਂ ਸਤਿਗੁਰਾਂ ਬਚਨ ਕੀਤਾ : ਸੁਰ ਸਮਝ ਹੋਣ ਕਰਕੇ ਕਲਾਕਾਰ ਦੀ ਕਿਰਤ ਦਾ ਅਨੁਮਾਨ ਹੋ ਜਾਂਦਾ ਹੈ।

ਕੋਈ ਘੰਟਾ ਭਰ ਸਮਾ ਜਾਣ ਆਉਣ ਅਤੇ ਬੈਠਣ ਵਿਚ ਲਗਾ। ਅਤੇ ਫਿਰ ਸਤਿਗੁਰੂ ਜੀ ਕੋਠੀ ਆ ਗਏ ਸੰਗਤਾਂ ਸਮੇਤ। ਗੱਲ ਕੋਈ ਖ਼ਾਸ ਵਿਹਾਰੀ ਹੋਵੇਗੀ

ਜਿਸ ਕਰਕੇ ਸੇਵਾ ਸਿੰਘ ਜੀ ਨੂੰ ਬੁਲਾਇਆ ਗਿਆ ਸੀ। ਪਰ ਕੋਠੀ ਆਉਂਦਿਆਂ ਹੀ ਸਤਿਗੁਰੂ ਜੀ ਨੇ ਸਭ ਸੱਜਣਾਂ ਨੂੰ ਆਖਿਆ : ਸਵੇਰੇ ਪੰਜ ਵਜੇ ਤਕ ਆਸਾ ਦੀ ਵਾਰ ਦੀ ਸਮਾਪਤੀ ਹੋ ਜਾਵੇਗੀ ਸੋ ਸਾਧ ਸੰਗਤ ਉੱਦਮ ਨਾਲ ਅੰਮ੍ਰਿਤ ਵੇਲੇ, ਸਕੇਸ਼ ਸ਼ਨਾਨ ਕਰਕੇ ਤਿੰਨ ਸਾਢੇ ਤਿੰਨ ਤਕ ਰਮੇਸ਼ ਨਗਰ ਪਹੁੰਚ ਜਾਵੇ।

ਰਾਤ ਦੇ 10 ਵਜ ਚੁਕੇ ਸਨ।

## 13 ਜੂਨ 1978 ਮੰਗਲਵਾਰ
## ਨਵੀਂ ਦਿੱਲੀ

### ਸਤਿਗੁਰੂ ਜੀ ਜੋਧਪੁਰ ਨੂੰ

ਮੇਰੇ ਵਿਚਾਰ ਵਿਚ ਤਾਂ ਸ੍ਰੀ ਸਤਿਗੁਰੂ ਜੀ ਜਾ ਚੁਕੇ ਸਨ। ਉਹਨਾਂ ਅੱਜ ਜੋਧਪੁਰ ਲਈ ਸਵੇਰੇ 6 ਵਜੇ ਦੀ ਫ਼ਲਾਈਟ ਲੈਣੀ ਸੀ। ਨਿੱਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਤੋਂ ਬਿਨਾ ਸ: ਹੰਸਪਾਲ ਨੇ ਵੀ ਨਾਲ ਜਾਣਾ ਸੀ।

8 ਵਜੇ ਜਾਂ ਮੈਂ ਡਾ: ਅਮਰ ਭਾਰਤੀ ਨੂੰ ਨਾਲ ਲੈ ਆਪਣੇ ਲੜਕੇ ਮਨਧੀਰ ਸਿੰਘ ਨੂੰ ਕਰੋਲ ਬਾਗ ਦੇ ਹੋਮੀਓਪੈਥ ਡਾ: ਕੇ. ਐਲ. ਮਿਤਰਾ ਨੂੰ ਵਖਾਣ ਗਿਆ, ਤਾਂ ਉਹਦਾ 10 ਵਜੇ ਤੱਕ ਆਉਣਾ ਸੁਣਕੇ, ਸਮਾਂ ਬਿਤਾਣ ਦੇ ਖ਼ਿਆਲ ਨਾਲ, ਅਸੀਂ ਸੇਠ ਤ੍ਰਿਲੋਕ ਸਿੰਘ ਦੀ ਕੋਠੀ 1/6 ਬੀ, ਪੂਸਾ ਰੋਡ ਪੁਜੇ। ਪਤਾ ਲਗਾ ਸਤਿਗੁਰੂ ਜੀ ਅਜੇ ਏਥੇ ਹੀ ਹਨ। ਸਭ ਨੇ ਜਾ ਦਰਸ਼ਨ ਕੀਤੇ।

ਸ੍ਰੀ ਸਤਿਗੁਰੂ ਜੀ ਸੇਠ ਹੁਰਾਂ ਨਾਲ ਕੋਈ ਬਚਨ ਕਰਕੇ ਉਨ੍ਹਾਂ ਨੂੰ ਤੋਰਨ ਹੀ ਲਗੇ ਸਨ ਕਿ ਸਾਡਾ ਆਗਮਨ ਹੋ ਗਿਆ। ਦੋ ਕੁ ਮਿੰਟ ਵਿਚ ਇਹ ਦੱਸਦਿਆਂ ਕਿ ਜਹਾਜ਼ ਲੇਟ ਹੋ ਗਿਆ ਹੈ ਤੇ ਹੁਣ ਦੋ-ਢਾਈ ਵਜੇ ਜਾਵੇਗਾ, ਸਤਿਗੁਰੂ ਜੀ ਨੇ ਇਹ ਕਹਿਕੇ ਸਾਨੂੰ ਛੁਟੀ ਦਿਤੀ : ਚੰਗਾ ਹੁਣ ਤੁਸੀਂ ਜਾਓ, ਮੈਂ ਥੋੜਾ ਚਿਰ ਨੀਂਦ ਲੈਣਾ ਚਾਹੁੰਦਾ ਹਾਂ।

ਅਤੇ ਅਸੀਂ ਆਪਣੇ ਪ੍ਰੋਗਰਾਮ ਅਨੁਸਾਰ ਛਿੜ ਗਏ।

ਸਤਿਗੁਰੂ ਜੀ ਦੋ-ਢਾਈ ਵਜੇ ਜੋਧਪੁਰ ਲਈ ਉਡ ਗਏ ਹੋਣਗੇ। ਜੋਗਾ ਸਿੰਘ ਨਾਮ ਦਾ ਨੌਜੁਆਨ ਸਿੰਘ ਜਿਸਨੇ, ਫ਼ੋਜ ਵਿਚ, ਡਟਕੇ ਨਾਮਧਾਰੀ ਦਸਤਾਰ ਨੂੰ ਆਪਣੇ ਲਈ ਪਰਵਾਨ ਕਰਵਾਇਆ, ਉਹੋ ਦਰਸ਼ਨਾਂ ਦਾ ਤਲਬਗਾਰ ਸੀ।

ਅੱਜ ਦਾ ਲੰਗਰ ਸਤਿਗੁਰੂ ਸੀ ਨੇ ਸੰਤ ਮਹਿੰਦਰ ਸਿੰਘ ਡਾਲਟਨ ਗੰਜ ਵਾਲਿਆਂ ਦੇ ਕਰੋਲ ਬਾਗ਼ ਵਾਲੇ ਘਰ ਹੀ ਕੀਤਾ।

## 15 ਜੂਨ 1978 ਵੀਰਵਾਰ
## ਸ੍ਰੀ ਭੈਣੀ ਸਾਹਿਬ

### ਸੱਸ ਗੁਜ਼ਰ ਗਈ

ਮੈਨੂੰ 12-6-78 ਨੂੰ ਕਿਹਾ ਗਿਆ ਸੀ ਕਿ ਮੈਂ 15 ਜੂਨ ਨੂੰ ਸ੍ਰੀ ਭੈਣੀ ਸਾਹਿਬ ਪਹੁੰਚ ਜਾਵਾਂ। ਸੋ ਮੈਂ ਕੱਲ ਆਪਣੀ ਲੜਕੀ ਅਵਿਨਾਸ਼ ਨਾਲ ਯਾਤਰਾ ਅਰੰਭ ਕਰਕੇ,

ਲੁਧਿਆਣਿਓਂ ਉਸਨੂੰ ਸੁਰ ਸਿੰਘ ਪਿੰਡ ਲਈ ਫ਼ੀਰੋਜ਼ਪੁਰ ਦੀ ਬੱਸ ਤੇ ਚੜ੍ਹਾ ਆਪ ਆਪਣੇ ਸਹੁਰੇ ਪਿੰਡ ਕੰਗ ਅਰਾਈਆਂ (ਨਜ਼ਦੀਕ ਫਲੌਰ) ਪਹੁੰਚ ਗਿਆ । ਘਰ ਗਿਆਂ ਪਤਾ ਲਗਾ ਕਿ ਮੇਰੀ ਸੱਸ ਬੇਬੇ ਆਸ ਕੌਰ (90) ਜੁ ਸ: ਸ਼ਾਮ ਸਿੰਘ ਅਟਾਰੀ ਵਾਲੇ ਦੇ ਖ਼ਾਨਦਾਨ ਨਾਲ ਸੰਬੰਧ ਰਖਦੀ ਸੀ, 12-6-78 ਨੂੰ ਸੁਰਗਵਾਸ ਹੋ ਗਈ ਹੈ । ਰਾਤ ਪਰਵਾਰ ਨਾਲ ਬੈਠ ਅੱਜ ਸਵੇਰੇ 10 ਵਜੇ ਭੈਣੀ ਸਾਹਿਬ ਪੁੱਜਾ ।

### ਆਮਦ

ਸ੍ਰੀ ਸਤਿਗੁਰੂ ਜੀ ਵੀ ਅਜੇ ਹੁਣੇ ਪਹੁੰਚੇ ਜਾਪਦੇ ਸਨ । ਕੋਠੀ ਦੇ ਗੇਟ ਸਾਹਵੇਂ ਆਪ ਦੀ ਕਾਰ ਖਲੋਤੀ ਸੀ । ਦਰਸ਼ਨ ਯਾਚਕਾਂ ਦੀ ਇਕ ਤਕੜੀ ਗਿਣਤੀ ਚਰਨੀਂ ਹੱਥ ਲਾ ਹਟੀ ਸੀ । ਸਤਿਗੁਰੂ ਜੀ ਅਜੇ ਡਿਉਢੀ ਵਿਚ ਹੀ ਸਨ ਕਿ ਮੈਂ ਵੀ ਜਾ ਨਮਸਕਾਰ ਕੀਤੀ । ਸਤਿਗੁਰੂ ਜੀ ਨੇ ਫ਼ੌਰਨ ਆਖਿਆ : ਮੈਂ ਆਉਂਦਿਆਂ ਹੀ ਪੁੱਛਿਆ ਸੀ ਕਵੀ ਹੁਰੀਂ ਆਏ ਹਨ ਕਿ ਨਹੀਂ ।

ਮੈਨੂੰ ਛਕਣ ਛਕਾਣ ਲਈ ਤੇ ਬਾਹਰਲੇ ਡੇਰੇ ਜਾਣ ਲਈ ਕਹਿ ਕੇ ਆਪ ਕੋਠੀ ਵਿਚ ਚਲੇ ਗਏ । ਪਰਵਾਰ ਨਾਲ ਬਚਨ ਅਤੇ ਇਸ਼ਨਾਨ ਪਾਣੀ ਕਰ, ਪ੍ਰਸ਼ਾਦਾ ਛਕ, ਆਰਾਮ ਹਿਤ ਆਪਣੇ ਕਮਰੇ ਵਿਚ ਜਾ ਬਿਰਾਜੇ ।

### ਜੋਧਪੁਰ ਦੇ ਮੇਲੇ ਬਾਰੇ

ਸੰਤ ਤਰਸੇਮ ਸਿੰਘ ਦੇ ਕਮਰੇ ਵਿਚ ਬੈਠਿਆਂ ਸਤਿਗੁਰੂ ਜੀ ਦੇ ਨਿੱਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਕਾ ਨੇ ਦੱਸਿਆ : ਜੋਧਪੁਰ ਵਿਚ ਸ੍ਰੀ ਜੋਗਾ ਸਿੰਘ-ਸ੍ਰੀ ਸੁਰਿੰਦਰ ਸਿੰਘ ਦੇ ਉੱਦਮ ਨਾਲ ਮੇਲਾ ਹੋਇਆ ਹੈ । ਰਿਹਾਇਸ਼ ਸੁਰਿੰਦਰ ਸਿੰਘ ਕੇ ਘਰ ਹੀ ਰਹੀ । ਜੋਧਪੁਰ ਵਿਚ ਇਨ੍ਹਾਂ ਸਿੰਘਾਂ ਦੇ ਉਦਮ ਨਾਲ ਵੱਡੇ ਵੱਡੇ ਅਧਿਕਾਰੀ ਅਤੇ ਰਾਜਾ ਪਰਵਾਰ ਵੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ । ਪੰਡਿਤ ਜੀ, ਖਜ਼ਾਨ ਸਿੰਘ ਰਾਗੀ, ਸੰਤ ਬਲਵੰਤ ਸਿੰਘ, ਉਨ੍ਹਾਂ ਦਾ ਲੜਕਾ, ਸੋਹਣ ਸਿੰਘ ਢੁਲਕੱਈਆ ਦਿੱਲੀਓਂ ਪਹਿਲਾਂ ਹੀ ਗਏ ਹੋਏ ਸਨ । ਦੋ ਦੀਵਾਨ ਬਹੁਤ ਪ੍ਰਭਾਵਸ਼ਾਲੀ ਹੋਏ ।

"ਜਹਾਜ਼ਾਂ ਦੀ ਬੇਯਕੀਨੀ ਕਾਰਨ ਆਗਿਆ ਹੋਈ ਕਿ ਰੇਲ ਵਿਚ ਵਾਪਸੀ ਦਾ ਪ੍ਰਬੰਧ ਕੀਤਾ ਜਾਇ । ਪ੍ਰਬੰਧ ਉਪਰੰਤ ਜਹਾਜ਼ ਦਾ ਚਲਣਾ ਵੀ ਨਿਸਚਿਤ ਹੋ ਗਿਆ, ਸੋ ਜਹਾਜ਼ ਦੀਆਂ ਟਿਕਟਾਂ ਲੈ ਲਈਆਂ ਗਈਆਂ । ਜਾਣਾ 14 ਜੂਨ ਨੂੰ ਪਹਿਲਾਂ ਬੰਬਈ ਨੂੰ ਸੀ ਓਥੋਂ ਦਿੱਲੀ ਆਉਣਾ ਸੀ ਪਰ ਜਹਾਜ਼ ਸਿੱਧਾ ਦਿੱਲੀ ਦਾ ਮਿਲ ਗਿਆ ਤਾਂ ਕੱਲ ਸ਼ਾਮੀਂ 6 ਵਜੇ ਦਿੱਲੀ ਆ ਲੱਥੇ । ਏਸੇ ਸਵੇਰੇ 4 ਵਜੇ ਦਿੱਲੀਓਂ ਚੱਲ ਕੇ 7-30 ਵਜੇ ਤਕ ਚੰਡੀਗੜ੍ਹ ਪਹੁੰਚ ਗਏ । ਏਥੇ ਸੰਗਤ ਨੂੰ, ਜੁ ਆਸਾ ਦੀ ਵਾਰ ਉਪਰੰਤ ਅਜੇ ਧਰਮਸਾਲਾ ਹੀ ਬੈਠੀ ਸੀ, ਸਤਿਗੁਰੂ ਜੀ ਨੇ ਦਰਸ਼ਨ ਦਿਤੇ । ਏਥੋਂ ਚਲ ਕੇ ਆਪ ਖਰੜ ਵਿਖੇ ਸ: ਸ਼ਮਸ਼ੇਰ ਸਿੰਘ ਜੋਸ਼ (ਕਾਮਰੇਡ) ਪਾਸ ਰੁਕੇ । ਸਤਿਗੁਰੂ ਜੀ ਅਤੇ ਕਾਮਰੇਡ ਜੋਸ਼ ਨੇ ਬਹੁਤ ਸਾਰੇ ਵਿਚਾਰ ਸਾਂਝੇ ਕੀਤੇ ।

## ਨੈਨੀਤਾਲ ਦੀ ਇਕ ਰਾਤ

ਸੰਤ ਤਰਸੇਮ ਸਿੰਘ ਆਏ ਤਾਂ ਉਹਨਾਂ ਸਤਿਗੁਰਾਂ ਦੇ ਨੈਨੀਤਾਲ ਯੂ. ਪੀ. ਵਿਚ ਜਾਣ ਦੀ ਵਾਰਤਾ ਸੁਣਾਈ : "ਸਤਿਗੁਰੂ ਜੀ ਨੇ ਐਤਕਾਂ ਯੂ. ਪੀ. ਫ਼ਾਰਮ ਤੇ ਗਿਆਂ ਨੈਨੀਤਾਲ ਜਾਣ ਦਾ ਪ੍ਰੋਗਰਾਮ ਬਣਾ ਲਿਆ । ਆਪਣੇ ਜਾਣ ਤੋਂ ਪਹਿਲੋਂ ਸੰਤ ਝਿੰਮਣ ਸਿੰਘ ਸੰਤ ਨਗਰ ਨਗਰ ਦੇ ਲੜਕੇ ਰਛਪਾਲ ਸਿੰਘ ਨੂੰ ਨੈਨੀਤਾਲ ਭੇਜਿਆ ਤਾਕਿ ਉਹ ਸੁੱਚੇ ਜਲ ਦਾ ਪਤਾ ਕਰ ਰਖੇ ਅਤੇ ਰਿਹਾਇਸ਼ ਲਈ ਕਮਰੇ ਲੈ ਰਖੇ ।

"ਪਰ ਅਗਲੇ ਦਿਨ ਜਦੋਂ ਸ੍ਰੀ ਸਤਿਗੁਰੂ ਜੀ ਨਾਲ ਅਸੀਂ—ਸ੍ਰੀ ਮਾਤਾ ਜੀ, ਬੀਬਾ ਜੀ, ਠਾਕਰ ਊਦੇ ਸਿੰਘ ਜੀ, ਪੂਰਖਾ ਜੀ, ਮੈਂ ਅਤੇ ਹੋਰ ਸਰੀਰ—10 ਵਜੇ ਨੈਨੀਤਾਲ ਪਹੁੰਚੇ ਤਾਂ ਰਛਪਾਲ ਸਿੰਘ ਨੂੰ ਭਾਲਣਾ ਪਿਆ । ਪਰ ਰਛਪਾਲ ਸਿੰਘ ਅਜੇ ਪਾਣੀ ਦੀ ਤਲਾਸ਼ ਵਿਚ ਹੀ ਸੀ । ਮਕਾਨ ਕਰਾਏ ਤੇ ਕਰਨਾ ਤਾਂ ਉਹਨੂੰ ਭੁਲ ਹੀ ਗਿਆ ।

"ਸੱਚੇ ਪਾਤਸ਼ਾਹ ਜੀ ਨੂੰ ਹਕੀਕਤ ਦਾ ਪਤਾ ਲਗਾ ਤਾਂ ਉਹਨਾਂ ਮੈਨੂੰ ਤਾਂ ਮਕਾਨ ਤਲਾਸ਼ ਕਰਨ ਦੀ ਆਗਿਆ ਕੀਤੀ ਅਤੇ ਆਪ ਪਾਣੀ ਦੀ ਭਾਲ ਵਿਚ ਨਿਕਲੇ । ਸਾਨੂੰ ਸੁੱਚੇ, ਨਦੀ ਜਲ ਦੀ ਲੋੜ ਸੀ । ਇਕ ਜਗਹ ਸ਼ੁਧ ਜਲ ਮਿਲਿਆ ਤਾਂ ਆਪ ਨੇ ਇਸ਼ਨਾਨ ਕਰਕੇ, ਨਾਲ ਗਏ ਸਾਰੇ ਸਰੀਰਾਂ ਨਾਲ ਓਥੇ ਹੀ ਬੈਠਕੇ ਪ੍ਰਸ਼ਾਦਾ ਛਕ ਲਿਆ । ਕ੍ਰਿਪਾ ਕੀਤੀ, ਮੇਰੇ ਵਾਸਤੇ ਆਪ ਪ੍ਰਸ਼ਾਦਾ ਲੈ ਕੇ ਆਏ । ਦੋ ਵਜੇ ਤਕ ਸਾਨੂੰ ਕ੍ਰਿਸ਼ਨਾ ਹੋਟਲ ਵਾਲਿਆਂ ਤੋਂ ਕੇਵਲ ਇਕ ਕਮਰਾ ਮਿਲਿਆ ।

"ਕੁਛ ਸਮਾਂ ਅਸੀਂ ਨੈਨੀਤਾਲ ਲੇਕ ਵਿਚ ਜਾ ਕੇ ਨੌਕਾ-ਵਿਹਾਰ ਕੀਤਾ, ਅਰਥਾਤ ਬੇੜੀਆਂ ਚਲਾਈਆਂ । ਉਪਰੰਤ, ਰਾਤੀਂ 8 ਵਜੇ ਭੀਮ ਤਾਲ ਦਾ ਨਜ਼ਾਰਾ ਲੈਣ ਚਲੇ ਗਏ । ਕੁਵੇਲੇ ਆ ਕੇ ਹੋਟਲ ਵਿਚ ਬਿਰਾਜੇ । ਸਵੇਰੇ 3 ਵਜੇ, ਸੱਚੇ ਪਾਤਸ਼ਾਹ ਜੀ ਨੇ ਸਾਡੇ ਪਾਸੋਂ ਗੜਵਾ ਉਠਾ ਲਿਆ । ਮੇਰੀ ਜਾਗ ਖੁਲ੍ਹ ਗਈ । ਸਾਰੇ ਜਥੇ ਨੇ 4 ਵਜੇ ਤਕ ਇਸ਼ਨਾਨ ਕਰਕੇ ਨਾਮਧਾਰੀ ਫ਼ਾਰਮ ਯੂ. ਪੀ. ਨੂੰ ਚਾਲੇ ਪਾ ਦਿਤੇ ।" ਤਰਸੇਮ ਸਿੰਘ ਨੇ ਗੱਲ ਮੁਕਾ ਦਿਤੀ ।

## ਭੈਣੀ ਸਾਹਿਬ ਵਿਚ ਕਮਿਊਨਿਸਟ

ਅੱਜ 12-30 ਵਜੇ ਦੇ ਕਰੀਬ ਇਕ ਖੁਲ੍ਹੀ ਜੀਪ ਵਿਚ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਸਕੱਤਰ ਪੰਜਾਬ ਸਟੇਟ ਸੀ. ਪੀ. ਆਈ., ਇਹਨਾਂ ਦੀ ਧਰਮ ਪਤਨੀ ਬੀਬੀ ਗੁਰਦੇਵ, ਸਪੁਤਰ ਸੁਮੀਰ ਅਤੇ ਕਾਮਰੇਡ ਜਗਜੀਤ ਸਿੰਘ ਆਨੰਦ ਐਮ. ਪੀ. ਮੁਖ ਸੰਪਾਦਕ "ਨਵਾਂ ਜ਼ਮਾਨਾ" ਆ ਗਏ । ਸੁਭਾਵਕ ਸੀ, ਮੈਨੂੰ ਆਪਣੇ ਸਾਥੀਆਂ ਨੂੰ ਵੇਖਕੇ ਖ਼ੁਸ਼ੀ ਹੁੰਦੀ ।

ਸੰਤ ਦਲੀਪ ਸਿੰਘ ਸੰਪਾਦਕ 'ਨਿਰੀਖਿਅਕ' ਨੇ ਲੰਗਰ ਪਾਣੀ ਦੀ ਸੇਵਾ ਕੀਤੀ ਕਰਵਾਈ । ਸ੍ਰੀ ਸਵਰਨ ਸਿੰਘ ਸਨੇਹੀ ਵੀ ਇਸ ਅਵਸਰ ਤੇ ਮੌਜੂਦ ਸੀ । ਕਾਮਰੇਡ ਇਸ ਮਨੋਰਥ ਨਾਲ ਆਏ ਸਨ ਕਿ 18-6-78 ਨੂੰ ਜਲੰਧਰ ਵਿਚ ਇਕ ਸਰਬ ਪਾਰਟੀ ਕਨਵੈਨਸ਼ਨ ਹੋ ਰਹੀ ਹੈ ਤਾਕਿ ਪੰਜਾਬ ਪ੍ਰਾਂਤ ਦੇ ਫ਼ਿਰਕੂ ਅਮਨ ਨੂੰ ਬਹਾਲ

ਕੀਤਾ ਤੇ ਕਾਇਮ ਰਖਿਆ ਜਾਵੇ, ਇਸ ਵਿਚ ਨਾਮਧਾਰੀ ਵੀ ਸ਼ਾਮਲ ਹੋਣ। ਇਹਨਾਂ ਸੱਜਣਾਂ ਡੇਢ ਵਜੇ ਤਕ ਲੁਧਿਆਣੇ ਜਾਣਾ ਸੀ। ਸੰਤ ਮੇਲਾ ਸਿੰਘ ਰਛੀਨ ਜਥੇਦਾਰ ਨੂੰ ਸਤਿਗੁਰੂ ਜੀ ਪ੍ਰਤੀ ਸੁਨੇਹਾ ਦੇ ਕੇ ਇਹ ਚਲੇ ਗਏ। ਸੱਚੇ ਪਾਤਸ਼ਾਹ ਇਸ ਸਮੇਂ ਬਿਰਾਜ ਰਹੇ ਸਨ।

ਸਤਿਗੁਰੂ ਜੀ ਨੇ ਇਸ਼ਨਾਨ ਕਰਕੇ 2 ਵਜੇ ਸ੍ਰੀ ਸਵਰਨ ਸਿੰਘ ਸਨੇਹੀ ਅਤੇ ਮੈਨੂੰ ਯਾਦ ਕੀਤਾ। ਮੇਰੇ ਪਹੁੰਚਣ ਸਮੇਂ ਆਪ ਜੀ, ਕੋਠੀ ਦੇ ਘਾਹ ਕਿੱਤੇ ਵਿਚ, ਚੀਲ ਦੀ ਛਾਵੇਂ ਵਿਛੀ ਸਫ ਉਤੇ, ਆਪਣੇ ਆਸਣ ਤੇ ਸਸ਼ੋਭਤ ਸਨ। ਆਪ ਦੇ ਪਾਸ ਠਾਕਰ ਦਲੀਪ ਸਿੰਘ ਜੀ ਬੈਠੇ ਹੋਏ ਸਨ। ਚਿਹਰਿਓਂ ਕਮਜ਼ੋਰ, ਦਾੜ੍ਹੇ ਵਿਚ ਕੁਛ ਵਾਲ ਚਿੱਟੇ। ਜਾਪਦੈ ਦਵਾਈ ਰਾਸ ਨਹੀਂ ਆ ਰਹੀ।

## ਸੰਤ ਹਰਨਾਮ ਦਾਸ ਉਦਾਸੀ

ਸੰਤ ਹਰਨਾਮ ਦਾਸ ਜੀ ਉਦਾਸੀ, ਕਪੂਰਥਲਾ ਵਾਲੇ ਵੈਸਾਖੀਆਂ ਨਾਲ ਚਲਦੇ ਸਤਿਗੁਰੂ ਜੀ ਪਾਸ ਆਏ। ਉਹ ਇਕ ਹਾਦਸੇ ਵਿਚ ਚੂਕਣੇ ਦੀ ਹੱਡੀ ਟੁਟ ਜਾਣ ਕਾਰਨ, ਹੁਣ ਵੈਸਾਖੀਆਂ ਤੇ ਨਿਰਭਰ ਸਨ। ਉਹਨਾਂ ਹੱਥ ਜੋੜ, ਚਰਨਾਂ ਤੇ ਸਿਰ ਝੁਕਾ, ਸੱਚੇ ਪਾਤਸ਼ਾਹ ਜੀ ਨੂੰ ਨਮਸਕਾਰ ਕੀਤੀ।

## ਅਵਤਾਰ ਸਿੰਘ ਨੂੰ ਜ਼ਮੀਨ

ਸੰਤ ਹਰਨਾਮ ਦਾਸ ਜੀ ਨੂੰ ਵਿਦਾ ਕਰਕੇ ਸਤਿਗੁਰਾਂ ਸੰਤ ਮੁਖ਼ਤਾਰ ਸਿੰਘ ਯੂ. ਪੀ. ਵਾਲੇ ਨੂੰ ਬੁਲਾ ਲਿਆ। ਉਸਨੂੰ ਆਗਿਆ ਕੀਤੀ ਕਿ ਉਹ ਚਾਰ ਏਕੜ ਜ਼ਮੀਨ ਦੀ ਮਾਲਕੀ ਸ੍ਰੀ ਅਵਤਾਰ ਸਿੰਘ ਅੰਮ੍ਰਿਤਸਰ ਕਲਾਂ (ਸਰਸਾ) ਦੇ ਹਵਾਲੇ ਕਰ ਦੇਵੇ ਅਤੇ ਇਹਦੇ ਕਾਗਜ਼ਾਤ ਵੀ ਨਾਲ ਦੇ ਦੇਵੇ। ਸੰਤ ਬਲਕਾਰ ਸਿੰਘ ਵੀ ਇਸ ਵੇਲੇ ਹਾਜ਼ਰ ਸੀ। ਮੁਖ਼ਤਾਰ ਸਿੰਘ ਨੇ ਹੱਥ ਜੋੜ ਕੇ ਆਗਿਆ ਪਰਵਾਨ ਕੀਤੀ।

ਅਵਤਾਰ ਸਿੰਘ ਘੁੰਮਣ ਨੂੰ ਆਖਿਆ ਗਿਆ ਕਿ ਉਹ 30 ਜੂਨ ਤੱਕ ਯੂ. ਪੀ. ਵਿਚ ਜਾ ਕੇ ਜ਼ਮੀਨ ਲੈ ਲਵੇ ਅਤੇ ਰਜਿਸਟਰੀ ਵੀ। ਉਸ ਵੀ "ਸਤਿ ਬਚਨ" ਕਿਹਾ।

ਏਨੇ ਚਿਰ ਨੂੰ ਨਾਮ ਸਿਮਰਨ ਆਰੰਭ ਕਰਨ ਦਾ ਅਰਦਾਸਾ, ਹਰਿਮੰਦਰ ਵਿਚ ਸਾਧ ਸੰਗਤ ਵਲੋਂ ਹੋ ਗਿਆ। ਸੱਚੇ ਪਾਤਸ਼ਾਹ ਹਰਿਮੰਦਰ ਨੂੰ ਚਲੇ ਗਏ।

ਨਿਤਨੇਮ ਦੇ ਸਮੇਂ ਵਿਚ ਸ੍ਰੀ ਸਵਰਨ ਸਿੰਘ ਸਨੇਹੀ ਨੇ ਨਾਮਧਾਰੀ ਨਿਤਨੇਮ ਲਈ ਆਪਣੀ ਲਿਖੀ ਭੂਮਿਕਾ ਵਿਚ ਦੁਬਾਰਾ ਕੱਟ-ਛਾਂਟ ਕਰ ਲਈ।

## ਸ਼ਾਮ ਦਾ ਦੀਵਾਨ

ਨਾਮ ਸਿਮਰਨ ਤੋਂ ਬਾਅਦ ਚਾਰ ਵਜੇ ਕੀਰਤਨ ਦੀ ਵਾਰੀ ਆਈ। ਮੈਂ ਸਨੇਹੀ ਪਾਸੋਂ ਉਠਕੇ ਦੀਵਾਨ ਵਿਚ ਚਲਾ ਗਿਆ। ਹਰੀ ਮੰਦਰ ਵਿਚ ਪਰਵੇਸ਼ ਦੁਆਰ ਤੋਂ ਦੂਰ, ਸਾਹਮਣੇ ਬੀਬੀਆਂ ਖੱਬੇ ਹੱਥ, ਸਤਿਗੁਰੂ ਜੀ ਦੇ ਪਿਛੇ ਸਤਿਕਾਰੇ ਸਿੱਖ, ਸਤਿਗੁਰੂ ਜੀ ਦੇ ਸੱਜੇ ਰਾਗੀ ਬੱਚੇ ਤੇ ਹੋਰ ਸੰਗਤ ਬੈਠੀ ਸੀ।

ਬੱਚਿਆਂ ਵਿਚੋਂ ਸਭ ਤੋਂ ਪਹਿਲੋਂ ਬਲਜੀਤ ਸਿੰਘ ਨੇ ਜੈਤਸਰੀ ਵਿਚ ਜੈਤਸਰੀ ਰਾਗ ਦਾ ਸ਼ਬਦ ਗੰਵਿਆ : ਹਰਿਜਨ ਸਿਮਰਉ ਹਿਰਦੈ ਰਾਮ । ਸੁੰਦਰ ਤੇ ਮੁਰਕੀਦਾਰ ਸੁਰ, ਤਾਲ ਵਿਚ ਵਧੀਆ । ਫਿਰ ਸਤਿਗੁਰੂ ਜੀ ਨੇ, ਭਾਈ ਤਾਬਾ ਰਬਾਬੀ ਤੋਂ ਸਿੱਖਿਆ ਸ਼ਬਦ "ਹਰਿ ਜੂ ਰਾਖਿ ਲੇਹੁ ਪਤਿ ਮੇਰੀ" ਦਾ ਆਪ ਗਾਇਨ ਕੀਤਾ । ਉਪਰੰਤ ਟੀਟੂ ਤੇ ਉਹਦੇ ਸਾਥੀ ਬਲਦੇਵ ਸਿੰਘ ਅੰਬੇ ਆਦਿ ਨੇ ਇਕ-ਇਕ ਸ਼ਬਦ ਸੁਣਾਇਆ ।

### ਸਰਬ ਪਾਰਟੀ ਕਨਵੈਨਸ਼ਨ

ਦੀਵਾਨ ਉਪਰੰਤ, ਬਾਹਰਲੇ ਡੇਰੇ, ਠਾਕਰ ਦਲੀਪ ਸਿੰਘ ਜੀ, ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਦਲੀਪ ਸਿੰਘ ਨਿਰੀਖਿਅਕ, ਜਥੇਦਾਰ ਮੇਲਾ ਸਿੰਘ ਰਛੀਨ, ਸੱਚੇ ਪਾਤਸ਼ਾਹ ਜੀ ਦੀ ਇੰਤਜ਼ਾਰ ਕਰ ਰਹੇ ਸਨ । ਆਪ ਛੇ ਵਜੇ ਸ਼ਾਮੀ ਪਧਾਰੇ । ਇਹਨਾਂ ਨੂੰ ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਇਹ ਜਲੰਧਰ ਦੀ ਸਰਬ ਪਾਰਟੀ ਅਮਨ ਕਨਵੈਨਸ਼ਨ ਵਿਚ 50-60 ਸਰੀਰ ਹੋਰ ਨਾਲ ਲੈ ਕੇ ਜਾਣ ।

ਸੰਤ ਬਲਵੰਤ ਸਿੰਘ ਰੁਪਰਾਇ, ਗੜ੍ਹੀ ਮਹਾਂ ਸਿੰਘ, ਨੂੰ ਬੁਲਾਕੇ, ਹੁਕਮ ਕੀਤਾ ਕਿ ਇਹ ਜ਼ਿਲਾ ਜਲੰਧਰ ਦੇ ਸੂਬਾ ਅਮਰੀਕ ਸਿੰਘ ਜੀ ਨੂੰ ਮਿਲਕੇ ਆਖਣ ਕਿ ਉਹ 18-6-78 ਨੂੰ ਘਟੋ ਘਟ 20 ਬੰਦੇ ਲੈਕੇ ਜਲੰਧਰ ਕਨਵੈਨਸ਼ਨ ਵਿਚ 10 ਵਜੇ ਤਕ ਪੁੱਜ ਜਾਣ ।

### ਠਾਕਰ ਦਲੀਪ ਸਿੰਘ ਜੀ

ਠਾਕਰ ਦਲੀਪ ਸਿੰਘ ਜੀ ਅੱਜ ਕੱਲ ਸ੍ਰੀ ਭੈਣੀ ਸਾਹਿਬ ਵਿਚ ਹੀ ਟਿਕੇ ਹੋਏ ਹਨ ਅਤੇ ਹੱਥ ਜੋੜੀ ਸਤਿਗੁਰੂ ਜੀ ਦੀ ਤਾਬਿਆ ਵਿਚ ਰਹਿੰਦੇ ਹਨ । ਜਦੋਂ ਜਿਸਨੂੰ ਬੁਲਾਣਾ ਹੋਵੇ ਸਤਿਗੁਰੂ ਜੀ ਇਨ੍ਹਾਂ ਨੂੰ ਹੁਕਮ ਕਰਦੇ ਹਨ, ਉਸ ਵਿਅਕਤੀ ਨੂੰ ਬੁਲਾਣ ਦਾ ਪ੍ਰਬੰਧ ਅਗੋਂ ਠਾਕਰ ਜੀ ਕਰਦੇ ਹਨ ।

ਕੁਛ ਸਮਾਂ ਸਤਿਗੁਰੂ ਜੀ ਨੇ ਠਾਕਰ ਜੀ ਵੱਡਿਆਂ, ਸੰਤ ਤਰਸੇਮ ਸਿੰਘ ਸਕੱਤਰ ਅਤੇ ਸੰਤ ਬਲਕਾਰ ਸਿੰਘ ਯੂ. ਪੀ. ਵਾਲੇ ਨਾਲ ਇਕਾਂਤ ਵਿਚ ਗੱਲਬਾਤ ਕੀਤੀ । 7-40 ਵਜੇ ਸ਼ਾਮੀਂ ਇਹਨਾਂ ਤੋਂ ਵਿਹਲੇ ਹੋ ਕੇ ਸੰਤ ਅਪਾਰ ਸਿੰਘ ਬੀੜ ਵਾਲੇ ਨੂੰ ਬੁਲਾਕੇ ਉਪ੍ਰੋਕਤ ਸੱਜਣਾਂ ਦੇ ਬੈਠਿਆਂ ਕੁਛ ਬਚਨ ਕੀਤੇ ।

### ਇਕ ਇਕ ਮਿੰਟ ਕਰਦਿਆਂ...

ਮੇਰੇ ਗਿਆਂ ਸਤਿਗੁਰੂ ਜੀ ਮੁਸਕ੍ਰਾਏ ਤੇ ਬਚਨ ਕੀਤਾ : ਇਕ-ਇਕ ਮਿੰਟ ਕਰ-ਦਿਆਂ 60 ਮਿੰਟ ਹੋ ਜਾਂਦੇ ਹਨ । ਵਕਤ ਗੁਜ਼ਰਦਿਆਂ ਪਤਾ ਈ ਨਹੀਂ ਲਗਦਾ, ਕਦੋਂ ਰਾਤ ਪੈ ਜਾਂਦੀ ਹੈ । ਅਸਲ ਵਿਚ ਵਕਤ ਅਤੇ ਅਸੀਂ ਦੋਵੇਂ ਨਾਲੋ-ਨਾਲ ਗੁਜ਼ਰ ਰਹੇ ਹੁੰਦੇ ਹਾਂ । ਜੇ ਵਕਤ ਗੁਜ਼ਰਦਾ ਹੈ ਤਾਂ ਅਸੀਂ ਕਿਹੜੇ ਖਲੋਤੇ ਰਹਿੰਦੇ ਹਾਂ ।

ਸ੍ਰੀ ਸਨੇਹੀ ਨੂੰ ਆਗਿਆ ਹੋਈ : ਮੈਨੂੰ ਤਾਂ 35 ਸਫ਼ੇ ਦੀ ਭੂਮਿਕਾ ਵੀ ਵੱਡੀ

ਲਗਦੀ ਹੈ । ਤੁਸੀਂ ਜਿਨੀ ਘਟਾ ਸਕਦੇ ਹੋ ਘਟਾਓ । ਫੇਰ ਫ਼ਰਮਾਇਆ : ਜੇ ਬਹੁਤ ਮੁਸ਼ਕਲ ਜਾਪਦੀ ਹੈ ਤਾਂ 35 ਤੋਂ ਵੀ 10 ਸਫ਼ੇ ਵਧੇ ਰਹਿਣ ਦਿਓ ।

## ਮਜ਼ਹਬੀ ਸਿੰਘਾਂ ਦੀ ਬੇਨਤੀ

ਏਥੇ ਬੈਠਿਆਂ ਹੀ ਤਿਨ ਨਾਮਧਾਰੀ ਮਜ਼ਹਬੀ ਸਿੰਘ ਆਏ । ਸੰਤ ਈਸ਼ਰ ਸਿੰਘ ਆਦਿ; ਇਹ ਭੈਣੀ ਸਾਹਿਬ ਵਿਚ ਖੜਾਵਾਂ ਪਊਇਆਂ ਦੀਆਂ ਜੋੜੀਆਂ ਬਣਾਉਂਦੇ ਹਨ । ਸੰਤ ਈਸ਼ਰ ਸਿੰਘ ਨੇ ਹੱਥ ਜੋੜ ਕੇ ਅਰਜ਼ ਕੀਤੀ : ਗਰੀਬ ਨਿਵਾਜ, ਸਾਡੇ ਸਿਰ ਉਤੇ ਕਰਜ਼ ਹੈ ਸਰਕਾਰੀ । ਉਸ ਤੋਂ ਅਸੀਂ ਤਾਂ ਹੀ ਬਚ ਸਕਦੇ ਹਾਂ ਜੇ ਆਪ ਜੀ ਕਿਰਪਾ ਕਰੋ । ਕਿਸੇ ਤਰ੍ਹਾਂ ਸਾਡੇ ਕਰਜ਼ ਦੀ ਅਦਾਇਗੀ ਦਾ ਪ੍ਰਬੰਧ ਕਰੋ ।

"ਕਿੰਨਾ ਕੁ ਕਰਜ਼ ਹੈ ?"

"ਇਹੋ ਜੀ ਕੋਈ 9-10 ਹਜ਼ਾਰ ਰੁਪੈ ਹੋਵੇਗਾ !"

"ਅੱਛਾ, ਏਨੀ ਰਕਮ ?"

"ਸੂਦ ਨੇ ਹੀ ਏਨਾ ਕੰਮ ਬਣਾ ਦਿਤਾ ਹੈ ਜੀ !"

"ਇਹ ਕਰਜ਼ ਕਿਉਂ ਉਠਾਇਆ ?"

"ਏਹੋ ਜੀ, ਘਰ ਦੀਆਂ ਲੋੜਾਂ ਹੀ ਕਰਜ਼ਾਈ ਬਣਾ ਗਈਆਂ !"

ਸਤਿਗੁਰੂ ਜੀ ਨੇ ਸਾਰੀ ਗੱਲਬਾਤ ਸਮਝਕੇ ਆਗਿਆ ਕੀਤੀ : ਪ੍ਰਸ਼ਾਦਾ ਲੰਗਰੋਂ ਛਕੀ ਜਾਓ । ਕਰਜ਼ਾ ਕਮਾਈ ਤੋਂ ਵਾਪਸ ਕਰੀ ਜਾਓ ।

"ਪਰ ਜੀ, ਬੈਂਕ ਦਾ ਕਰਜ਼ ਹੈ ਜੀ । ਉਹ ਤਾਂ ਇਕੱਠਾ ਹੀ ਮੰਗਦੇ ਹਨ ।"

ਸਤਿਗੁਰਾਂ ਠਾਕਰਾਂ ਵਲ ਇਸ਼ਾਰਾ ਕੀਤਾ : ਇਹ ਤੁਹਾਡੀ ਸਾਰੀ ਗੱਲ ਸਮਝ ਲੈਣਗੇ ਤੇ ਪ੍ਰਬੰਧ ਕਰ ਦੇਣਗੇ । ਕੁਛ ਚਿਰ ਰੁਕ ਕੇ ਫੇਰ ਹੁਕਮ ਕੀਤਾ : ਸੰਬੰਧਤ ਧਿਰ ਨੂੰ ਕਹੋ ਕਰਜ਼ ਸਾਡੇ ਨਾਂ ਤੇ ਮੁੰਤਕਿਲ ਕਰ ਦੇਣ, ਅਸੀਂ ਅਦਾਇਗੀ ਕਰ ਦਿਆਂਗੇ ।

ਅਤੇ ਸਿੰਘ ਹੌਲੇ ਭਾਰ ਹੋ, ਸਿਰ ਝੁਕਾ, ਵਾਪਸ ਹੋ ਗਏ ।

## ਵਖਾਵਾ ਸਹਿਤ/ਰਹਿਤ

ਇਕ ਸਿੰਘ ਜੋ ਆਪਣੇ ਪੁੱਤਰ ਜਾਂ ਛੋਟੇ ਭਰਾ ਨਾਲ ਆਇਆ ਸੀ, ਉਸ ਸੱਚੇ ਪਾਤਸ਼ਾਹ ਜੀ ਅਗੇ ਭੇਟਾ ਧਰ ਮੱਥਾ ਟੇਕਿਆ । ਕੁਛ ਹੋਰ ਭੇਟਾ ਵੀ ਮੱਥਾ ਟੇਕੀ । ਬਹੁਤ ਵਾਰ ਵੇਖਿਆ ਹੈ ਕਿ ਸਤਿਗੁਰੂ ਜੀ ਵਖਾਵੇ ਦੀ ਇੱਛਾ ਨਾਲ ਮੱਥਾ ਟੇਕਣ ਵਾਲਿਆਂ ਵਲ ਗਹੁ ਨਹੀਂ ਕਰਦੇ, ਸੁਖਸਾਂਦ ਪੁੱਛਣ ਦੀ ਤਾਂ ਗੱਲ ਵੱਖਰੀ ਹੈ । ਬੇਵਖਾਵਾ ਨਮਸਕਾਰ ਉਨ੍ਹਾਂ ਨੂੰ ਵਧੇਰੇ ਜਚਦੀ ਹੈ ।

ਦੋ ਤਿੰਨ ਸੱਜਣ ਕੁਝ ਮਸਲਿਆਂ ਤੇ ਗੱਲ ਕਰਨ ਲਈ ਉਚੇਚੇ ਬੁਲਾਏ ਸਨ, ਉਨ੍ਹਾਂ ਨੂੰ ਕੋਲ ਸੱਦ ਕੇ ਆਖਿਆ : ਸੱਦਿਆ ਸੀ ਤੁਹਾਨੂੰ ਕਿ ਤੁਹਾਡੇ ਨਾਲ ਸਾਰੀ ਗੱਲਬਾਤ ਬੈਠ ਕੇ ਵਿਚਾਰਾਂਗੇ ਪਰ ਅਜ ਝਮੇਲੇ ਏਨੇ ਵਧੇ ਹੋਏ ਹਨ ਕਿ ਤੁਹਾਨੂੰ ਮਿਲ ਨਹੀਂ ਸਕਣਾ । ਹੁਣ ਫੇਰ ਤੇ ਸਹੀ ।

ਉਨ੍ਹਾਂ ਸਿੰਘਾਂ ਹੱਥ ਜੋੜ, ਪ੍ਰਸੰਨ ਮੁਦ੍ਰਾ ਵਿਚ ਹੀ ਵਾਪਸ ਜਾਣ ਲਈ ਨਮਸਕਾਰ ਕੀਤੀ।

## ਮਾਸਟਰ ਧੌਣ ਭੰਨ

ਇਕ ਸਰੀਰ ਜਿਸਦਾ ਨਾਮ ਮਾਸਟਰ ਸੋਹਣ ਸਿੰਘ 'ਧੌਣ ਭੰਨ' ਹੈ, 72 ਵਰਿਆਂ ਦਾ ਹੋਣ ਉਪਰੰਤ, 12-6-78 ਨੂੰ ਰਮੇਸ਼ ਨਗਰ, ਨਵੀਂ ਦਿੱਲੀ ਦੀ ਨਾਮਧਾਰੀ ਧਰਮਸਾਲਾ ਵਿਚ, ਆਸਾ ਦੀ ਵਾਰ ਦੇ ਕੀਰਤਨ ਪਿਛੋਂ, ਚਰਨੀਂ ਆ ਲਗਾ। ਕਹਿਓ ਸੁ : ਕ੍ਰਿਪਾ ਨਿਧਾਨ, ਹੁਣ ਮੇਰਾ ਜੀ ਕਰਦਾ ਹੈ ਆਪ ਜੀ ਦੀ ਸੇਵਾ ਵਿਚ ਆ ਜਾਵਾਂ। ਬੱਚਿਆਂ ਨੇ ਮਾਂ ਸੰਭਾਲ ਲਈ ਹੈ ਅਤੇ ਮੇਰਾ ਜੀ ਤੁਹਾਡੇ ਪਾਸ ਆਉਣ ਤੇ ਕਰਦਾ ਹੈ।

ਸਤਿਗੁਰੂ ਜੀ ਨੇ ਤੁਰਤ ਪਰਵਾਨਗੀ ਦਿਤੀ। ਉਸੇ ਵਕਤ ਠੇਕੇਦਾਰ ਗੁਰਬਚਨ ਸਿੰਘ ਰਾਜੌਰੀ ਗਾਰਡਨ ਵਾਲਿਆਂ ਨੂੰ ਬੁਲਾਕੇ ਆਗਿਆ ਕੀਤੀ : ਇਹਨਾਂ ਨੂੰ, ਜਦੋਂ ਤੁਸਾਂ ਲੜਕੇ ਦੇ ਆਨੰਦ ਕਾਰਜ ਵਾਸਤੇ (14-6-78) ਭੈਣੀ ਸਾਹਿਬ ਜਾਣਾ ਹੈ, ਹਿਫ਼ਾਜ਼ਤ ਨਾਲ, ਨਾਲ ਲੈ ਚਲਣਾ। ਤੁਹਾਡਾ ਬੰਦਾ ਭਾਵੇਂ ਕਿਸੇ ਹੋਰ ਸਵਾਰੀ ਤੇ ਚਲਾ ਜਾਵੇ ਪਰ ਇਨ੍ਹਾਂ ਨੂੰ ਆਰਾਮ ਵਾਸਤੇ ਖੁਲ੍ਹੀ ਸੀਟ ਦੇ ਕੇ ਲੈ ਜਾਣਾ।

ਮੈਂ ਉਸ ਵੇਲੇ ਕੋਲ ਹੀ ਸਾਂ। ਸ੍ਰੀ ਹਜ਼ੂਰ ਮੈਨੂੰ ਮੁਖ਼ਾਤਿਬ ਹੋਏ : ਇਹਨਾਂ ਨੂੰ ਚਿਰ ਦਾ ਆਖਿਆ ਹੋਇਆ ਸੀ, ਬੁਢਾਪੇ ਵਿਚ ਰੁਲਣਾ ਨਾ। ਭੈਣੀ ਸਾਹਿਬ ਆ ਜਾਣਾ। ਓਦੋਂ ਇਨ੍ਹਾਂ ਨੇ ਕਿਹਾ ਸੀ ਕਿ ਜਦੋਂ ਵੀ ਮੈਂ ਯੋਗ ਸਮਝਾਂਗਾ, ਅਰਜ਼ ਕਰ ਦਿਆਂਗਾ। ਅੱਜ ਇਹਨਾਂ ਆਣ ਆਖਿਆ ਹੈ—ਆਪਣੇ ਪਾਸ ਲੈ ਚਲੋ।

ਸੋ ਇਹ ਸੱਜਣ ਅੱਜ ਭੈਣੀ ਸਾਹਿਬ ਵਿਖੇ ਗੁਰੂ ਚਰਨਾਂ ਵਿਚ ਹਾਜ਼ਰ ਹੋਇਆ। ਉੱਚਾ ਲੰਮਾ, ਸਿੱਧਾ ਤਣਿਆ, ਸਫ਼ੈਦ ਬਸਤਰ, ਰੰਗੀਨ ਚਸ਼ਮੇ, ਛੋਟੇ ਘੇਰ ਦੀ ਦਾੜ੍ਹੀ। ਨਮਸਕਾਰ ਆ ਕੀਤੀ। ਸਤਿਗੁਰਾਂ ਪੁਛਿਆ : ਰਾਹ ਵਿਚ ਕੋਈ ਮੁਸ਼ਕਲ ਤਾਂ ਨਹੀਂ ਆਈ ? ਆਰਾਮ ਨਾਲ ਆਏ ? ਸਿੰਘ ਨੇ ਸੰਤੁਸ਼ਟਤਾ ਦੱਸੀ।

ਸਤਿਗੁਰਾਂ ਠਾਕਰ ਜੀ ਨੂੰ ਫ਼ਰਮਾਇਆ : ਇਹਨਾਂ ਨੂੰ ਫਲੱਸ਼ ਟੱਟੀ ਯੁਕਤ ਕੋਈ ਕਮਰਾ ਸਾਫ਼ ਕਰਵਾ ਦਿਓ, ਅਤੇ ਇਕ ਨੌਜਵਾਨ ਇਹਨਾਂ ਦੀ ਸੇਵਾ ਵਿਚ ਲਾ ਦਿਓ, ਜੋ ਸੁਚੱਜ ਨਾਲ ਸੇਵਾ ਕਰ ਸਕੇ। ਠਾਕਰ ਜੀ ਨੇ 'ਸਤਿ ਬਚਨ ਜੀ' ਕਹਿ ਕੇ ਇਕ ਨੌਜਵਾਨ ਨੂੰ ਵਕਤੀ ਤੌਰ ਤੇ ਤੁਰਤ ਨਾਲ ਭੇਜ ਦਿਤਾ।

ਮਾਸਟਰ ਸੋਹਣ ਸਿੰਘ ਧੌਣ ਭੰਨ ਨਾਮਧਾਰੀ ਦਸਤਾਰ ਬੰਨ੍ਹਣ ਦਾ ਉਸਤਾਦ ਹੈ। ਬਚਪਨ ਵਿਚ ਵੇਖਿਆ ਹੈ, ਇਹ ਬਣਦਾ ਫਬਦਾ ਜੁਆਨ ਜਦੋਂ ਦੀਵਾਨ ਵਿਚ ਆਉਂਦਾ ਸੀ ਸਭ ਦੀਆਂ ਅੱਖਾਂ ਇਹਦੇ ਵਲ ਹੋ ਜਾਂਦੀਆਂ ਸਨ। ਓਦੋਂ ਇਹ ਸ: ਆਤਮਾ ਸਿੰਘ ਰਾਈਸਿ ਆਜ਼ਮ ਰਾਵਲਪਿੰਡੀ ਨਾਲ ਰਿਹਾ ਕਰਦਾ ਸੀ। ਜੇ ਕਦੇ ਕਿਸੇ ਨਾਲ ਹੱਥੋ-ਪਾਈ ਦੀ ਨੌਬਤ ਆ ਜਾਂਦੀ ਤਾਂ ਇਹ ਅਗਲੇ ਦੀ ਧੌਣ ਉਤੇ ਇੰਨੇ ਜ਼ੋਰ ਦੀ ਹੱਥ ਦੀ ਗਿੱਬੀ ਮਾਰਦਾ ਕਿ ਮਨੁੱਖ ਨੂੰ ਕਈ-ਕਈ ਦਿਨ ਧੌਣ ਉੱਖੜੀ-ਉੱਖੜੀ ਲਗਦੀ। ਸਕੂਲ ਦੀ ਤਾਲੀਮ ਵੀ ਸੀ ਤੇ ਖੇਲਾਂ ਵਿਚ ਵੀ ਰੁਚੀ

ਰਖਦਾ ਸੀ। ਅੱਜ ਸਰੀਰ ਨਿਤਾਣਾ ਹੋਇਆ ਪਿਆ ਹੈ।

ਫਿਰ, ਸਾਨੂੰ ਸਭ ਨੂੰ ਵਿਦਾ ਕਰ ਦਿਤਾ ਗਿਆ। ਸਤਿਗੁਰੂ ਜੀ ਠਾਕਰ ਜੀ ਨਾਲ ਇਕੱਲਿਆਂ ਬੈਠ ਕੇ ਗੱਲਬਾਤ ਕਰਦੇ ਰਹੇ। ਭੈਣੀ ਸਾਹਿਬ ਵਿਚ ਮੁਖ ਪ੍ਰਬੰਧਕ ਦੇ ਤੌਰ ਤੇ ਠਾਕਰ ਜੀ ਹੀ ਕੰਮ ਕਰ ਰਹੇ ਹਨ। ਸੋ ਪ੍ਰਬੰਧ ਸੰਬੰਧੀ ਸੂਚਨਾਵਾਂ ਅਤੇ ਆਗਿਆਵਾਂ ਲਈਆਂ-ਦਿਤੀਆਂ ਗਈਆਂ। ਠਾਕਰ ਜੀ ਨੇ ਅੱਜ 3-4 ਦਿਨ ਜੀਵਨ ਨਗਰ ਜਾਣ ਦੀ ਵੀ ਛੁੱਟੀ ਲਈ।

## ਵਿਸ਼ੇਸ਼ ਚਹਿਲ ਪਹਿਲ

ਭੈਣੀ ਸਾਹਿਬ ਵਿਚ ਵਿਸ਼ੇਸ਼ ਚਹਿਲ ਪਹਿਲ ਹੈ ਅੱਜ। ਸਤਿਗੁਰੂ ਜੀ ਦੇ ਆਗਮਨ ਦੀ ਖ਼ਬਰ ਮਿਲਦਿਆਂ ਹੀ ਲੋਕ ਇਕੱਤਰ ਹੋ ਜਾਂਦੇ ਹਨ, ਵਿਹਾਰਕਾਰ ਨਾਲ ਸੰਬੰਧਤ ਸਿੰਘ ਉਡੀਕਦੇ ਰਹਿੰਦੇ ਹਨ ਪਰ ਅੱਜ ਤਾਂ ਦੂਰ ਦਰਾਜ਼ ਤੋਂ ਸਵੇਰੇ ਆਨੰਦ ਕਾਰਜ ਕਰਵਾਣ ਵਾਲੇ ਵੀ ਪਹੁੰਚੇ ਹੋਏ ਹਨ।

ਸਵੇਰੇ ਗੁਰੂ ਕੀ ਹਜ਼ੂਰੀ ਵਿਚ ਤਿੰਨ ਵਿਆਹ ਹੋਣੇ ਹਨ। ਸ: ਕਰਤਾਰ ਸਿੰਘ ਢਾਲਾ, ਦੇਵਰੀਆ ਯੂ. ਪੀ. ਵਾਲਿਆਂ ਦੀਆਂ ਦੋਹਾਂ ਪੁੱਤਰੀਆਂ ਦੇ ਆਨੰਦ ਕਾਰਜ ਵੀ ਕੱਲ ਹਨ। ਵੱਡੀ ਦਾ ਠੇਕੇਦਾਰ ਗੁਰਬਚਨ ਸਿੰਘ ਰਾਜੌਰੀ ਗਾਰਡਨ ਦੇ ਲੜਕੇ ਗੁਰਨਾਮ ਸਿੰਘ ਨਾਲ, ਛੋਟੀ ਦਾ ਜਲੰਧਰ ਵਾਲੇ ਸ: ਸੁਰਾਇਣ ਸਿੰਘ ਦੇ ਸਪੁਤਰ ਨਿਰਮਲ ਸਿੰਘ ਨਾਲ। ਅੱਜ ਹੀ ਜ਼ਿਲਾ ਅੰਮ੍ਰਿਤਸਰ ਦੇ ਪਿੰਡ ਖਿਆਲਾ ਦੇ ਸਵਰਗਵਾਸੀ ਸੂਬਾ ਹਰਨਾਮ ਸਿੰਘ ਜੀ ਦੀ ਪੋਤਰੀ ਦਾ ਆਨੰਦ ਕਾਰਜ ਜ਼ਿਲਾ ਗੁਰਦਾਸਪੁਰ ਦੇ ਇਕ ਨੌਜੁਆਨ ਨਾਲ ਹੋਣਾ ਹੈ। ਇਸ ਤਰ੍ਹਾਂ ਧੋਤਿਆਂ-ਪੁਤੇਤਿਆਂ ਦੇ ਕੁਝ ਸੰਬੰਧੀ ਵੀ ਪਹੁੰਚੇ ਹੋਏ ਹਨ।

## ਅਨੰਦ ਕਾਰਜ

ਜਦ ਤਕ ਮੈਂ ਦੀਵਾਨ ਵਿਚ ਹਾਜ਼ਰ ਹੋਇਆ 5-30 ਵਜ ਚੁਕੇ ਸਨ। ਆਸਾ ਦੀ ਵਾਰ ਸਮਾਪਤ ਹੋ ਕੇ, ਤ੍ਰੈਵੇ ਅਨੰਦ ਕਾਰਜ ਅਤੇ ਇਨ੍ਹਾਂ ਦੇ ਸ਼ੁਭ-ਸ਼ੁਭ ਲਈ ਸਾਧਾਰਨ ਪਾਠਾਂ ਦੇ ਭੋਗ ਵੀ ਪਾਏ ਜਾ ਚੁਕੇ ਸਨ। ਇਹ ਸਾਰਾ ਪ੍ਰੋਗਰਾਮ ਹਰੀਮੰਦਰ ਦੇ ਉਤਰੀ ਪਾਸੇ ਬੋਹੜ ਦੇ ਨਾਲ ਖੁਲ੍ਹੀ ਜਗਹ ਉਤੇ ਹੋ ਰਿਹਾ ਸੀ। ਮੇਰੇ ਜਾਂਦਿਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਇਕ ਸਫ਼ ਉਤੇ ਵਿਆਹਾਂ ਵਾਲੇ ਸੰਬੰਧੀ ਬੈਠੇ ਸਨ ਅਤੇ ''ਵਰਿਆਮ'' ਸੰਪਾਦਕ ਜਗਦੀਸ਼ ਸਿੰਘ ਤਕਰੀਰ ਕਰ ਰਿਹਾ ਸੀ। ਵਿਸ਼ਾ ਸੀ : ਦਿੱਤ ਦਾਜ ਨਾ ਲੈਣਾ ਦੇਣਾ।

ਸਤਿਗੁਰੂ ਜੀ ਦੀ ਆਗਿਆ ਵਿਸਥਾਰ ਨਾਲ ਸੁਣਾਈ ਜਾ ਰਹੀ ਸੀ। ਜੋ ਕੁਝ ਮੈਂ ਸੁਣਿਆ, ਉਸ ਅਨੁਸਾਰ, ਮੰਗਣੇ ਦੀ ਰਸਮ ਉੱਕਾ ਹੀ ਬੰਦ ਕਰ ਦਿਤੀ ਗਈ ਸੀ, ਇਸ ਬਾਰੇ ਤਾਂ ਅਰਦਾਸਾ ਤਕ ਵੀ ਨਾ ਕਰਨ ਦਾ ਆਦੇਸ਼ ਸੀ।

ਸਤਿਗੁਰਾਂ ਮੈਨੂੰ ਨਮਸਕਾਰ ਦੇ ਉੱਤਰ ਵਿਚ ਫ਼ਰਮਾਇਆ : ਤੁਸੀਂ ਵੇਲੇ ਸਿਰ ਕੋਲ ਹੁੰਦੇ ਤਾਂ ਤੁਹਾਥੋਂ ਇਹ ਗੱਲਾਂ ਕਰਵਾਣੀਆਂ ਸਨ। ਜਗਦੀਸ਼ ਸਿੰਘ ਦੇ ਮਾਮਿਆਂ ਘਰ ਵਿਆਹ ਹੈ।

ਵਿਨੋਦ ਨਾਲ ਹੀ ਇਹ ਬਚਨ ਸੀ। ਨਹੀਂ ਤਾਂ ਹਰ ਕਿਸੇ ਨੂੰ ਇਹ ਪਤਾ ਸੀ ਕਿ ਜਗਦੀਸ਼ ਤਾਂ 'ਹਉ ਆਪਹੁ ਬੋਲਿ ਨ ਜਾਣਦਾ ਸਭ ਕਹਿਆ ਗੁਰ ਹੁਕਮਾਉ ਜੀਉ।' ਵਾਂਗ ਧੁਰਕੀ ਬਾਣੀ ਹੀ ਸੁਣਾ ਰਿਹਾ ਸੀ।

ਸਮਾਪਤੀ ਉਪਰੰਤ ਸਤਿਗੁਰੂ ਜੀ ਕੋਠੀ ਆ ਗਏ। ਉਪਰਲੀ ਛੱਤੇ, ਜੰਗਲੇ ਨਾਲ ਮੰਜੇ ਦਾ ਉਹਲਾ ਕਰਕੇ, ਅਤੀ ਜ਼ਰੂਰੀ ਵਿਹਾਰੀਆਂ ਨਾਲ ਵਿਹਾਰ-ਕਾਰ ਦੇ ਬਚਨ ਕਰਦੇ ਥੋੜਾ ਜਲਪਾਨ ਕਰਨ ਲਗੇ। ਹੁਣੇ ਹੀ ਆਪ ਨੇ ਦਿੱਲੀ ਵਾਸਤੇ ਚਲ ਪੈਣਾ ਸੀ।

ਹੇਠਾਂ, ਤਿਆਰ ਖਲੋਤੀ ਪੀ. ਯੂ. ਐਨ. 13 ਕਾਰ ਅਤੇ ਗੁਰਮੁਖ ਸਿੰਘ ਡਰਾਈਵਰ ਬਹੁਤ ਸਾਰੇ ਇਸਤਰੀ ਪੁਰਸ਼ਾਂ ਨਾਲ ਸਤਿਗੁਰੂ ਜੀ ਦੀ ਉਡੀਕ ਕਰ ਰਹੇ ਸਨ। ਮਾਤਾ ਜੀ ਏਥੇ ਹੀ ਹੋਰ ਬੀਬੀਆਂ ਨਾਲ ਇੰਤਜ਼ਾਰ ਵਿਚ ਸਨ।

## ਦਿੱਲੀ ਨੂੰ ਕੂਚ

ਸਤਿਗੁਰੂ ਜੀ 6-30 ਵਜੇ ਹੀ ਉਪਰਲੀ ਛੱਤੋਂ ਉਤਰੇ ਸਭ ਪਾਸੇ ਖੁਸ਼ੀਆਂ ਛਾ ਗਈਆਂ। ਨਮਸਕਾਰਾਂ ਹੋਈਆਂ। ਹਰ ਕਿਸੇ ਨੂੰ ਦੋ ਦੋ ਮਿੱਠੇ ਸ਼ਬਦ ਕਹਿੰਦੇ ਸਤਿਗੁਰੂ ਕਾਰ ਵਿਚ ਬੈਠੇ। ਇਸ ਕਾਰ ਵਿਚ ਮਾਤਾ ਜੀ, ਪੂਰਬਾ ਅਤੇ ਝੱਬਰ ਕਿਰਪਾਲ ਸਿੰਘ ਵੀ ਬੈਠ ਗਏ। ਕਾਰ ਜੈਕਾਰੇ ਦੀ ਆਵਾਜ਼ ਵਿਚ ਅਗਾਂਹ ਨੂੰ ਰੁਮਕ ਪਈ।

ਦੱਸਿਆ ਗਿਆ ਕਿ ਦਿੱਲੀ ਵਿਚ ਅੱਜ ਸੰਤ ਸੇਵਾ ਸਿੰਘ ਜਥੇਦਾਰ ਦੀ ਪੁੱਤਰੀ ਨਮਿਤ ਭੋਗ ਹੈ। ਇਸ ਸਮੇਂ ਸਤਿਗੁਰੂ ਜੀ ਨੇ ਦਰਸ਼ਨ ਦੇਣੇ ਹਨ। ਅਤੇ ਕੱਲ ਨੂੰ ਸ੍ਰੀ ਹਜ਼ੂਰ ਨੇ ਸਹਿਯਾਤਰੀਆਂ ਨਾਲ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਲਈ ਹਵਾਈ ਸਫ਼ਰ ਕਰਨਾ ਹੈ। ਵਾਪਸੀ ਸ਼ਾਇਦ 22-6-78 ਨੂੰ ਹੋਵੇ।

ਅਤੇ ਮੈਂ ਜਲੰਧਰ ਨੂੰ ਧਾਈ ਕਰ ਲਈ। ਮੈਂ ਵੀ ਸਰਬ ਪਾਰਟੀ ਕਨਵੈਨਸ਼ਨ ਵੇਖਕੇ ਹੀ ਅਗਲੇ ਪ੍ਰੋਗਰਾਮ ਬਣਾਵਾਂਗਾ।

### 18 ਜੂਨ 1978 ਐਤਵਾਰ
### ਜਲੰਧਰ

## ਸਰਬ ਪਾਰਟੀ ਕਨਵੈਨਸ਼ਨ

ਅੱਜ 11 ਵਜੇ ਜਲੰਧਰ ਦੇ ਦੇਸ਼ ਭਗਤ ਹਾਲ ਵਿਚ ਪੰਜਾਬ ਪ੍ਰਾਂਤ ਲਈ ਅਮਨ ਦੀਆਂ ਇਛਕ ਪਾਰਟੀਆਂ ਅਤੇ ਵਿਅਕਤੀ ਇਕ ਕਨਵੈਨਸ਼ਨ ਦੇ ਰੂਪ ਵਿਚ ਜੁੜ ਬੈਠੇ। ਕਾਮਰੇਡ ਸੋਹਣ ਸਿੰਘ ਜੋਸ਼ ਪ੍ਰੀਜ਼ੀਡੀਅਮ ਦੇ ਪ੍ਰਧਾਨ ਸਨ। ਕਮਿਊਨਿਸਟ ਪਾਰਟੀ ਦੀ ਪਹਿਲ ਕਦਮੀ ਨਾਲ ਬੁਲਾਈ ਗਈ ਇਹ ਕਨਵੈਨਸ਼ਨ ਸਫਲ ਸੀ। 500 ਤੋਂ 600 ਤਕ ਆਦਮੀ ਇਸ ਵਿਚ ਸ਼ਾਮਲ ਹੋਏ, 50 ਦੇ ਲਗਭਗ ਨਾਮਧਾਰੀ ਵੀ ਹਾਜ਼ਰ ਸਨ।

ਪ੍ਰਜ਼ੀਡੀਅਮ ਵਿਚ ਕਾਂਗਰਸ, ਇੰਦਰਾ ਕਾਂਗਰਸ, ਸੀ. ਪੀ. ਆਈ., ਰਿਪਬਲਿਕਨ ਪਾਰਟੀ (ਖੋਬਰਾ ਗਾਡੇ) ਅਤੇ ਦੂਜਾ ਗਰੁਪ, ਪੰਜਾਬ ਲੋਕ ਇਸਤਰੀ ਸਭਾ, ਪੁਲੀਟੀਕਲ ਸਫਰਰਾਂ ਦੇ ਮੁਖੀ ਸੱਜਣ ਬੈਠੇ ਸਨ। ਸਤਵੀਂ ਕੁਰਸੀ ਤੇ ਨਾਮਧਾਰੀ ਸਿੰਘ ਜਥੇਦਾਰ

ਮੇਲਾ ਸਿੰਘ ਵੀ ਸ਼ੋਭ ਰਿਹਾ ਸੀ ।

ਕਾਮਰੇਡ ਮਲਹੋਤਰਾ ਵਲੋਂ ਪੇਸ਼ ਕੀਤਾ ਮਤਾ ਸਰਬ ਸੰਮਤੀ ਨਾਲ ਪਰਵਾਨ ਕੀਤਾ ਗਿਆ । ਇਸਦਾ ਮਨੋਰਥ ਸੀ : ਸੂਬੇ ਦੇ ਅਮਨ ਨੂੰ ਬਰਕਰਾਰ ਰਖਣ ਲਈ ਸਰਕਾਰ ਵਲੋਂ ਸਰਬ ਪਾਰਟੀ ਮੀਟਿੰਗ ਬੁਲਾਈ ਜਾਇ । ਅਜਿਹਾ ਜ਼ਾਬਤਾ ਬਣਾਇਆ ਜਾਇ ਜਿਸ ਨਾਲ ਬਹੁਤੀ ਗਿਣਤੀ ਵਾਲੇ ਧਾਰਮਿਕ ਧੜੇ ਮਾੜਿਆਂ ਤੇ ਘੱਟ ਗਿਣਤੀ ਵਾਲਿਆਂ ਨਾਲ ਧੱਕਾ-ਜ਼ਿਆਦਤੀ ਨਾ ਕਰਨ । ਪੰਜਾਬ ਦੀ ਸਰਕਾਰ ਧਾਰਮਕ ਮਨੌਤਾਂ ਤੋਂ ਉਪਰ ਉਠ ਕੇ ਕੰਮ ਕਰੇ ।

ਨਾਮਧਾਰੀਆਂ ਵਿਚੋਂ ਸ੍ਰੀ ਸਵਰਨ ਸਿੰਘ ਸਨੇਹੀ ਨੇ ਵੀ ਆਪਣੇ ਵਿਚਾਰ ਪਰਗਟ ਕੀਤੇ ।

ਅੱਜ ਦੇ 'ਨਵਾਂ ਜ਼ਮਾਨਾ' ਰੋਜ਼ਾਨਾ ਵਿਚ ਮੇਰਾ ਲੇਖ ਪਹਿਲੇ ਪੇਜ ਤੇ ਸੀ, ਜਿਸ ਵਿਚ ਧਾਰਮਕ ਸੰਪਰਦਾਵਾ ਦੀ ਗੁਰੂ ਰਾਮ ਸਿੰਘ ਜੀ ਵਲ ਪਹੁੰਚ ਦੱਸਕੇ ਲਿਖਿਆ ਸੀ ਕਿ ਅਕਾਲ ਤਖ਼ਤ ਅੰਮ੍ਰਿਤਸਰ ਨਾਮਧਾਰੀਆਂ ਵਾਸਤੇ ਵੀ ਫਤਵੇ ਸਾਦਰ ਕਰ ਚੁਕਾ ਹੈ । ਫਤਵੇ ਹੁਣ ਤਕ ਤਾਂ ਦੇਸ਼ ਭਗਤ ਤਾਕਤਾਂ ਦੇ ਖ਼ਿਲਾਫ਼ ਦਿਤੇ ਜਾਂਦੇ ਰਹੇ ਹਨ, ਹੁਣ ਬਾਈਕਾਟ ਦਾ ਹੁਕਮਨਾਮਾ ਅਕਾਲੀਆਂ ਦੀ ਸਰਦਾਰੀ ਹੇਠ ਜਾਰੀ ਹੋ ਗਿਆ ਹੈ ।

ਕਨਵੈਨਸ਼ਨ 2-30 ਵਜੇ ਖ਼ਤਮ ਹੋਈ ।

ਹਰ ਕੋਈ ਨਾਮਧਾਰੀਆਂ ਦੀ ਸ਼ਮੂਲੀਅਤ ਦਾ ਨੋਟਿਸ ਲੈ ਰਿਹਾ ਸੀ । ਸ: ਜਗਦੀਸ਼ ਸਿੰਘ "ਵਰਿਆਮ" ਨਾਮਧਾਰੀਆਂ ਵਲੋਂ ਇਸ ਕਨਵੈਨਸ਼ਨ ਵਿਚ ਸਹਿਯੋਗ ਦੇ ਰਿਹਾ ਸੀ ।

## 20 ਜੂਨ 1978 ਮੰਗਲਵਾਰ
## ਇਲਾਕਾ ਜੀਵਨ ਨਗਰ

19-6-78 ਨੂੰ ਲੁਧਿਆਣਿਓਂ ਬਸ ਫੜਕੇ ਰਾਣੀਆਂ (ਸਰਸਾ) 4 ਕੁ ਵਜੇ ਪਹੁੰਚ ਸਕਿਆ । ਡੇਢ ਕੁ ਘੰਟਾ ਆਪਣੀ ਵੱਡੀ ਲੜਕੀ ਉਪਮੇਸ਼ ਅਤੇ ਦਾਮਾਦ ਬਲਬੀਰ ਸਿੰਘ ਦਿਲੋਂ ਨੂੰ ਮਿਲਕੇ ਸੰਤ ਨਗਰ ਵਾਸਤੇ ਬਸ ਲਈ । ਉਪਮੇਸ਼ ਵੀ ਆਪਣੇ ਘਰ ਮੈਥੋਂ 15 ਕੁ ਮਿੰਟ ਪਹਿਲਾਂ ਦਿੱਲੀਓਂ ਆਈ ਸੀ । ਉਸ ਦੀ ਮਾਂ, ਆਪਣੀ ਮਾਂ ਦੇ ਅਫ਼ਸੋਸ ਨੂੰ ਵੀ ਅੱਜ ਹੀ ਗਈ ਸੀ ।

### ਫ਼ਰੀਦ ਜੀ ਕੁੱਲੂ ਨੂੰ

ਮੇਰੇ ਸੰਤ ਨਗਰ ਜਾਣ ਤਕ, ਇਸ ਪਿੰਡ ਦੇ ਆਗੂ ਸੰਤ ਬਾਬਾ ਫ਼ਰੀਦ ਜੀ ਆਪਣੇ ਸਾਥੀਆ ਸਮੇਤ ਕੁੱਲੂ (ਹਿਮਾਚਲ ਪ੍ਰਦੇਸ਼) ਵਾਸਤੇ ਕੂਚ ਕਰ ਚੁਕੇ ਸਨ । ਉਹਨਾਂ ਕੁੱਲੂ ਵਿਖੇ ਸੰਤ ਨਿਰੰਜਣ ਸਿੰਘ ਦੇ ਘਰ 22-6-78 ਨੂੰ ਅਖੰਡ ਪਾਠ ਰਖਣਾ ਹੈ । ਜਿਥੇ 23-6 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਉਣ ਦੀ ਸੰਭਾਵਨਾ ਹੈ ।

ਮੈਨੂੰ ਫ਼ਰੀਦ ਜੀ ਨਾਲ ਦੋ ਕੰਮ ਸਨ। ਇਕ ਤਾਂ ਉਨ੍ਹਾਂ ਨੂੰ ਦੱਸਣਾ ਸੀ ਕਿ ਸ੍ਰੀਮਾਨ ਸੰਤ ਆਲਾ ਸਿੰਘ ਹੁਰਾਂ ਉਤੇ ਉਨ੍ਹਾਂ ਦੀ ਲਿਖੀ ਪੁਸਤਕ, ਦਿੱਲੀ ਵਿਚ ਤਾਂ ਅਗਲੇ ਮਹੀਨੇ ਹੀ ਕੰਪੋਜ਼ ਹੋਣੀ ਸ਼ੁਰੂ ਹੋ ਸਕੇਗੀ। ਦੂਜਾ ਮੇਰਾ ਇਕ ਨਿਜੀ ਕੰਮ ਸੀ।

## ਮਸਤਾਨਗੜ੍ਹ ਦਰਸ਼ਨ

ਸਵੇਰੇ ਦਿਨ ਚੜ੍ਹਨ ਦੇ ਨਾਲ ਹੀ ਮੈਂ ਪੈਦਲ ਬੁੱਢੀ ਮਾੜੀ (ਰਾਮਪੁਰ) ਨੂੰ ਤੁਰ ਪਿਆ। 7 ਵਜੇ ਦੇ ਕਰੀਬ ਮਸਤਾਨਗੜ੍ਹ ਪੁਜਾ। ਸੰਤ ਵੀਰ ਸਿੰਘ (ਸ਼ਾਇਦ ਭੋਮਾ ਵਡਾਲਾ ਵਾਲੇ) ਮੈਨੂੰ ਮਸਤਾਨਗੜ੍ਹ ਦੇ ਮੁਖੀ ਪਾਸ ਲੈ ਗਏ। ਇਹ ਮੁਖੀਆ ਸੰਤ ਪੂਰਨ ਸਿੰਘ ਅਮਰਤਸਰੀਆ ਹੈ। ਇਸਦੇ ਦੋ ਲੜਕੇ ਮੈਨੂੰ ਨਾਮਧਾਰੀ ਫਾਰਮ ਯੂ. ਪੀ. ਵਿਚ ਵੀ ਸੇਵਾ ਕਰਦੇ ਮਿਲੇ ਸਨ। ਦੋ ਲੜਕੇ ਏਥੇ ਸੇਵਾ ਕਰ ਰਹੇ ਹਨ। ਸੰਤ ਸੁਘੜ ਨਰ ਹੈ।

ਮਸਤਾਨਗੜ੍ਹ ਵਿਖੇ ਸਤਿਗੁਰੂ ਜੀ ਦੀ ਰਿਹਾਇਸ਼ ਵਾਸਤੇ ਕੋਠੀ ਬਣੀ ਹੋਈ ਹੈ। ਬਹੁਤ ਸਾਰੇ ਸਰੀਰ ਨਾਲ ਲਗਦੀ ਜ਼ਮੀਨ ਅਤੇ ਕੋਠੀ ਦੀ ਹਿਫ਼ਾਜ਼ਤ ਦੀ ਜ਼ਿਮੇਵਾਰੀ ਨਿਭਾਉਂਦੇ ਹਨ। ਗਰਮੀ ਬੜੀ ਤੇਜ਼ੀ ਨਾਲ ਵਧ ਰਹੀ ਹੈ। ਪੂਰਨ ਸਿੰਘ ਜੀ ਨੇ ਮੇਰਾ ਹਾਰਦਿਕ ਸੁਆਗਤ ਕੀਤਾ ਅਤੇ ਮੇਰੇ ਕਹਿਣ ਤੇ ਸ੍ਰੀ ਸਤਿਗੁਰੂ ਜੀ ਦੇ ਸਕੇ ਮਾਮਾ ਅਤੇ ਫ਼ੀਰੋਜ਼ਪੁਰ ਜ਼ਿਲੇ ਦੇ ਪੁਰਾਣੇ ਸੂਬਾ ਮੀਹਾਂ ਸਿੰਘ ਜੀ ਨੂੰ ਮਿਲਾਇਆ।

## ਸੂਬਾ ਮੀਹਾਂ ਸਿੰਘ ਜੀ

ਮੀਹਾਂ ਸਿੰਘ ਜੀ ਦਾ ਡੇਰਾ ਇਕ ਖੇਤ ਵਿਚ ਪਈ ਦੋ ਕਮਰਿਆਂ ਵਾਲੀ ਕੁਟੀਆ ਵਿਚ ਹੈ। ਇਸ ਨੂੰ ਸੂਬਾ ਮੀਹਾਂ ਸਿੰਘ ਦਾ ਖੇਤ ਕਹਿੰਦੇ ਹਨ। ਸਾਧਾਰਨ ਜਿਹੇ ਕਮਰਿਆਂ ਵਿਚ 90 ਸਾਲਾਂ ਦਾ ਬਿਰਧ ਇਕੋ ਅੱਖ ਦੀ ਰੌਸ਼ਨੀ ਨਾਲ ਨਾਮਧਾਰੀ ਨਿਤਨੇਮ ਦੇ ਗੁਟਕੇ ਤੋਂ ਪਾਠ ਕਰ ਰਿਹਾ ਸੀ। ਉਪਰ ਛੱਤ ਤੇ ਪੱਖਾ ਚਲ ਰਿਹਾ ਸੀ। ਮੰਜੇ ਦੇ ਪਿਛਵਾੜੇ ਅਲਮਾਰੀਆਂ ਵਿਚ ਲੋਕਾਂ ਨੂੰ ਦੇਣ ਵਾਲੀਆਂ ਦਵਾਈਆਂ ਦੀਆਂ ਸ਼ੀਸ਼ੀਆਂ ਸਨ। ਉਹ ਕਾਫ਼ੀ ਉਚੀ ਸੁਣਦੇ ਹਨ। ਮੇਰੇ ਲਈ ਉਨ੍ਹਾਂ ਨਾਲ ਬਹੁਤੀਆਂ ਗੱਲਾਂ ਕਰਨਾ ਮੁਸ਼ਕਲ ਸੀ। ਉਨ੍ਹਾਂ ਪਾਸੋਂ ਮੈਂ ਮਾਤਾ ਭੁਪਿੰਦਰ ਕੌਰ ਜੀ ਬਾਰੇ ਕੁਝ ਵਾਕਫ਼ੀ ਲੈਣੀ ਚਾਹੁੰਦਾ ਸਾਂ।

ਸੂਬਾ ਮੀਹਾਂ ਸਿੰਘ ਜੀ ਗੁਰੂ ਘਰ ਦੇ ਬੜੇ ਸ਼ਰਧਾਲੂ ਸਿਖ ਹਨ। ਇਹਨਾਂ ਆਪਣੀ ਜ਼ਮੀਨ, ਬੱਚਿਆਂ ਨਾਲੋਂ ਹਿਸੇ ਆਉਂਦੀ, ਗੁਰਦੁਆਰੇ ਨੂੰ ਭੇਟਾ ਕਰ ਦਿਤੀ ਹੈ। ਆਪਣੇ ਭੈਣ ਜੀ ਨੂੰ ਇਹ 'ਖੇਬੇ ਜੀ' ਸ਼ਬਦ ਨਾਲ ਸੰਬੋਧਨ ਕਰਦੇ ਸਨ। ਮੈਂ ਇਹਨਾਂ ਤੋਂ ਕੁਝ ਜ਼ਰੂਰੀ ਨੁਕਤਿਆਂ ਬਾਰੇ ਜਾਣਕਾਰੀ ਲਈ। ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਵੀ ਮਸਤਾਨਗੜ੍ਹ ਆਉਂਦੇ ਹਨ ਤਾਂ ਆਪਣੇ ਇਸ ਜੀਵਤ ਮਾਮਾ ਜੀ ਨੂੰ ਜ਼ਰੂਰ ਦਰਸ਼ਨ ਦੇ ਕੇ ਜਾਂਦੇ ਹਨ।

### ਅਮ੍ਰਿਤਸਰ ਕਲਾਂ ਵਿਚ

ਗਰਮੀ ਪਲੋ ਪਲ ਵੱਧ ਤੋਂ ਵਧੇਰੇ ਹੁੰਦੀ ਜਾ ਰਹੀ ਹੈ । ਮੈਂ ਨਾਲੀ (ਘਘਰ ਨਦੀ) ਸਿੰਘਾਂ ਵਲੋਂ ਬਣਾਈ ਗਈ ਪੁਲੀ ਤੋਂ ਪਾਰ ਕੀਤੀ। ਅੱਜ ਨਾਲੀ ਸਰੀਂ ਵਗ ਰਹੀ ਹੈ। ਅੰਮ੍ਰਿਤਸਰ ਕਲਾਂ, ਜਿਸ ਨੂੰ ਅਮਰਾਸਰ ਵੀ ਕਿਹਾ ਜਾਂਦਾ ਹੈ ਪਹੁੰਚ ਕੇ ਮਾਸਟਰ ਅਮਰੀਕ ਸਿੰਘ, ਆਪਣੇ ਚਿਰ ਪੁਰਾਣੇ ਮਿੱਤਰ ਅਤੇ ਉਨ੍ਹਾਂ ਦੇ ਭਰਾਵਾਂ ਸੁਦਰਸ਼ਨ ਸਿੰਘ, ਮਾਨ ਸਿੰਘ, ਆਦਿ ਨੂੰ ਮਿਲ ਇਨ੍ਹਾਂ ਦੇ ਪਿਤਾ-ਮਾਤਾ, ਸੰਤ ਕਰਤਾਰ ਸਿੰਘ ਜੀ ਅਤੇ ਬੀਬੀ ਲਾਭ ਕੌਰ ਜੀ ਦੇ ਦਰਸ਼ਨ ਵੀ ਜਾ ਕੀਤੇ। ਕਰਤਾਰ ਸਿੰਘ ਜੀ ਘਰ ਸੰਤ ਤਰਨ ਸਿੰਘ 'ਵਹਿਮੀ' ਦੀ ਭੈਣ ਹੈ। ਕੁਝ ਗੱਲਬਾਤ ਕਰ, ਕੁਝ ਛਕਣ ਛਕਾਣ ਦੀ ਸੇਵਾ ਲੈ, ਇਹਨਾਂ ਦਾ ਹੀ ਸਾਈਕਲ ਫੜਕੇ 10 ਵਜਦੇ ਨੂੰ ਸੰਤ ਤਰਨ ਸਿੰਘ ਵਹਿਮੀ ਦੇ ਘਰ ਬੁਢੀ ਮਾੜੀ ਜਾ ਪੁੱਜਾ।

### ਸੰਤ ਤਰਨ ਸਿੰਘ ਵਹਿਮੀ

ਵਹਿਮੀ ਜੀ ਦੀ ਅੱਖੀਂ ਚਿੱਟਾ ਮੋਤੀਆ ਉਤਰਿਆ ਹੋਇਆ ਹੈ। ਉਪਰੇਸ਼ਨ ਦੀ ਉਡੀਕ ਵਿਚ ਹਨ। ਮੈਨੂੰ ਕਾਫ਼ੀ ਸਮਾਂ ਨਹੀਂ ਪਛਾਣਿਆ । ਮੇਰੀ ਆਵਾਜ਼ ਜਾਂ ਬੋਲਣ ਦਾ ਲਹਿਜਾ ਵੀ ਆਪ ਪਛਾਣ ਨਹੀਂ ਸਕੇ । ਜਦੋਂ ਦੱਸਿਆ ਗਿਆ ਕਿ ਮਿਲਣ ਆਇਆ ਪ੍ਰੀਤਮ ਸਿੰਘ ਕਵੀ ਹੈ ਤਾਂ ਬਹੁਤ ਸੰਤੁਸ਼ਟ ਹੋਏ। ਘੜੀ ਮੁੜੀ ਕਹਿਣ : ਬਹੁਤ ਚੰਗਾ ਕੀਤਾ, ਬੜੀ ਕਿਰਪਾ ਕੀਤੀ ਦਰਸ਼ਨ ਦੇਣ ਦੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨ-ਕਥਾ 'ਜਸ-ਜੀਵਨ' ਦੇ ਲੇਖਕ ਪਾਸ ਮੈਂ 2 ਵਜੇ ਤਕ ਰਿਹਾ। ਇਕ ਦੋ ਲਿਖਤਾਂ ਮੈਂ ਆਪਣੀਆਂ ਸੁਣਾਈਆਂ, ਬਹੁਤ ਪ੍ਰਸੰਨ ਹੋਏ।

ਇਸ ਮੌਕੇ ਮੈਂ ਤਰਨ ਸਿੰਘ ਜੀ ਦੇ ਲੜਕੇ ਸੰਤ ਬਲੀ ਸਿੰਘ, ਗੁਰਮੁਖ ਸਿੰਘ ਅਤੇ ਫੇਰ ਗੁਰਦੇਵ ਸਿੰਘ ਨੂੰ ਹੀ ਮਿਲ ਸਕਿਆ । ਆਪਣੇ ਮਿੱਤਰ ਸਾਧੂ ਸਿੰਘ ਕਿਸਾਨ ਨਾਲ ਮੇਲ ਨਹੀਂ ਹੋਏ।

ਆਪਣੇ ਪ੍ਰੋਗਰਾਮ ਨੂੰ ਮੁਖ ਰਖਦਿਆਂ ਮੈਂ ਲੂਹ-ਲੂਹ ਧਰਨ ਵਾਲੀ ਧੁੱਪ ਵਿਚ ਵਾਪਸੀ ਕਰ ਲਈ।

## 21 ਜੂਨ 1978 ਬੁੱਧਵਾਰ
## ਕਰੀਵਾਲਾ, ਵਡਾਣੀਆਂ ਦਾ ਥੇੜ੍ਹ

ਸਵੇਰੇ 8 ਵਜੇ ਪੂਰਬੀ ਕਰੀ ਵਾਲੇ ਪਹੁੰਚਾ । ਮਨੋਰਥ ਸੀ ਸੰਤ ਗੁਰਮੁਖ ਸਿੰਘ ਝੱਬਰ ਤੋਂ ਮਾਤਾ ਭੁਪਿੰਦਰ ਕੌਰ ਜੀ ਬਾਰੇ ਕੁਝ ਤੱਥ ਜਾਣਨੇ ਅਤੇ ਉਹਨਾਂ ਦੇ ਲੜਕੇ ਸਵਰਨ ਸਿੰਘ ਨੂੰ ਸਰਪੰਚੀ ਦੀ ਮੁਬਾਰਕ ਦੇਣੀ। ਪਰ ਉਹ 9 ਵਜੇ ਤਕ ਮੈਨੂੰ ਘਰ ਨਾ ਮਿਲੇ। ਖੇਤਾਂ ਵਿਚ ਗਏ ਹੋਏ ਸਨ। ਖੇਤਾਂ ਵਿਚ ਜਾਇਆ ਨਹੀਂ ਸੀ ਜਾਣਾ। ਉਡੀਕਿਆ ਮੈਥੋਂ ਜਾਂਦਾ ਨਹੀਂ।

### ਬਾਬਾ ਚਤਰ ਸਿੰਘ ਵਡਾਣੀਆਂ

ਪੱਛਮੀ ਕਰੀ ਵਾਲੇ ਦੇ ਸੱਜਣਾਂ ਮਿੱਤਰਾਂ ਨੂੰ ਫ਼ਤਹ-ਫ਼ਤੂਹੀ ਕਰਦਾ, ਬੇੜੀ ਦੁਆਰਾ

ਨਾਲੀ ਪਾਰ ਕਰਕੇ, ਵਡਾਣੀਆਂ ਦੇ ਥੇੜ੍ਹ ਤੇ ਸੰਤ ਚਤਰ ਸਿੰਘ ਵਡਾਣੀਏ ਦੇ ਜਾ ਚਰਨੀਂ ਹੱਥ ਲਾਇਆ।

ਧੁੱਪ ਬੜੀ ਤੇਜ਼ ਸੀ, ਨਾਲੀ ਦਾ ਲਾਗਾ ਹੋਣ ਕਰਕੇ ਹੁੰਮਸ ਵੀ ਬਹੁਤ ਸੀ। ਬਾਬਾ ਚਤਰ ਸਿੰਘ ਵਡਾਣਾ ਵਿਹੜੇ ਵਿਚ ਇਕ ਵਿਰਲੇ ਜਿਹੇ ਪਿੱਪਲ ਦੇ ਹੇਠ ਮੰਜੀ ਡਾਹੀ ਆਪਣੇ ਬਾਗ਼-ਪਰਵਾਰ ਵਿਚ ਬੈਠੇ ਸਨ। ਜ਼ਿੰਦਗੀ ਦਾ ਬੜਾ ਸਫ਼ਰ ਕਰ ਆਏ ਹਨ। ਉਹਨਾਂ ਦੇ ਹਿਸਾਬ ਮੁਤਾਬਕ ਜੀਵਨ ਦੀ ਪਉੜੀ ਦੇ 106 ਡੰਡੇ ਚੜ੍ਹ ਚੁਕੇ ਹਨ। ਦੰਦ ਅਜੇ ਹੈ ਸਨ। ਹੋਸ਼ ਹਵਾਸ ਠੀਕ ਸੀ। ਬਾਰੀਕ ਖੱਦਰ ਦਾ ਸਫ਼ੈਦ ਕੁਰਤਾ ਅਤੇ ਤੇੜ ਕਛਹਿਰਾ ਪਹਿਨੀਂ ਬੈਠੇ ਬਾਬਾ ਜੀ ਨੇ ਮੇਰੀ ਆਮਦ ਤੇ ਬਹੁਤ ਖੁਸ਼ੀ ਪਰਗਟ ਕੀਤੀ।

ਬਾਬਾ ਜੀ ਨੇ ਦੱਸਿਆ : ਮੈਂ 50 ਸਾਲਾਂ ਦੀ ਉਮਰ ਵਿਚ ਜਾ ਕੇ ਤਾਂ ਭਜਨ ਹੀ ਪੁਛਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਦੇ ਵਲਟੋਹੇ ਦੇ (ਜ਼ਿਲਾ ਲਾਹੌਰ ਹੁਣ ਅੰਮ੍ਰਿਤਸਰ) ਪਹਿਲੇ ਹੱਲੇ ਉਪਰ ਆਏ ਸਨ। ਡਾਢੇ ਦਰਸ਼ਨੀ ਜੁਆਨ, ਮਾੜਾ-ਮਾੜਾ ਚਿਹਰੇ ਦੁਆਲੇ ਦਾੜ੍ਹਾ। ਬੜੇ ਲੋਕ ਦਰਸ਼ਨਾਂ ਨੂੰ ਆਏ। ਮੈਂ, ਚਾਚਾ ਸੁਰਾਇਣ ਸਿੰਘ, ਚਾਚਾ ਗੱਜਾ ਸਿੰਘ ਤੇ ਚਾਚੇ ਦੇ ਪੁੱਤ ਭਰਾ ਸੌਣ ਸਿੰਘ ਨੇ ਇਕੱਠਿਆਂ ਹੀ ਭਜਨ ਪੁੱਛਿਆ। ਸਾਨੂੰ ਵਲਟੋਹੇ ਦੇ ਗਰੰਥੀ ਸਿੰਘ ਨੇ ਭਜਨ ਦਿਤਾ। ਇਹ ਪਹਿਲਾਂ ਤੋਂ ਹੀ ਨਾਮਧਾਰੀ ਸੀ।

''ਸਤਿਗੁਰੂ ਜੀ ਜਦੋਂ ਵੀ ਮੇਰੇ ਨਾਲ ਬਚਨ ਕਰਦੇ ਮੈਨੂੰ ''ਬਾਬਾ ਜੀ'' ਆਖਦੇ। ਉਸ ਵੇਲੇ ਦੇ ਪ੍ਰਸਿੱਧ ਸੰਤ ਤੇ ਸਾਧੂ ਬਾਬਾ ਜੈਮਲ ਸਿੰਘ ਟਿੱਬੇਬਾਲਾ, ਬਾਬਾ ਵਸਾਵਾ ਸਿੰਘ ਜੀਆ ਬਗਾ, ਬਾਬਾ ਸ਼ੇਰ ਸਿੰਘ ਡਫਰਕਾ, ਸੰਤ ਸੁੰਦਰ ਸਿੰਘ ਪਾਜੀ ਵਾਲੇ, ਬਾਬਾ ਸੰਮਾ ਸਿੰਘ ਖੂਹ ਤੰਬੋਲੀ ਕੇ ਆਦਿ ਸਨ। ਬਾਬਾ ਸੰਮਾ ਸਿੰਘ ਸੰਤ ਪਾਜੀ ਵਾਲਿਆਂ ਦਾ ਗੁਰੂ ਸੀ। ਜਦੋਂ ਸੁੰਦਰ ਸਿੰਘ ਜੀ ਪਾਜੀ ਵਾਲਿਆਂ ਆਪਣੇ ਪਿੰਡ ਨਵੇਂ ਮਕਾਨ ਬਣਵਾਏ ਤਾਂ ਮਕਾਨ ਉਸਾਰੀ ਵਿਚ ਲੱਭ ਕੇ ਸੋਧੀ ਕਾਰੀਗਰ ਲਾਏ। ਉਹਨਾਂ ਦਾ ਕਹਿਣਾ ਸੀ ਕਿ ਮਕਾਨ ਵਿਚ ਹਰ ਤਰ੍ਹਾਂ ਦੀ ਸ਼ੁਧੀ ਦਾ ਖਿਆਲ ਰਖਿਆ ਜਾਵੇ। ਹੁੱਕੇ ਤੰਬਾਕੂ ਵਾਲੇ ਕਾਰੀਗਰ ਨਹੀਂ ਲਾਉਣੇ।

''ਉਹਨੀਂ ਦਿਨੀਂ ਬਾਬਾ ਸੁਰੈਣ ਸਿੰਘ ਗਾਡੀ ਤੰਬੋਲੀ ਕੇ ਖੂਹ ਵਾਲੇ ਤੇ ਸੰਤ ਫ਼ਤਹ ਸਿੰਘ ਮਾਂਗਾ ਨੇ ਪੱਕੀਆਂ ਇੱਟਾਂ ਬਨਾਣ ਲਈ ਆਪ ਭੱਠਾ ਲਾਇਆ ਤੇ ਹਵੇਲੀ ਦਾ ਚੁਫੇਰਾ ਵਲਣ ਲਈ ਗੱਡਿਆਂ ਅੱਗੇ ਆਪ ਜੁੱਪ ਕੇ ਸਾਰੀਆਂ ਇੱਟਾਂ ਢੋਈਆਂ, ਏਨੀ ਸਰੀਰਕ ਸ਼ਕਤੀ ਸੀ ਇਹਨਾਂ ਵਿਚ।''

ਬਾਬਾ ਚਤਰ ਸਿੰਘ ਦੇ ਪਿਤਾ ਦਾ ਨਾਂ ਸ: ਮਾਹਣਾ ਸਿੰਘ ਅਤੇ ਮਾਤਾ ਦਾ ਨਾਂ ਬੀਬੀ ਸੰਤ ਕੌਰ ਸੀ। ਬੀਬੀ ਜੀ ਦੇ ਪੇਕੇ ਕਸਬਾ ਵਲਟੋਹੇ (ਉਦੋਂ ਜ਼ਿਲਾ ਲਾਹੌਰ ਹੁਣ ਅੰਮ੍ਰਿਤਸਰ) ਵਿਖੇ ਸਨ। ਸੰਤ ਕੌਰ ਜੀ ਪਹਿਲਾਂ ਦੇ ਹੀ ਨਾਮਧਾਰੀ ਸਨ ਅਤੇ ਇਨ੍ਹਾਂ ਦੀ ਪ੍ਰੇਰਨਾ ਮਿਲਦੀ ਰਹਿੰਦੀ ਸੀ। ਬੀਬੀ ਦਾ ਪਿਤਾ ਸ: ਅਤਰ ਸਿੰਘ ਵਲਟੋਹੇ ਦਾ ਛੋਟਾ ਭਲਵਾਨ ਗਿਣਿਆ ਜਾਂਦਾ ਸੀ। ਵੱਡਾ ਭਲਵਾਨ ਫ਼ਤਹ ਸਿੰਘ ਸੀ। ਫ਼ਤਹ

ਸਿੰਘ ਭੀਮ ਬਲੀ ਸੀ ਜਿਸ ਦੇ ਜ਼ੋਰ ਅਗੇ ਕੋਈ ਚੀਜ਼ ਵੀ ਅਟਕ ਨਹੀਂ ਸੀ ਸਕਦੀ। ਅਤਰ ਸਿੰਘ ਘਰਿਆਲੇ (ਓਦੋਂ ਜ਼ਿਲਾ ਲਾਹੌਰ, ਹੁਣ ਜ਼ਿਲਾ ਅੰਮ੍ਰਿਤਸਰ) ਦੇ ਇਕ ਮੁਸਲਮਾਨ ਚੌਧਰੀ ਦੇ ਲੜਕੇ ਨਾਲ ਸੌਂਚੀ ਖੇਡਿਆ ਕਰਦਾ ਸੀ। ਸੌਂਚੀ ਹਿੱਕ ਤੇ ਜ਼ੋਰ-ਜ਼ੋਰ ਦੀ ਤਲੀਆਂ ਮਾਰ ਕੇ ਇਕ ਦੂਜੇ ਨੂੰ ਮਿਥੇ ਹੋਏ ਨਿਸ਼ਾਨ ਤੋਂ ਬਾਹਰ ਕੱਢਣ ਲਈ ਖੇਡ ਸੀ। ਇਕ ਦਿਨ ਕਾਫੀ ਦੂ-ਬ-ਦੂ ਹੋ ਕੇ ਸੌਂਚੀ ਲੜ ਰਹੇ ਸਨ ਕਿ ਅਤਰ ਸਿੰਘ ਦੀਆਂ ਤਲੀਆਂ ਚੌਧਰੀ ਦੇ ਮੁੰਡੇ ਨੂੰ ਏਨੇ ਜ਼ੋਰ ਨਾਲ ਵੱਜ ਗਈਆਂ ਕਿ ਉਹਦਾ ਦਮ ਨਿਕਲ ਗਿਆ। ਅਤੇ ਉਹ ਉਥੇ ਹੀ ਮਰ ਗਿਆ। ਕੁਝ ਸ਼ਰਾਰਤੀ ਮੁਸਲਮਾਨਾਂ ਨੇ ਇਸ ਨੂੰ ਹਿੰਦੂ-ਮੁਸਲਮ ਫ਼ਿਰਕੂ ਰੰਗਤ ਦੇਣ ਦੀ ਕੋਸ਼ਸ਼ ਕੀਤੀ ਪਰ ਘਰਿਆਲੇ ਦੇ ਚੌਧਰੀ ਨੇ ਉਹਨਾਂ ਦੀ ਇਕ ਨਾ ਮੰਨੀ। ਉਸ ਕਿਹਾ : ਇਹ ਹਿੰਦੂ ਮੁਸਲਮਾਨ ਦਾ ਰੌਲਾ ਨਹੀਂ। ਉਹਦੀ ਆ ਹੀ ਲਗੀ ਸੀ। ਅਗੇ ਰੋਜ਼ ਖੇਡਦੇ ਹੀ ਰਹੇ ਸਨ। ਛੋਟਾ ਭਲਵਾਨ ਉਂ ਵੀ ਜ਼ੋਰਾਵਰ ਹੈ। ਅੱਜ ਕੁਝ ਵਧੇਰੇ ਹੀ ਜ਼ੋਰ ਨਾਲ ਲਗ ਗਈਆਂ ਹੋਣਗੀਆਂ। ਕੋਈ ਸ਼ਕਾਇਤ ਕਰਨ ਦੀ ਲੋੜ ਨਹੀਂ।

## ਵੱਡਾ ਭਲਵਾਨ ਫ਼ਤਹ ਸਿੰਘ

ਬਾਬਾ ਚਤਰ ਸਿੰਘ ਜੀ ਨੇ ਨਾਮਧਾਰੀ ਭਲਵਾਨ ਫ਼ਤਹ ਸਿੰਘ ਵਲਟੋਹਾ ਦੀ ਇਕ ਕਹਾਣੀ ਵੀ ਸੁਣਾਈ : ਸੰਤ ਮੁਹਾਵੇ ਵਾਲੇ—ਬਾਬਾ ਕੇਸਰ ਸਿੰਘ ਜੀ 'ਕੇਸਰ ਕਿੱਲੀ' ਪੱਟੀ ਦੀ ਨਾਮਧਾਰੀ ਸੰਗਤ ਦੇ ਬੇਨਤੀ ਕਰਨ ਤੇ ਪੱਟੀ (ਓਦੋਂ ਜ਼ਿਲਾ ਲਾਹੌਰ, ਹੁਣ ਜਿ: ਅਮ੍ਰਿਤਸਰ) ਵਿਖੇ ਆਏ। ਬੜੀ ਦੁਨੀਆਂ ਬਾਬਾ ਕੇਸਰ ਜੀ ਦੇ ਦਰਸ਼ਨਾਂ ਨੂੰ ਉਮਡੀ। ਨੇੜੇ ਤੇੜੇ ਦੇ ਪਿੰਡਾਂ ਵਿਚ ਬਾਬਾ ਜੀ ਦੀ ਪਹਿਲਾਂ ਹੀ ਬੜੀ ਧੁੰਮ ਸੀ। ਹੁਣ ਉਹ ਇਸ ਅਲੌਕਿਕ ਨਾਮਧਾਰੀ ਨੂੰ ਬੜੇ ਕੌਤੂਹਲ ਨਾਲ ਵੇਖਣ ਆ ਰਹੇ ਸਨ। ਲੋਕਾਂ ਨੂੰ ਇਹ ਬਾਬਾ ਗੁਰੂ ਨਾਨਕ ਦੇਵ ਜੀ ਵਰਗਾ ਲਗਦਾ ਸੀ ਅਤੇ ਉਹ ਲੋਕਾਂ ਦੀ ਸੋਚ ਤੋਂ ਅਗਾਂਹ ਦੇ ਬਚਨ ਕਰਦਾ।

ਵਲਟੋਹੇ ਦਾ ਨਾਮੀ ਗ੍ਰਾਮੀ ਪਹਿਲਵਾਨ ਸ: ਫ਼ਤਹ ਸਿੰਘ ਵੀ ਆਇਆ। ਇਹ ਨਾਮਧਾਰੀ ਤਾਂ ਪਹਿਲਾਂ ਤੋਂ ਹੀ ਸੀ ਪਰ ਇਸ ਨੂੰ ਆਪਣੇ ਅਤੁਲ ਬਲ ਦਾ ਘੁਮੰਡ ਵੀ ਸੀ। ਆਪਣੇ ਸਾਹਨਾਂ ਤੋਂ ਵਧੀਕ ਜ਼ੋਰ ਸਦਕਾ ਏਨਾ ਕੁ ਮੂਰਖ ਹੋ ਸਕਣਾ ਕੁਦਰਤੀ ਸੀ। ਇਸ ਨੇ ਬਾਬੇ ਠਾਕਰ ਨੂੰ ਬੇਨਤੀ ਕੀਤੀ : ਬਾਬਾ ਜੀ ਮੈਨੂੰ ਵਲਟੋਹੇ ਚੱਲ ਕੇ ਦਰਸ਼ਨ ਦਿਓ। ਪਰ ਮੇਰੇ ਘਰ ਤੁਸਾਂ ਕੱਲਿਆਂ ਹੀ ਜਾਣਾ ਹੈ, ਹੋਰ ਲਾਗੜ ਭੁਗੜ ਨਹੀਂ ਜਾ ਸਕੇਗੀ।

ਬਾਬਾ ਜੀ ਨੇ ਇਨਕਾਰ ਕਰ ਦਿਤਾ : ਜਿਥੇ ਮੈਂ ਜਾਵਾਂਗਾ ਉਥੇ ਸਿਖ ਸਾਧ ਵੀ ਨਾਲ ਜਾਣਗੇ। ਮੈਂ ਉਨ੍ਹਾਂ ਨੂੰ ਨਹੀਂ ਰੋਕਣਾ। ਥੋੜ੍ਹੀ ਗੱਲਬਾਤ ਬਾਦ ਜਦੋਂ ਗੱਲ ਬਣਦੀ ਨਾ ਲਗੀ ਤਾਂ ਫ਼ਤਹ ਸਿੰਘ ਗੁਸੇ ਵਿਚ ਆ ਦੋ ਲੱਤਾਂ ਸਤਿਕਾਰ ਯੋਗ ਠਾਕਰ ਜੀ ਨੂੰ ਵੀ ਜੜ ਦਿਤੀਆਂ : ਜਾਹ, ਨਹੀਂ ਜਾਂਦਾ ਤਾਂ ਨਾ ਸਹੀ। ਸੰਤ ਬਣਕੇ ਆਫਰਿਆ ਫਿਰਦਾ ਹੈ।

ਪਰ ਜਿਉਂ ਹੀ ਭਲਵਾਨ ਵਲਟੋਹੇ ਪੁੱਜਾ ਦੋਵੇਂ ਲੱਤਾਂ ਮਾਰੀਆਂ ਗਈਆਂ। ਸੰਤ

ਅਜੇ ਪੱਟੀ ਹੀ ਸਨ। ਭਲਵਾਨ ਨੂੰ ਸੁੱਝ ਗਈ ਕਿ ਇਹ ਸਜ਼ਾ ਸੰਤ ਕੇਸਰ ਕਿੱਲੀ ਜੀ ਨੂੰ ਮਾਰੀਆਂ ਲੱਤਾਂ ਦੀ ਹੀ ਹੈ।

ਦੋ ਚਾਰ ਦਿਨ ਪਿਛੋਂ ਵਲਟੋਹੇ ਦੇ ਥਾਣੇਦਾਰ ਨੂੰ ਪਤਾ ਲਗਾ। ਉਹ ਭਲਵਾਨ ਦਾ ਮਿੱਤਰ ਸੀ। ਉਸ ਨੇ ਠਾਕਰਾਂ ਨੂੰ ਪੱਟੀ ਜਾ ਅਰਜ਼ ਕੀਤੀ : ਸੰਤ ਜੀ ਕਿਰਪਾ ਕਰੋ। ਵਲਟੋਹੇ ਚਲੋ ਅਤੇ ਫ਼ਤਹ ਸਿੰਘ ਨੂੰ ਬਖਸ਼ੋ। ਠਾਕਰਾਂ ਆਖਿਆ : ਬੱਚਾ, ਮੈਨੂੰ ਤਾਂ ਕੋਈ ਇਤਰਾਜ਼ ਨਹੀਂ ਪਰ ਫ਼ਤਹ ਸਿੰਘ ਬੜਾ ਅੜੀਆਧਾ ਹੈ, ਉਸ ਮੰਨਣਾ ਨਹੀਂ। ਉਹ ਕਹੇਗਾ, ਆਉਣਾ ਹੈ ਤਾਂ ਬਾਬਾ ਕੱਲਾ ਹੀ ਆਵੇ, ਸੰਗਤ ਨਾਲ ਨਾ ਆਵੇ।

ਠਾਣੇਦਾਰ ਨੇ ਦੱਸਿਆ : ਹੁਣ ਤਾਂ ਜੀ ਉਹ ਜੁੜਿਆ ਪਿਆ ਹੈ, ਕਿਉਂ ਨਾ ਮੰਨੇਗਾ!

"ਤੇਰੇ ਆਖੇ ਲਗ ਜਾਂਦਾ ਹਾਂ। ਪਰ ਉਹ ਅੜਬ ਬੜਾ ਈ, ਓਡਾ ਜਿੱਦਲ ਹੋਰ ਕੋਈ ਨਹੀਂ।"

ਤੇ ਬਾਬਾ ਕੇਸਰ ਜੀ ਸਾਧ ਸੰਗਤ ਨਾਲ ਵਲਟੋਹੇ ਪਹੁੰਚੇ। ਉਹਨਾਂ ਫ਼ਤਹ ਸਿੰਘ ਦੀ ਡਿਉਢੀ ਦੇ ਬੂਹੇ ਵਿਚ ਖਲੋਤਿਆਂ ਹੀ ਠਾਣੇਦਾਰ ਨੂੰ ਆਖਿਆ ਜਾ ਕੇ ਪਤਾ ਕਰ ਆਵੇ। ਪਰ ਸਚਮੁਚ ਹੀ ਭਲਵਾਨ ਭਲਵਾਨ ਹੀ ਸੀ, ਉਹਦੇ ਤੌਰਾਂ ਵਿਚ ਕੋਈ ਫ਼ਰਕ ਨਹੀਂ ਸੀ। ਉਸ ਕਿਹਾ : ਸੰਤਾਂ ਨੂੰ ਕਹੋ, ਜੇ ਆਉਣਾ ਨੇ ਤਾਂ ਮੇਰੇ ਘਰ ਕੱਲੇ ਹੀ ਆਉਣ, ਮੈਂ ਹੋਰ ਕਿਸੇ ਨੂੰ ਘਰ ਨਹੀਂ ਵੜਨ ਦੇਣਾ।

"ਸੰਤ ਕੇਸਰ ਜੀ ਤੇ ਸੰਗਤ ਵਾਪਸ ਚਲੇ ਗਏ।

"ਅਤੇ ਜ਼ਿੰਦਗੀ ਦੇ ਪਿਛਲੇ 28 ਸਾਲ ਫ਼ਤਹ ਸਿੰਘ ਆਪਣੇ ਅੜਬਪੁਣੇ ਕਾਰਨ ਸਜ਼ਾ ਭੋਗੀ।"

## ਰੋਗ-ਮੁਕਤੀ

ਬਾਬਾ ਚਤਰ ਸਿੰਘ ਜੀ ਆਪਣੇ ਘਰ ਦੀ ਇਕ ਘਟਨਾ ਸੁਣਾਈ : ਮੇਰੇ ਘਰੋਂ, ਸਰੀਰ ਕਰਕੇ ਬੜੀ ਰੋਗਣ ਸੀ। ਛਾਇਆ ਆਦਿ ਦੀ ਕਸਰ ਕਾਰਨ ਸੁੱਕ ਕੇ ਤੀਲਾ ਹੋ ਗਈ ਸੀ। ਇਹਦੇ ਮਾਪੇ ਬਥੇਰੀ ਥਾਂ ਘੁੰਮੇ-ਫਿਰੇ, ਪਰ ਮਾਂ ਨਾਮਧਾਰਨ ਹੋਣ ਕਰਕੇ ਇਕ ਦਿਨ ਵਲਟੋਹੇ ਵਿਚ ਗੁਰੂ ਹਰੀ ਸਿੰਘ ਜੀ ਦਾ ਆਉਣਾ ਸੁਣਕੇ, ਧੀ ਨੂੰ ਲੈ ਕੇ ਓਥੇ ਚਲੀ ਗਈ। ਸਤਿਗੁਰਾਂ ਦੇ ਚਰਨਾਂ ਵਿਚ ਰੱਖ ਕੇ ਅਰਜ਼ ਕੀਤੀ : ਜਿਵੇਂ ਕਿਵੇਂ ਇਹਨੂੰ ਬਚਾਓ। ਸਤਿਗੁਰਾਂ ਦਿਆਲ ਹੋ ਕੇ ਮੇਰੀ ਸੱਸ ਨੂੰ ਬਚਨ ਕੀਤਾ : ਜਲ ਪਾਣੀ ਦੀ ਸੋਧ ਰਖ ਲਵੇ ਅਤੇ ਭਜਨ ਦੀ ਇਕ ਮਾਲਾ ਰੋਜ਼ ਫੇਰਿਆ ਕਰੇ। ਤਦ ਤੋਂ ਸਾਰੇ ਭੂਤ ਪ੍ਰੇਤ ਨਿਕਲ ਗਏ। ਅਤੇ ਸੰਤ ਕੌਰ ਨੇ ਇਹ ਨੇਮ ਸਾਰੀ ਉਮਰ ਨਿਭਾਇਆ।

ਬਾਬਾ ਜੀ ਨੇ ਦੱਸਿਆ ਕਿ ਇਹਨਾਂ ਦਾ ਖ਼ਾਨਦਾਨ 6-7 ਪੀਹੜੀਆਂ ਤੋਂ ਬੈਰਾਗੀ ਸਾਧੂਆਂ ਦਾ ਚੇਲਾ ਬਣਿਆ ਚਲਾ ਆਉਂਦਾ ਸੀ। ਇਹ ਬੈਰਾਗੀ ਰੰਗੀਲਪੁਰ ਦੇ ਸਨ। "ਮੇਰੇ ਪੰਜਾਹਾਂ ਦੀ ਉਮਰ ਹੋਣ ਤਕ ਇਹ ਸਾਰੇ ਹੀ ਮਰ ਮੁਕ ਗਏ।

ਮੈਨੂੰ ਨਾਮਧਾਰੀ ਬਣ ਕੇ ਕਿਸੇ ਤੋਂ ਝੂਠਿਆਂ ਨਹੀਂ ਹੋਣਾ ਪਿਆ ।'' ਬਾਬਾ ਜੀ ਕਿਹਾ ।

## ਵਡ ਪ੍ਰਤਾਪੀ ਦੀ ਸ਼ਰਣ

ਬਾਬਾ ਚਤਰ ਸਿੰਘ ਵਡਾਣੀਏ ਨੇ ਭਰਪੂਰ ਸੰਤੁਸ਼ਟ ਹੋ ਕੇ ਆਖਿਆ : ਮੈਂ ਜਦੋਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਰਣ ਆਇਆ ਹਾਂ, ਤਦ ਤੋਂ ਹੀ ਮੇਰੇ ਵਾਸਤੇ ਦੁਖ ਅਤੇ ਕਲੇਸ਼ ਮੁਕ ਗਏ । ਕਦੇ-ਕਦੇ ਰਾਤ ਨੂੰ ਭਾਵੇਂ ਕਿੰਨਾ ਵੀ ਨਰਕ ਕਿਉਂ ਨਾ ਪੈਦਾ ਹੋ ਜਾਵੇ ਦਿਨ ਚੜ੍ਹਨ ਤੇ ਉਹੋ ਨਰਕ, ਸੁਰਗ ਵਿਚ ਤਬਦੀਲ ਹੋ ਜਾਂਦਾ ਸੀ । ਮੈਂ ਸਤਿਗੁਰਾਂ ਨੂੰ ਜੋ ਵੀ ਬੇਨਤੀ ਕੀਤੀ, ਸਭ ਪਰਵਾਨ ਹੋਈ । ਇਕ ਵਾਰ ਤਾਂ ਐਸਾ ਵੀ ਹੋਇਆ ਕਿ ਸ਼ਾਮੀਂ ਜੇਲ੍ਹ ਵਿਚ ਸਾਂ, ਸਵੇਰੇ ਦਾਰੋਗਾ ਮੈਥੋਂ ਮਾਫ਼ੀ ਮੰਗ ਰਿਹਾ ਸੀ । ਤੇ ਆਪਣੇ ਆਪ ਰਿਹਾਈਆਂ ਦੇ ਹੁਕਮ ਜਾਰੀ ਹੋ ਗਏ ।

''ਘੋੜਿਆਂ ਕਾਰਨ ਮੇਰੀ ਸਾਂਝ ਸਦਾ ਹੀ ਸਤਿਗੁਰਾਂ ਨਾਲ ਬਣੀ ਰਹਿੰਦੀ । ਸਤਿਗੁਰੂ ਪ੍ਰਤਾਪ ਸਿੰਘ ਜੀ ਘੋੜਿਆਂ ਦੇ ਬੜੇ ਪ੍ਰੇਮੀ ਸਨ । ਅਤੇ ਉਹ ਲਾਹੌਰ ਵਿਚ ਰੇਸਾਂ ਦੇ ਘੋੜਿਆਂ ਦੀ ਰਿਹਾਇਸ਼ ਰਖਦੇ । ਮੈਂ ਮਣਾਂ ਮੂੰਹੀਂ ਇਕੱਠੀ ਹੀ ਜਵੀ ਖ਼ਰੀਦ ਰਖਦਾ ਅਤੇ ਲਾਹੌਰ ਵਿਚਲੀ ਕੋਠੀ ਭੇਜ ਦਿਆ ਕਰਦਾ । ਇਹ ਬਾਬਾ ਧਿਆਨ ਸਿੰਘ ਪੱਥਰਾਂ ਵਾਲਿਆਂ ਦੀ ਕੋਠੀ ਸੀ ਜੁ ਸਤਿਗੁਰੂ ਜੀ, ਸੰਗਤ ਅਤੇ ਘੋੜਿਆਂ ਦੀ ਸੰਭਾਲ ਦੇ ਕੰਮ ਆਇਆ ਕਰਦੀ ਸੀ । ਮੈਨੂੰ ਜਿੰਨੀ ਜਵੀ ਖ਼ਰੀਦਣ ਦਾ ਹੁਕਮ ਹੁੰਦਾ ਖ਼ਰੀਦ ਭੇਜਦਾ, ਸੱਚੇ ਪਾਤਸ਼ਾਹ ਉਸਦਾ ਮੁੱਲ ਭੇਜ ਦਿੰਦੇ ।

## ਲੈਣ-ਦੇਣਦਾਰ

''ਪਾਕਿਸਤਾਨ ਬਣਨ ਉਪਰੰਤ ਜਦੋਂ ਅਸੀਂ ਜੀਵਨ ਨਗਰ ਇਲਾਕੇ ਵਿਚ ਆਏ ਤਾਂ ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਕਰੀਵਾਲਿਓਂ ਬੁਲਾ ਘੱਲਿਆ । ਮੈਂ ਹਾਜ਼ਰ ਹੋਇਆ ਤਾਂ ਕਹਿਣ ਲਗੇ : ਘਰੋਂ ਪਤਾ ਨਹੀਂ ਤੁਸੀਂ ਕਿਸ ਤਰ੍ਹਾਂ ਆਏ ਹੋ । ਪਰ ਮੇਰਾ ਤੁਹਾਡਾ ਜਵੀ ਦਾ ਲੈਣ-ਦੇਣ ਚਲਦਾ ਸੀ । ਜੇ ਕੁਝ ਮੈਥੋਂ ਲੈਣਾ ਬਣਦਾ ਹੈ ਤਾਂ ਦੱਸੋ, ਮੈਂ ਉਹ ਦੇ ਦਿਆਂ, ਤੁਹਾਡੇ ਕੰਮ ਆਵੇਗਾ । ਮੈਂ ਹੱਥ ਜੋੜ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੈਂ ਤਾਂ ਉਲਟਾ ਤੁਹਾਡਾ ਦੇਣਦਾਰ ਹਾਂ । ਤੇਰਾਂ ਸੌ ਰੁਪੈਆ ਆਪ ਜੀ ਦਾ ਮੇਰੇ ਵਲ ਵਧਦਾ ਹੈ । ਅਤੇ ਇਹ ਕਰਾਮਾਤ ਹੀ ਸਮਝੋ ਕਿ ਮੈਂ ਘਰੋਂ 1300/- ਲੈ ਕੇ ਚੱਲਿਆ ਸਾਂ । ਏਧਰ ਸਤਿਗੁਰੂ ਜੀ ਨੇ ਵੀ ਏਹੋ ਗੱਲ ਕਰ ਦਿਤੀ । ਮੈਂ ਖੁਸ਼ੀ-ਖੁਸ਼ੀ 1300/- ਚਰਨਾਂ ਤੇ ਧਰੇ ਤਾਂ ਕਹਿਣ ਲਗੇ : ਇਹਦਾ ਮਤਲਬ ਤਾਂ ਇਹੋ ਹੋਇਆ ਕਿ 1300/- ਲੈਣ ਲਈ ਹੀ ਤੁਹਾਨੂੰ ਸੱਦਿਆ ਸੀ । ਦੋਹੀਂ ਪਾਸੀਂ ਖ਼ੁਸ਼ੀ ਦਾ ਕੋਈ ਠਿਕਾਣਾ ਨਹੀਂ ਸੀ ।''

## ਮਾੜਿਆਂ ਦੀ ਮਦਦ

ਇਕ ਘਟਨਾ ਬਾਬਾ ਚਤਰ ਸਿੰਘ ਜੀ ਨੂੰ ਹੋਰ ਯਾਦ ਆ ਗਈ । ਕਹਿਣ ਲਗੇ :

''ਅਜੇ ਦੇਸ਼ ਦੀ ਵੰਡ ਨੂੰ ਹੋਏ ਨੂੰ ਚਾਰ ਕੁ ਮਹੀਨੇ ਹੀ ਬੀਤੇ ਸਨ ਕਿ ਮੈਂ ਜੀਵਨ

ਨਗਰ ਗਿਆ। ਇਹਨੀਂ ਦਿਨੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਸ਼ਰਨਾਰਥੀ ਟੋਲ-ਲਭ ਕੇ ਜੀਵਨ ਨਗਰ ਇਲਾਕੇ ਵਿਚ ਬੈਠਾ, ਹਰੇਕ ਜੋਗ ਨੂੰ 7-7 ਏਕੜ ਜ਼ਮੀਨ ਦੇ ਕੇ, ਬਾਕੀ ਦੀ ਜ਼ਮੀਨ ਬੇ-ਜੋਗਿਆਂ ਲਈ ਬਿਜਾਇਆ ਕਰਦੇ ਸਨ। ਅਤੇ ਇਸ ਇਲਾਕੇ ਵਿਚੋਂ ਜੋ ਆਮ ਜਿਨਸ ਮਿਲਦੀ ਸੀ—ਛੋਲੇ—ਉਹ ਖ਼ਰੀਦ, ਲਿਆਕੇ ਸਾਰੇ ਨਾਮਧਾਰੀਆਂ ਵਿਚ ਤਕਸੀਮ ਕਰਦਿਆ ਕਰਦੇ ਸਨ। ਪੱਲਿਓਂ ਰਕਮ ਖ਼ਰਚ ਕਰਕੇ ਭੁਖੇ ਮਰਦੇ ਲੋਕਾਂ ਦੀ ਮਦਦ ਕਰ ਰਹੇ ਸਨ। ਸੱਚੇ ਪਾਤਸ਼ਾਹ ਮੈਨੂੰ ਵੇਖਦਿਆਂ ਹੀ ਪ੍ਰਸੰਨ ਹੋਏ ਅਤੇ ਪੁਛਿਆ :

"ਕੁਝ ਕੋਲ ਹੈਗਾ ਈ ?"

"ਹਾਂ ਜੀ, ਹੈਗਾ ਏ" ਮੈਂ ਤੁਰੰਤ ਉਤਰ ਦਿਤਾ। ਸਤਿਗੁਰਾਂ ਗਿਣਤੀ ਨਹੀਂ ਪੁੱਛੀ। ਕਿਹਾ : ਲਿਆ ਫਿਰ ਕੱਢ ਦੇ। ਮੈਂ ਅਰਜ਼ ਕੀਤੀ : ਜੀ ਪਿੰਡ ਏ। ਮੈਂ ਕੱਲ੍ਹ ਲਿਆ ਦਿਆਂਗਾ। ਸਤਿਗੁਰਾਂ ਬਚਨ ਕੀਤਾ : ਕੱਲ ਨਹੀਂ, ਅੱਜ ਹੀ ਅਤੇ ਅੱਜ ਵੀ ਹੁਣੇ ਹੀ। ਕੱਲ ਤਾਂ ਅਸੀਂ ਛੋਲੇ ਲਿਆਉਣੇ ਹਨ। ਅਤੇ ਮੈਨੂੰ ਜ਼ੀਰੁਦਦੀਨ ਅਮਰਾਸਰੀਏ ਦੀ ਭੇਟ ਕੀਤੀ ਹੋਈ ਘੋੜੀ ਦੇ ਕੇ ਆਖਿਆ : ਫ਼ੋਰਨ ਜਾਹ ਅਤੇ ਪੈਸੇ ਲਿਆ। 5000/- ਮੇਰੇ ਪਾਸ ਸੀ, ਲਿਆਕੇ ਉਸੇ ਰਾਤ ਭੇਟ ਕੀਤੇ। ਸਤਿਗੁਰੂ ਜੀ ਨੇ ਬੰਦੇ ਭੇਜ ਇਸ ਰਕਮ ਦਾ ਸਾਧ ਸੰਗਤ ਲਈ ਰਾਸ਼ਨ ਮੰਗਵਾਇਆ।

ਸ਼ਾਇਦ ਮੈਂ ਸਰੋਤਾ ਚੰਗਾ ਸਾਂ ਜਾਂ ਬਾਬਾ ਚਤਰ ਸਿੰਘ ਹੁਰੀਂ ਹੀ ਰਉਂ ਵਿਚ ਸਨ, ਉਹਨਾਂ ਇਕ ਹੋਰ ਆਪ ਬੀਤੀ ਸੁਣਾਈ :

## ਸ਼ਾਹ ਨੂੰ ਨਿਵਾਇਆ

"ਸਾਡੇ ਪਿੰਡ ਵਡਾਣਿਆਂ ਦਾ ਇਕ ਸ਼ਾਹ ਸੀ, ਚੂਨੀ ਸ਼ਾਹ ਉਹਦਾ ਨਾਂ। ਬਹੁਤ ਜ਼ਮੀਨਾਂ ਦਾ ਮਾਲਕ ਤੇ ਬੜੀ ਧਨ-ਸੰਪੱਤੀ ਵਾਲਾ। ਵਾਹਰੇ ਵਿਚ ਇਹਦੀ ਬੱਲੇ-ਬੱਲੇ ਸੀ। ਕੋਈ ਐਸੀ ਹੀ ਗੱਲ ਸੀ ਕਿ ਉਹਦੀ ਮੇਰੇ ਨਾਲ ਕਿੜਬਾਜ਼ੀ ਚਲਦੀ ਰਹਿੰਦੀ। ਮੈਂ ਹੀ ਉਹਦੀ ਈਨ ਨਹੀਂ ਸਾਂ ਮੰਨਦਾ, ਬਾਕੀ ਸਾਰੇ ਪਿੰਡ ਦੇ ਉਹਦਾ ਪਾਣੀ ਭਰਦੇ ਸਨ। ਮੈਂ ਭਜਨ ਬਾਣੀ ਕਰਦਿਆਂ ਆਪਣੀ ਕਿਰਤ ਵਿਚ ਜੁੱਟੇ ਰਹਿਣਾ। ਆਪਣੀ ਨੇਕ ਕਮਾਈ ਦੇ ਜ਼ੋਰ ਜ਼ਮੀਨਾਂ ਖ਼ਰੀਦਣੀਆਂ ਅਤੇ ਆਪਣੇ ਪੁੱਤਰ ਹਰੀ ਸਿੰਘ ਤੋਂ ਆਹੜਤ ਕਰਵਾਣੀ। ਮੇਰੇ ਛੇ ਪੁੱਤਰ ਹਨ, ਵੱਡਾ ਜੈ ਸਿੰਘ, ਤਾਬਾ ਸਿੰਘ, ਕੇਹਰ ਸਿੰਘ, ਹਰੀ ਸਿੰਘ, ਮਹਿੰਦਰ ਸਿੰਘ ਅਤੇ ਹਰਨਾਮ ਸਿੰਘ। ਹੁਣ ਤਾਂ ਹਰਨਾਮ ਸਿੰਘ ਨਹੀਂ ਰਿਹਾ। ਲੜਕੀ ਮੇਰੇ ਘਰ ਕੋਈ ਨਹੀਂ ਸੀ। ਮੇਰਾ ਹਰੀ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵੀ ਨਿਕਟੀ ਤੇ ਪ੍ਰੇਮੀ ਸੀ ਹੁਣ ਵਾਲੇ ਸਤਿਗੁਰਾਂ ਨਾਲ ਵੀ ਡਾਢਾ ਇਕਸੁਰ ਹੈ।

"ਮੇਰੇ ਛੇਵੇਂ ਪੁੱਤਰ ਹੀ ਬੜੇ ਆਗਿਆਕਾਰ ਸਨ। ਚੂਨੀ ਰਾਮ ਨੂੰ ਇਸ ਗੱਲ ਦਾ ਵੀ ਤਕੜਾ ਸਾੜਾ ਸੀ। ਉਹਦੀ ਈਰਖਾ ਦਾ ਸਾਹਮਣਾ ਮੈਨੂੰ ਸਦਾ ਹੀ ਕਰਨਾ ਪੈਂਦਾ। ਉਂਜ ਮੈਂ ਉਹਦੇ ਨਹਿਲੇ ਤੇ ਦਹਿਲਾ ਮਾਰਦਾ ਚਲਾ ਆਇਆ। ਪਰ

ਤੰਗ ਸਾਂ, ਭਜਨ ਬੰਦਗੀ ਵਾਲੀ ਬਿਰਤੀ ਨੂੰ ਨਿਤ-ਨਿਤ ਦਾ ਮੁਕਾਬਲਾ ਜਚਦਾ ਨਹੀਂ ਸੀ।

''ਇਕ ਦਿਨ ਲਾਹੌਰ ਜਾ ਕੇ ਮੈਂ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਜਾ ਅਰਜ਼ ਗੁਜ਼ਾਰੀ : ਦੀਨ ਦਿਆਲ, ਚੂਨੀ ਸ਼ਾਹ ਮੇਰੇ ਨਾਲ ਢਿੱਟ-ਖੜੱਕਾ ਲਾਈ ਰਖਦਾ ਹੈ। ਭਜਨ ਬਾਣੀ ਤਾਂ ਕਰੀ ਦਾ ਹੈ ਪਰ ਚੂਨੀ ਲਾਲ ਨਾਲ ਚਾਰਾਜੋਈ ਕਰਨ ਦਾ ਵੀ ਫ਼ਿਕਰ ਅੱਠੇ ਪਹਿਰ ਰਹਿੰਦਾ ਹੈ। ਸਤਿਗੁਰਾਂ ਧੀਰਜ ਦਿਤਾ : ਤੂੰ ਉਸਦੀ ਖ਼ਿਲਾਫ਼ਤ ਦੀ ਭਾਵਨਾ ਮਨੋ ਕੱਢ ਦੇ। ਥੋੜੇ ਸਮੇਂ ਪਿਛੋਂ ਹੀ ਤੇਰਾ ਸਾਥੀ ਬਣ ਜਾਵੇਗਾ।

''ਓਹੋ ਗੱਲ ਹੋਈ। ਜਦੋਂ ਮੈਂ ਅੱਗੋ ਤੋਂ ਆਪਣੇ ਮਨ ਵਿਚੋਂ ਬਦਲੇ ਅਤੇ ਸ਼ੰਕਾ ਦੀ ਭਾਵਨਾ ਕੱਢ ਕੇ ਚੱਲਿਆ ਤਾਂ ਉਹ ਥੋੜੇ ਦਿਨਾਂ ਪਿਛੋਂ ਮਾਫ਼ੀ ਮੰਗਣ ਆ ਗਿਆ। ਮੈਂ ਵੀ, ਸਤਿਗੁਰਾਂ ਦੀ ਕਿਰਪਾ ਨਾਲ ਫਿਰ, ਅੰਦਰੋਂ ਖਿਮਾ ਕਰ ਦਿਤਾ। ਅਤੇ ਬਾਕੀ ਸਮਾਂ ਅਸਾਂ ਮਿੱਤਰਾਂ ਵਾਂਗ ਬਿਤਾਇਆ।''

ਬਾਹਰ ਧੁਪ ਦੀ ਤੇਜ਼ੀ ਬੜੀ ਸੀ ਪਰ ਵਿਰਲੀ ਜਿਹੀ ਛਾਵੇਂ ਵੀ ਬਾਬਾ ਜੀ ਦੇ ਬਚਨਾਂ ਨਾਲ ਮਨ ਇਕਸੁਰ ਹੋਣ ਕਰਕੇ ਮੌਸਮ ਦਾ ਖ਼ਿਆਲ ਨਹੀਂ ਸੀ ਆ ਰਿਹਾ। ਚਤਰ ਸਿੰਘ ਜੀ ਨੇ ਵੀ ਯਾਦ ਦਾ ਇਕ ਵਰਕਾ ਹੋਰ ਉੱਥਲ ਲਿਆ।

## "ਅਜੇ ਤੂੰ ਜੁਆਨ ਹੈਂ!"

''ਮੈਂ ਓਦੋਂ ਛਿਹੱਤਰਾਂ-ਸਤੱਤਰਾਂ ਸਾਲਾਂ ਦਾ ਹੋਵਾਂਗਾ। ਪਾਕਿਸਤਾਨ ਬਣਨ ਤੋਂ ਥੋੜਾ ਚਿਰ ਬਾਅਦ, ਇਕ ਵਾਰ ਸਾਡਾ ਸਾਰਾ ਟੱਬਰ ਹੀ ਢਿੱਲਾ-ਮੱਠਾ ਤੇ ਬੁਖ਼ਾਰਿਆ ਪਿਆ ਸੀ। ਮੈਨੂੰ ਜਾਪੇ ਜਿਵੇਂ ਸਾਰੇ ਸੁਖ ਕਿਰਕਿਰੇ ਹੋ ਚੱਲੇ ਨੇ। ਜਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ : ਸੱਚੇ ਪਾਤਸ਼ਾਹ ! ਕੀ ਕਰੀਏ, ਸਾਰਾ ਬਾਲ ਬੱਚਾ ਬੁਖ਼ਾਰ ਨਾਲ ਪਿਆ ਏ। ਫਸਲ ਬੀਜਣ ਵਾਲੀ ਹੈ। ਬੁਰੇ ਫਸੇ ਹਾਂ, ਕਿਰਪਾ ਕਰੋ।

''ਸਤਿਗੁਰਾਂ ਸਹਿ-ਸੁਭਾ ਬਚਨ ਕੀਤਾ : ਅਜੇ ਤਾਂ ਤੁਸੀਂ ਵੀ ਜੁਆਨ ਹੋ। ਹਲ ਦੀ ਜੰਘੀ ਫੜੋ। ਆਪ ਬੀਜੋ। ਬਰਕਤ ਸਤਿਗੁਰੂ ਦੇ ਵੱਸ ਹੈ। ਮੈਂ, ਜੀਹਨੇ ਪੰਜਾਹ ਦੀ ਉਮਰ ਤੋਂ ਖੇਤੀ ਛੱਡੀ ਹੋਈ ਸੀ, ਹਲ ਦੀ ਜੰਘੀ ਫੜ ਲਈ। ਪਰ ਕਦੇ ਨਾ ਜਾਪਿਆ ਕਿ ਬੁੱਢਾ ਹਾਂ ਜਾਂ ਥੱਕ ਗਿਆ ਹਾਂ, ਐਉਂ ਜਾਪੇ ਜਿਵੇਂ ਕੰਮ ਕਦੇ ਛੱਡਿਆ ਈ ਨਹੀਂ। ਪੰਜ ਫ਼ਸਲਾਂ ਆਪ ਬੀਜੀਆਂ ਤੇ ਰੱਜਵੀਂ ਪੈਦਾਵਾਰ ਲਈ।

''ਪਾਕਿਸਤਾਨ ਬਣਨ ਦੇ ਮੁੱਢਲੇ ਦਿਨਾਂ ਵਿਚ ਕਿਸੇ ਨੇ ਸਾਡੀ ਸਿਫ਼ਾਰਸ਼ ਸਤਿਗੁਰਾਂ ਅਗੇ ਕੀਤੀ : ਇਹਨਾਂ ਨੂੰ ਕੁਛ ਜ਼ਮੀਨ ਆਪ ਜੀ ਦੇ ਦਿਓ। ਟੱਬਰ ਵੱਡਾ ਹੈ, ਇਹਨਾਂ ਦੀ, ਗੁਜ਼ਰ-ਬਸਰ ਠੀਕ ਹੋ ਜਾਵੇਗੀ। ਸਤਿਗੁਰਾਂ ਬਚਨ ਕੀਤਾ : ਇਹਨਾਂ ਦਾ 5-7 ਏਕੜ ਨਾਲ ਕੁਝ ਨਹੀਂ ਬਣਨਾ, ਸਤਿਗੁਰੂ ਕਿਰਪਾ ਕਰਨਗੇ ਤਾਂ ਇਹ ਆਪ ਹੀ ਵੱਧ ਤੋਂ ਵੱਧ ਕਰ ਲੈਣਗੇ।

''ਅਤੇ ਸਤਿਗੁਰਾਂ ਦਾ ਇਹ ਬਚਨ ਓਦੋਂ ਫਲੀਭੂਤ ਹੋਇਆ ਜਦੋਂ ਅਸਾਂ ਇਸ

ਥੇੜ੍ਹ ਤੇ 300/- ਪ੍ਰਤੀ ਏਕੜ ਦੇ ਕੇ, ਥੋੜੇ ਸਮੇਂ ਪਿਛੋਂ ਹੀ ਤਿੰਨ ਮੁਰੱਬੇ ਜ਼ਮੀਨ ਖ਼ਰੀਦ ਲਈ। ਸਤਿਗੁਰਾਂ ਦੇ ਇਸ ਜ਼ਮੀਨ ਵਿਚ ਚਰਨ ਪੁਆਏ। ਦੇਖਣ ਨੂੰ ਇਹ ਧਰਤੀ ਘਾਹ-ਬੂਟ ਭਰੀ ਤੇ ਨਿਕੰਮੀ ਜਿਹੀ ਲਗਦੀ ਸੀ। ਕਿਸੇ ਨੇ ਕੋਲੋਂ ਕਿਹਾ : ਭੂੰਇ ਨਿਰਸ ਹੈ। ਸਤਿਗੁਰੂ ਜੀ ਨੇ ਤੁਰਤ ਬਚਨ ਕੀਤਾ : ਤੈਨੂੰ ਕੀ ਪਤਾ ਹੈ, ਇਹੋ ਧਰਤੀ ਸੋਨਾ ਉਗਲੇਗੀ।''

### ਬਾਬਾ ਬੋਹੜ

ਬਾਬਾ ਵਡਾਣੀਆਂ ਨੇ ਦੱਸਿਆ : ਅੱਜ ਸਾਡੀ ਧਰਤੀ 35-40 ਮਣ ਕਣਕ ਏਕੜ ਦੀ ਕੱਢ ਜਾਂਦੀ ਹੈ, ਅਤੇ ਅਸੀਂ ਖ਼ਾਸ ਖੇਚਲ ਵੀ ਨਹੀਂ ਕਰਦੇ।

ਬਾਬਾ ਸਚਮੁਚ ਹੀ ਆਪਣੇ ਪਰਵਾਰ ਵਿਚ ਬੋਹੜ ਦੀ ਛਾਂ ਹੈ। ਛੇ ਪੁੱਤਰਾਂ ਵਾਲੇ ਦੇ ਘਰ 16 ਪੋਤਰੇ ਤੇ 19 ਪੋਤਰੀਆਂ ਹਨ। ਸਾਰੇ ਪਰਵਾਰਾਂ ਦੇ ਮਕਾਨ ਪੱਕੇ ਹੋਣ ਵਲ ਵਧ ਰਹੇ ਹਨ। ਸੇਵਾ, ਸਤਿਕਾਰ ਤੇ ਪਿਆਰ ਇਸ ਘਰ ਦਾ ਵਿਸ਼ੇਸ਼ ਲੱਛਣ ਹੈ।

ਮੈਂ ਆਪਣੇ ਪ੍ਰੋਗਰਾਮ ਅਧੀਨ ਦੋ ਵਜੇ ਦੁਪਹਿਰੇ ਹੀ ਪੱਛਮੀ ਕਰੀ ਵਾਲੇ ਨੂੰ ਤੁਰ ਪਿਆ। ਮੈਨੂੰ ਮਾਣ ਦੇਣ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਰਮ ਪ੍ਰੇਮੀ ਸ: ਹਰੀ ਸਿੰਘ ਵੀ ਮੇਰੇ ਨਾਲ ਹੋ ਪਿਆ। ਰਾਹ ਵਿਚ ਅਨੇਕ ਪਰਕਾਰ ਦੀਆਂ ਗੱਲਾਂ-ਬਾਤਾਂ ਕਰਦੇ ਅਸੀਂ ਕਰੀਵਾਲੇ ਪਹੁੰਚ ਗਏ।

### ਪੱਛਮੀ ਕਰੀ ਵਾਲੇ

ਲਾਹੌਰ ਜ਼ਿਲੇ ਦੇ ਪ੍ਰਸਿਧ ਮਹਾਪੁਰਸ਼ ਸੰਤ ਸੁੰਦਰ ਸਿੰਘ ਧਾਜੀ ਵਾਲਿਆਂ ਦੇ ਇਕਲੌਤੇ ਬੇਟੇ ਸੰਤ ਤਾਰਾ ਸਿੰਘ ਦੇ ਪਰਵਾਰ ਵਿਚ ਗਿਆ। ਇਹ ਮੇਰਾ ਮਾਮਾ-ਪਰਵਾਰ ਹੈ। ਏਥੇ ਮੈਂ ਆਪਣੇ ਪਿੰਡ ਦੇ, ਡਫਰਕਿਆਂ ਦੇ, ਬਜ਼ੁਰਗ ਸੰਤ ਹਰਨਾਮ ਸਿੰਘ ਜੀ ਨੂੰ ਵੀ ਮਿਲਿਆ। ਇਹ 80 ਸਾਲਾਂ ਦੇ ਲਾਗ-ਚਾਗ ਸਨ। ਇਹਨਾਂ ਦੇ ਵਡੇਰੇ ਬਾਬਾ ਸ਼ੇਰ ਸਿੰਘ ਡਫਰਕੇ ਦੀ ਹੀ ਭਵਿੱਖਬਾਣੀ ਸੀ ਕਿ ਗੁਰੂ ਹਰੀ ਸਿੰਘ ਜੀ ਦੀਆਂ ਦੋ ਸ਼ਾਦੀਆਂ ਹੋਣਗੀਆਂ ਤੇ ਹੋਣਗੀਆਂ ਵੀ ਜੱਟੀਆਂ ਨਾਲ। ਇਹਨਾਂ ਦੇ ਘਰ ਬੜਾ ਪ੍ਰਤਾਪੀ ਪੁੱਤਰ ਜਨਮੇਗਾ, ਨਾਮ ਵੀ ਪ੍ਰਤਾਪ ਸਿੰਘ ਹੋਵੇਗਾ।

### ਪੂਰਬੀ ਕਰੀ ਵਾਲੇ

5 ਕੁ ਵਜੇ ਮੈਂ ਪੂਰਬੀ ਕਰੀਵਾਲਾ ਦੇ ਸੰਤ ਗੁਰਮੁਖ ਸਿੰਘ ਝੱਬਰ ਦੇ ਘਰ ਜਾ ਝਾਤ ਪਾਈ। ਪਿਤਾ-ਪੁੱਤਰ ਦੋਵੇਂ ਘਰ ਸਨ। ਸੰਤ ਗੁਰਮੁਖ ਸਿੰਘ ਝੱਬਰ ਨੇ, ਭੈਣੀ ਸਾਹਿਬ ਵਿਖੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ, 20 ਸਾਲ ਇਕਛਤਰ ਰਾਜ ਕੀਤਾ ਹੈ। ਦਬਦਬੇ ਭਰਿਆ ਰਾਜ, ਜਦੋਂ ਪਿੰਡ ਦੇ ਵਿਰੋਧੀ ਸੌ ਵੇਰ ਸੋਚ ਕੇ ਇਕ ਵਾਰ ਖੰਘਦੇ ਸਨ। ਜਥੇਦਾਰ ਝੱਬਰ ਦੀ ਸਖ਼ਤੀ ਤੋਂ ਕੁਝ ਲੋਕਾਂ ਨੂੰ ਪਰੇਸ਼ਾਨੀ ਵੀ ਸੀ ਪਰ ਉਹ ਦਿਨ ਹੀ ਐਸੇ ਸਨ (ਅੰਗਰੇਜ਼ੀ ਰਾਜ ਸਮੇਂ ਦੇ) ਕਿ ਚਾਰੇ ਕੰਨੀਆਂ ਸੋਧ

ਕੇ ਤੁਰਨ ਦੀ ਲੋੜ ਸੀ। ਭੈਣੀ ਸਾਹਿਬ ਪ੍ਰਬੰਧ ਦੇ ਪਖੋਂ ਉਸ ਸਮੇਂ ਬਹੁਤ ਮਜ਼ਬੂਤ ਸੀ।

## ਪੁਰਾਣੇ ਸਿੱਖ

ਮੇਰੇ ਝੱਬਰ ਹੁਰਾਂ ਪਾਸ ਬੈਠਿਆਂ ਹੀ ਸੰਤ ਹਰਨਾਮ ਸਿੰਘ ਮਾਂਗਾ ਅਤੇ ਇਕ ਹੋਰ ਸੱਜਣ ਆ ਬੈਠੇ। ਗੱਲਬਾਤ ਚਲਦਿਆਂ ਗੁਰੂ ਰਾਮ ਸਿੰਘ ਜੀ ਦੇ ਵੇਲੇ ਦੀ ਚਰਚਾ ਛਿੜ ਪਈ। ਇਹਨਾਂ ਦੱਸਿਆ : ਸਤਿਗੁਰੂ ਰਾਮ ਸਿੰਘ ਜੀ ਨੇ ਐਸੀ ਉਤਸੁਕਤਾ ਲੋਕਾਂ ਦੇ ਅੰਦਰ ਜਗਾਈ ਕਿ ਲੋਕ ਲਭਦੇ ਫਿਰਦੇ ਸਨ, ਗੁਰੂ ਰਾਮ ਸਿੰਘ ਕਿਥੇ ਹੈ ? ਬਾਬਾ ਸ਼ੇਰ ਸਿੰਘ ਡਵਰਕੇ, ਜ਼ਿ: ਲਾਹੌਰ ਦਾ ਇਕ ਮਹਾਨ ਸੰਤ, ਜਿਸਨੇ ਆਪਣੇ ਘਰ ਸਤਿਜੁਗ ਦਾ, ਕੂਕਿਆਂ ਦਾ ਸਫ਼ੈਦ ਝੰਡਾ ਝੁਲਾਇਆ ਹੋਇਆ ਸੀ, ਪਹਿਲਾਂ-ਪਹਿਲਾਂ ਗੁਰੂ ਰਾਮ ਸਿੰਘ ਜੀ ਦੀ ਟੋਹ ਲੈਂਦਾ-ਲੈਂਦਾ, ਬਾਬਾ ਜਮੀਅਤ ਸਿੰਘ ਕਾਛੇ ਵਾਲੇ (ਪਿੰਡ ਕਾਹਨਾਕਾਛਾ ਜ਼ਿਲਾ ਲਾਹੌਰ) ਪਾਸ ਆਇਆ। ਬਾਬਾ ਜਮੀਅਤ ਸਿੰਘ ਗੁਰੂ ਰਾਮ ਸਿੰਘ ਜੀ ਦੇ ਲੱਭੇ ਢਾਈ ਸਿਖਾਂ ਵਿਚੋਂ ਇਕ ਪੂਰਾ ਸਿਖ ਸੀ। ਇਸ ਪਾਸੋਂ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਪੁਛਿਆ ਅਤੇ ਉਨ੍ਹਾਂ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਭਜਨ ਪੁਛਕੇ ਸਿੰਘ ਸਜਿਆ।

ਇਨ੍ਹਾਂ ਹਰਨਾਮ ਸਿੰਘ ਹੁਰਾਂ ਇਹ ਵੀ ਦੱਸਿਆ ਕਿ ਇਤਿਹਾਸ ਵਿਚ ਲਿਖਿਆ ਕਿਤੇ ਮਿਲਿਆ ਨਹੀਂ, ਪਰ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਗੁਰੂ ਰਾਮ ਸਿੰਘ ਜੀ ਨੇ ਲਾਹੌਰ ਦਾ ਪਹਿਲਾ ਸੂਬਾ ਬਾਬਾ ਬੁਲਾਕਾ ਸਿੰਘ ਗਿੱਲ ਨਥੋਂਹ ਵਾਲਾ—(ਇਹ ਕੱਦ ਗਿੱਲ ਜ਼ਿ: ਅੰਮ੍ਰਿਤਸਰ ਤੋਂ ਉਠਕੇ ਆਇਆ ਸੀ)—ਨੂੰ ਬਣਾਇਆ। ਮਾਂਗੇ (ਮਾਂਗਾ, ਜ਼ਿ: ਲਾਹੌਰ) ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪਹਿਲੀ ਵਾਰ ਆਉਣ ਤੇ ਆਪ ਜੀ ਦੇ ਦੀਦਾਰਿਆਂ ਤੋਂ ਪ੍ਰਭਾਵਤ ਹੋ ਕੇ ਸੱਤ ਸਿੰਘਾਂ ਨੇ ਭਜਨ ਪੁੱਛ ਕੇ ਅੰਮ੍ਰਿਤ ਛਕਿਆ।

ਇਹ ਸਿੰਘ ਜੱਟਾਂ ਵਿਚੋਂ ਸਨ। ਇਹਨਾਂ ਦੇ ਨਾਂਅ ਹਨ :

ਬਾਬਾ ਸੰਤਾ ਸਿੰਘ ਮਾਂਗਾ

ਬਾਬਾ ਵਸਾਵਾ ਸਿੰਘ ਮਾਂਗਾ

ਬਾਬਾ ਧੰਨਾ ਸਿੰਘ ਸੰਤ ਫ਼ਤਹ ਸਿੰਘ ਪ੍ਰਚਾਰਕ ਦਾ ਨਾਨਾ।

ਬਾਬਾ ਸੱਦਾ ਸਿੰਘ ਮਾਂਗਾ

ਬਾਬਾ ਸ਼ੇਰ ਸਿੰਘ ਸਾਹਣ ਮਾਰ, ਮਾਂਗਾ ਆਦਿ

ਇਸ ਇਲਾਕੇ ਨੂੰ ਸਤਿਗੁਰਾਂ ਦਰਸ਼ਨ ਦੇ ਕੇ, ਦੌਰੇ ਕਰ-ਕਰ ਕੇ ਹਰਾ ਭਰਾ ਕਰ ਦਿਤਾ।

ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਸਿੱਖ ਬਾਬਾ ਵਸਾਵਾ ਸਿੰਘ ਜੀਆ ਬੱਗਾ ਦੀ ਪ੍ਰੇਰਨਾ ਨਾਲ ਹੇਠ ਲਿਖੇ ਸਰੀਰ ਭਜਨ ਪੁਛ ਅਮ੍ਰਿਤ ਛਕ, ਸਿਖ ਸਜੇ। ਇਹ ਸਾਰੇ ਸਿੰਘ ਤੰਬੋਲੀ ਕੇ ਖੂਹਾਂ (ਜ਼ਿ: ਲਾਹੌਰ) ਦੇ ਸਨ :

| | |
|---|---|
| ਬਾਬਾ ਜੈਮਲ ਸਿੰਘ | ਬਾਬਾ ਸੰਮਾ ਸਿੰਘ |
| ਬਾਬਾ ਸੁਹੇਲ ਸਿੰਘ | ਬਾਬਾ ਨਿਹਾਲ ਸਿੰਘ |
| ਬਾਬਾ ਨੰਦ ਸਿੰਘ | ਬਾਬਾ ਵੀਰ ਸਿੰਘ |
| ਬਾਬਾ ਖੁਸ਼ਹਾਲ ਸਿੰਘ | ਬਾਬਾ ਬੂਟਾ ਸਿੰਘ |

## ਗੁਰਿੰਡਨਾਮੇ ਤੋਂ ਕੈਦ

ਦੋਹਾਂ ਸੱਜਣਾਂ ਇਕ ਹੋਰ ਪਿਛਲੀ ਘਟਨਾ ਸੁਣਾਈ : ਅੱਜ ਤੋਂ ਕਰੀਬ 68 ਸਾਲ (1910 ਈ:) ਪਹਿਲਾਂ ਕਿਲਾ ਹਰਨਾਮ ਸਿੰਘ ਦੇ ਇਕ ਧਰਮ ਸਿੰਘ ਨਾਮੀ ਪ੍ਰੇਮੀ ਨੇ, ਜੁ ਗੁਰਿੰਡਨਾਮੇ ਦੀ ਇਕ ਲਿਖਤੀ ਪੁਸਤਕ ਬੜੀ ਸੰਭਾਲ-ਸੰਭਾਲ ਕੇ ਰਖਦਾ ਰਿਹਾ ਸੀ, ਉਸ ਨੇ ਅੰਮ੍ਰਿਤਸਰ ਆਕੇ, ਇਕ ਪਸਿੱਤੀ ਜਿਹੀ ਥਾਂ ਤੇ ਦੁਕਾਨਦਾਰੀ ਜਾਰੀ ਕੀਤੀ ਅਤੇ ਨਾਲ ਹੀ 'ਗੁਰਿੰਡਨਾਮਾ' ਛਪਵਾਣ ਦੇ ਜਤਨ ਜਾਰੀ ਕੀਤੇ । ਅੰਗਰੇਜ਼ੀ ਹਕੂਮਤ ਤੋਂ ਡਰਦਿਆਂ ਕਿਸੇ ਸਿਖ ਜਾਂ ਹਿੰਦੂ ਪ੍ਰੈਸ ਨੇ ਇਸ ਪੁਸਤਕ ਨੂੰ ਛਾਪਣ ਦੀ ਹਿੰਮਤ ਨਹੀਂ ਕੀਤੀ । ਪਰ ਇਕ ਦੇਸ਼ ਭਗਤ ਅਤੇ ਨਾਮਧਾਰੀਆਂ ਦੇ ਪ੍ਰੇਮੀ, ਮੁਸਲਮਾਨ ਪ੍ਰੈਸ ਵਾਲੇ ਨੇ, ਗੁਰਿੰਡਨਾਮੇ ਦੀ ਪਹਿਲੀ ਛਾਪੇ ਦੀ ਪ੍ਰਤੀ ਛਾਪੀ (ਲਿਥੋ ਪ੍ਰੈਸ ਹੋਵੇਗਾ), ਅਤੇ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਦੇ ਪਹਿਲੇ ਹੋਲੇ ਤੇ ਅਨੰਦਪੁਰ ਦਰਸ਼ਨ ਦਿਤੇ, ਓਦੋਂ ਲਿਆਕੇ ਸੰਗਤਾਂ ਵਿਚ ਇਹ 'ਗੁਰਿੰਡਨਾਮਾ' ਵੰਡਿਆ ।

ਪੁਸਤਕ ਛਪਣ ਤੋਂ ਤਿੰਨ ਮਹੀਨੇ ਪਿਛੋਂ ਭਾਈ ਧਰਮ ਸਿੰਘ ਦੇ ਵਾਂਰੰਟ ਨਿਕਲ ਆਏ । ਗ੍ਰਿਫ਼ਤਾਰ ਕਰਕੇ ਜੇਲ ਭੇਜ ਦਿਤਾ ਗਿਆ । ਜੇਲ ਅੰਮ੍ਰਿਤਸਰ ਦੀ ਹੀ ਹੋਵੇਗੀ । ਧਰਮ ਸਿੰਘ ਨੇ ਨਾਮਧਾਰੀਆਂ ਵਾਲੀ ਮਰਿਆਦਾ ਰੱਖੀ ਹੋਈ ਸੀ । ਉਸ ਨੇ ਜੇਲ ਦਾ ਖਾਣਾ-ਪੀਣਾ ਪਰਵਾਨ ਨਾ ਕੀਤਾ । ਜਦੋਂ ਜੇਲਰ ਨੂੰ ਪਤਾ ਲਗਾ ਕਿ ਧਰਮ ਸਿੰਘ ਜੇਲ ਵਾਲਿਆਂ ਦਾ ਕੁਛ ਵੀ ਖਾਏ ਪੀਏਗਾ ਨਹੀਂ । ਉਹਨਾਂ ਸੰਬੰਧਤ ਅਧਿਕਾਰੀਆਂ ਨਾਲ ਗੱਲਬਾਤ ਤੇ ਕਾਗਜ਼ ਤਿਆਰ ਕਰਕੇ ਇਸਨੂੰ ਤੰਬੀਹ ਕਰਕੇ ਛਡ ਦਿਤਾ । ਓਦੋਂ ਸਿੰਘਾਂ ਦੇ ਦ੍ਰਿੜ ਵਿਸ਼ਵਾਸ ਦੀ ਕੋਈ ਹੱਦ ਨਹੀਂ ਸੀ । ਸਿੰਘਾਂ ਨੇ ਕਦੀ ਅੰਗਰੇਜ਼ੀ ਸਰਕਾਰ ਦੀ ਈਨ ਨਹੀਂ ਮੰਨੀ ।

ਜਥੇਦਾਰ ਝੱਬਰ ਪਾਸ ਇਕ ਘੰਟਾ ਬੈਠ, ਜੋ ਮੈਂ ਪਤਾ ਕਰਨਾ ਚਾਹੁੰਦਾ ਸਾਂ, ਕਰਕੇ, ਵਾਪਸ ਪਰਤ ਆਇਆ ।

## 28 ਜੂਨ 1978 ਬੁਧਵਾਰ
## ਜੰਮੂ (ਜੇ. ਕੇ.)

ਤਲਵੰਡੀ ਝੁੰਗਲਾਂ, ਵਡਾਲਾ ਗ੍ਰੰਥੀਆਂ ਅਤੇ ਬਟਾਲੇ ਤੋਂ ਹੁੰਦਿਆਂ ਹੋਇਆਂ ਪਠਾਣਕੋਟ ਤੇ ਫਿਰ 11-30 ਵਜੇ ਤਕ ਪਠਾਣਕੋਟ ਡਿਪੂ ਦੀ ਇਕ ਬੱਸ ਤੇ ਜੰਮੂ ਆਣ ਉਤਰਿਆ ।

## ਜੰਮੂ ਵਿਚ ਦਰਸ਼ਨ

12 ਵਜੇ ਦੇ ਕਰੀਬ ਸੰਤਾਂ ਦੇ ਅਹਾਤੇ ਵਿਚ ਸੰਤ ਕੁਲਦੀਪ ਸਿੰਘ ਦੇ ਘਰ ਪੁੱਜਾ। ਪਤਾ ਲਗਾ ਸਤਿਗੁਰੂ ਜੀ ਦੋ ਘੰਟੇ ਪਹਿਲਾਂ ਤੋਂ ਏਥੇ ਦਰਸ਼ਨ ਦੇ ਰਹੇ ਹਨ। ਜਾਂ ਮੈਂ ਦਰਸ਼ਨ ਇੱਛਾ ਨਾਲ ਪੌੜੀਆਂ ਚੜ੍ਹਨ ਲਗਾ ਤਾਂ ਪਹਿਲੀ ਮਨਜ਼ਲ ਤੇ ਆਪ ਦੇ ਅੰਡੀ ਦੇ ਕੁਰਤੇ-ਕਛਹਿਰੇ ਤੇ ਸੁੱਚੀਆਂ ਜਰਾਬਾਂ ਨਾਲ ਪਊਏ ਪਹਿਨੀਂ ਦਰਸ਼ਨ ਹੋਏ। ਆਪ ਪੌੜੀਆਂ ਉਤਰਨ ਲਗੇ ਸਨ। ਮੈਨੂੰ ਵੇਖ ਰੁਕ ਗਏ। ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਮੈਨੂੰ ਮਾਣ ਦਿੰਦਿਆਂ ਫ਼ਰਮਾਇਆ : ਜਦੋਂ ਮੈਂ 22 ਤਾਰੀਖ਼ ਨੂੰ ਸ਼ਾਮੀਂ ਬੈਂਕੋਕ ਤੋਂ ਜਹਾਜ਼ ਰਾਹੀਂ ਵਾਪਸ ਦਿੱਲੀ ਆਇਆ ਤਾਂ ਹਰਵਿੰਦਰ ਸਿਘ ਨੂੰ ਪੁਛਿਆ, ਕਵੀ ਹੁਰੀਂ ਨਹੀਂ ਆਏ ? ਉਹ ਵੀ ਅਜੇ ਸਿੱਧਾ ਹੀ ਭਰਤਪੁਰੋਂ ਆਇਆ ਸੀ।

ਫਿਰ ਸੱਚੇ ਪਾਤਸ਼ਾਹ ਜੀ ਨੇ ਉਪਰ ਵਲ ਬਾਂਹ ਤੇ ਇਕ ਉਂਗਲ ਕਰਕੇ, ਉਤਲੀ ਛੱਤ ਵਲ ਇਸ਼ਾਰਾ ਕਰਦਿਆਂ ਕਿਹਾ : ਲੰਗਰ ਉੱਪਰ ਹੈ।

ਸੰਤ ਕੁਲਦੀਪ ਸਿੰਘ ਦੇ ਮਕਾਨ ਦੀ ਧੁਰ ਉਪਰਲੀ ਛੱਤੇ ਪ੍ਰਸ਼ਾਦ ਛਕ ਕੇ ਸਤਿਗੁਰੂ ਜੀ, ਨਾਲ ਦੇ, ਸੰਤ ਕਰਤਾਰ ਸਿੰਘ ਦੇ ਮਕਾਨ ਵਿਚ ਬਿਰਾਜਣ ਲਈ ਪਧਾਰੇ। ਮਾਤਾ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਵੀ ਨਾਲ ਸਨ। ਠਾਕਰ ਜੀ ਦੇ ਚਿਹਰੇ ਤੇ ਫੁਲਵਹਿਰੀ ਦਾ ਨਿਸ਼ਾਨ ਸੀ, ਪਰ ਉਹ ਆਗਿਆ ਮੰਨ ਕੇ ਹੀ ਏਥੇ ਆ ਗਏ ਸਨ।

## ਕੁੱਲੂ ਵਾਲਿਆਂ ਦੀ ਰਹਿ ਆਈ

ਸਤਿਗੁਰੂ ਜੀ ਦੇ ਬਚਨ ਕਰਨ ਤੋਂ ਮਾਲੂਮ ਹੋਇਆ ਕਿ 22-6-78 ਨੂੰ ਉਹ ਹਵਾਈ ਜਹਾਜ਼ ਦੁਆਰਾ ਬੈਂਕੋਕ ਤੋਂ ਦਿੱਲੀ ਆਣ ਉਤਰੇ। 23-6-78 ਨੂੰ ਸਵੇਰੇ ਜਹਾਜ਼ ਨਾਲ ਹੀ ਚੰਡੀਗੜ੍ਹ ਅਤੇ ਏਥੋਂ ਆਪਣੀ ਕਾਰ ਤੇ ਮੰਡੀ (ਹਿਮਾਚਲ) ਪਹੁੰਚ ਪ੍ਰਸ਼ਾਦ ਛਕਿਆ, ਏਸੇ ਦਿਨ ਸ਼ਾਮੀਂ 5 ਕੁ ਵਜੇ ਕੁੱਲੂ ਅੱਪੜ ਗਏ। ਕੁੱਲੂ ਵਾਲੇ ਸੰਤ ਨਿਰੰਜਨ ਸਿੰਘ ਹੁਰਾਂ ਨੂੰ ਤਸੱਲੀ ਹੋਈ ਕਿ ਉਨ੍ਹਾਂ ਦੀ ਰਹਿ ਆਈ ਹੈ। ਡਰ ਲਗਦਾ ਸੀ ਕਿ ਉਹਨਾਂ ਦਾ ਮੇਲਾ ਕਿਤੇ ਦਰਸ਼ਨ ਵਿਹੂਣਾ ਨਾ ਰਹਿ ਜਾਏ।

ਕੁੱਲੂ ਪਹੁੰਚ ਸਤਿਗੁਰਾਂ ਦੀ ਇੱਛਾ ਸੀ ਕਿ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਲਗਾ ਹੋਵੇ ਤਾਂ ਉਸ ਵਿਚ ਦਰਸ਼ਨ ਦੇਣ, ਪਰ ਅੱਠ ਵਜੇ ਸੰਤ ਬਲਵੰਤ ਸਿੰਘ ਸਾਹਿਬਾਬਾਦ ਦੀ ਵਾਰੀ ਸੀ ਸੋ ਸੱਚੇ ਪਾਤਸ਼ਾਹ ਉਸ ਸਮੇਂ ਦੀਵਾਨ ਵਿਚ ਪਧਾਰੇ। ਸਾਧ ਸੰਗਤ ਦੇ, ਗੁਰੂ ਦਰਸ਼ਨ ਕਰਕੇ ਚਿਤ ਖਿੜ ਗਏ, ਆਨੰਦ ਬਣ ਗਿਆ।

24-6 ਨੂੰ ਸੰਤ ਫ਼ਰੀਦ ਜੀ ਦੇ ਸੰਤ ਨਗਰੀਏ ਜਥੇ ਦੁਆਰਾ ਰੱਖੇ, ਸੰਤ ਨਿਰੰਜਨ ਸਿੰਘ ਘਰ ਅਖੰਡ ਪਾਠਾਂ ਦੇ ਭੋਗ ਸਮੇਂ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦੇ ਕੇ ਜਲਪਾਨ ਕਰ-ਕਰਾ, ਲੰਗਰ ਭੂੰਤਰ ਆਣ ਕੀਤਾ ਸ: ਜਗਦੀਸ਼ ਸਿੰਘ ਸਰਾਫ਼ ਵਲ।

ਫਿਰ ਆਪ ਜੀ ਨੇ 26-6 ਤਕ ਮੰਡੀ ਵਿਖੇ ਹੀ ਦਰਸ਼ਨ ਦਿਤੇ। ਸ਼ਾਮੀਂ ਮੰਡੀਓਂ ਪ੍ਰਸਥਾਨ ਕਰ, ਨਗਰੋਟੇ ਵਿਚਦੀ ਹੁੰਦੇ ਹੋਏ ਰਾਤ ਪਠਾਣਕੋਟ ਆ ਕੱਟੀ।

27 ਜੂਨ 1978 ਨੂੰ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਠਾਕਰ ਸ਼ਮਸ਼ੇਰ ਸਿੰਘ ਜੀ ਦੇ ਸਹੁਰਿਆਂ ਘਰ, ਗੁਰਦਾਸਪੁਰ ਵਿਖੇ ਜਾ ਦਰਸ਼ਨ ਦਿਤੇ, ਅਤੇ ਅੱਜ 28-6 ਨੂੰ ਜੰਮੂ ਸ਼ਹਿਰ ਨੂੰ ਆਣ ਨਿਵਾਜਿਆ ਹੈ।

ਹਰ ਸੁਬਹ ਸਫ਼ਰ, ਹਰ ਸ਼ਾਮ ਸਫ਼ਰ।
ਇਸ ਜ਼ਿੰਦਗੀ ਕਾ ਅੰਜਾਮ ਸਫ਼ਰ।

## ਦਿੱਲੀ ਦੇ ਪਿਆਰਿਆਂ ਨੂੰ

ਦੋ ਘੰਟੇ ਸ: ਕਰਤਾਰ ਸਿੰਘ ਦੇ ਘਰ ਆਰਾਮ ਕਰ, ਸੱਚੇ ਪਾਤਸ਼ਾਹ ਸੰਤ ਕੁਲਦੀਪ ਸਿੰਘ ਦੇ ਘਰ ਆਏ। ਏਥੇ ਦਿੱਲੀ ਨੂੰ ਟੈਲੀਫੋਨ ਕਰਨ ਲਈ ਡਾਇਲ ਘੁਮਾਇਆ, ਪਰ ਹਰਵਿੰਦਰ ਸਿੰਘ ਹੰਸਪਾਲ ਦਾ ਕਿਸੇ ਤਰ੍ਹਾਂ ਨੰਬਰ ਯਾਦੋਂ ਉਖੜ ਗਿਆ ਤਾਂ ਮੇਰੀ ਐਡਰੈਸ ਬੁਕ ਕੰਮ ਆਈ। ਸ: ਹੰਸਪਾਲ ਟਰੇਡਰਜ਼ ਬੈਂਕ ਦਾ ਡਾਇਰੈਕਟਰ ਚੁਣਿਆ ਗਿਆ ਹੈ। ਇਸ ਗੱਲੋਂ ਪ੍ਰਸੰਨ ਹੋਏ ਆਪ ਹੰਸਪਾਲ ਨੂੰ ਕੰਟੈਕਟ ਕਰਨਾ ਚਾਹੁੰਦੇ ਸਨ। ਫੋਨ ਮਿਲਦਿਆਂ ਹੀ ਆਪ ਨੇ ਮੇਰੇ ਵਲੋਂ ਮੁਬਾਰਕ ਦਿਤੀ। ਉਸ ਦੱਸਿਆ ਕਿ ਬੈਂਕ ਦੀਆਂ ਦੋ ਸ਼ਾਖਾ ਹੋਰ ਪਰਵਾਨ ਹੋ ਗਈਆਂ ਹਨ। ਫਿਰ ਹੰਸਪਾਲ ਦੇ ਕੋਲ ਬੈਠੇ ਸਾਬਕਾ ਸਕੱਤਰ ਗੁਰਭਜਨ ਸਿੰਘ ਨੂੰ ਵੀ ਨਿਵਾਜਿਆ। ਏਥੇ ਹੀ ਠਾਕਰ ਜੀ ਛੋਟੇ ਬੈਠੇ ਸਨ ਸ਼ਬਦ "ਨਿੱਕੂ" ਨਾਲ ਮੁਖ਼ਾਤਬ ਕਰਕੇ ਹੁਕਮ ਕੀਤਾ ਕਿ ਸਵੇਰ ਤਕ ਜੀਵਨ ਨਗਰ ਪੁੱਜ ਜਾਣ। ਮਾਤਾ ਜੀ ਵਲੋਂ ਮਿਲੇ ਸੁਨੇਹੇ ਅਨੁਸਾਰ ਬੀਬੀ ਗੁਰਦੇਵ ਸਪੁਤਰੀ ਉਸਤਾਦ ਨੱਥਾ ਸਿੰਘ ਤੋਂ ਆਪਣੇ ਸੀਤੇ ਬਸਤਰ ਲੈ ਲੈਣ ਲਈ ਪੱਕੀ ਕੀਤੀ ਅਤੇ ਪੁਛਿਆ ਕਿ ਕਿਸ ਸਾਧਨ ਨਾਲ ਜੀਵਨ ਨਗਰ ਜਾਣਗੇ। ਪਤਾ ਲਗਣ ਤੇ ਕਿ ਸੁਰਿੰਦਰ ਸਿੰਘ ਮਨਚੰਦਾ ਦੀ ਮਾਟਾਡੋਰ ਲੈ ਜਾਵੇਗੀ, ਹੰਸਪਾਲ ਦੇ ਹੀ ਕੋਲ ਬੈਠੇ ਮਨਚੰਦਾ ਨੂੰ ਚੋਂਗਾ ਦਿਵਾਕੇ ਬਚਨ ਕੀਤਾ : ਠੀਕ ਹੈ ਤੇਰੀ ਗੱਡੀ ਦੁਆਰਾ ਚਲੇ ਜਾਣ।

ਸਬਬ ਨਾਲ ਗੁਰਦੇਵ ਸਿੰਘ ਸਰੋਦ ਵੀ ਇਸ ਵੇਲੇ ਹੰਸਪਾਲ ਕੋਲ ਬੈਠਾ ਸੀ, ਉਸ ਨਾਲ ਵੀ ਫ਼ੋਨ ਸਾਂਝਾ ਕੀਤਾ : ਤੈਨੂੰ ਫੋਨ ਕੀਤਾ ਹੈ ਕਿ ਤੂੰ ਜੰਮੂ ਨਹੀਂ ਆਉਣਾ ਤਾਕਿ ਤੇਰਾ ਡਰ ਲੱਥ ਜਾਇ। ਗੁਰਦੇਵ ਨੂੰ ਹਰਭਜਨ ਸਿੰਘ ਸਿਤਾਰ, ਉਸਦੇ ਯਾਰ, ਬਾਰੇ ਦੱਸਿਆ ਕਿ ਉਹ ਭੈਣੀ ਸਾਹਿਬ ਹੈ ਅਤੇ ਅਜੇ ਨੇੜੇ ਹੀ ਦਿੱਲੀ ਨਹੀਂ ਪਰਤੇਗਾ। ਪਿੰਕੀ (ਸੁਖਵਿੰਦਰ ਸਿੰਘ) ਦੀ ਬਨਾਰਸੋਂ ਚਿੱਠੀ ਆਈ ਦੱਸੀ ਕਿ ਉਸ ਨੂੰ ਪੰ: ਕਿਸ਼ਨ ਮਹਾਰਾਜ ਦੇ ਕੁੱਤੇ ਨੇ ਵੱਢ ਖਾਧਾ ਹੈ। ਇਲਾਜ ਹੋ ਰਿਹਾ ਹੈ। ਉਹ ਆਪਣੇ ਭਰਾਵਾਂ ਸੁਖਦੇਵ-ਸੁਰਿੰਦਰ ਲਈ ਚਿੰਤਤ ਹੈ ਕਿ ਉਨ੍ਹਾਂ ਦੇ ਰਿਆਜ਼ ਦਾ ਕੀ ਬਣੇਗਾ। ਅਤੇ ਨਾਲ ਹੀ ਗੁਰਦੇਵ ਸਿੰਘ ਨੂੰ ਹੁਕਮ ਦਿਤਾ ਕਿ ਉਹ ਮਿਸ਼ਰਾ ਬੰਧੂਆਂ-ਰਾਜਨ ਸਾਜਨ ਨਾਲ ਗੱਲ ਕਰਕੇ ਦਿੱਲੀ ਵਿਚ ਸ਼ਾਗਿਰਦਾਂ ਨੂੰ ਵਧੇਰੇ ਦਿਨ ਦਿਵਾਣ

ਦੀ ਗੱਲ ਕਰੇ । ਫੋਨ ਦਾ ਚੋਂਗਾ ਫਿਰ ਸ: ਹੰਸਪਾਲ ਦੇ ਹੱਥ ਗਿਆ : ਅਸੀਂ ਪਹੁੰਚ ਗਏ ਹਾਂ । ਅਗਲੇ ਪ੍ਰੋਗਰਾਮ ਦਾ ਪਤਾ ਨਹੀਂ । ਜਗਦੀਸ਼ (ਵਰਿਆਮ) ਜਾਂ ਤਰਸੇਮ (ਸਕੱਤਰ) ਦੇ ਆਇਆਂ ਪਤਾ ਲਗੇਗਾ । ਤੁਸੀਂ ਦਿੱਲੀ ਵਾਲੇ ਕਦੋਂ ਆ ਰਹੇ ਓ ? (ਜਿਵੇਂ ਉਸ ਦੱਸਿਆ ਹੋਵੇ ਕਿ 2 ਜਾਂ 3 ਜੁਲਾਈ ਨੂੰ ਆ ਰਹੇ ਹਾਂ, ਇਕ ਲੋਕੋਕਤੀ ਵਰਤਕੇ ਉਸਨੂੰ ਕਿਹਾ) : ਆਓ ਤਾਂ ਸਹੀ ਫੇਰ ਵੇਖੀ ਜਾਵੇਗੀ । ਮੇਰੀ ਇਕ ਲਿਖਤ ਸੁਣਨ ਦਾ ਜ਼ਿਕਰ ਕਰਕੇ ਹੰਸਪਾਲ ਨੂੰ ਦੱਸਿਆ : ਮਹਾਰਾਜ ਜੀ ਨੇ ਅੱਜ ਬੈਂਗਲੋਰ ਤੋਂ ਆ ਜਾਣਾ ਸੀ, ਫਿਰ ਜੰਮੂ ਪਹੁੰਚਣਾ ਸੀ । ਮੈਂ ਸੋਚਦਾ ਸਾਂ ਕੋਈ ਨਾਲ ਹੋਵੇ ਤਾਂ ਸੁਣਾਂ ।

ਅਤੇ ਫੋਨ ਛਡਦਿਆਂ ਹੀ ਕਹਿਣ ਲਗੇ : ਨਿਤਨੇਮ ਦਾ ਵਕਤ ਹੋ ਗਿਆ ਹੈ । ਮੈਂ ਅਜੇ ਤਿਆਰ ਹੋਣਾ ਹੈ ।

ਸਤਿਗੁਰੂ ਜੀ ਦਾ ਗਲਾ ਖ਼ਰਾਬ ਹੈ, ਜ਼ੋਰ ਨਾਲ ਅਤੇ ਖ਼ੁਸ਼ਕ ਗਲੇ ਨਾਲ ਫੋਨ ਤੇ ਗੱਲਬਾਤ ਕੀਤੀ ਹੈ । ਪਰ ਔਖਿਆਂ ਹੋ ਕੇ ਵੀ ਦਿੱਲੀ ਵਾਲਿਆਂ ਨੂੰ ਖੁਸ਼ੀਆਂ ਬਖ਼ਸ਼ਣ ਲਈ ਸਮਾ ਕੱਢ ਲਿਆ । ਇਉਂ ਉਹ ਆਪਣੇ ਪਿਆਰਿਆਂ ਨਾਲ ਦਿਲਜੋਈਆਂ ਕਰ ਲੈਂਦੇ ਹਨ ।

## ਕਸ਼ਮੀਰ ਵੀ ਕੌੜਾ

ਸ਼ੇਰ ਸਿੰਘ ਸੇਠ ਸਪੁਤਰ ਆਪਣੀ ਪਤਨੀ ਚਰਨਜੀਤ ਨਾਲ ਪਹਿਲਾਂ ਤੋਂ ਕਸ਼ਮੀਰ ਗਿਆ ਹੋਇਆ ਸੀ । ਉਹ ਵੀ ਥੋੜਾ ਚਿਰ ਅਗਾਉਂ ਦਾ ਹੀ ਜੰਮੂ ਆਇਆ ਹੋਇਆ ਹੈ । ਦੱਸਦਾ ਹੈ : ਕਸ਼ਮੀਰ ਜਾਣ ਦਾ ਕੋਈ ਮਜ਼ਾ ਨਹੀਂ ਆਇਆ । ਕਾਫ਼ੀ ਗਰਮੀ ਹੈ ।

ਸਚਮੁਚ ਉਹਦਾ ਮੂੰਹ ਦਿੱਲੀ ਜਿੰਨਾ ਸਾਫ਼ ਨਹੀਂ ਸੀ ।

ਮਾਤਾ ਜੀ ਭੈਣੀ ਸਾਹਿਬ ਵਲੋਂ ਆਏ ਹਨ । ਆਪ ਜੀ ਦੇ ਨਾਲ ਆਏ ਹਨ, ਠਾਕਰ ਜੀ, ਸੇਵਕ ਹਰੀ ਸਿੰਘ, ਮਾਤਾ ਜੀ ਦੀ ਸੇਵਕਾ ਪੂਰੋ, ਪੂਰਬਾ ਪਤਨੀ ਸੁਖਵਿੰਦਰ ਤੇ ਬੀਬੀ ਗੁਰਨਾਮ । ਬੀਬੀ ਨਰਿੰਦਰ, ਬੀਬਾ ਜੀ, ਹਰਪਾਲ ਸਿੰਘ ਭੱਲੀ ਇਹ ਅੰਮ੍ਰਿਤਸਰੋਂ ਅੱਜ ਹੀ ਪਹੁੰਚੇ ਹਨ । ਸੰਤ ਖਜ਼ਾਨ ਸਿੰਘ ਰਾਗੀ, ਸੰਤ ਮਹਿੰਦਰ ਸਿੰਘ ਹਲਵਾਈ ਦਮਦਮਾ ਅਤੇ ਹੋਰ ਅਨੇਕਾਂ ਸਰੀਰ ਵੀ ਅੱਜ ਜੰਮੂ ਦੀ ਰੌਣਕ ਬਣੇ । ਇਕ ਮੇਲੇ ਦਾ ਮਾਹੌਲ ਹੈ ।

## ਜੰਮੂ ਸ਼ਾਮ ਦਾ ਦੀਵਾਨ

4 ਵਜੇ, ਲਉਢੇ ਵੇਲੇ, ਜਾਂ ਮੈਂ ਆਪਣੇ ਡੇਰਿਓਂ ਹੇਠਾਂ ਉਤਰਿਆ ਤਾਂ ਜੰਮੂ ਦੀ ਸੰਗਤ ਨੇ ਆਪਣੇ ਘਰਾਂ ਦੇ ਖਾਲੀ ਖੇਤਰ ਵਿਚ ਬੜਾ ਸੁੰਦਰ ਪਿੰਡਾਲ ਸਿਰਜਿਆ ਹੋਇਆ ਸੀ । ਇਸ ਵਿਚ ਸ੍ਰੀ ਸਤਿਗੁਰੂ ਜੀ ਸੰਗਤ ਦੇ ਦਰਮਿਆਨ ਨਾਮ ਸਿਮਰਨ ਕਰਦੇ ਸ਼ੋਭਾ ਪਾ ਰਹੇ ਸਨ ।

ਏਥੇ ਮੈਂ ਸਤਿਜੁਗ ਸੰਪਾਦਕ ਸੰਤ ਆਤਮਾ ਸਿੰਘ ਸਨਖਤਰਾ ਜੀਵਨ ਨਗਰੋਂ ਤੇ

ਸੰਤ ਰਘੁਬੀਰ ਸਿੰਘ ਡਰਾਈਵਰ ਨੂੰ ਵੀ ਆਏ ਵੇਖਿਆ ।

4-30 ਵਜੇ ਕੀਰਤਨ ਦਾ ਆਰੰਭ ਹੋਇਆ । ਠਾਕਰ ਦਲੀਪ ਸਿੰਘ ਜੀ ਨੇ ਮੰਗਲਾਚਰਣ ਕਰਕੇ ਸ਼ਬਦ, "ਹਲਤ ਸੁਖ ਪਲਤ ਸੁਖ" ਭੀਮ ਪਲਾਸੀ ਵਿਚ ਸੁਣਾਇਆ । ਠਾਕਰ ਜੀ ਆਗਿਆ ਪਾਲਣ ਨਿਰਸੰਕੋਚ ਭਾਵ ਨਾਲ ਕਰ ਰਹੇ ਹਨ ।

4-50 ਤਕ ਸੰਤ ਅਮਰੀਕ ਸਿੰਘ ਜੰਮੂ ਦੀ ਵਾਰੀ ਆ ਗਈ । ਇਸ ਨੇ ਵਾਜੇ ਦੀਆਂ ਸੁਰਾਂ ਛੇੜਦਿਆਂ ਹੀ 'ਹਮ ਅਵਗੁਨ ਭਰੇ ਏਕ ਗੁਨ ਨਾਹੀ' ਭੀਮ ਪਲਾਸੀ ਵਿਚ ਹੀ ਛੁਹ ਲਿਆ । ਤਦ ਤਕ ਸਤਿਗੁਰਾਂ ਵੀ ਆਪਣਾ ਦਿਲਰੁਬਾ ਸੁਰ ਕਰ ਲਿਆ । ਫਿਰ ਇਕ-ਇਕ ਤੁਕ ਨਾਲ ਕਿੰਨਾ-ਕਿੰਨਾ ਚਿਰ ਤਰਥਕਾਰੀ ਚਲਦੀ ਰਹੀ ।

ਸਭ ਨੂੰ ਆਗਿਆ ਹੋਈ : ਜਿਦ੍ਹਾ ਜੀ ਨਾ ਲਗੇ, ਚਲਾ ਜਾਵੇ, ਸਾਨੂੰ ਪਤਾ ਨਹੀਂ ਕਿੰਨਾ ਚਿਰ ਲਗ ਜਾਵੇ ।

ਸੰਤ ਅਮਰੀਕ ਸਿੰਘ ਦੇ ਸ਼ਬਦ ਬਾਅਦ ਪੂਰਬਾ ਨੇ ਦੀਵਾਨ ਦੀ ਅਰਦਾਸ ਕਰ ਦਿਤੀ । ਹਾਰਮੋਨੀਅਮ ਦੀ ਇਕ ਸੁਰ ਛੇੜ ਕੇ ਸ੍ਰੀ ਸੱਤਪਾਲ ਸਿੰਘ ਜੰਮੂ ਦੁਆਰਾ ਬਾਂਸਰੀ ਦੇ ਨਗ਼ਮੇ ਨਾਲ ਸ੍ਰੀ ਚਰਨ ਸਿੰਘ ਜੰਮੂ ਦੇ ਛੋਟੇ ਭਾਈ ਤਰਨ ਸਿੰਘ ਤੋਂ ਕੁਛ ਬੋਲ ਤਬਲੇ ਦੇ ਸੁਣੇ ਗਏ । ਤਰਨ ਸਿੰਘ ਮਹੀਨਾ ਕੁ ਭਰ ਤੋਂ ਜੰਮੂ ਦੇ ਹੀ ਸ੍ਰੀ ਰਾਜਿੰਦਰ ਰੈਣਾ ਤੋਂ ਤਬਲਾ ਸਿਖ ਰਿਹਾ ਹੈ ।

ਰਾਜਿੰਦਰ ਸਿੰਘ ਰੈਣਾ ਤਿਖੇ ਨਕਸ਼ਾਂ, ਸਾਫ਼ ਰੰਗ ਤੇ ਮਧਰੇ ਕੱਦ ਕਾਠ ਦਾ ਜੁਆਨ ਹੈ । ਤਬਲਾ ਵਜਾਂਦਾ ਸੁਹਣਾ ਲਗਦਾ ਹੈ ।

ਸ੍ਰੀ ਹਰਪਾਲ ਸਿੰਘ ਤੋਂ ਵੀ, ਇੰਜ ਹੀ ਕੁਝ ਸਮਾਂ ਤਬਲਾ ਸੁਣਿਆ । ਹਰਪਾਲ ਬਾਰੇ ਸੱਚੇ ਪਾਤਸ਼ਾਹ ਜੀ ਨੇ ਮੇਰੇ ਕੰਨ ਵਿਚ ਕਿਹਾ : ਮੁੰਡਾ ਜੀਨੀਅਸ ਹੈ, ਐਗਰੀ-ਕਲਚਰ ਯੂਨੀਵਰਸਿਟੀ ਲੁਧਿਆਣਾ ਤੋਂ ਬੀ. ਏ. ਐਗ੍ਰੀ. ਪਲਾਂਟ ਪ੍ਰੋਡਕਸ਼ਨ ਵਿਚੋਂ ਫਸਟ ਕਲਾਸ ਫਸਟ ਆਕੇ ਡਿਗਰੀ ਹਾਸਲ ਕੀਤੀ ਹੈ । ਹੁਣ ਪੀ. ਐਚ. ਡੀ. ਲਈ ਬਨਾਰਸ ਭੇਜ ਰਹੇ ਹਾਂ ਤਾਕਿ ਨਾਲੇ ਪੀ. ਐਚ. ਡੀ. ਦੀ ਤਿਆਰੀ ਕਰੇ ਨਾਲੇ ਤਬਲਾ ਸਿਖੇ । ਇਹ ਲੜਕਾ ਸ: ਜਸਵੰਤ ਸਿੰਘ ਕੱਲ੍ਹਾ ਤੇ ਬੀਬੀ ਨਰਿੰਦਰ ਦਾ ਹੈ ।

ਪੌਣੇ ਛੇ ਹੋ ਗਏ ਹਨ । ਸੰਗਤ ਅਤੇ ਸਤਿਗੁਰੂ ਜੀ ਨਿੱਠਕੇ ਬੈਠੇ ਹੋਏ ਹਨ । ਮੌਸਮ ਬੰਦ-ਬੰਦ ਜਿਹਾ ਹੈ ।

6-15 ਵਜੇ ਦੀਵਾਨ ਦੀ ਸਮਾਪਤੀ ਹੋ ਗਈ । ਸਤਿਗੁਰੂ ਜੀ ਨਿਜ ਸਥਾਨ ਪਧਾਰੇ । ਕਾਮਰੇਡ ਆਤਮਜੀਤ ਸਿੰਘ ਸਕੱਤਰ ਕਮਿਊਨਿਸਟ ਪਾਰਟੀ (ਆਫ਼ ਇੰਡੀਆ) ਜੰਮੂ ਕਸ਼ਮੀਰ ਨੂੰ 81, ਨਿਊ ਪਲਾਟਸ ਵਿਚ ਮਿਲਣ ਵਾਸਤੇ ਚਲਾ ਗਿਆ । ਅਤੇ ਰਾਤੀਂ 8-30 ਵਜੇ ਪਰਤਿਆ । ਮੇਰੇ ਆਉਣ ਤਕ ਫਗਵਾੜੇ ਤੋਂ ਤਿੰਨ ਨੌਜਵਾਨ ਆਏ ਹੋਏ ਸਨ : ਸ੍ਰੀ ਅਮਰੀਕ ਸਿੰਘ ਸਪੁਤਰ ਸੰਤ ਦਰਸ਼ਨ ਸਿੰਘ, ਸ੍ਰੀ ਗੁਰਮੁਖ ਸਿੰਘ ਸਪੁਤਰ ਸੰਤ ਕੁਲਦੀਪ ਸਿੰਘ ਤੇ ਸ੍ਰੀ ਜਸਪਾਲ ਸਿੰਘ ਸਪੁਤਰ ਸੰਤ ਪ੍ਰੀਤਮ ਸਿੰਘ (ਪੱਦੀ) ਫਗਵਾੜਾ । ਤਿੰਨੇ ਨੌਜਵਾਨ ਚਾਚਾ, ਭਤੀਜਾ, ਭਣੇਵਾਂ ਹਨ ।

ਇਕੋ ਜਿਹੀ ਦਿੱਖ ਦੇ, ਇਕੋ ਜਿਹੇ ਸ਼ੌਕਾਂ ਵਾਲੇ । ਸੁਹਣੇ ਲਗਦੇ ਹਨ ਜਿਥੇ ਖਲੋਤੇ ਹੋਣ ।

## 29 ਜੂਨ 1978 ਵੀਰਵਾਰ
## ਜੰਮੂ ਤਵੀ

### ਨਾਮਧਾਰੀ ਵਿਦਿਅਕ ਜਥੇ ਦਾ ਸਮਾਗਮ

ਕਲ੍ਹ ਏਥੇ ਗਰਮੀ ਰੜਕਦੀ ਸੀ ਅਤੇ ਅੱਜ ਸਵੇਰੇ ਆਸਾ ਦੀ ਵਾਰ ਪਿੰਡਾਲ ਵਿਚ ਲੱਗੀ ਛਡਕੇ ਸ: ਕਰਤਾਰ ਸਿੰਘ ਦੇ ਮਕਾਨ ਵਿਚ ਆ ਕੇ ਲਾਉਣੀ ਪਈ । ਕਿਉਂਕਿ ਬਰਸਾਤ ਦੀ ਇਕ ਨਾ ਝੱਲਣ ਯੋਗ ਬੁਛਾੜ ਆ ਗਈ ।

ਵਾਰ ਦਾ ਕੀਰਤਨ ਸੁਖਦੇਵ-ਬਲਜੀਤ ਅਤੇ ਸੰਤ ਖ਼ਜ਼ਾਨ ਸਿੰਘ ਰਾਗੀ ਦੁਆਰਾ ਹੋਇਆ ।

ਵਾਰ ਦੀ ਪੂਰਬਾ ਦੁਆਰਾ ਅਰਦਾਸ ਹੋਣ ਤੇ ਮੈਂ 6 ਵਜੇ ਹੀ ਸਤਿਗੁਰੂ ਜੀ ਤੋਂ ਆਪਣੇ ਮਿੱਤਰ ਕਾਮਰੇਡ ਆਤਮਜੀਤ ਸਿੰਘ ਨੂੰ ਮਿਲਣ ਜਾਣ ਲਈ ਸਮਾ ਮੰਗਿਆ ।

ਜਲ ਪਾਨ ਕਰ ਆਰਾਮ ਲਈ ਕੁਝ ਸਮਾ ਸ: ਸਾਧਾ ਸਿੰਘ ਦੇ ਘਰ ਬਿਤਾਇਆ ।

ਮੇਰਾ ਸ: ਜਗਦੀਸ਼ ਸਿੰਘ "ਵਰਿਆਮ" ਤੇ ਸੰਪਾਦਕ ਸਤਿਜੁਗ ਨਾਲ ਡੇਰਾ ਹੈ । ਆਮ ਕਰਕੇ ਮੇਰਾ ਵਿਚਰਨ ਜਵਾਨਾਂ ਵਿਚ ਹੈ ।

ਏਥੋਂ ਦਾ ਸਾਰਾ ਆਯੋਜਨ, ਅਸਲ ਵਿਚ ਨਾਮਧਾਰੀ ਵਿਦਿਅਕ ਜਥੇ ਦੇ ਚੌਧਵੇਂ ਸਮਾਗਮ ਲਈ ਹੈ । ਦਿੱਲੀ, ਗੰਗਾ ਨਗਰ, ਜਮਨਾ ਨਗਰ, ਲੁਧਿਆਣਾ, ਜਲੰਧਰ, ਅਮ੍ਰਿਤਸਰ, ਗੁਰਦਾਸਪੁਰ, ਜੰਮੂ ਆਦਿ ਦੇ ਵਿਦਿਅਕ ਜਥੇ ਇਕੱਤਰ ਹੋ ਰਹੇ ਹਨ । ਸੈਂਕੜੇ ਲੋਕ ਸਵੇਰ ਦੀਆਂ ਗੱਡੀਆਂ ਤੇ ਪਹੁੰਚ ਚੁਕੇ ਹਨ । ਮੇਰਾ ਜੁਆਤਰਾ ਸ: ਬਲਬੀਰ ਸਿੰਘ ਢਿੱਲੋਂ ਵੀ ਰਾਣੀਆਂ (ਸਰਸਾ) ਤੋਂ ਆਪਣੇ ਸਾਥੀਆਂ ਨਾਲ ਜੰਮੂ ਪਹੁੰਚਿਆ ਹੈ ।

9-30 ਵਜੇ ਸ: ਕੁਲਦੀਪ ਸਿੰਘ ਦੇ ਕਮਰੇ ਵਿਚ ਬੈਠਿਆਂ ਸੱਚੇ ਪਾਤਸ਼ਾਹ ਜੀ ਨੇ ਮੇਰੇ ਵੱਲ ਬੰਦਾ ਭੇਜਕੇ, ਬੁਲਾਇਆ । ਆਪ ਸਮੇਂ ਦੀ ਸੁਵਰਤੋਂ ਕਰਨ ਲਈ ਦਿਲ-ਰੁਬਾ ਸੁਰ ਕਰਕੇ ਸੰਗੀਤ ਸਿਖਦੇ ਬੱਚਿਆਂ ਦੇ ਤਬਲੇ ਸਾਰੰਗੀ ਆਦਿਕ ਨੂੰ ਇਕ-ਸੁਰਤਾ ਦੇ ਕੇ ਜੁਟ ਪਏ । ਮੈਂ ਜਾ ਕੇ ਆਤਮਜੀਤ ਬਾਰੇ ਖਿਮਾ ਮੰਗੀ । ਅਤੇ ਫਿਰ ਥੋੜਾ ਸਮਾਂ ਪਾਸ ਬੈਠ ਕੇ, ਸ: ਗੁਰਬੀਰ ਸਿੰਘ ਨਾਲ ਉਸਦੀ ਕਾਰ ਵਿਚ ਆਤਮਜੀਤ ਸਿੰਘ ਪਾਸ ਗਿਆ । ਉਸ ਦੇ ਘਰੋਂ ਬੀਬੀ ਸੁਖਬੀਰ ਮਿਲੀ ਉਸ ਨੇ ਬੇਬਸੀ ਪਰਗਟ ਕਰਦਿਆਂ ਦੱਸਿਆ ਕਿ ਕਾਮਰੇਡ ਤਾਂ ਫੋਨ ਤੇ ਸਾਡੇ ਪਾਸੋਂ ਖਿਮਾ ਯਾਚਨਾ ਕਰਨ ਗਿਆ ਹੈ । ਕਿਉਂਕਿ ਉਨ੍ਹਾਂ ਦੀ ਅੱਖ ਹੀ ਪੂਰੇ 9 ਵਜੇ ਦਿਨੇ ਖੁਲ੍ਹੀ ਹੈ ।

ਅਤੇ ਮੈਂ 10-30 ਵਜੇ ਕਾਰ ਦੁਆਰਾ ਆਤਮਜੀਤ ਸਿੰਘ ਨੂੰ ਨਾਲ ਲੈ ਕੇ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਹੋਇਆ । ਸਤਿਗੁਰੂ ਜੀ ਖੱਦਰ ਦੇ ਵਸਤਰਾਂ ਵਿਚ

ਸਸ਼ੋਭਤ ਆਪਣੇ ਆਸਣ ਪਰ ਬੈਠੇ ਸਨ। ਕਾਮਰੇਡ ਨੇ ਸਿਰ ਝੁਕਾ ਕੇ ਨਮਸਕਾਰ ਕੀਤੀ।

ਮੈਂ ਕਾਮਰੇਡ ਬਾਰੇ ਦੱਸਿਆ ਕਿ ਇਹ ਵੀ ਪੀਸ ਕਾਉਂਸਲ (ਸ਼ਾਂਤੀ ਪਰਿਸ਼ਦ) ਦੇ ਕਨਵੀਨਰਾਂ ਵਿਚੋਂ ਹੈ। ਜੰਮੂ ਕਸ਼ਮੀਰ ਵਿਚ ਸ਼ਾਂਤੀ ਸਮੇਲਨ ਕਰਵਾਣ ਦੀ ਚਿਰ ਤੋਂ ਰੀਝ ਰਖਦਾ ਹੈ ਤੇ ਚਾਹੁੰਦਾ ਹੈ ਕਿ ਅਜਿਹੇ ਸਮਾਗਮ ਦਾ ਉਦਘਾਟਨ ਸ੍ਰੀ ਜੀ ਦੁਆਰਾ ਹੋਵੇ। ਨਿਕੇ ਮੋਟੇ ਵਿਚਾਰ ਪਰਸਪਰ ਹੋਏ। ਸਤਿਗੁਰੂ ਜੀ ਨੇ ਪਰਵਾਨ ਕੀਤਾ ਜਦੋਂ ਚਾਹੁਣਗੇ, ਪਹਿਲਾਂ ਸੂਚਨਾਂ ਦੇ ਆਧਾਰ ਤੇ, ਆਪ ਜੀ ਜੰਮੂ ਜਾਂ ਸ੍ਰੀਨਗਰ, ਅਮਨ ਕਾਨਫਰੰਸ ਵਿਚ ਸ਼ਾਮਲ ਹੋਣਗੇ।

ਇਸ ਸਮੇਂ ਸਤਿਗੁਰੂ ਜੀ ਨੇ ਸਾਡੇ ਮਿੱਤਰ ਪ੍ਰੀਤਮ ਸਿੰਘ ਜੰਮੂ ਵਾਲੇ ਨੂੰ ਯਾਦ ਕੀਤਾ ਜੋ ਜੰਮੂ ਦਾ ਕਾਉਂਸਲਰ ਸੀ ਅਤੇ ਪਿਛਲੇ ਸਾਲ ਗੁਜ਼ਰ ਗਿਆ ਹੈ। ਆਤਮਜੀਤ ਸਿੰਘ ਨੇ ਦੱਸਿਆ ਕਿ ਉਹੋ ਨਾਮਧਾਰੀ ਕਾਉਂਸਲਰ ਸਾਡੀ ਪੀਸ ਕਾਉਂਸਲ ਦਾ ਸਕੱਤਰ ਸੀ।

ਸਤਿਗੁਰੂ ਜੀ ਨੇ ਜਗਦੀਸ਼ ਸਿੰਘ ਦੇ ਜ਼ਿਮੇ ਲਾਇਆ ਕਿ ਜੰਮੂ ਵਿਚੋਂ ਕਿਸੇ ਐਸੇ ਨਾਮਧਾਰੀ ਦੀ ਤਲਾਸ਼ ਕਰੇ ਜੋ ਪ੍ਰੀਤਮ ਸਿੰਘ ਵਾਂਗੂੰ ਸਿਆਸਤ ਵਿਚ ਦਿਲਚਸਪੀ ਰਖੇ। ਉਸ ਨੇ ਫ਼ੌਰਨ ਆਖਿਆ : ਹਾਂ ਜੀ, ਏਥੇ ਅਮਰ ਸਿੰਘ ਕੂਕਾ ਐਸਾ ਵਿਅਕਤੀ ਹੈ। ਉਹ ਟਰੇਡ ਯੂਨੀਅਨਿਸਟ ਹੈ।

ਸ੍ਰੀ ਸਤਿਗੁਰੂ ਜੀ ਨੇ ਕਾਮਰੇਡ ਆਤਮਜੀਤ ਨੂੰ ਇਹ ਵੀ ਕਿਹਾ : ਜੇ ਪਤਾ ਹੁੰਦਾ ਤੁਹਾਡੇ ਵਰਗਾ ਨੌਜਵਾਨ ਏਥੇ ਸ਼ਾਂਤੀ ਸੰਗਰਾਮੀਆਂ ਵਿਚੋਂ ਹੈ ਤਾਂ ਆਪਾਂ ਕਾ: ਅਨੰਦ ਆਦਿ ਨਾਲ ਸਲਾਹ ਕਰਕੇ ਕੁਝ ਅਮਨ-ਖੇਤਰ ਵਿਚ ਕੰਮ ਕਰਦੇ ਬੰਦਿਆਂ ਨੂੰ ਬੁਲਾਕੇ ਏਥੇ ਇਕ ਸ਼ਾਂਤੀ ਸਮੇਲਨ ਹੀ ਕਰ ਲੈਂਦੇ।

ਆਤਮਜੀਤ ਨੇ ਕਸ਼ਮੀਰ ਜਾਣ ਦੀ ਸਲਾਹ ਵੀ ਦਿਤੀ। ਸਤਿਗੁਰਾਂ ਬਚਨ ਕੀਤਾ : ਮੇਰੇ ਸਾਥੀਆਂ ਅਜੇ ਕਲ੍ਹ ਜੰਮੂ ਪਹੁੰਚਣਾ ਹੈ, ਫੇਰ ਪਤਾ ਲਗੇਗਾ ਕਿ ਪ੍ਰੋਗਰਾਮ ਅੱਗੇ ਜਾਣ ਦਾ ਬਣਦਾ ਹੈ ਕਿ ਨਹੀਂ।

ਏਨੇ ਚਿਰ ਨੂੰ ਪੂਰਬਾ ਮਹਿੰਦਰ ਸਿੰਘ ਨੇ ਬੂਹੇ ਵਿਚ ਵਖਾਲੀ ਦਿਤੀ। ਇਸ ਦਾ ਮਤਲਬ ਸੀ ਕਿ ਹੁਣ ਅਸੀਂ ਸਤਿਗੁਰੂ ਜੀ ਨੂੰ ਪ੍ਰਸ਼ਾਦ ਛਕਣ ਵਾਸਤੇ ਇਸ਼ਨਾਨ ਆਦਿ ਕਰਨ ਲਈ ਵਿਹਲਿਆਂ ਕਰ ਦੇਈਏ। ਸਤਿਗੁਰੂ ਜੀ ਮੁਸਕਰਾਏ : ਗਿਆਰਾਂ ਵੱਜ ਗਏ ਨੇ। ਮੈਂ ਅੱਜ ਇਹਨਾਂ ਨੂੰ ਕਿਹਾ ਸੀ ਕਿ ਅਗੇ ਤੋਂ ਅੱਧਾ ਘੰਟਾ ਪਹਿਲਾਂ ਤੁਹਾਡੇ ਪਾਸ ਪਹੁੰਚ ਜਾਵਾਂਗਾ।

ਸੋ ਮੁੜ, ਪਰਸਪਰ ਚੰਗੇ ਸ਼ਬਦ ਵਟਾਕੇ ਇਹ ਮਿਲਣੀ ਸਮਾਪਤ ਹੋਈ।

ਦੁਪਹਿਰ ਤਕ ਹੋਰ ਸਰੀਰ ਵੀ ਪਹੁੰਚ ਗਏ। ਸ: ਲਛਮਣ ਸਿੰਘ ਫਗਵਾੜਾ, ਸ: ਨਿਰੰਜਨ ਸਿੰਘ ਗਹੀਰ, ਯੂ. ਕੇ., ਸ: ਸੁਰਿੰਦਰ ਸਿੰਘ ਲੁਧਿਆਣਾ, ਪੰ: ਗੋਪਾਲ ਸਿੰਘ ਅਤੇ ਸ੍ਰੀ ਧਰਮ ਬੀਰ ਸਿੰਘ (ਸਿਤਾਰ) ਆਦਿ। ਜੰਮੂ ਦੇ ਇਸ ਖੇਤਰ ਵਿਚ ਤਾਂ ਨਾਮਧਾਰੀਆਂ ਦੀ ਵਾਹਵਾ ਚਹਿਲ ਪਹਿਲ ਹੈ।

## ਸਮੂਹਕ ਨਾਮ ਸਿਮਰਨ

ਏਥੇ ਐਮ. ਸੀ. ਖਾਲਸਾ ਹਾਈ ਸਕੂਲ ਵਿਚ ਨੌਜਵਾਨਾਂ ਦੇ ਡੇਰੇ ਲਗ ਗਏ। ਏਸੇ ਸਕੂਲ ਦੇ ਇਕ ਹਾਲ ਵਿਚ 3 ਵਜੇ ਨਾਮ ਸਿਮਰਨ ਵਾਸਤੇ ਸ੍ਰੀ ਸਤਿਗੁਰੂ ਜੀ ਪਹੁੰਚ ਗਏ। ਬਹੁਤ ਸਾਰੀ ਸੰਗਤ ਏਥੇ ਇਕੱਤਰ ਸੀ। ਸ੍ਰੀ ਮਾਤਾ ਜੀ, ਬੀਬਾ ਜੀ ਆਦਿ ਵੀ ਇਸਤਰੀ ਸੰਗਤ ਦੀ ਸ਼ੋਭਾ ਵਧਾ ਰਹੇ ਸਨ।

4 ਵਜੇ ਨਾਮ ਸਿਮਰਨ ਦੀ ਅਰਦਾਸ ਉਪਰੰਤ, "ਸਾਧੋ ਗੋਬਿੰਦ ਕੇ ਗੁਣ ਗਾਓ" ਦਾ ਸ਼ਬਦ, ਰਸ ਭਰਪੂਰ ਹੋ, ਗਾਇਆ ਜਾਣ ਲਗਾ। ਗਾਇਕ ਸਨ ਵਾਇਲਨ ਸਮੇਤ ਸ: ਪ੍ਰੀਤਮ ਜੰਮੂ ਕਸ਼ਮੀਰ ਰੇਡੀਓ ਅਤੇ ਲੜਕੇ, ਅਮਰਜੀਤ ਸਿੰਘ-ਬਲਬੀਰ ਸਿੰਘ। ਧਰਮਬੀਰ ਸਿੰਘ ਸਿਤਾਰ ਨਾਲ, ਹਰਪਾਲ ਸਿੰਘ ਸੰਤ ਖਜ਼ਾਨ ਸਿੰਘ ਤਬਲੇ ਨਾਲ। ਅਜਿਹੇ ਸਮੇਂ ਸਤਿਗੁਰੂ ਜੀ ਦਾ ਦਿਲਰੁਬਾ ਆਪਣਾ ਵਖਰਾ ਪ੍ਰਭਾਵ ਰਖਦਾ ਹੈ।

ਅੱਜ ਸਵੇਰੇ ਇਕ ਵਾਰ ਸ: ਬਖ਼ਸ਼ੀਸ਼ ਸਿੰਘ ਜੰਮੂ ਨੂੰ ਬੁਲਾਕੇ ਸਤਿਗੁਰਾਂ ਇਕ ਬੱਚੇ ਦੀ ਮੰਗ ਕੀਤੀ ਤਾਕਿ ਉਸ ਨੂੰ ਸਾਰੰਗੀ ਵਾਦਨ ਸਿਖਲਾਇਆ ਜਾ ਸਕੇ। ਬਖ਼ਸ਼ੀਸ਼ ਸਿੰਘ ਨੇ ਹੱਥ ਜੋੜ ਕੇ ਪਰਵਾਨ ਕੀਤਾ।

## 14ਵਾਂ ਵਿਦਿਅਕ ਸਮੇਲਨ

ਪੂਰੇ 5 ਵਜੇ, ਏਸੇ ਹਾਲ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਕਾਰਵਾਈ ਆਰੰਭ ਹੋਈ। ਇਸ ਦਾ ਮੁੱਢ ਦਫ਼ਤਰ ਸਕੱਤਰ ਸ੍ਰੀ ਨਰਿੰਦਰ ਸਿੰਘ ਮੰਡੀ ਨੇ ਕੀਤਾ। ਸੁਆਗਤ ਭਾਸ਼ਣ ਜੰਮੂ ਦੇ ਸ: ਕਰਮ ਸਿੰਘ ਨੇ ਕਰਕੇ ਸ੍ਰੀ ਸਤਿਗੁਰੂ ਜੀ ਦਾ ਧਨਵਾਦ ਕੀਤਾ ਜਿਨ੍ਹਾਂ ਇਸ ਸਮੇਲਨ ਨੂੰ ਜੰਮੂ ਕਰਨ ਦੀ ਆਗਿਆ ਦੇ ਕੇ ਸਾਧ ਸੰਗਤ ਨੂੰ ਖੁਲ੍ਹੇ ਦਰਸ਼ਨਾਂ ਦਾ ਅਵਸਰ ਪਰਦਾਨ ਕੀਤਾ। ਉਪਰੰਤ ਸਰਬ ਹਿੰਦ ਵਿਦਿਅਕ ਜਥੇ ਦੇ ਪ੍ਰਧਾਨ ਸ: ਜਗਦੀਸ਼ ਸਿੰਘ ਦਾ ਪ੍ਰਧਾਨਗੀ ਭਾਸ਼ਣ ਹੋਇਆ। ਲੇਖਕ ਨੇ ਵੀ ਜਥੇਬੰਦੀ ਦੀ ਪੁਖ਼ਤਗੀ ਉਤੇ ਆਪਣੇ ਵਿਚਾਰ ਪਰਗਟ ਕੀਤੇ।

ਸਮਾਪਤੀ ਸ੍ਰੀ ਸਤਿਗੁਰੂ ਜੀ ਦੇ ਪਰਵਚਨ ਨਾਲ ਹੋਈ ਜਿਸ ਦਾ ਤੱਤ ਇਹ ਸੀ ਕਿ ਨੌਜਵਾਨ ਚੰਗੀਆਂ ਗੱਲਾਂ ਗ੍ਰਹਿਣ ਕਰਨ ਤੇ ਮੰਦੀਆਂ ਗੱਲਾਂ ਤਿਆਗਣ ਦੀ ਆਦਤ ਪਾਉਣ। ਇਸ ਦੇ ਸਿੱਟੇ ਸਦਾ ਹੀ ਚੰਗੇ ਨਿਕਲਣਗੇ।

ਸ੍ਰੀ ਸਤਿਗੁਰੂ ਜੀ ਤਾਂ ਏਥੋਂ ਉਠ ਪਰਵਾਰ-ਜਨਾਂ ਨਾਲ ਥੋੜਾ ਘੁੰਮਣ ਫਿਰਨ ਲਈ ਜੰਮੂਓਂ ਬਾਹਰ ਚਲੇ ਗਏ। ਮੈਂ ਰਾਤ ਦੀ ਰਿਹਾਇਸ਼ ਲਈ ਮਿਤਰ ਆਤਮਜੀਤ ਦੇ ਚਲਾ ਗਿਆ। ਪਰ ਉਹ ਸ੍ਰੀਮਾਨ ਤਾਂ ਰਾਤ ਦੇ 10 ਵਜੇ ਤਕ ਵੀ ਘਰ ਨਾ ਪਰਤਿਆ।

ਆਉਣ ਤੇ ਪਤਾ ਲਗਾ ਕਿ ਆਤਮਜੀਤ ਸਿੰਘ ਫਿਰ ਸ੍ਰੀ ਸਤਿਗੁਰੂ ਜੀ ਨੂੰ ਮਿਲ ਪਿਆ ਅਤੇ 15-20 ਮਿੰਟ ਆਪ ਨਾਲ ਬਿਤਾਕੇ ਆਇਆ ਹੈ। ਕਈ ਤਰ੍ਹਾਂ ਦੇ ਵਿਚਾਰ ਵਟਾਂਦਰੇ ਉਪਰੰਤ ਆਤਮਜੀਤ ਇਹ ਵੀ ਇਕਰਾਰ ਦੇ ਆਇਆ ਹੈ ਕਿ ਕਲ੍ਹ ਕਿਸੇ ਸਮੇਂ ਆਰਟ ਗੈਲਰੀ ਤੇ ਅਜਿਹੀਆਂ ਹੋਰ ਥਾਵਾਂ, ਉਹ ਨਾਲ ਹੋ ਕੇ, ਸ੍ਰੀ ਸਤਿਗੁਰੂ ਜੀ ਨੂੰ ਵਖਾਵੇਗਾ।

## 30 ਜੂਨ 1978 ਸ਼ੁਕਰਵਾਰ
## ਜੰਮੂ ਤਵੀ

### ਸਵੇਰ ਦਾ ਸੈਸ਼ਨ

ਮੇਰੇ ਖ਼ਾਲਸਾ ਹਾਈ ਸਕੂਲ ਵਿਚ ਪਹੁੰਚਣ ਤਕ ਆਸਾ ਦੀ ਵਾਰ ਦਾ ਕੀਰਤਨ ਹੋ ਚੁਕਾ ਸੀ। ਸਤਿਗੁਰੂ ਜੀ ਕੁਝ ਸਮੇਂ ਲਈ ਆਪਣੇ ਡੇਰੇ ਪਧਾਰੇ ਸਨ। ਪਰ ਵਿਦਿਅਕ ਜਥੇ ਦੀ ਮੀਟਿੰਗ ਜਾਰੀ ਸੀ। ਅੱਜ ਹੋਰ ਵੀ ਅਨੇਕਾਂ ਥਾਵਾਂ ਤੋਂ ਜੁਆਨ ਆਏ ਸਨ। ਸ੍ਰੀ ਸਤਿਗੁਰੂ ਜੀ ਇਸ ਇਕੱਤਰਤਾ ਵਿਚ 9 ਵਜੇ ਦੇ ਕਰੀਬ ਪਹੁੰਚੇ ਤਾਂ 18-20 ਜੁਆਨ ਮੰਡੀ ਤੋਂ ਹੋਰ ਪਹੁੰਚ ਗਏ। ਸਤਿਗੁਰੂ ਜੀ ਦੇ ਨਾਲ ਮਹਾਰਾਜ ਬੀਰ ਸਿੰਘ ਜੀ ਵੀ ਆ ਗਏ। ਅੱਜ ਸਵੇਰੇ ਮਹਾਰਾਜ ਜੀ ਆਪਣੀ ਅਰਧਾਂਗਣੀ ਬੇਬੇ ਦਲੀਪ ਕੌਰ ਜੀ, ਸੇਵਕ ਰਣਧੀਰ ਸਿੰਘ ਧੀਰਾ ਅਤੇ ਡਰਾਈਵਰ ਪ੍ਰੀਤਮ ਸਿੰਘ ਨਾਲ ਆਸਾ ਦੀ ਵਾਰ ਤੋਂ ਪਿਛੋਂ ਹੀ ਜੰਮੂ ਪੁਜੇ।

ਅੱਜ ਸੰਪ੍ਰਦਾਇਕ ਏਕਤਾ ਅਤੇ ਆਹਾਰ ਦੀ ਸ਼ੁਧਤਾ ਬਾਰੇ ਅਥਵਾ ਮਾਸ ਖਾਣ ਦੇ ਵਿਰੋਧ ਵਿਚ ਤਕਰੀਰਾਂ ਹੋਈਆਂ ਹਨ। ਅਮ੍ਰਿਤਸਰ ਦੇ ਸੰਤ ਜਗਦੀਸ਼ ਸਿੰਘ ਮਹਾਂ-ਪੁਰਸ਼, ਸੰਤ ਕਰਤਾਰ ਸਿੰਘ ਮੰਡੀ, ਮਾਸਟਰ ਕਰਤਾਰ ਸਿੰਘ ਹੋਠੀਆਂ, ਧਰਮਬੀਰ ਸਿੰਘ (ਚੰਗਾ ਸਟੱਡੀ ਕੀਤਾ ਹੋਇਆ ਮਾਸ ਵਿਰੋਧ ਵਿਚ ਭਾਸ਼ਣ) ਅਮ੍ਰਿਤਸਰ, ਸ: ਗੁਰਦੇਵ ਸਿੰਘ ਚੱਗਰ ਗੁਰਾਇਆ, ਅਤੇ ਸੰਤ ਦਲੀਪ ਸਿੰਘ ਬੋਲੇ। ਲੇਖਕ ਨੇ ਸੰਪ੍ਰਦਾਇਕ ਏਕਤਾ ਬਾਰੇ ਕੁਝ ਨੁਕਤੇ ਉਠਾਂਦਿਆਂ ਅੱਜ ਦੇ ਅਕਾਲੀ-ਨਿਰੰਕਾਰੀ ਵਿਵਾਦ ਦੇ ਸੰਦਰਭ ਵਿਚ 30 ਮਿੰਟ ਗੱਲਬਾਤ ਕੀਤੀ।

### ਚੌਦਾਂ ਸਾਲਾਂ ਦਾ ਰਿੜ੍ਹੇ

ਉਪਰੰਤ ਸ੍ਰੀ ਸਤਿਗੁਰੂ ਜੀ ਨੇ ਵਿਦਿਅਕ ਜਥਿਆਂ ਨੂੰ ਪ੍ਰੇਰਣਾ ਦਿੰਦਿਆਂ ਅੱਗੇ ਵਧਣ ਲਈ ਉਪਦੇਸ਼ ਕੀਤਾ। ਆਪ ਜੀ ਨੇ ਵਿਦਿਅਕ ਜਥਿਆਂ ਦੀ ਕਾਰਜਕਾਰੀ ਡੇ ਨੋਟਿਸ ਲੈਂਦਿਆਂ ਫ਼ਰਮਾਇਆ : ਇਹ ਤਾਂ ਉਹ ਗੱਲ ਹੋਦੀ ਹੈ ਜਿਵੇਂ ਦੋ ਸਾਲ ਦੀ ਉਮਰੇ ਤਾਂ ਬੱਚਾ ਤੁਰਿਆ ਫਿਰਦਾ ਹੋਵੇ ਪਰ ਚੌਦਾਂ ਸਾਲ ਦੀ ਉਮਰੇ ਗੋਡਿਆ ਭਾਰ ਰਿੜ੍ਹਨ ਲਗ ਪਏ। ਜਿਨ੍ਹਾਂ ਕੰਮ ਕਰਨਾ ਹੁੰਦਾ ਹੈ ਉਹ ਹੁਕਮਾਂ ਦੀ ਇੰਤਜ਼ਾਰ ਨਹੀਂ ਕਰਦੇ। ਜਿਥੇ ਵੀ ਹੋਣ, ਜੋ ਗੱਲ ਸਮਾਜ ਦੇ ਹਿਤ ਦੀ ਹੋਵੇ ਉਸਦੀ ਵਕਾਲਤ ਕਰਦੇ ਹਨ ਅਤੇ ਜੋ ਅ-ਹਿਤ ਵਿਚ ਹੋਵੇ ਉਸਦਾ ਵਿਰੋਧ ਕਰਦੇ ਹਨ। ਤੁਸੀਂ ਸਾਰੇ ਆਪਣੇ ਆਪ ਨੂੰ ਸਮਾਜ ਦਾ ਪ੍ਰਤੀਨਿਧ ਸਮਝ ਕੇ ਥਾਂ ਪਰ ਥਾਂ ਜਥੇਬੰਦੀ ਦਾ ਸਬੂਤ ਦਿਓ।

ਸਤਿਗੁਰੂ ਜੀ ਨੇ ਇਹ ਵੀ ਦੱਸਿਆ ਕਿ ਸੂਬਾ ਸਾਹਿਬ ਸਿੰਘ ਜੀ ਦੀ ਸ਼ਹਾਦਤ ਦੀ ਸ਼ਤਾਬਦੀ ਆਉਣ ਵਾਲੀ ਹੈ, ਤੁਸੀਂ ਆਪਣੇ-ਆਪਣੇ ਇਲਾਕੇ ਵਿਚ ਇਸ ਬਾਰੇ ਕੀ ਕਰੋਗੇ, ਵਿਚਾਰ ਕਰ ਲਓ।

10-15 ਵਜੇ ਸਵੇਰੇ ਸਭਾ ਦੀ ਸਮਾਪਤੀ ਹੋ ਗਈ।

ਪਿਛੋਂ ਵਿਦਿਅਕ ਜਥਿਆਂ ਦੀ ਜਨਰਲ ਬਾਡੀ ਮੀਟਿੰਗ ਹੋਈ ਜਿਸ ਵਿਚ ਕਾਫ਼ੀ ਸਰਗਰਮੀ ਵੇਖਣ ਨੂੰ ਮਿਲੀ।

ਮੈਂ ਜਦੋਂ ਸ: ਕੁਲਦੀਪ ਸਿੰਘ ਦੇ ਘਰ ਕੁਛ ਛਕਣ-ਛਕਾਣ ਦੀ ਗਰਜ਼ ਨਾਲ ਗਿਆ ਤਾਂ ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਉਪਰਲੀ ਛੱਤੋਂ ਆਏ ਹੀ ਸਨ। ਆਪ ਜੀ ਨੇ ਵਿਦਿਅਕ ਜਥੇ ਦੀ ਐਗਜ਼ੈਕਟਿਵ ਦੀ ਰਿਪੋਰਟ ਮੇਰੇ ਤੋਂ ਲਈ।

ਜੰਮੂ ਦੀ ਸੰਗਤ ਵਲੋਂ ਲੰਗਰ ਦਾ ਖੁਲ੍ਹਾ ਪ੍ਰਬੰਧ ਹੈ। ਅੱਜ ਵਰਤਾਉਣ ਦੀ ਜ਼ਿਮੇਵਾਰੀ ਮੰਡੀ ਦੇ ਜਥੇ ਨੂੰ ਦਿਤੀ ਗਈ। ਜਿਨ੍ਹਾਂ ਦੀ ਚੰਤੁਰਤਾ ਅਤੇ ਤੇਜ਼ੀ ਨਾਲ ਕੰਮ ਕਰਨ ਦੀ ਸਮਰਥਾ ਦਾ ਹਰ ਜੰਮੂ ਵਾਲੇ ਨੇ ਗੁਣਗਾਨ ਕੀਤਾ।

ਸਵੇਰੇ ਨਾਸ਼ਤਾ ਬੂੰਦੀ ਨਾਲ ਚਾਹਟੇ ਦਾ ਦਿਤਾ ਗਿਆ।

ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ ਜੀ ਅਤੇ ਉਨ੍ਹਾਂ ਦਾ ਜੇਠਾ ਸਪੁਤਰ ਸ: ਮਨਮੋਹਣ ਸਿੰਘ ਵੀ ਹੋਰ ਕਈ ਸਰੀਰਾਂ ਨਾਲ ਦਿੱਲੀ ਤੋਂ ਆਏ ਹੋਏ ਹਨ। ਮਨਮੋਹਣ ਸਿੰਘ ਵਿਦਿਅਕ ਜਥੇ ਦਾ ਖਜ਼ਾਨਚੀ ਹੈ।

ਸਾਧ ਸੰਗਤ ਦੀ ਭਰਪੂਰ ਹਾਜ਼ਰੀ, ਸ੍ਰੀ ਸਤਿਗੁਰੂ ਜੀ ਦੇ ਮਨਮੋਣਣੇ ਦਰਸ਼ਨ ਨਾਮ ਸਿਮਰਨ ਸਮੇਂ ਦੀ ਅਵਸਥਾ ਸੀ। 5 ਵਜੇ ਤੋਂ ਕੀਰਤਨ ਜਾਰੀ ਹੋਇਆ। ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰੀ ਵੀ ਹਾਜ਼ਰ ਸਨ। ਮੰਡੀ ਦੇ ਸੰਤ ਦਰਸ਼ਨ ਸਿੰਘ ਦੇ ਲੜਕਿਆਂ ਅਰਵਿੰਦਰ ਸਿੰਘ (10) ਵਾਜੇ ਤੇ ਸੁਰਿੰਦਰ ਸਿੰਘ (8) ਨੇ ਤਬਲੇ ਨਾਲ ਸ਼ਬਦ "ਰੰਗ ਰਤਾ ਮੇਰਾ ਸਾਹਿਬ" ਵਧੀਆ ਗਾਇਨ ਕੀਤਾ।

ਬਲਜੀਤ-ਸੁਖਦੇਵ ਸਿੰਘ ਦੀ ਜੋੜੀ ਨੇ ਦੁਰਗਾ ਵਿਚ "ਸਾਧੋ ਮਨ ਕਾ ਮਾਨ ਤਿਆਗੋ" ਸੁਨਾਇਆ। ਫਿਰ ਜਥਿਆਂ ਵਿਚ ਆਏ ਸਮੁਚੇ ਕਲਾਕਾਰਾਂ ਨੇ ਸਤਿਗੁਰੂ ਜੀ ਨਾਲ ਮਿਲਕੇ ਕੀਰਤਨ ਕੀਤਾ।

5 ਵਜੇ ਕੀਰਤਨ ਦੀ ਸਮਾਪਤੀ ਹੋ ਗਈ।

## ਜਵਾਨਾਂ ਨੂੰ ਪ੍ਰੇਰਨਾ

ਉਪਰੰਤ ਸਤਿਗੁਰੂ ਜੀ ਨੇ ਹਾਲ ਦੇ ਪਿਛਲੇ ਪਾਸੇ ਸਕੂਲ ਦੇ ਮੈਦਾਨ ਵਿਚੇ, ਗੰਗਾ ਨਗਰ (ਰਾਜਸਥਾਨ) ਤੋਂ ਆਏ ਪੰਜ ਨੌਜਵਾਨਾਂ ਨਾਲ ਮਹਾਰਾਜ ਜੀ ਨੂੰ ਮਿਲਾਇਆ। ਕੱਲ ਵੀ ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਵਖਰਿਆਂ ਮਿਲਕੇ ਨਿਵਾਜਿਆ ਸੀ ਅਤੇ ਪ੍ਰੇਰਨਾ ਦਿਤੀ ਸੀ ਕਿ ਉਹ ਅੱਗੇ ਆਉਣ ਅਤੇ ਵਿਦਿਅਕ ਜਥਿਆਂ ਦੀ ਕਾਰਕਰਦਗੀ ਵਿਚ ਸ਼ਾਮਲ ਹੁੰਦੇ ਰਿਹਾ ਕਰਨ।

ਇਸ ਮੌਕੇ ਤੇ ਸੱਚੇ ਪਾਤਸ਼ਾਹ ਜੀ ਨੇ ਸ: ਅਮਰ ਸਿੰਘ 'ਕੂਕਾ' ਨੂੰ ਵੀ ਬੁਲਾਇਆ ਜੁ ਦੋ ਸਾਲ ਤੋਂ ਏਥੋਂ ਦੀ ਇੰਟਕ ਦਾ ਲੀਡਰ ਸੀ। ਇਸ ਨੂੰ ਪ੍ਰੇਰਨਾ ਦਿਤੀ ਕਿ ਇਹ ਸ: ਪ੍ਰੀਤਮ ਸਿੰਘ ਵਾਲੀ ਥਾਂ ਲਵੇ। ਜੰਮੂ ਵਿਚ ਲੋਕਾਂ ਦੀ ਸੇਵਾ ਵੀ ਕਰੇ ਅਤੇ ਨਾਮਧਾਰੀਆਂ ਦੀ ਪ੍ਰਤੀਨਿਧਤਾ ਵੀ। ਅਤੇ ਨਾਮਧਾਰੀ ਸੰਗਤ ਵਿਚ ਘੁਲ-ਮਿਲ ਕੇ ਕੰਮ ਕਰੇ। ਆਪ ਜੀ ਨੇ ਉਪਦੇਸ਼ ਕੀਤਾ : ਆਪਣਾ ਹੱਕ ਦਾਨ ਕਰਕੇ ਵੀ ਦੂਜਿਆਂ ਦੇ ਜਾਇਜ਼ ਹੱਕ ਦੀ ਰੱਖਿਆ ਕਰੀਏ।

## ਬੀਕਾਨੇਰੀਆਂ ਨੂੰ ਮਾਣ

ਬੀਕਾਨੇਰ ਦੇ ਜਵਾਨਾਂ ਨੂੰ ਸਤਿਗੁਰੂ ਜੀ ਨੇ ਪ੍ਰੇਰਨਾ ਕੀਤੀ ਕਿ ਉਹ ਉਸ ਇਲਾਕੇ ਵਿਚ ਚਿਣਗਾਰੀ ਦਾ ਕੰਮ ਕਰਨ। ਅਤੇ ਸ੍ਰੀ ਹਜ਼ੂਰ ਨਾਲ ਸਿੱਧਾ ਤਾਲਮੇਲ ਰਖਣ। ਭਾਵੇਂ ਆਏ ਸੈਂਕੜੇ ਜੁਆਨਾਂ ਦਾ ਨਾਮ ਮੈਂ ਨੋਟ ਨਹੀਂ ਕਰ ਸਕਿਆ ਪਰ ਗੰਗਾ ਨਗਰ ਜੈਸੀ ਦੁਰਾਡੀ ਤੋਂ ਆਏ ਗੇਣਵੇਂ ਨੌਜਵਾਨਾਂ ਦਾ ਨਾਮ ਦਰਜ ਕਰਨ ਤੇ ਜੀ ਕਰਦਾ ਹੈ। ਇਹ ਹਨ :

1. ਸ੍ਰੀ ਸੁਖਦੇਵ ਸਿੰਘ ਸਪੁਤਰ ਸ: ਮਹਿੰਦਰ ਸਿੰਘ ਚੱਕ ਨੰ: ੳ–17
2. ਸ੍ਰੀ ਜਗਤਾਰ ਸਿੰਘ " " "
3. ਸ੍ਰੀ ਪ੍ਰੀਤਮ ਸਿੰਘ ਸਪੁਤਰ ਸ: ਕੁੰਦਨ ਸਿੰਘ ਚੱਕ ਨੰ: 76 ਆਰ. ਬੀ.
4. ਸ੍ਰੀ ਗੁਰਪਾਲ ਸਿੰਘ ਸਪੁਤਰ ਸ: ਜੁਗਿੰਦਰ ਸਿੰਘ ਚੱਕ ਨੰ: ੳ–17
5. ਸ੍ਰੀ ਸੁਖਵਿੰਦਰ ਸਿੰਘ ਸਪੁਤਰ ਸ: ਮੂਰਤਾ ਸਿੰਘ ਚੱਕ ਨੰ: ੳ–17

ਇਹਨਾਂ ਨੇ ਸੰਤੂ ਨੰਗਲ ਜ਼ਿਲਾ ਅੰਮ੍ਰਿਤਸਰ ਦੇ ਸ: ਗੁਰਦਿਆਲ ਸਿੰਘ ਦੇ ਸਪੁਤਰ ਸ੍ਰੀ ਕਰਮ ਸਿੰਘ ਨੂੰ ਵੀ ਨਾਲ ਲੈ ਆਂਦਾ ਸੀ, ਭਾਵੇਂ ਇਹਦਾ ਪਹਿਰਾਵਾ ਨਾਮਧਾਰੀਆਂ ਵਾਲਾ ਨਹੀਂ ਸੀ ਜਦੋਂ ਕਿ ਇਹ ਪੁੱਤਰ ਨਾਮਧਾਰੀਆਂ ਦਾ ਹੀ ਸੀ।

ਹੈਦਰਾਬਾਦ ਵਿਚੋਂ ਸ: ਬੂਟਾ ਸਿੰਘ ਕੰਵਲ ਵੀ ਇਸ ਸਮੇਲਨ ਵਿਚ ਆਪਣੇ ਸ਼ਹਿਰ ਦੀ ਪ੍ਰਤੀਨਿਧਤਾ ਕਰਨ ਆਇਆ।

5-30 ਤੋਂ ਪਿਛੋਂ ਲੈਕਚਰਾਂ ਦਾ ਸਮਾਂ ਖ਼ਤਮ ਕਰਕੇ ਸਵੇਰ ਵਾਲੀ ਬਹਿਸ ਵਿਦਿਅਕ ਜਥੇ ਵਿਚ ਛਿੜ ਪਈ।

6–16 ਨੂੰ ਸੰਤ ਨਰਿੰਜਨ ਸਿੰਘ ਗਹੀਰ ਨੇ ਨਾਮਧਾਰੀ ਵਿ: ਜ: ਯੂ. ਕੇ. ਦੇ ਅਨੁਭਵ ਦੱਸੇ।

ਠਾਕਰ ਦਲੀਪ ਸਿੰਘ ਜੀ ਦੇ ਸਿਰ ਸਰਬ ਹਿੰਦ ਵਿਦਿਅਕ ਜਥੇ ਦੀ ਭਾਰੀ ਜ਼ਿਮੇਵਾਰੀ ਹੈ, ਉਹ ਇਸ ਮੌਕੇ, ਹਰ ਗੱਲ ਦਾ ਆਪਣੇ ਵਲੋਂ ਜਚਵਾਂ ਤੁਲਵਾਂ ਜਵਾਬ ਦੇ ਰਹੇ ਹਨ।

6–45 ਵਜੇ ਅੱਜ ਦੇ ਸਮਾਗਮ ਦੀ ਸਮਾਪਤੀ ਹੋ ਗਈ।

# ਸੰਦਰਭ

### ੲ



### ਸ

### ਹ

### ਕ

**ਖ**



**ਗ**

ਘ



ਚ

**ਝ**



**ਟ**



**ਡ**



**ਤ**

ਦ

### ਧ



### ਨ

ਪ

**ਭ**



**ਮ**

ਯ



ਰ

**ਲ**

# ਆਦਰਸ਼ ਨਾਮਧਾਰੀ

## ਅਕਾਲ ਪੁਰਖ ਦਾ ਵਰਦਾਨ

ਕੁਦਰਤ ਦੇ ਅਨੰਤ ਕ੍ਰਿਸ਼ਮਿਆਂ ਵਿਚੋਂ ਇਕ ਚਮਤਕਾਰ ਹੈ ਫੁੱਲ। ਇਹ ਘਣੇ ਜੰਗਲ ਵਿਚ ਹੋਵੇ ਜਾਂ ਗੁੰਜਾਨ ਆਬਾਦ ਸ਼ਹਿਰ ਵਿਚ ਆਪਣੀ ਇਲਾਹੀ ਮੁਸਕਾਨ ਦਾ ਹਰ ਥਾਂ ਪ੍ਰਭਾਵ ਪਾਂਦਾ ਹੈ। ਖੇੜਾ ਹੀ ਇਹਦਾ ਮੂਲ ਗੁਣ ਹੈ। ਅਕਾਲ ਪੁਰਖ ਦਾ ਸਰਬ ਸ੍ਰੇਸ਼ਟ ਵਰਦਾਨ। ਪ੍ਰਸੰਨ ਮੁਖ ਨੂੰ ਵੇਖ, ਤੱਕਣ ਵਾਲਾ ਖ਼ੁਦ ਵੀ ਮੁਤਾਸਰ ਹੋਣੋਂ ਨਹੀਂ ਬਚ ਸਕਦਾ।

ਅਸਲ ਵਿਚ ਤਾਂ ਸਾਰੀ ਕਾਇਨਾਤ ਹੀ ਖੇੜਾ ਹੈ। ਕਹਿੰਦੇ ਹਨ ਜਦੋਂ ਅਕਾਲ ਪੁਰਖ ਆਨੰਦ ਵਿਚ ਆਇਆ ਤਾਂ ਉਸ ਨੂੰ ਸ੍ਰਿਸ਼ਟੀ ਰਚਨਾ ਦਾ ਖ਼ਿਆਲ ਸੁੱਝਿਆ। ਭਾਵ ਸਿਰਜਨਹਾਰ ਬ੍ਰਹਮ ਆਪਣੀ ਅਫੁਰ ਅਵਸਥਾ ਵਿਚੋਂ ਓਦੋਂ ਹੀ ਸਗੁਣ ਜਗਤ ਦੀ ਰਚਨਾ ਕਰ ਸਕਿਆ ਜਦੋਂ ਉਹਦੇ ਆਪਣੇ ਅੰਦਰ ਖੇੜੇ ਦਾ ਰਉਂ ਆਇਆ।

ਅੱਜ ਅਸੀਂ ਆਪਣੇ ਚੁਗਿਰਦ ਹਸੂੰ-ਹਸੂੰ ਕਰਦੀ ਦੁਨੀਆਂ ਵੇਖਦੇ ਹਾਂ। ਇਹ ਪਰਬਤ, ਇਹ ਨਦ-ਨਾਲੇ, ਇਹ ਵਣ ਸੰਪਤੀ, ਇਹ ਪਸ਼ੂ-ਪੰਛੀ ਅਤੇ ਇਹਨਾਂ ਵਿਚ ਸਰਬ ਸ੍ਰੇਸ਼ਟ ਮਨੁੱਖ, ਅਪਰੰਪਾਰ ਦੀ ਪ੍ਰਸੰਨਤਾ ਦਾ ਹੀ ਤਾਂ ਇਜ਼ਹਾਰ ਹੈ।

ਅਕਾਲ ਪੁਰਖ ਨੇ ਜਿਨ੍ਹਾਂ ਨੂੰ ਵੀ ਆਪਣੇ ਸਵੈ-ਸਰੂਪ ਦੀ ਸੋਝੀ ਬਖਸ਼ੀ ਹੈ ਉਹ ਸਰਬ ਕਾਲ ਆਨੰਦ ਰਹਿਣ ਵਾਲੇ ਹਨ। ਉਹਨਾਂ ਨੂੰ ਜਗਤ ਦੀ ਸਮੁੱਚੀ ਕਿਰਿਆ ਵਿਚ ਹੀ ਪ੍ਰਭੂ ਦੀ ਪ੍ਰਸੰਨਤਾ ਦਾ ਅਨੁਭਵ ਹੁੰਦਾ ਰਹਿੰਦਾ ਹੈ। ਉਹੋ ਹੀ ਸੱਚੇ ਸੰਤ ਹਨ ਅਤੇ ਅਜਿਹੇ ਮਹਾ ਗਿਆਨੀ ਹੀ ਆਦਰਸ਼ ਨਾਮਧਾਰੀ ਹਨ।

"ਬੀਤੇ ਦੀਆਂ ਪੈੜਾਂ" ਖੰਡ 2 ਦੇ ਦਰਸ਼ਨ ਸਾਨੂੰ ਸਾਡੇ ਇਕ ਅਜਿਹੇ ਹਿਤੂ ਦੁਆਰਾ ਹੀ ਹੋਏ ਜੋ ਜਗਤ ਨਾਇਕ ਦੇ ਸਰਗੁਣ ਸਰੂਪ ਦੇ ਅਨੰਨਿਅ ਸਿੱਖ ਤਾਂ ਹਨ ਹੀ, ਉਹਦੀ ਮੌਜ ਦਾ ਸਰਵਾਂਗੀਣ ਅਨੁਭਵ ਕਰਨ ਵਾਲੇ ਵੀ ਹਨ। ਇਹ ਉਹਨਾਂ ਲਈ ਵਾਜਬ ਸ਼ਬਦ ਹੀ ਹਨ, ਕੂੜੀ ਕਸੀਦਾਕਾਰੀ ਨਹੀਂ।

* * *

## ਮਾਇਆ ਮੁਕਤ ਹੀ ਮਾਇਆ ਪਤੀ ਹੈ

ਪਹਿਲੀ ਵਾਰ ਮੈਂ ਹਰਭਜਨ ਸਿੰਘ ਜੀ ਦਾ ਨਾਮ 1978 ਦੇ ਅਪਰੈਲ ਵਿਚ, ਬੰਬਈ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸ਼ਾਸਤਰੀ ਸੰਗੀਤ ਸੰਮੇਲਨ ਸਮੇਂ ਸੁਣਿਆ। ਪਤਾ ਲਗਾ ਕਿ ਇੰਗਦ ਪੁਰੀ ਦੇ ਇਕ ਠੇਕੇਦਾਰ ਨੇ ਆਪਣੇ ਨਵੇਂ ਠੇਕੇ ਦੇ ਸਥਾਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਪੁਆਣੇ ਹਨ। ਦੂਜੀ ਵਾਰ ਇਹ ਨਾਮ

ਓਦੋਂ ਕੰਨੀਂ ਪਿਆ ਜਦੋਂ ਬੰਬਈ ਸੰਗੀਤ ਸੰਮੇਲਨ ਦੇ ਖਰਚਿਆਂ ਦੀ ਭਰਪਾਈ ਕਰਨ ਲਈ ਸਤਿਗੁਰੂ ਜੀ ਨੇ 40,000/- ਦੇਣ ਦੀ ਆਗਿਆ ਕੀਤੀ। ਅਤੇ ਇਸ ਤੋਂ ਪਿਛੋਂ ਤਾਂ ਐਉਂ ਲਗਿਆ ਜਿਵੇਂ ਹਰਭਜਨ ਸਿੰਘ ਸਤਿਗੁਰੂ ਜੀ ਦਾ ਖੀਸਾ ਹੋਵੇ, ਜਦੋਂ ਅਤੇ ਜਿੰਨੇ ਚਾਹੇ ਪੈਸੇ ਕੱਢ ਲਏ !

ਕਿੰਨੀ ਮਜ਼ੇਦਾਰ ਗੱਲ ਹੈ ਕਿ ਸਤਿਗੁਰੂ ਮਾਇਆ ਮੁਕਤ ਹੈ ਪਰ ਸਭ ਤੋਂ ਜ਼ਿਆਦਾ ਮਾਇਆ ਦਾ ਆਵਾ-ਗਮਨ ਸਤਿਗੁਰੂ ਦੁਆਰਾ ਹੀ ਹੁੰਦਾ ਹੈ। ਇਹਦੇ ਅਰਥ ਵੀ ਇਕ ਦਿਨ ਸਤਿਗੁਰੂ ਜੀ ਨੇ ਹੀ ਸਪੱਸ਼ਟ ਕੀਤੇ : ਉਹ ਵਿਅਕਤੀ ਮਾਇਆ ਦੇ ਢੇਰ ਉਤੇ ਖਲੋਤਾ ਵੀ ਨਿਰਲੇਪ ਗੁਰਮੁਖ ਹੈ ਜਿਸ ਦਾ ਮਾਇਆ ਨਾਲ ਮੋਹ ਨਹੀਂ। ਪਰ, ਕੇਵਲ ਦਸ ਰੁਪਏ ਦਾ ਮਾਲਕ ਵੀ ਮਾਇਆ ਮੁਖੀ ਹੈ, ਜਿਸਦੀ ਜਾਨ ਦਸ ਰੁਪੈ ਵਿਚ ਹੀ ਅੜੀ ਹੋਈ ਹੋਵੇ। ਪਹਿਲਾ, ਹਜ਼ਾਰਾਂ ਲੱਖਾਂ ਲੁਟਾ ਕੇ ਵੀ ਫੁੱਲ ਵਾਂਗ ਖਿੜਿਆ ਰਹੇਗਾ, ਦੂਜਾ, ਅੱਠਨੀ ਘੱਟਣ ਤੇ ਵੀ ਕਲੇਜੇ ਦਾ ਰੁੱਗ ਭਰਿਆ ਜਾਣ ਦੁਖੀ ਹੋਵੇਗਾ, ਕਲਪੇ ਗਾ।

ਇਹ ਗੁਰਮੁਖਤਾ ਸਤਿਗੁਰਾਂ ਆਪਣੇ ਸੇਵਕ ਹਰਭਜਨ ਸਿੰਘ ਨੂੰ ਬਖ਼ਸ਼ੀ ਹੈ। ਉਹ ਉੱਠਿਆ ਪੈਸੇ ਦੀ ਲੋੜ ਵਿਚੋਂ ਸੀ ਪਰ ਜੀਉ ਰਿਹਾ ਪੈਸੇ ਲੁਟਾਂਦਿਆਂ ਹੈ। "ਠੇਕੇਦਾਰ" ਸ਼ਬਦ ਐਸੀ ਵਿਵਸਥਾ ਤੋਂ ਉਪਜਿਆ ਹੈ ਜਿਸ ਵਿਚ ਦੂਜਿਆਂ ਦਾ ਹੱਕ ਮਾਰਨਾ, ਸਰਕਾਰੀ ਕਾਰਿੰਦਿਆਂ ਨੂੰ ਭ੍ਰਸ਼ਟ ਕਰਨਾ, ਪਾਰਟੀਆਂ, ਵਿਆਹ-ਸ਼ਾਦੀਆਂ ਸਮੇਂ, ਵਖਾਵੇ ਲਈ, ਦੌਲਤ ਦਾ ਦੁਰ ਉਪਯੋਗ ਕਰਨਾ, ਪੀਣਾ-ਪਿਲਾਣਾ ਅਤੇ ਠਾਠ ਬਾਠ ਦਾ ਵਖਾਲਾ, ਦੁਆਲੇ ਲਈ ਫਿਰਨਾ ਹੈ। ਅਜਿਹੇ ਠੇਕੇਦਾਰ ਸਿੱਖ ਸਮਾਜ ਵਿਚ 'ਸਰਦਾਰ ਸਾਹਿਬ' ਅਖਵਾ ਕੇ ਖ਼ੁਸ਼ ਹੁੰਦੇ ਹਨ। ਪਰ, ਇਹ ਸਾਡਾ ਠੇਕੇਦਾਰ ਹੈ ਕਿ ਇਸ ਨੂੰ ਸਰਦਾਰ ਹਰਭਜਨ ਸਿੰਘ ਆਖਿਆਂ ਉਸ ਦੀ ਹੱਤਕ ਜਾਪਦੀ ਹੈ। ਸਾਡਾ ਇਹ ਠੇਕੇਦਾਰ 'ਸੰਤ' ਹਰਭਜਨ ਸਿੰਘ ਹੈ।

ਇਹ ਵੀ ਸਤਿਗੁਰੂ ਜੀ ਦਾ ਚਮਤਕਾਰ ਹੈ। ਸੋਚਿਆ ਗਿਆ ਕਿ ਨਾਮਧਾਰੀ ਜਗਤ ਦੀ ਜਣਨੀ ਸ੍ਰੀ ਭੈਣੀ ਸਾਹਿਬ ਦੀ ਇਤਿਹਾਸਕ ਧਰਤੀ ਨੂੰ ਪਦਾਰਥ ਦੀ ਚਿੰਤਾ ਤੋਂ ਮੁਕਤ ਰਖਿਆ ਜਾਇ, ਪਰ ਇਹ ਧਰਤੀ ਨਾ ਆਪਣੇ ਗਜ਼ ਨਾਲ ਮਾਪੀ ਜਾ ਸਕਦੀ ਹੈ, ਨਾ ਇਹ ਕਿਸੇ ਕੀਲ ਵਿਚ ਹੀ ਆਉਣ ਨੂੰ ਤਿਆਰ ਹੈ। ਏਥੇ ਉਦਾਰਤਾ, ਨੱਮਰਤਾ ਅਤੇ ਬੇਪਰਵਾਹੀ ਦੀਆਂ ਸੀਮਾਵਾਂ ਦੀ ਰੇਖਾ ਵੀ ਉਘੜ ਨਹੀਂ ਸਕਦੀ। ਇਸ ਧਰਤੀ ਦਾ ਅਲਬੇਲਾਪਨ ਤਾਂ ਸਤਿਗੁਰੂ ਹੀ ਜਾਣਦੇ ਹਨ। ਸਿਆਣਪ ਭਰੀਆਂ ਸੋਚਾਂ ਤਾਂ ਪ੍ਰਿਸ਼ਠ ਭੂਮੀ ਵਿਚ ਚਲੀਆਂ ਗਈਆਂ ਅਤੇ ਸਤਿਗੁਰੂ ਜੀ ਨੇ ਆਪਣੀ ਪਰਮ ਸੰਪਦਾ ਵਿਚੋਂ ਹਰਭਜਨ ਸਿੰਘ ਨੂੰ ਅੱਗੇ ਲੈ ਆਂਦਾ। ਜਿਸ ਹਰਭਜਨ ਸਿੰਘ ਨੂੰ 10-12 ਸਾਲ ਪਹਿਲਾਂ ਸਮਾਜ ਵਿਚ ਕੋਈ ਨਹੀਂ ਸੀ ਜਾਣਦਾ, ਅੱਜ ਉਸ ਦੇ ਕਾਰਨ ਸਾਰੇ ਹਰਭਜਨ ਮਾਣ ਯੋਗ ਹੋ ਗਏ ਹਨ। ਹਰਭਜਨ ਸਿੰਘ ਔਰੰਗਾਬਾਦ ਕਹਿਣ ਦੀ ਲੋੜ ਹੈ ਕਿ ਇਕ ਮਧੁਰਤਾ, ਸੁਹਿਰਦਾ, ਸ਼ਾਲੀਨਤਾ, ਖਿਮਾ ਸ਼ੀਲਤਾ, ਪ੍ਰਸੰਨਤਾ ਅਤੇ ਲੋ ਬਾਲੀਅਤ ਦਾ ਭਾਵ ਮਨ ਵਿਚ ਮੂਰਤੀਮਾਨ ਹੋ ਉਠਦਾ ਹੈ।

## ਆਦਰਸ਼ ਨਾਮਧਾਰੀ

ਸੰਤ ਹਰਭਜਨ ਸਿੰਘ ਆਦਰਸ਼ ਨਾਮਧਾਰੀ ਹੈ। ਕਿਉਂਕਿ, ਜਿੱਥੇ ਵੀ ਉਹ ਜਾਂਦਾ ਹੈ ਉਹਦੇ ਦਰਸ਼ਨਾਂ, ਉਹਦੇ ਬਚਨਾਂ ਅਤੇ ਉਹਦੇ ਕਰਮਾਂ ਤੋਂ ਇਕ ਵਿਸ਼ੇਸ਼ ਨਾਮਧਾਰੀ ਦੇ ਲੱਛਣ ਪਰਗਟ ਹੋ ਜਾਂਦੇ ਹਨ। ਉਹਦਾ ਆਪਣਾ ਕੁਛ ਵੀ ਨਹੀਂ ਹੁੰਦਾ ਸਭ ਕੁਛ ਸਤਿਗੁਰੂ ਦਾ ਹੁੰਦਾ ਹੈ। ਜਿਸ ਦੇ ਮਿਲਣ ਤੋਂ ਸੁਹਜ, ਸਾਦਗੀ, ਸੁਖ ਅਤੇ ਸ਼ਾਂਤੀ ਦਾ ਅਨੁਭਵ ਹੋਵੇ ਉਹੀ ਤਾਂ ਨਾਮਧਾਰੀ ਹੈ। ਉਹ ਸਤਿਗੁਰੂ ਹੀ ਚੇਤੇ ਕਰਵਾਂਦਾ ਹੈ— ਅਤੇ, ਅੱਜ ਤੱਕ ਦਾ ਹਰਭਜਨ ਸਿੰਘ ਦਾ ਚਰਿੱਤਰ ਮੇਰੇ ਇਸ ਕਥਨ ਵਿਚ ਅਤਿ ਉਕਤੀ ਦਾ ਆਭਾਸ ਨਹੀਂ ਹੋਣ ਦਿੰਦਾ।

ਸੰਤ ਹਰਭਜਨ ਸਿੰਘ ਆਪਣੇ ਸਤਿਗੁਰੂ ਦਾ ਬਾਰੀਕੀ ਨਾਲ ਅਧਿਐਨ ਕਰਦੇ ਹਨ ਅਤੇ 'ਜਿੰਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ' ਕੇ 'ਸਾਝ ਕਰੀਜੈ ਗੁਣਹ ਕੇਰੀ' ਨੂੰ ਅੰਦਰ ਵਸਾਉਂਦੇ ਹਨ ਅਤੇ ਭਾਵਨਾ ਰਖਦੇ ਹਨ, ਸਾਡੇ ਬਚਪਨ ਦੇ ਸਿੱਖੇ ਸ਼ਬਦ ਦੀ 'ਕਿਹੜੇ ਗੁਣ ਲੱਗਾਂ ਸਾਹਿਬ ਨੂੰ ਪਿਆਰੀਆਂ'। 'ਸਤਿਗੁਰ ਸਾਹਿਬ ਛਡ ਕੇ ਮਨਮੁਖ ਹੋਇ ਬੰਦੇ ਦਾ ਬੰਦਾ' ਇਹ ਉਹਨਾਂ ਦਾ ਆਦਰਸ਼ ਨਹੀਂ, ਉਹਨਾਂ ਦਾ ਸਿਧਾਂਤ ਹੈ, 'ਜਿੰਨੀ ਵੇਸੀ ਸਹੁ ਮਿਲੈ ਸੇਈ ਵੇਸੁ ਕਰੇਹੁ'। ਮਾਲੂਮ ਹੋਇਆ ਕਿ ਸਤਿਗੁਰੂ ਜੀ ਸੁੱਚ-ਸੋਧ ਅਤੇ ਭਜਨ-ਬਾਣੀ ਨੂੰ ਪਰਮੁਖਤਾ ਦਿੰਦੇ ਹਨ, ਤਾਂ ਹਰਭਜਨ ਸਿੰਘ ਜੀ ਦੀ ਨਿੱਤ ਕਿਰਿਆ ਦਾ ਇਹ ਦੋਵੇਂ ਚੀਜ਼ਾਂ ਪ੍ਰਾਥਮਿਕ ਭਾਗ ਬਣ ਗਈਆਂ। ਪਤਾ ਲਗਾ ਕਿ ਦੀਨ ਦਿਆਲ ਜੀ ਸ਼ਾਸਤਰੀ ਸੰਗੀਤ ਨੂੰ ਬਹੁਤ ਚਾਹੁੰਦੇ ਹਨ ਤਾਂ 1978 ਦੇ ਅੰਤ ਹੁੰਦੇ-ਹੁੰਦੇ ਸਤਿਗੁਰੂ ਜੀ ਨੂੰ ਲਖਨਊ ਵਿਖੇ ਛੇਵਾਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਕਰਨ ਹਿਤ ਮਨਾ ਲਿਆ ਅਤੇ ਨਾਲ ਹੀ ਅਰਜ਼ ਕਰ ਦਿਤੀ : ਪੂਰੇ ਹਫ਼ਤੇ ਦਾ ਸ਼ਾਸਤਰੀ ਸੰਗੀਤ ਸੰਮੇਲਨ ਆਪ ਜੀ ਦੀ ਖੁਸ਼ੀ ਲਈ, ਚਾਰ ਦਿਨ ਆਪ ਜੀ ਸਾਧ ਸੰਗਤ ਦੇ ਬਸੰਤ ਮੇਲੇ ਸਮੇਂ ਦਰਸ਼ਨ ਦੇਣ ਦੀ ਕਿਰਪਾ ਕਰੋ।

ਸਤਿਗੁਰੂ ਅਜਿਹੇ ਸਿਦਕਵਾਨ ਪ੍ਰੇਮੀਆਂ ਅੱਗੇ ਆਪਣੀ ਸੁਖ-ਸੁਵਿਧਾ ਦੀ ਵੀ ਪਰਵਾਹ ਨਹੀਂ ਕਰਦੇ। 29 ਜਨਵਰੀ ਤੋਂ 7 ਫਰਵਰੀ 1979 ਤਕ ਉੱਤਰ ਪ੍ਰਦੇਸ਼ ਦੀ ਰਾਜਧਾਨੀ ਲਖਨਊ ਦੇ ਸ਼ਾਸਤਰੀ ਸੰਗੀਤ ਦੇ ਚਾਹਵਾਨਾਂ ਨੂੰ ਨਿਹਾਲ ਕਰਕੇ, ਅਗਲੇ ਸਾਲ ਔਰੰਗਾਬਾਦ (ਮਹਾਰਾਸ਼ਟਰ) ਵਿਖੇ 8000 ਪ੍ਰੀਤਵਾਨਾਂ ਨੂੰ 13 ਤੋਂ 22 ਦਸੰਬਰ 1980 ਨੂੰ ਸ਼ਾਸਤਰੀ ਸੰਗੀਤ ਦਾ ਲੰਗਰ ਪਰੋਸਿਆ। ਏਨੇ ਨਾਲ ਵੀ ਜੀ ਨਹੀਂ ਭਰਿਆ, ਲਖਨਊ ਅਤੇ ਔਰੰਗਾਬਾਦ ਵਿਖੇ, ਗੁਰੂ ਕੇ ਦਰਸ਼ਨ ਕਰਨ ਆਏ ਅਤੇ ਸੰਗੀਤ ਨਾਲ ਭਰਪੂਰ ਹੋਏ ਸਰੋਤਿਆਂ ਨੂੰ ਅੱਧ ਅੱਧ ਕਿਲੋ ਦੇ ਕਾਜੂ, ਕਿਸ਼ਮਿਸ਼, ਪਿਸਤੇ ਆਦਿ ਦੇ ਪੈਕਿਟ ਵੀ ਵਿਦਾਇਗੀ ਸਮੇਂ ਦਿਤੇ। ਨਾ ਸਤਿਗੁਰੂ ਜੀ ਦੀ ਉਦਾਰਤਾ ਦਾ ਆਰ ਪਾਰ ਨਾ ਉਨ੍ਹਾਂ ਦੇ ਪ੍ਰੇਮੀ ਸਿੱਖ ਦਾ ਕੋਈ ਹੱਦ ਬੰਨਾ।

'ਰੱਬ ਖਾਂਦਾ ਰਾਗ ਨਿਆਮਤਾਂ' ਦੇ ਅਖਾਣ ਵਾਂਗ ਸਤਿਗੁਰੂ ਜੀ ਦੀ ਖ਼ੁਰਾਕ ਦਾ ਵਡੇਰਾ ਭਾਗ ਸੰਗੀਤ ਹੀ ਹੁੰਦਾ ਹੈ। ਇਹਨਾਂ ਦੋਹਾਂ ਆਯੋਜਨਾਂ ਤੇ ਲੱਖਾਂ ਰੁਪਏ ਖ਼ਰਚ ਆ ਗਏ, ਪਰ ਸਿੰਘ ਦਾ ਜੀ ਹੋਰ-ਹੋਰ ਨੂੰ ਉੱਲਰਦਾ ਸੀ।

## ਬੇ ਪਰਵਾਹ ਉਦਾਰਤਾ

ਹਰਭਜਨ ਸਿੰਘ ਜੀ ਦੀ ਉਦਾਰਤਾ ਦਾ ਇਹ ਹਾਲ ਕਿ ਸ੍ਰੀ ਸਤਿਗੁਰੂ ਜੀ ਅਤੇ ਗੁਰੂ ਪਰਵਾਰ ਨੂੰ ਯਥਾ ਯੋਗ ਸੇਵਾ ਸਤਿਕਾਰ ਤਾਂ ਦੇਣਾ ਹੀ ਹੈ, ਗੁਰੂ ਕੀ ਤਾਬਿਆ ਵਿਚ ਆਏ ਦਰਜਨਾਂ ਵਿਅਕਤੀਆਂ ਨੂੰ ਵੀ ਸੁਖ-ਸੁਵਿਧਾ ਉਪਲਬਧ ਕਰਵਾ ਕੇ ਕਪੜਾ-ਲਤਾ ਅਤੇ ਮਾਇਆ ਭੇਟ ਕਰਨ ਤਕ ਜਾਣਾ ਹੈ।

ਇਕ ਵਾਰ ਤਾਂ ਜਿਵੇਂ ਸੱਚੇ ਪਾਤਸ਼ਾਹ ਜੀ ਨੇ ਸਿਦਕੀ ਸਿੱਖ ਦਾ ਇਮਤਹਾਨ ਹੀ ਲੈ ਲਿਆ। ਉਹਨੀਂ ਦਿਨੀਂ ਭਾਰਤ ਦੇ ਸੰਗੀਤ ਸਮਰਾਟ ਉਸਤਾਦ ਵਲਾਇਤ ਖ਼ਾਂ ਅਤੇ ਉਸਤਾਦ ਅਮਜਦ ਅਲੀ ਖ਼ਾਂ ਸਿਤਾਰ ਅਤੇ ਸਰੌਦ ਦੇ ਪ੍ਰੋਗਰਾਮ ਦੇ ਮੰਚਨ ਲਈ ਬਾਰਾਂ ਬਾਰਾਂ ਹਜ਼ਾਰ ਰੁਪਿਆ ਲਿਆ ਕਰਦੇ ਸਨ। ਲਖਨਊ ਵਿਚ ਸਤਿਗੁਰੂ ਜੀ ਨੇ ਦੋਹਾਂ ਕਲਾਕਾਰਾਂ ਨੂੰ 24-24 ਹਜ਼ਾਰ ਦਿਵਾਏ। ਹਰਭਜਨ ਸਿੰਘ ਨੂੰ ਖ਼ਰਚੇ ਦਾ ਫ਼ਿਕਰ ਨਹੀਂ ਸੀ ਸਗੋਂ ਗੁਰੂ ਕੀਆਂ ਖੁਸ਼ੀਆਂ ਦਾ ਆਨੰਦ ਸੀ।

ਮੈਂ ਪੁੱਛ ਬੈਠਾ : ਹਰਭਜਨ ਸਿੰਘ ਜੀ, ਤੁਸੀਂ ਖ਼ਰਚ ਦਾ ਹਿਸਾਬ-ਕਿਤਾਬ ਕਿਵੇਂ ਰਖਦੇ ਹੋ ? ਨੱਮਰਤਾ, ਮੁਸਕਾਨ ਅਤੇ ਬੇਪਰਵਾਹੀ ਦਾ ਮਿਸ਼ਰਨ ਜਿਹਾ ਛਿੜਕਦੇ ਬੋਲੇ : ਮਾਇਆ ਲਿਆ ਕੇ ਅਲਮਾਰੀ ਵਿਚ ਰਖ ਦਈਦੀ ਹੈ। ਕੱਢ ਕੇ, ਜਿਸ ਤਰ੍ਹਾਂ ਹੁਕਮ ਹੋਵੇ ਜਾਂ ਜਿਥੇ ਲੋੜ ਹੋਵੇ ਖ਼ਰਚ ਕਰੀ ਜਾਈਦਾ ਹੈ। ਆਯੋਜਨ ਦੇ ਅੰਤ ਤੇ, ਜਿੰਨੇ ਪੈਸੇ ਬਚ ਜਾਂਦੇ ਹਨ, ਉਹਨਾਂ ਨੂੰ ਗਿਣ ਕੇ ਹਿਸਾਬ ਕਰ ਲਈਦਾ ਹੈ ਕਿ ਫੰਕਸ਼ਨ ਤੇ ਕਿੰਨੀ ਰਕਮ ਲਗ ਗਈ।

## ਲਾਭਕਾਰੀ ਸੌਦੇ

ਇਕ ਵਾਰ ਮੈਨੂੰ ਜਾਣਨ ਦੀ ਲੋੜ ਸੀ ਕਿ ਉਹ ਸਾਧੂ ਹੁੰਦਿਆਂ ਵੀ ਡਾਂਗਾਂ ਦੇ ਗਜ਼ਾਂ ਨਾਲ ਮਾਇਆ ਵਰਤਾਣ ਦੇ ਰਾਹੇ ਕਿਵੇਂ ਪੈ ਗਏ ? ਉੱਤਰ ਮਿਲਿਆ : ਅਸਲ ਵਿਚ ਜਦੋਂ ਬੰਦਾ ਕੁਛ ਅਜ਼ਮਾ ਲਏ ਤਾਂ ਸੌਖੇ ਰਹਿਣ ਲਈ ਪਰਤਿਆਇਆ ਰਸਤਾ ਹੀ ਚੁਣਦਾ ਹੈ। ਮੈਂ ਵੇਖਿਆ ਹੈ ਜਦੋਂ ਦੇ ਸੱਚੇ ਪਾਤਸ਼ਾਹ ਸਾਡੇ ਠੇਕਿਆਂ ਦੇ ਉਦਘਾਟਨਾਂ ਸਮੇਂ ਦਰਸ਼ਨ ਦੇ ਜਾਂਦੇ ਹਨ, ਬਸ ਵਾਰੇ-ਨਿਆਰੇ ਹੋ ਜਾਂਦੇ ਹਨ। ਅਸੀਂ ਘੱਟ ਮਾਰਜਨ ਵਿਚ ਠੇਕੇ ਲੈ ਕੇ ਵੀ ਕਮਾਂਦੇ ਹੀ ਹਾਂ, ਗਵਾਂਦੇ ਕਦੇ ਨਹੀਂ।

ਅਤੇ ਇਸਦਾ ਰਾਜ਼ ਮੈਨੂੰ ਮਹਾਰਾਸ਼ਟਰ ਵਿਖੇ ਵਾਣ ਪ੍ਰਾਜੈਕਟ (ਅਕੋਲਾ ਜ਼ਿਲਾ) ਦੇ ਉਦਘਾਟਨੀ ਮੇਲੇ ਉਤੇ ਸਮਝ ਪੈ ਗਿਆ। ਵਾਣ ਨਦੀ ਉਤੇ ਇਸ ਬੰਨ੍ਹ ਦਾ ਠੇਕਾ 30 ਕਰੋੜ ਰੁਪਏ ਦਾ ਹੈ। ਬੰਨ੍ਹ-ਉਸਾਰੀ-ਸਥਾਨ ਤੇ ਭੂਮੀ ਪੂਜਨ ਕਰਕੇ ਸਤਿਗੁਰੂ ਜੀ ਨੇ ਆਪਣੇ ਸਿਖ ਨੂੰ ਮਾਨਤਾ ਪ੍ਰਦਾਨ ਕੀਤੀ ਸੀ। ''ਸਰਕਾਰ ਨੇ ਸਾਰੇ ਅਰਥੇ-ਖਰਥੇ ਲਾ ਕੇ ਅਤੇ ਘੱਟ ਤੋਂ ਘੱਟ ਸਮਾ ਨਿਰਧਾਰਤ ਕਰਕੇ'' ਸੰਤ ਹਰਭਜਨ ਸਿੰਘ ਜੀ ਨੇ ਆਰੰਭਕ ਇਕੱਤਰਤਾ ਨੂੰ ਸੰਬੋਧਨ ਕਰਦਿਆਂ ਐਲਾਨ ਕੀਤਾ : ਸਾਨੂੰ ਡੈਮ ਬਣਾਣ ਦਾ ਕੰਟਰੈਕਟ ਦਿਤਾ ਹੈ ਪਰ ਮੇਰੀ ਕੰਪਨੀ ਵਾਣ ਨਦੀ ਦੇ ਨੇੜੇ ਵੱਸਣ ਵਾਲਿਆਂ ਦੀ ਸੁਖ-ਸੁਵਿਧਾ ਵਧਾਉਣ ਹਿਤ ਦੋ ਸਾਲ ਦੇ ਘੱਟ ਸਮੇਂ ਵਿਚ ਪ੍ਰਾਜੈਕਟ ਉਸਾਰ ਦੇਵੇਗੀ।

ਇਸ ਤਰੀਕੇ ਨਾਲ ਤਿੰਨ ਲਾਭ ਇਕਵਾਰਗੀ ਹੀ ਉਪਲਬਧ ਹੋ ਜਾਂਦੇ ਹਨ। ਪਹਿਲਾ : ਸਿਆਣਪ, ਸੰਜਮ ਅਤੇ ਚੁਸਤੀ ਨਾਲ ਕਾਰਜ ਪਰਵਾਨ ਚਾੜ੍ਹਿਆਂ ਸਰਕਾਰ ਵਲੋਂ ਕਦੇ ਵੀ ਦੋਸ਼ੀ ਨਾ ਹੋਣਾ। ਦੂਜਾ : ਜਿਨ੍ਹਾਂ ਲੋਕਾਂ ਨੂੰ ਉਸ ਪ੍ਰਾਜੈਕਟ ਦਾ ਫ਼ਾਇਦਾ ਪਹੁੰਚਣਾ ਹੋਵੇ ਉਹਨਾਂ ਨੂੰ ਵਕਤੋਂ ਪਹਿਲਾਂ ਪ੍ਰਾਪਤੀ। ਤੀਜੇ : ਜਲਦੀ ਕੰਮ ਕਰਨ ਨਾਲ ਲਾਗਤ ਦਾ ਖ਼ਰਚ ਘਟਣਾ ਅਤੇ ਮੁਨਾਫ਼ਾ ਵਧਣਾ।

ਸੰਤ ਹਰਭਜਨ ਸਿੰਘ ਨੇ ਇਕ ਵਾਰ ਪ੍ਰਸੰਨਤਾ ਦੇ ਰਉਂ ਵਿਚ ਆਇਆਂ ਦੱਸਿਆ : ਅਸਲ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਹੀ ਸਾਡਾ ਮੂਲ ਸਰਮਾਇਆ ਹਨ। ਸਾਡਾ ਪੈਸੇ ਨਾਲ ਮੋਹ ਨਹੀਂ, ਕਾਰਜ ਵਿਚ ਦਿਲਚਸਪੀ ਹੈ। ਜੋ ਹੱਥ ਵਿਚ ਪੈਸਾ ਹੋਵੇ, ਰਾਤ ਤਕ, ਲੁਟਾ ਕੇ ਹੀ ਦਮ ਲਈ ਦਾ ਹੈ। ਜਿਵੇਂ ਚਲਦੇ ਪਏ ਹਾਂ, ਇਸ ਵਿਚ ਭਵਿੱਖ ਦੀ ਚਿੰਤਾ ਨਹੀਂ । ਚਲਦੇ ਚਲੇ ਜਾਣਾ ਸਾਡਾ ਉਦੇਸ਼ ਹੈ, ਰਿਜ਼ਕਦਾਤਾ ਸਤਿਗੁਰੂ ਹੈ।

ਅਜਿਹੇ ਵਿਅਕਤੀ ਨੂੰ ਸਰਦਾਰ ਹਰਭਜਨ ਸਿੰਘ ਆਖਣਾ ਹਰਭਜਨ ਸਿੰਘ ਦੀ ਹੀ ਤੌਹੀਨ ਹੈ। ਇਸ ਨਾਲ ਇਕੋ ਸ਼ਬਦ ਫੱਬਦਾ ਹੈ, "ਸੰਤ"! ਸੰਤ ਖਾਲਸੇ ਦੀ ਇਕ ਇਕਾਈ ਜਿਸਨੂੰ ਸਤਿਗੁਰਾਂ ਆਪ ਘੜਿਆ।

## ਪਿਛਲੇ ਕੋਨੇ ਵਿਚ ਬੈਠਣ ਵਾਲਾ

ਸੰਤ ਹਰਭਜਨ ਸਿੰਘ ਸੁਦੇਸ਼ੀ, ਸਾਦਾ ਅਤੇ ਨਾਮਧਾਰੀ ਪਹਿਰਾਵਾ ਰਖਦਾ ਹੈ। ਉਹਦੇ ਕਰੜ-ਬਰੜੇ, ਜ਼ਰਾ ਕੁ ਲੰਬੂਤਰੇ ਦਾੜ੍ਹੇ ਉਤਦੀ ਉਹਦੇ ਹੋਠਾਂ ਦੀ ਮੁਸਕਾਨ ਝਰਦੀ ਰਹਿੰਦੀ ਹੈ। ਸਦਾ ਸੇਵਾ ਸਤਿਕਾਰ ਲਈ ਤਿਆਰ ਜਦੋਂ ਸਤਿਗੁਰੂ ਜੀ ਪਾਸ ਪਹੁੰਚਦਾ ਹੈ ਤਾਂ ਕੋਈ ਪਿਛਲਾ ਕੋਨਾ ਬੈਠਣ ਲਈ ਲੋੜਦਾ ਹੈ। ਜਾਣਕਾਰ ਕਦਰਦਾਨ ਅੱਗੇ ਕਰਕੇ ਬੈਠਾ ਦੇਵੇ ਜਾਂ ਗੁਰੂ ਕਾ ਸਕੱਤਰ ਹੀ ਚੌਰੀ ਫੜਾ ਦੇਵੇ ਤਾਂ ਹਜ਼ੂਰੀ ਨਿਕਟਤਾ ਉਹਦੀ ਮਜਬੂਰੀ ਅਤੇ ਗੌਰਵਤਾ ਹੈ । ਉਹਦੀ ਧਾਰਨਾ ਹੈ : ਸਤਿਗੁਰੂ ਸੂਰਜ ਦੀ ਨੇੜਤਾ ਓਨੀ ਕੁ ਹੀ ਦਰਕਾਰ ਹੈ ਜਿਸ ਨਾਲ ਅਸੀਂ ਉਹਦੇ ਪਿਆਰ ਵਿਚ ਨਿੱਘੇ ਰਹਿ ਸਕੀਏ, ਉਹਦੇ ਤੇ ਕਬਜ਼ਾ ਜਮਾਣਾ ਤਾਂ ਇਕ ਦਿਨ ਦੂਜੇ ਨਤੀਜੇ ਪੈਦਾ ਕਰ ਧਰਦਾ ਹੈ। ਸਤਿਗੁਰੂ ਸਤਿਗੁਰੂ ਹੈ, ਸਿੱਖ ਸਿੱਖ ਹੀ ਹੈ। ਉਹਦੇ ਭਉ ਵਿਚ ਸਮਾ ਵਿਹਾਣਾ ਹੀ ਉਹਦੇ ਨਾਲ ਗੰਢੇ ਰਹਿਣ ਦਾ ਗੁਰ ਹੈ।

"ਹਰਭਜਨ ਸਰਬਜੀਤ ਐਂਡ ਐਸੋਸੀਏਟਸ" ਉਸ ਕੰਪਨੀ ਦਾ ਨਾਮ ਹੈ ਜਿਸ ਦੇ ਨਾਮ ਹੇਠ ਇਹ ਸਾਧਾਰਣ ਠੇਕੇਦਾਰ ਤੋਂ ਅਸਾਧਾਰਣ ਕੰਟਰੈਕਟਰ, ਹੋ ਗਏ। ਛੋਟੇ ਦੋਵੇਂ ਭਰਾ ਹਰਮੀਤ ਸਿੰਘ ਅਤੇ ਸਰਬਜੀਤ ਸਿੰਘ ਆਪਣੇ ਬੜੇ ਭਾਈ ਨੂੰ ਸਚਮੁਚ ਦਾ ਸੰਤ ਸਮਝ ਕੇ ਪੂਜਦੇ ਹਨ। ਉਹਦੀ ਉਦਾਰਤਾ, ਸਮਾਜ-ਸੁਸਾਇਟੀ ਵਿਚ ਪ੍ਰਭਤਾ ਅਤੇ ਵਿਚਰਣ ਨੂੰ ਆਪਣਾ-ਆਪਣਾ ਸਮਝਦੇ ਹਨ। ਉਹਨਾਂ ਨੂੰ ਭਰੋਸਾ ਹੈ ਕਿ ਉਹਨਾਂ ਦਾ ਇਹ ਮੁਖੀ ਜਿਥੇ ਵੀ ਜਾਏਗਾ ਸਤਿਗੁਰਾਂ ਦੀ ਬਖ਼ਸ਼ਸ਼ ਨਾਲ ਹੀ ਟਹੇਗੀ।

ਆਪਣੇ ਦਰਸ਼ਨ, ਮਿੱਠਤ, ਸਾਦਗੀ ਅਤੇ ਸੁਹਿਰਦਤਾ ਨਾਲ ਸੰਤ ਹਰਭਜਨ

ਸਿੰਘ ਸਾਤਵਿਕ ਪੁਰਸ਼ਾਂ ਅਤੇ ਗੁਣੀ ਜਨਾਂ ਦਾ ਵੀ ਧੁਰਾ ਬਣਿਆ ਰਹਿੰਦਾ ਹੈ। ਡਾ: ਭਗਵਾਨ ਦਾਸ ਵਰਮਾ ਵਰਗੇ ਪਰਮ ਵਿਦਵਾਨ, ਸ੍ਰੀ ਨਾਥ ਨੇਰਲਕਰ ਜੈਸੇ ਗੁਣੀ ਗਾਇਕ ਆਦਿ ਮਹਾ ਰਤਨ ਇਸਦੀ ਸੁਖਾਲੀ ਪਹੁੰਚ ਵਿਚ ਰਹਿੰਦੇ ਹਨ। ਅਤੇ ਜਦੋਂ ਵੀ ਸਤਿਗੁਰੂ ਜੀ ਦੀ ਮਹਾਰਾਸ਼ਟਰ ਵਿਚ ਆਮਦ ਹੋਵੇ ਜਾਂ ਭੈਣੀ ਸਾਹਿਬ ਦੇ ਹੋਲੇ ਮੇਲੇ ਵਿਖੇ ਜਾਣਾ ਹੋਵੇ, ਇਹ ਪ੍ਰਕਾਂਡ ਗੁਣੀ ਗੁਰੂ ਕੀ ਹਾਜ਼ਰੀ ਭਰਦੇ ਹਨ।

ਏਨੀ ਸਨੇਹੀ ਵਿਆਖਿਆ ਵਲੋਂ ਮੈਨੂੰ ਖਿਮਾ ਕੀਤਾ ਜਾਇ। ਮੈਂ ਅਤਿ ਉਕਤੀ ਦੀ ਗ਼ਲਤੀ ਕਿਤੇ ਨਹੀਂ ਕੀਤੀ ਅਤੇ ਜੋ ਕੁਝ ਹੋਰ ਕਿਹਾ ਜਾ ਸਕਦਾ ਹੈ ਉਸ ਤੇ ਕਲਮ ਨੂੰ ਬਰੇਕ ਲਾਉਂਦਾ ਹਾਂ। ਉਹਦੇ ਚਾਚਾ ਸੰਤ ਮੋਹਣ ਸਿੰਘ ਕਹਿੰਦੇ ਹਨ : ਮੂੰਹ ਤੇ ਸਿਫ਼ਤ ਕਿਸੇ ਦੀ ਨ ਕਰੋ, ਪ੍ਰਸੰਸਾ ਕੰਡ ਪਿਛੇ ਹੀ ਸ਼ੋਭਾ ਦਿੰਦੀ ਹੈ। ਮੇਰੀ ਮਾਨਤਾ ਹੈ ਕਿ ਯੋਗ ਬੰਦੇ ਨੂੰ ਯੋਗ ਨ ਕਹਿਣਾ ਵੀ ਉਸਨੂੰ ਉਤਸਾਹਹੀਨ ਕਰਨਾ ਹੈ।

## ਸੰਤ ਪਿਤਾ ਦੇ ਸੰਤ ਪੁੱਤਰ

ਆਓ ਜ਼ਰਾ ਪਿਛੋਕੜ ਵੱਲ :

ਏਨੇ ਸਧੇ ਹੋਏ ਬੱਚਿਆਂ ਨੂੰ ਪਿਤਾ ਸੰਤ ਸੰਤਾ ਸਿੰਘ ਜੀ ਨੇ ਵੇਖ ਨਹੀਂ ਸਕਣਾ, ਨਹੀਂ ਤਾਂ ਉਹ ਅਹਿਲਾਦਤ ਹੁੰਦੇ ਕਿ ਉਹਨਾਂ ਵਾਲਾ ਖ਼ਮੀਰ ਲੈ ਕੇ ਉਨ੍ਹਾਂ ਦੇ ਬੱਚੇ ਪਦਾਰਥਕ ਜਗਤ ਵਿਚ ਵੀ ਅੱਗਰਣੀਅ ਬਣ ਗਏ ਹਨ। ਜੇ ਆਪਣੇ ਪਿਤਾ ਦੇ ਗੁਣ ਧੀਰਜ, ਧਰਮ, ਸ਼ੀਲਤਾ ਅਤੇ ਸੁਹਿਰਦਤਾ ਇਹਨਾਂ ਭਰਾਵਾਂ ਵਿਚ ਭਰਪੂਰ ਮਾਤਰਾ ਵਿਚ ਨਾ ਹੁੰਦੇ ਤਾਂ ਅੱਜ ਵਾਲੀਆਂ ਕਾਰੋਬਾਰੀ ਸਿਖਰਾਂ ਅਛੂਤੀਆਂ ਹੀ ਰਹਿ ਜਾਂਦੀਆਂ। ਇਹਨਾਂ ਵੀਰਾਂ ਵਿਚ ਸੰਤ ਸੰਤਾ ਸਿੰਘ ਜੀ ਦੀ ਹਲੀਮੀ, ਕਰਮਨਿਸ਼ਠਾ, ਉੱਦਮ ਅਤੇ ਉਤਸਾਹ ਹੀ ਗਹਿਰੇ ਹੋ ਕੇ ਖੇਡ ਰਹੇ ਹਨ।

ਸੰਤ ਸੰਤਾ ਸਿੰਘ ਜੀ ਦੇ ਸਮੇਂ ਭੀ ਉਨ੍ਹਾਂ ਦਾ ਸਤਿਕਾਰ ਯੋਗ ਗੁਜ਼ਾਰਾ ਸੀ। ਸੰਤਾ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨੂੰ ਸਿਰ ਧਾਰਨ ਕਰਕੇ ਹੀ ਜ਼ਿਲਾ ਅੰਮ੍ਰਿਤਸਰ ਦਾ ਪਿੰਡ ਮਹਿਸਮਪੁਰਾ ਤਿਆਗ ਕੇ ਉਤਰ ਪ੍ਰਦੇਸ਼ ਦੀ ਰਾਜਧਾਨੀ ਲਖਨਊ ਦੇ ਵਾਸੀ ਬਣੇ। ਏਥੋਂ ਦੇ ਨਾਮਧਾਰੀ ਸਰਦਾਰ, ਸ. ਸ਼ਿੰਗਾਰਾ ਸਿੰਘ ਸਰਦਾਰ ਬਹਾਦੁਰ ਨੇ ਆਦਰਯੋਗ ਸੰਤ ਹਜ਼ੂਰਾ ਸਿੰਘ ਭੂਰੀ ਵਾਲਿਆਂ ਦੀ ਪ੍ਰੇਰਨਾ ਨਾਲ ਇਕ ਖੁਲ੍ਹਾ-ਚੌੜਾ ਮਕਾਨ ਖ਼ਰੀਦ ਕੇ ਉਸਨੂੰ "ਨਾਮਧਾਰੀ ਧਰਮਸਾਲਾ" (1935 ਈ:) ਦੇ ਰੂਪ ਵਿਚ ਪਰਣਿਤ ਕੀਤਾ। ਯੂ. ਪੀ. ਦੀ ਸਾਧ ਸੰਗਤ ਨੇ ਮਾਇਆ ਅਤੇ ਸੇਵਾ ਦੁਆਰਾ ਇਸ ਸਥਾਨ ਨੂੰ ਐਸਾ ਆਕਰਸ਼ਣ ਪਰਦਾਨ ਕੀਤਾ ਕਿ ਵੀਹਵੀਂ ਸਦੀ ਦੇ ਤੀਜੇ ਦਹਾਕੇ ਤੋਂ ਹੀ ਲਖਨਊ ਨਾਮਧਾਰੀ ਜਥੇਦਾਰਾਂ, ਬਿਹੰਗਮਾਂ ਅਤੇ ਸਮਾਜ ਸੇਵਕਾਂ ਦਾ ਕੇਂਦਰ ਬਣਿਆਂ ਰਿਹਾ। ਸ੍ਰੀਮਾਨ ਸੰਤ ਹਜ਼ੂਰਾ ਸਿੰਘ ਭੂਰੀ ਵਾਲੇ ਇਸ ਧਰਮਸਾਲਾ ਦੇ ਲੰਮਾ ਚਿਰ ਕਰਣਧਾਰ ਰਹੇ। ਤਤਕਾਲੀਨ ਸਤਿਗੁਰਾਂ ਨੇ ਇਸ ਕੇਂਦਰ ਨੂੰ ਸੁਦ੍ਰਿੜ੍ਹ ਰਖਣ ਲਈ ਹੀ ਸੰਤਾ ਸਿੰਘ ਜੀ ਦੀ ਲਖਨਊ ਵਾਸਤੇ ਚੋਣ ਕੀਤੀ।

ਸੰਤ ਸੰਤਾ ਸਿੰਘ ਜੀ ਨਾਮਧਾਰੀ ਸਮਾਜ ਵਿਚ ਹੁੰਦੇ ਹੋਲੇ-ਮੇਲਿਆਂ ਵਿਚ ਸ੍ਰੂਧ

ਪਾਠ ਮੁਕਾਬਲਿਆਂ ਵਿਚ ਸਦਾ ਹੀ ਪਹਿਲੇ ਸਥਾਨ ਤੇ ਰਹਿ ਕੇ ਮਾਣ ਅਤੇ ਮਾਇਆ ਅਰਜਿਤ ਕਰਦੇ ਰਹੇ। ਇਹ ਵਿੱਦਿਆ ਦਾਨ ਵੀ ਉਹਨਾਂ ਨੂੰ ਆਪਣੇ ਘਰੋਂ ਪ੍ਰਾਪਤ ਹੋਇਆ ਸੀ। ਆਪ ਜੀ ਦੇ ਪਿਤਾ ਸੰਤ ਵਧਾਵਾ ਸਿੰਘ ਜੀ ਉਨ੍ਹਾਂ ਗੁਰੂ ਸਵਾਰੇ ਵਿਅਕਤੀਆਂ ਵਿਚੋਂ ਸਨ ਜਿਨ੍ਹਾਂ ਨੂੰ ਸਤਿਗੁਰੂ ਹਰੀ ਸਿੰਘ ਜੀ ਦੀ ਨਿਕਟਤਾ ਦਾ ਮਾਣ ਹਾਸਲ ਰਿਹਾ। ਪੰਜਾਬ ਦੇ ਪ੍ਰਸਿੱਧ ਇਲਾਕੇ ਮਾਲਵੇ ਵਿਚ ਕਿਸੇ ਡੇਰੇਦਾਰ ਮਹਾਪੁਰਸ਼ ਦੀ ਸੰਗਤ ਨੇ ਬਚਪਨ ਵਿਚ ਹੀ ਸੰਤ ਵਧਾਵਾ ਸਿੰਘ ਅੰਦਰ ਪ੍ਰਬੁਧਤਾ ਦੀ ਬੱਤੀ ਸੀਖ ਦਿਤੀ। ਆਪ ਨੇ ਉਸ ਵਿਦਵਾਨ ਦੀ ਸੰਗਤ ਤੋਂ ਤਰਕ, ਵੇਦਾਂਤ, ਵੈਦਗੀ ਅਤੇ ਗੁਰਬਾਣੀ ਦੇ ਅਰਥ-ਪਦਾਰਥ ਦੀ ਸੂਝ ਹਾਸਲ ਕੀਤੀ।

ਪਿਤਾ ਜੀ ਤੋਂ ਪ੍ਰਾਪਤ ਦੇਸ਼ ਪ੍ਰੇਮ ਅਤੇ ਗੁਰਸਿਖੀ ਨੂੰ ਸੰਤ ਵਧਾਵਾ ਸਿੰਘ ਜੀ ਨੇ ਐਸੀ ਭਾਵਨਾ ਪ੍ਰਦਾਨ ਕੀਤੀ ਕਿ ਜਦੋਂ ਮਾਲਵੇ ਵਿਚੋਂ ਵਿੱਦਿਆ ਪ੍ਰਾਪਤ ਕਰਕੇ ਜੱਦੀ ਪਿੰਡ ਚੁਗਾਵਾਂ ਝੋਰਾਂ, ਜ਼ਿਲਾ ਅੰਮ੍ਰਿਤਸਰ, ਵਿਖੇ ਆਏ ਤਾਂ ਆਪਣੀ ਮਿੱਠੀ ਜ਼ਬਾਨ, ਉੱਤਮ ਵਤੀਰੇ ਅਤੇ ਸੁਹਿਰਦਤਾ ਨਾਲ ਸਾਰਾ ਚੁਗਾਵਾਂ ਹੀ ਨਾਮਧਾਰੀਆਂ ਦਾ ਬਣਾ ਦਿਤਾ। ਘਰ ਘਰ ਗੁਰਸਿਖੀ ਦੇ ਅੰਕੁਰ ਫੁਟ ਪਏ। ਇਹ ਪਿੰਡ ਝੋਰ ਗੋਤ ਦੇ ਜੱਟਾਂ ਦਾ ਸੀ, ਪਰ ਸਾਰੇ ਪਿੰਡ ਨੇ ਹੀ ਗੁਰੂ ਹਰੀ ਸਿੰਘ ਜੀ ਤੋਂ ਪਾਹੁਲ ਪ੍ਰਾਪਤ ਕਰ ਸਿਖੀ ਨੂੰ ਸੁਰਜੀਤ ਕੀਤਾ ਅਤੇ ਸਵੈ-ਰਾਜ ਦੀ ਲਗਨ ਅਪਣਾਈ। ਜਦੋਂ ਸਤਿਗੁਰੂ ਰਾਮ ਸਿੰਘ ਜੀ ਜਲਾਵਤਨ ਹੋਏ, ਪਿਛੋਂ ਦੀਆਂ, ਬਰਤਾਨਵੀ ਰਾਜ ਦੀਆਂ ਸਖ਼ਤੀਆਂ ਸਹਿੰਦਿਆਂ ਸਤਿਗੁਰੂ ਹਰੀ ਸਿੰਘ ਜੀ ਨੇ ਉਹ ਸੂਤਰ ਇਕੱਠੇ ਕੀਤੇ ਜਿਨ੍ਹਾਂ ਤੋਂ "ਟੁੱਟੀ ਗੰਢਣ ਹਾਰ ਗੋਪਾਲ" ਬਣਕੇ ਪਰਗਟ ਹੋਣਾ ਸੀ, ਉਦੋਂ ਹੀ ਵਧਾਵਾ ਸਿੰਘ ਨਾਮ ਦਾ ਹੀਰਾ ਆਪ ਜੀ ਦੇ ਹੱਥ ਲਗਾ।

ਅਤੇ ਫਿਰ ਗੁਰੂ ਮਤ ਨੂੰ ਸਕਾਰਥ ਕਰਨ ਹਿਤ ਵਧਾਵਾ ਸਿੰਘ ਜੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸੇਵਾ ਵਿਚ ਜਾ ਰਹੇ। ਕੁਛ ਸਮਾਂ ਵਧਾਵਾ ਸਿੰਘ ਜੀ ਨੇ ਜੋਤ ਕੇ ਜਾਮੇ ਦਾ ਲੰਗਰ ਵੀ ਤਿਆਰ ਕੀਤਾ।

ਸੰਤ ਵਧਾਵਾ ਸਿੰਘ ਜੀ ਨੇ ਪਿਛੋਂ ਪਰਵਾਰਕ ਜੀਵਨ ਸਮੇਂ, ਪਿੰਡ ਮਹਿਸਮਪੁਰਾ, ਜ਼ਿਲਾ ਅੰਮ੍ਰਿਤਸਰ ਨੂੰ ਆ ਨਿਵਾਜਿਆ। ਏਥੇ ਦੇ ਵਿਵਾਹਿਤ ਜੀਵਨ ਦੀ ਸਾਥਣ ਮਾਤਾ ਸੰਤ ਕੌਰ ਜੀ ਦੁਆਰਾ ਸੱਤ ਪੁੱਤਰ-ਰਤਨ ਪ੍ਰਾਪਤ ਹੋਏ। ਦੋ ਛੋਟੀ ਉਮਰੇ ਹੀ ਚਲ ਵਸੇ। ਸੰਤ ਦਾਨ ਸਿੰਘ-ਧਿਆਨ ਸਿੰਘ ਵੀ ਛੇਤੀ ਹੀ ਪ੍ਰਭੂ ਨੂੰ ਪਿਆਰੇ ਹੋ ਗਏ। ਪਿਛੇ ਚਿਰਾਯੂ ਭੋਗਣ ਵਾਲੇ ਸੰਤ ਸੰਤਾ ਸਿੰਘ, ਸੰਤ ਮੋਹਣ ਸਿੰਘ ਅਤੇ ਸੰਤ ਕਰਤਾਰ ਸਿੰਘ ਰਹੇ। ਸੰਤਾ ਸਿੰਘ ਜੀ ਵੀ (3.10.69) ਸਮੇਤ ਜੀਵਨ ਸੰਗਣੀ ਦੇ ਮਾਤਲੋਕ ਦੀ ਯਾਤਰਾ ਸਮਾਪਤ ਕਰ ਗਏ ਹਨ। ਹੁਣ ਹਰਭਜਨ ਭਰਾਵਾਂ ਦੇ ਵੱਡੇ ਚਾਚਾ ਜੀ ਸੰਤ ਮੋਹਣ ਸਿੰਘ, ਜੋ ਕਿ ਕੰਪਨੀ ਹਿਤੂ ਅਤੇ ਭਤੀਜਿਆਂ ਦੇ ਨਿਗ਼ਹਬਾਨ ਹਨ, ਔਰੰਗਾਬਾਦ ਹੀ ਪਰਵਾਰ ਸਮੇਤ ਨਿਵਾਸ ਰਖਦੇ ਹਨ। ਛੋਟੇ ਚਾਚਾ ਜੀ ਸੰਤ ਕਰਤਾਰ ਸਿੰਘ ਜੀਵਨ ਨਗਰ ਇਲਾਕੇ ਦੇ ਪ੍ਰਸਿੱਧ ਪਿੰਡ ਸੰਤ ਨਗਰ ਦੇ ਰਿਹਾਇਸ਼ੀ ਹਨ। ਉਹ ਵੀ ਆਪਣੇ ਵੱਡੇ ਭਰਾ ਵਾਂਗ ਨਾਮਧਾਰੀ ਜਗਤ ਵਿਚ ਪਾਠ ਮੁਕਾਬਲਿਆਂ ਵਿਚ ਭਾਗ ਲੈਂਦੇ, ਜੇਤੂ ਇਨਾਮ ਹਾਸਲ ਕਰਦੇ ਹਨ।

ਸੰਤ ਹਰਭਜਨ ਸਿੰਘ-ਹਰਮੀਤ ਸਿੰਘ ਅਤੇ ਸਰਬਜੀਤ ਸਿੰਘ ਵੀਰਾਂ ਦੇ ਦਾਦਾ ਜੀ ਉਨ੍ਹਾਂ ਦੇਸ਼ ਪ੍ਰੇਮੀਆਂ ਵਿਚੋਂ ਸਨ ਜਿਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੀ ਸੁਤੰਤਰਤਾ ਪ੍ਰਤੀ ਤੜਪ ਨੂੰ ਸਮਝਿਆ ਅਤੇ ਪਹਿਲੇ ਜਥਿਆਂ ਵਿਚ ਸ਼ਾਮਲ ਹੋ ਅੰਮ੍ਰਿਤਪਾਨ ਕੀਤਾ। ਸਤਿਗੁਰਾਂ ਦੇ ਵਿਦੇਸ਼ ਗਮਨ ਤੋਂ ਪਿਛੋਂ ਗੁਰੂ ਹਰੀ ਸਿੰਘ ਜੀ ਨਾਲ ਨੇੜਤਾ ਹਾਸਲ ਕਰਨ ਲਈ ਸੱਤ ਦਿਨਾਂ ਵਾਸਤੇ ਸਾਹਨੇਵਾਲ ਥਾਣੇ ਦੀ ਹਵਾਲਾਤ ਦੀ ਹਵਾ ਭੀ ਚੱਖੀ।

ਸੰਤ ਸੰਤਾ ਸਿੰਘ ਜੀ ਦੇ ਹੀਏ ਹੁਲਸਾਊ ਦੀਦਾਰੇ ਇਸ ਲੇਖਕ ਨੇ ਵੀ ਕੀਤੇ ਹੋਏ ਹਨ। ਉਹਨਾਂ ਤੋਂ ਪ੍ਰਸੰਸਾ ਵੀ ਖ਼ੂਬ ਲਈ-ਦਿੱਤੀ ਹੈ। ਲੇਖਕ ਨੂੰ ਚੰਗੀ ਤਰ੍ਹਾਂ ਚੇਤਾ ਹੈ ਕਿ ਨਾਮਧਾਰੀ ਹੋਲੇ-ਮੇਲਿਆਂ ਵਿਚ ਸ਼ੁਧ ਗੁਰਬਾਣੀ ਪਾਠ ਮੁਕਾਬਲਿਆਂ ਵਿਚ ਸੰਤਾ ਸਿੰਘ ਸਦਾ ਹੀ ਪਹਿਲੇ ਨੰਬਰ ਤੇ ਆਉਣ ਵਾਲੇ ਅਜੇਅ ਪਾਠੀ ਸਨ ਅਤੇ ਸੁਹਣੇ ਕਿੰਨੇ ? ਚੰਨ ਵਰਗੇ !

ਹਰਭਜਨ-ਹਰਮੀਤ ਅਤੇ ਸਰਬਜੀਤ ਭਰਾਵਾਂ ਵਿਚ ਆਪਣੇ ਪਿਤਾ ਜੀ ਦਾ ਇਕ ਗੁਣ ਤਾਂ ਵਿਆਪਕ ਹੈ ਮੁਸਕਾਣਾ ਅਤੇ ਕੰਮ ਕਰਦੇ ਚਲੇ ਜਾਣਾ। ਦੂਜਾ ਵਿਸ਼ੇਸ਼ ਗੁਣ ਹੈ, ਇਕ ਦੂਜੇ ਨੂੰ ਮੰਨ ਕੇ ਚਲਣਾ। ਇਹ ਉਹ ਸਿਫ਼ਤਾਂ ਹਨ ਜਿਨ੍ਹਾਂ ਦੇ ਹੁੰਦਿਆਂ ਕਦੇ ਏਕਤਾ ਖੰਡਤ ਨਹੀਂ ਹੁੰਦੀ।

ਸੰਤ ਸੰਤਾ ਸਿੰਘ-ਗੁਰਦਿਆਲ ਕੌਰ ਜੀ ਦੀ ਜੋੜੀ ਦੁਆਰਾ ਅੱਜ ਤੋਂ 50 ਸਾਲ ਪਹਿਲਾਂ, ਲਖਨਊ ਵਿਚ ਸੰਤ ਹਰਭਜਨ ਸਿੰਘ ਜੀ ਦਾ ਜਨਮ ਹੋਇਆ। ਲਖਨਊ ਵਿਖੇ ਹੀ 10 ਵੀਂ ਪਾਸ ਕੀਤੀ ਅਤੇ ਫਿਰ ਸਿਵਲ ਇੰਜਨੀਅਰਿੰਗ ਦਾ ਕੋਰਸ ਕੀਤਾ। ਏਥੇ ਹੀ ਪੰਜ ਸਾਲ ਠੇਕੇਦਾਰ ਪਾਸ ਨੌਕਰੀ ਕੀਤੀ, 1957 ਤੋਂ 1962 ਤਕ। ਅਤੇ ਫਿਰ 62 ਤੋਂ 68 ਤਕ ਰੇਲਵੇ ਵਿਚ ਸਰਵਿਸ ਕਰਕੇ ਅਗਲੇ ਡੇਢ ਸਾਲ ਝਾਂਸੀ ਦੇ ਇਕ ਠੇਕੇਦਾਰ ਨਾਲ ਕੰਮ ਕੀਤਾ। ਏਨੇ ਚਿਰ ਤਕ ਛੋਟੇ ਭਰਾਵਾਂ ਹਰਮੀਤ ਸਿੰਘ-ਸਰਬਜੀਤ ਸਿੰਘ ਨੇ ਲੁੜੀਂਦੀ ਤਾਲੀਮ ਹਾਸਲ ਕਰ ਲਈ। ਅਤੇ ਫਿਰ ਇਨ੍ਹਾਂ ਭਰਾਵਾਂ ਨੇ "ਹਰਭਜਨ ਸਰਬਜੀਤ ਐਂਡ ਐਸੋਸੀਏਟਸ" ਫਰਮ ਰਜਿਸਟਰ ਕਰਵਾ ਲਈ।

ਪਹਿਲਾ ਠੇਕਾ 1973 ਵਿਚ ਲਿਆ 8 ਲੱਖ ਰੁਪਏ ਦਾ। ਇਸ ਤਰ੍ਹਾਂ ਛੋਟੇ ਛੋਟੇ ਠੇਕੇ ਚਲਦੇ ਰਹੇ। ਪਰ 1976 ਅਤੇ ਫਿਰ 1978 ਵਿਚ, ਜਦੋਂ ਇੱਗਦਪੁਰੀ (ਮਹਾਰਾਸ਼ਟਰ ਦੇ ਠੇਕਿਆਂ ਤੇ ਲਏ ਕਾਰਜਾਂ ਦਾ ਉਦਘਾਟਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਕੀਤਾ ਗਿਆ ਤਾਂ ਜਿਵੇਂ ਵੱਡੇ ਤੋਂ ਵਡੇਰੇ ਠੇਕਿਆਂ ਦਾ ਦੁਆਰ ਹੀ ਖੁਲ੍ਹ ਗਿਆ। ਮਾਇਆ ਦਾ ਮੀਂਹ ਬਰਸਣ ਲਗਾ ਅਤੇ ਇਹ ਭਰਾ ਵੀ ਨਦੀਆਂ ਬਣ ਕੇ ਉਛਲਦੇ ਰਹੇ। ਹਾਰਦਿਕ ਉਦਾਰਤਾ ਨੇ ਸਭ ਪਾਸੇ ਜੈਓ ਜੈ ਕਰ ਦਿਤੀ।

## ਐਸੋ ਕਉਨ ਬਲੀ

ਠੇਕੇਦਾਰੀ ਦਾ ਆਮ ਕਾਰਜ ਮਹਾਰਾਸ਼ਟਰ ਦੇ ਮਰਾਠਵਾੜਾ ਖੇਤਰ ਵਿਚ ਕੀਤਾ

ਗਿਆ। ਏਥੇ ਸੜਕਾਂ, ਨਹਿਰਾਂ, ਪੁਲ, ਡੈਮ ਆਦਿ ਉਸਾਰਦਿਆਂ ਜ਼ਿਲਾ ਅਕੋਲਾ ਦੀ ਵਾਣ ਨਦੀ ਉਤੇ ਬੰਨ੍ਹ ਦਾ ਠੇਕਾ 30 ਕਰੋੜ ਰੁਪੈ ਦੀ ਲਾਗਤ ਦਾ ਮਿਲਿਆ।

ਇਸਦੇ ਉਦਘਾਟਨ ਸਮੇਂ "ਸਾਈਟ" ਤੇ ਸੰਪੂਰਣ ਨਵੀਂ ਆਬਾਦੀ ਉਸਾਰ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ "ਭੂਮੀ ਪੂਜਨ" ਰਸਮ ਦੀ ਅਦਾਇਗੀ ਲਈ ਪ੍ਰਾਰਥਨਾ ਕੀਤੀ ਗਈ। ਸਮਾਰੋਹ ਸਮੇਂ ਜੋ ਭਾਵ ਸ੍ਰੀ ਸਤਿਗੁਰੂ ਜੀ ਅਤੇ ਸਾਧ ਸੰਗਤ ਪ੍ਰਤੀ ਵਿਅਕਤ ਕੀਤੇ, ਉਨ੍ਹਾਂ ਨੂੰ ਸੁਣ ਕੇ ਕੰਨਾਂ ਨੂੰ ਯਕੀਨ ਨਹੀਂ ਸੀ ਆਉਂਦਾ, ਪਰ ਇਹ ਅਸਲੋਂ ਸਤਿ ਕਥਨ ਸੀ।

ਸਿਖ ਪੰਥ ਵਿਚ ਗੁਰੂ ਘਰ ਦੇ ਖ਼ਰਚਿਆਂ ਦੀ ਪੂਰਤੀ ਕਰਨ ਹਿਤ ਦਸਵੰਧ (ਅਰਥਾਤ ਆਪਣੀ ਉਪਜ ਦਾ ਦਸਵਾਂ ਭਾਗ) ਦੇਣ ਦੀ ਪਰਿਪਾਟੀ ਹੈ। ਸਾਡੇ ਵਿਚੋਂ ਹਜ਼ਾਰਾਂ ਸਿਖ ਐਸੇ ਹੋਣਗੇ ਜਿਨ੍ਹਾਂ ਦਸਵੰਧ ਦੇਣ ਬਾਰੇ ਕਦੇ ਸੋਚਣ ਦਾ ਕਸ਼ਟ ਵੀ ਨਹੀਂ ਕੀਤਾ। ਪਰ ਸਾਡੇ ਇਸ ਅਦੁਤੀ ਠੇਕੇਦਾਰ ਹਰਭਜਨ ਸਿੰਘ ਨੇ ਇਕੱਠ ਵਿਚ ਜੁੜੇ ਲਗਭਗ 500 ਲੋਕਾਂ ਸਾਹਮਣੇ ਐਲਾਨ ਕੀਤਾ: ਮੈਂ ਸ੍ਰੀ ਸਤਿਗੁਰੂ ਜੀ ਅਤੇ ਸਾਧ ਸੰਗਤ ਹਿਤ, ਆਪਣੀ ਆਮਦਨੀ ਦੇ 90 ਹਿਸੇ ਰਖ ਕੇ, ਆਪਣੇ ਪਰਵਾਰ ਪਾਲਣ ਹਿਤ ਕੇਵਲ 10 ਵਾਂ ਭਾਗ ਵਰਤਾਂਗਾ। ਇਹ ਉਹ ਲਾ ਮਿਸਾਲ ਐਲਾਨ ਸੀ ਜਿਹੜਾ ਅਜ ਤਕ ਸੁਣਨ ਨੂੰ ਨਹੀਂ ਮਿਲਿਆ। ਅਤੇ ਸਾਡਾ ਹਰਭਜਨ ਸਿੰਘ ਬੋਲ ਬਾਣੀ ਦਾ ਧਨੀ ਹੈ।

## ਠੇਕੇਦਾਰੀ ਜੁਗਾੜ

ਠੇਕੇਦਾਰੀ ਦੇ ਅਜੋਕੇ ਜੁਗਾੜ ਸੰਬੰਧੀ ਹਰਭਜਨ ਸਿੰਘ ਜੀ ਤੋਂ ਪੁੱਛਿਆ ਗਿਆ ਤਾਂ ਉਹ ਬੋਲੇ: ਤਿੰਨ ਥਾਈਂ ਕਾਰਜ ਹੋ ਰਹੇ ਹਨ। ਸਭ ਤੋਂ ਵੱਡਾ ਠੇਕਾ ਵਾਣ ਨਦੀ ਤੇ ਡੈਮ ਉਸਾਰੀ ਦਾ ਹੈ। ਨੰਦੇੜ (ਹਜ਼ੂਰ ਸਾਹਿਬ) ਵਿਖੇ 11 ਕਿਲੋਮੀਟਰ ਨਹਿਰ ਤਿਆਰ ਕੀਤੀ ਜਾ ਰਹੀ ਹੈ। ਮਹਾਰਾਸ਼ਟਰ ਵਿਖੇ ਹੀ 1100 ਮੀਟਰ ਸੁਰੰਗ ਬਣਾਉਣ ਦਾ ਕੰਮ ਵੀ ਸਾਡੇ ਜ਼ਿਮੇ ਹੈ। ਸਾਡੀ ਕੰਪਨੀ ਨੇ ਔਰੰਗਾਬਾਦ ਵਿਚ ਇਕ ਬਿਸਕੁਟ ਫੈਕਟਰੀ, ਪੂਰਾ ਨਾਮ, ਪੂਨਮ ਬਿਸਕੁਟ ਫੈਕਟਰੀ, ਚਾਲੂ ਕਰ ਰਖੀ ਹੈ। ਵਿਸ਼ਾਲ ਫੈਕਟਰੀ ਬਹੁਤੀ ਲਾਭਦਾਇਕ ਨਹੀਂ ਸਾਬਤ ਹੋ ਰਹੀ ਕਿਉਂਕਿ ਸ਼ੁਧ ਸਮੱਗਰੀ ਬਾਹਲੇ ਉੱਚੇ ਨਿਰਖਾਂ ਤੇ ਮਿਲਦੀ ਹੈ ਅਤੇ ਬਿਸਕੁਟ ਉਤਪਾਦਨ ਵਿਚ ਮੁਕਾਬਲੇ ਦੀਆਂ ਫੈਕਟਰੀਆਂ ਸ਼ੁਧਤਾ ਵਲ ਓਨਾ ਧਿਆਨ ਨਹੀਂ ਦਿੰਦੀਆਂ ਜਿੰਨੀਆਂ "ਸਸਤੇ ਮਾਲ" ਵੱਲ। ਸੋ ਸਾਨੂੰ ਬਿਸਕੁਟ ਫੈਕਟਰੀ ਤਾਂ ਕੇਵਲ ਨਾਮ ਦੀ ਸ਼ੋਭਾ ਹੀ ਦਿੰਦੀ ਹੈ। 60 ਲਖ ਰੁਪਏ ਦੀ ਲਾਗਤ ਨਾਲ ਤਿਆਰ ਫੈਕਟਰੀ ਸੂਦ ਜਿੰਨੀ ਰਕਮ ਵੀ ਮਸਾਂ ਉਪਲਬਧ ਕਰਵਾਂਦੀ ਹੈ। ਸਾਡੀ ਸੁਰੱਖਿਆ ਅਤੇ ਪ੍ਰਗਤੀ ਤਾਂ ਠੇਕੇਦਾਰੀ ਦੇ ਕਾਰਜਾਂ ਵਿਚ ਹੀ ਹੈ। ਪੂਨਾ ਹਿਲ ਸਟੇਸ਼ਨ ਤੇ ਚਲਦਾ 7 ਕਰੋੜ ਰੁਪਏ ਦਾ ਕਾਰਜ ਮੁੱਕਣ ਤੇ ਆ ਗਿਆ ਹੈ। ਹੁਣ ਮੁਖ ਧਿਆਨ ਵਾਣ ਨਦੀ ਪ੍ਰਾਜੈਕਟ ਤੇ ਕੇਂਦਰਤ ਹੈ।

ਚਲਦੀ ਗੱਲੇ "ਹਰਭਜਨ ਸਰਬਜੀਤ ਐਂਡ ਐਸੋਸੀਏਟਸ" ਦੇ ਸਟਾਫ਼ ਤੇ

ਮਸ਼ੀਨਰੀ ਦੀ ਜਾਣਕਾਰੀ ਵੀ ਮਿਲ ਗਈ । ਕੁਲ ਸਟਾਫ਼ 300 ਆਦਮੀਆਂ ਤੇ ਨਿਰਭਰ ਹੈ । ਲੇਬਰ ਉਤੇ ਢਾਈ ਤੋਂ ਤਿੰਨ ਹਜ਼ਾਰ ਇਸਤਰੀ ਪੁਰਸ਼ ਲਗੇ ਹੁੰਦੇ ਹਨ । ਮਸ਼ੀਨਰੀ ਵਜੋਂ 4 ਹਾਈਡਰੋਲਿਕ ਐਕਸਟੇਵੇਟਰ, 3 ਡੋਜ਼ਰ, 12 ਏਅਰ ਕੰਪ੍ਰੈਸਰ, 40 ਟ੍ਰਕ ਗੱਡੀਆਂ ਹਨ । ਟ੍ਰੈਕਟਰ, ਮੋਟਰਾਂ, ਪੰਪ ਅਤੇ ਹੋਰ ਛੋਟੀ ਮਸ਼ੀਨਰੀ ਵੀ ਕਾਫ਼ੀ ਹੈ ।

## ਥੋੜ੍ਹਾ ਕੁ ਪਰਵਾਰ ਬਾਰੇ ਵੀ

ਸੰਤ ਸੰਤਾ ਸਿੰਘ ਜੀ ਨੇ ਮਹਿਸਮਪੁਰਾ ਤਿਆਗ ਲਖਨਊ ਨੂੰ ਆਪਣਾ ਨਿਵਾਸ 1930 ਦੇ ਲਗਭਗ ਬਣਾਇਆ । ਇਸ ਤੋਂ ਪਿਛੋਂ ਬੀਬੀ ਗੁਰਦਿਆਲ ਕੌਰ ਅਤੇ ਸੰਤਾ ਸਿੰਘ ਜੀ ਦੀ ਸੰਤਾਨ ਲਖਨਊ ਦੀ ਬਾਸ਼ਿੰਦਾ ਹੀ ਹੋ ਗਈ । 1980-81 ਵਿਚ ਹੌਲੀ-ਹੌਲੀ ਸ਼ਿਫ਼ਟ ਕਰਕੇ ਸਾਰਾ ਪਰਵਾਰ ਔਰੰਗਾਬਾਦ ਸ਼ਹਿਰ (ਮਹਾਰਾਸ਼ਟਰ) ਦਾ ਵਾਸੀ ਬਣ ਗਿਆ । ਤਿੰਨਾਂ ਭਰਾਵਾਂ ਨੇ ਰਿਹਾਇਸ਼ ਪੱਖੋਂ ਲਖਨਊ ਦੀਆਂ ਭੀੜੀਆਂ ਗਲੀਆਂ ਵਿਚੋਂ ਨਿਕਲ ਔਰੰਗਾਬਾਦ ਦੀਆਂ ਨਵੀਆਂ ਕਾਲੋਨੀਆਂ ਵਿਚ ਵਧੀਆ ਅਤੇ ਮੋਕਲੀਆਂ ਥਾਵਾਂ ਉਸਾਰ ਲਈਆਂ ਹਨ, ਅਜੋਕੀਆਂ ਸਹੂਲਤਾਂ ਨਾਲ ਭਰਪੂਰ । ਮੁੱਖ ਸ਼ਹਿਰ ਤੋਂ 18-20 ਕਿਲੋਮੀਟਰ ਦੇ ਫਾਸਲੇ ਤੇ 14 ਏਕੜ ਦਾ ਫ਼ਾਰਮ ਵੀ ਇਨ੍ਹਾਂ ਪਾਸ ਹੈ ਜਿਥੇ ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਫਲ, ਸਬਜ਼ੀਆਂ ਅਤੇ ਸ਼ੁਧ ਖ਼ੁਰਾਕ ਤਾਂ ਪੈਦਾ ਕੀਤੀ ਹੀ ਜਾਂਦੀ ਹੈ, ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਨਿਰੰਤਰ ਵਾਧੇ ਵਿਚ ਰੱਖਣ ਲਈ ਅਖੰਡ-ਵਰਨੀ ਦਾ ਆਯੋਜਨ ਵੀ ਹੈ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਚੌਧੀਂ ਥਾਈਂ ਅਖੰਡ-ਵਰਨੀਆਂ ਚਲ ਰਹੀਆਂ ਹਨ । ਉਹਨਾਂ ਵਿਚੋਂ ਇਹ ਸਥਾਨ ਵੀ ਬਿਰਧਾਂ ਜੁਆਨਾਂ ਦਾ ਆਕਰਖਣ ਹੈ ।

ਤਿੰਨਾਂ ਸੰਤ ਭਰਾਵਾਂ ਦੀਆਂ ਤਿੰਨ ਹੀ ਭੈਣਾਂ ਹਨ । ਵੱਡੀ ਮਨਜੀਤ ਕੌਰ ਖਾਲੜਾ ਜ਼ਿ: ਅੰਮ੍ਰਿਤਸਰ ਦੇ ਸ. ਜੰਗ ਸਿੰਘ ਨਾਲ ਵਿਆਹੀ ਹੋਈ; ਦੂਜੀ, ਬੰਬਈ ਦੀ ਸੰਗਤ ਦੇ ਪ੍ਰਧਾਨ ਸੰਤ ਕਰਤਾਰ ਸਿੰਘ ਜੀ ਦੀ ਨੂੰਹ ਬੀਬੀ ਸੁਰਿੰਦਰ ਕੌਰ ਸੁਪਤਨੀ ਸ. ਸਰਦੂਲ ਸਿੰਘ ਅਤੇ ਸਭ ਤੋਂ ਛੋਟੀ ਬੀਬੀ ਨਰਿੰਦਰ ਕੌਰ ਜੁ ਲਖਨਊ ਦੇ ਸ. ਮਨਮੋਹਣ ਸਿੰਘ ਦੀ ਗ੍ਰਹਿ ਸ਼ੋਭਾ ਹੈ ।

ਤਿੰਨਾਂ ਭਰਾਵਾਂ ਦੇ ਪਰਵਾਰ ਇਸ ਪਰਕਾਰ ਹਨ :

(1) ਸੰਤ ਹਰਭਜਨ ਸਿੰਘ

ਸੁਪਤਨੀ ਬੀਬੀ ਵਸਿੰਦਰ ਕੌਰ ਸਪੁਤਰੀ ਸ. ਪਾਲਾ ਸਿੰਘ ਲਖਨਊ ।

ਸੰਤਾਨ : ੳ. ਸ. ਗੁਰਮੀਤ ਸਿੰਘ

ਸੁਪਤਨੀ ਦਲਜੀਤ ਕੌਰ ਸਪੁਤ੍ਰੀ ਸੰਤ ਬਾਵਾ ਸਿੰਘ

ਰਮੇਸ਼ ਨਗਰ, ਦਿੱਲੀ

ਅ. ਸ. ਸਤਵੰਤ ਸਿੰਘ

ੲ. ਸ੍ਰੀ ਰਵਿੰਦਰ ਪਾਲ ਸਿੰਘ ਅਤੇ

ਸ. ਸ੍ਰੀ ਗੁਰਪ੍ਰੀਤ ਸਿੰਘ ।
ਕ. ਇਕ ਪੋਤਰੀ ਸਪੁੱਤਰੀ ਗੁਰਮੀਤ ਸਿੰਘ

(2) ਸ. ਹਰਮੀਤ ਸਿੰਘ
ਸੁਪਤਨੀ ਬੀਬੀ ਜਗਜੀਤ ਕੌਰ
ਸੰਤਾਨ : ੳ. ਕੁਲਵਿੰਦਰ ਕੌਰ
ਅ. ਅਮਰਜੀਤ ਕੌਰ
ੲ. ਰੂਪਿੰਦਰ ਕੌਰ
ਸ. ਕਰਨਦੀਪ ਸਿੰਘ

(3) ਸ. ਸਰਬਜੀਤ ਸਿੰਘ
ਸੁਪਤਨੀ ਭੁਪਿੰਦਰ ਕੌਰ
ਸੰਤਾਨ : ਨਰਿੰਦਰ ਪਾਲ ਸਿੰਘ

## ਅੰਤਿਕਾ

ਸਾਰੇ ਪਰਵਾਰ ਦੇ ਮੁਖੀ ਹਨ ਸੰਤ ਹਰਭਜਨ ਸਿੰਘ । ਉਹਨਾਂ ਦੀ ਵਿਸ਼ਾਲਤਾ ਨਿਆਇਸ਼ੀਲਤਾ ਅਤੇ ਸੁਹਿਰਦਤਾ ਪਰਵਾਰ ਨੂੰ ਜੋੜੀ ਲਈ ਆਉਂਦੀ ਹੈ। ਉਨ੍ਹਾਂ ਛੋਟੇ ਭਰਾਵਾਂ ਦੀ ਵੀ ਕੀ ਰੀਸ ਹੈ ਜਿਨ੍ਹਾਂ ਨੇ ਆਪਣੇ ਪਿਤਾ ਨੂੰ ਆਪਣੇ ਵੱਡੇ ਭਾਈ ਵਿਚ ਵੇਖਿਆ ਹੈ । ਹਰਭਜਨ ਸਿੰਘ ਜੀ ਨੂੰ ਵੀ ਸਭ ਤੋਂ ਵੱਡੀ ਟੇਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੀ ਹੈ। ਏਡੇ ਵੱਡੇ ਠੇਕੇਦਾਰ ਨੇ ਪੁੱਤਰ ਦੇ ਵਿਆਹ ਸਮੇਂ ਨਾ ਪਾਰਟੀਆਂ ਦਾ ਵਖਾਲਾ ਪਾਇਆ ਹੈ ਨਾ ਦਿੱਤ-ਦਾਜ ਦੀ ਇੱਛਾ ਰਖੀ ਹੈ। ਦਿੱਲੀ ਦੇ ਗੁਰਮੁਖ ਪਰਵਾਰ ਨਾਲ ਨਾਤਾ ਜੋੜ ਸਾਰੇ ਸੁਖ ਪ੍ਰਾਪਤ ਕਰ ਲਏ ਹਨ।

ਪਰਵਾਰ ਵਿਚ 'ਕਾਰ' ਪ੍ਰਾਪਤੀ ਦੀ ਇਕ ਸੁਖਾਲੀ ਜਿਹੀ ਸ਼ਰਤ ਹੈ : ਨਾਮਧਾਰੀ ਪਹਿਰਾਵਾ ਧਾਰਨ ਕਰੋ ਅਤੇ ਮਨਚਾਹੀ ਕਾਰ ਖ਼ਰੀਦੋ। ਹਰਭਜਨ ਸਿੰਘ ਜੀ ਨੂੰ ਸੁੱਚਾ ਅਤੇ ਸੰਧ ਦਾ ਖਾਣਾ ਮਜਬੂਤੀ ਨਹੀਂ ਸਗੋਂ ਸ਼ੌਕ ਹੈ। ਇਸ ਵਿਚ ਸ਼ੁਧਤਾ, ਪਵਿਤਰਤਾ ਦੇ ਨਾਲ-ਨਾਲ ਜੀਵਨ ਰਖਿਅਕ ਤੱਤ ਵੀ ਉਪਲਬਧ ਹੁੰਦੇ ਹਨ ਅਤੇ ਸਭ ਤੋਂ ਵੱਡੀ ਪ੍ਰਾਪਤੀ ਹੈ, ਗੁਰੂ ਕੀਆਂ ਖੁਸ਼ੀਆਂ !

ਲਖਨਊ ਦੇ ਸੂਬਾ ਸੰਤ ਹਰਬੰਸ ਸਿੰਘ ਜੀ ਦੋਸ਼ੀ ਵੀ ਸਪੁਤ੍ਰ ਸ. ਬਲਵਿੰਦਰ ਸਿੰਘ ਦੁਆਰਾ ਇਸ ਐਸੋਸੀਏਸ਼ਨ ਵਿਚ ਕੁਛ ਬਰਸ ਭਾਈਵਾਲ ਰਹੇ ਹਨ । ਇਕ ਮੁਸਲਿਮ ਮਿੱਤਰ ਮਿ: ਸਿੱਦੀਕੀ ਵੀ ਲੰਮਾ ਸਮਾ ਕਾਰਜ ਸਾਥੀ ਰਹੇ ਅਤੇ ਹੁਣ ਉਨ੍ਹਾਂ ਦੋਬਾਰਾ ਭਾਈਵਾਲੀ ਪ੍ਰਾਪਤ ਕੀਤੀ ਹੈ। ਵਿਛੜਦੇ ਸਾਥੀਆਂ ਦਾ ਦੁਖ ਮਹਿਸੂਸ ਕਰਦਿਆਂ ਵੀ ਕਾਰੋਬਾਰ ਜਾਰੀ ਰਿਹਾ ਅਤੇ ਸਤਿਗੁਰਾਂ ਦੀ ਕਿਰਪਾ ਨਾਲ ਇਹ ਜਾਰੀ ਹੀ ਰਹੇਗਾ ।

ਔਰੰਗਾਬਾਦ ਹਰਭਜਨ-ਭਰਾਵਾਂ ਦੇ ਸੁਚਿੱਤਰ ਨਾਲ ਹੀ, ਨਾਮਧਾਰੀਆਂ ਲਈ ਨਕਸ਼ੇ 'ਚ ਉਭਰਿਆ ਹੈ ਅਤੇ ਇਹਨਾਂ ਦੇ ਸਮਾਜਕ ਦ੍ਰਿਸ਼ਟੀਕੋਣ ਨੇ ਸਾਰੇ ਸਮਾਜ ਲਈ ਸ਼ੋਭਾ ਅਤੇ ਕਾਰਜ ਸਹਾਇਤਾ ਉਤਪਨ ਕੀਤੀ ਹੈ ।

ਇਹ ਪੁਸਤਕ "ਬੀਤੇ ਦੀਆਂ ਪੈੜਾਂ" ਖੰਡ ਦੋ, ਕੇਵਲ ਇਸ ਉਛਾਲੇ ਵਿਚੋਂ ਰੂਪਮਾਨ ਹੋਈ ਕਿ "ਹਰਭਜਨ ਸਰਬਜੀਤ ਐਂਡ ਐਸੋਸੀਏਟਸ" ਵਲੋਂ ਆਪਣੇ ਪਿਤਾ ਜੀ ਦੇ ਅਤੇ ਪਰਵਾਰ ਦੇ ਦਿਵੰਗਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਥਮ ਜਨਮ ਸ਼ਤਾਬਦੀ ਸਮੇਂ ਉਹਨਾਂ ਦੇ ਚਰਨ ਕੰਵਲਾਂ ਵਿਚ ਕਿਹੜੀ ਅਮੁਲੀ ਚੀਜ਼ ਅਰਪਿਤ ਕੀਤੀ ਜਾਏ ! ਉਪਯੁਕਤ ਇਹ ਲਗਾ ਕਿ ਸ੍ਰੀ ਸਤਿਗੁਰੂ ਜੀ ਦੇ ਪ੍ਰਥਮ ਸਪੁਤਰ, ਜੁ ਇਸ ਵੇਲੇ ਗੁਰਗੱਦੀ ਦੀ ਸ਼ੋਭਾ ਹਨ, ਦੀ ਕੀਰਤੀ ਅਤੇ ਨਾਮਧਾਰੀ ਜਗਤ ਦੇ ਇਤਿਹਾਸ ਦੀਆਂ ਪੈੜਾਂ ਕਵੀ ਦੇ ਅੱਖਰਾਂ ਵਿਚ ਕਿਉਂ ਨ ਭੇਟ ਕੀਤੀਆਂ ਜਾਣ !

ਅਤੇ ਇਹ ਪੁਸਤਕ ਸ੍ਰੀ ਚਰਨਾਂ ਵਿਚ ਸਨੱਮਰ ਅਰਪਿਤ ਹੈ ।

ਪਰਉਪਕਾਰੀ ਜਨਾਂ ਵਾਂਗ ਸੰਤ ਹਰਭਜਨ ਸਿੰਘ ਹੁਰਾਂ ਇਸ ਕਿਰਤ ਨੂੰ ਆਪਣੇ ਪਦਾਰਥ ਨਾਲ ਪਰੋਸ ਕੇ ਮੇਰੀ ਤੁੱਛਤਾ ਨੂੰ ਵੀ ਅਮੀਰ ਕਰ ਦਿਤਾ ਹੈ । ਏਥੇ ਧੰਨਵਾਦ ਦਾ ਵੀ ਕੀ ਅਰਥ ਹੈ !

24-3-19੭0 **ਪ੍ਰੀਤਮ ਸਿੰਘ ਕਵੀ**





ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰੱਖੇ ਹਨ। ਸਗੋਂ ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ, ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਜਤਨ ਕੀਤਾ ਹੈ। ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਹਨਾਂ ਦਾ ਅਧਿਆਤਮਕ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ—ਮੈਂ ਤਾਂ ਸੰਸਾਰੀ ਜੀਵ ਹੋਣ ਕਰਕੇ ਉਨ੍ਹਾਂ ਦੀ ਸੰਸਾਰਕਿਤਾ ਹੀ ਸਵੀਕਾਰੀ ਹੈ। ਮੇਰਾ ਕਰਮ ਖੇਤਰ ਸਮੁੱਚਾ ਨਾਮਧਾਰੀ ਸਮਾਜ ਵੀ ਹੈ ਜਿਸ ਦੇ ਕੇਂਦਰ ਬਿੰਦੂ ਸ੍ਰੀ ਸਤਿਗੁਰੂ ਜੀ ਹਨ। ਮੇਰੀ ਹੋਂਦ ਤਾਂ ਨਾਲ-ਨਾਲ ਰਹਿੰਦੀ ਹੀ ਹੈ।

**—ਪ੍ਰੀਤਮ ਸਿੰਘ ਕਵੀ**



ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰੱਖੇ ਹਨ। ਸਗੋਂ ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ, ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਜਤਨ ਕੀਤਾ ਹੈ। ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਹਨਾਂ ਦਾ ਅਧਿਆਤਮਕ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ—ਮੈਂ ਤਾਂ ਸੰਸਾਰੀ ਜੀਵ ਹੋਣ ਕਰਕੇ ਉਨ੍ਹਾਂ ਦੀ ਸੰਸਾਰਕਿਤਾ ਹੀ ਸਵੀਕਾਰੀ ਹੈ। ਮੇਰਾ ਕਰਮ ਖੇਤਰ ਸਮੁੱਚਾ ਨਾਮਧਾਰੀ ਸਮਾਜ ਵੀ ਹੈ ਜਿਸ ਦੇ ਕੇਂਦਰ ਬਿੰਦੂ ਸ੍ਰੀ ਸਤਿਗੁਰੂ ਜੀ ਹਨ। ਮੇਰੀ ਹੋਂਦ ਤਾਂ ਨਾਲ-ਨਾਲ ਰਹਿੰਦੀ ਹੀ ਹੈ।

**—ਪ੍ਰੀਤਮ ਸਿੰਘ ਕਵੀ**

